੧ੴ ਸਤਿਗੁਰ ਪ੍ਰਸਾਦਿ ॥

# ਗੁਰਮਤਿ ਦੇ ਪਾਂਧੀ

ਸੰਪਾਦਕ
**ਸੰਤ ਬਾਬਾ ਹਰਨਾਮ ਸਿੰਘ ਜੀ**

ਪ੍ਰਕਾਸ਼ਕ
**ਸੇਵਾ ਸਿੰਘ (ਸੰਤ)**

| | | | |
|---|---|---|---|
| ਪਹਿਲੀ ਵਾਰ | : | ਫ਼ਰਵਰੀ 1981 | 1000 |
| ਦੂਜੀ ਵਾਰ | : | ਅਕਤੂਬਰ 1997 | 2000 |
| ਤੀਜੀ ਵਾਰ | : | ਜੁਲਾਈ 2005 | 4000 |

ਭੇਟਾ:- ਵੀਚਾਰ ਤੇ ਅਮਲ

ਸੰਪਾਦਕ
ਸੰਤ ਬਾਬਾ ਹਰਨਾਮ ਸਿੰਘ ਜੀ

ਪ੍ਰਕਾਸ਼ਕ
ਸੇਵਾ ਸਿੰਘ (ਸੰਤ)

ਗੁਰਦੁਆਰਾ ਰਾਮਪੁਰ ਖੇੜਾ
ਡਾ : ਗੜ੍ਹਦੀਵਾਲਾ, ਜ਼ਿਲਾ ਹੁਸ਼ਿਆਰਪੁਰ-144207
ਪੰਜਾਬ (ਇੰਡੀਆ)
ਫ਼ੋਨ :- 01886-260334

ਸਰਵਰਕ : ਜਸਵਿੰਦਰ ਸਿੰਘ
ਕੰਪੋਜ਼ਿੰਗ : ਐਕਸਲ ਐਂਡ ਮੀਡੀਆ
ਫੋਨ : 98142-86023

| | | | |
|---|---|---|---|
| ਪਹਿਲੀ ਵਾਰ | : | ਫ਼ਰਵਰੀ 1981 | 1000 |
| ਦੂਜੀ ਵਾਰ | : | ਅਕਤੂਬਰ 1997 | 2000 |
| ਤੀਜੀ ਵਾਰ | : | ਜੁਲਾਈ 2005 | 4000 |


ਭੇਟਾ:- ਅਮਲ ਤੇ ਵਿਚਾਰ


ਸੰਪਾਦਕ

**ਸੰਤ ਬਾਬਾ ਹਰਨਾਮ ਸਿੰਘ ਜੀ**



ਪ੍ਰਕਾਸ਼ਕ

**ਸੇਵਾ ਸਿੰਘ (ਸੰਤ)**

ਗੁਰਦੁਆਰਾ ਰਾਮਪੁਰ ਖੇੜਾ

ਡਾ : ਗੜ੍ਹਦੀਵਾਲਾ, ਜ਼ਿਲਾ ਹੁਸ਼ਿਆਰਪੁਰ-144207

ਪੰਜਾਬ (ਇੰਡੀਆ)

ਫ਼ੋਨ :- 01886-260334

| | | |
|---|---|---|
| ਸਰਵਰਕ | : | ਜਸਵਿੰਦਰ ਸਿੰਘ |
| ਕੰਪੋਜਿੰਗ | : | ਐਕਸਲ ਐਡ ਮੀਡੀਆ |
| ਫੋਨ | : | 98142-86023 |

# ਸਮਰਪਿਤ

ਉਨ੍ਹਾਂ ਮਹਾਨ ਆਤਮਾਵਾਂ ਨੂੰ,
ਜਿਨ੍ਹਾਂ ਦੇ ਜੀਵਨ ਦੀਆਂ ਅਦੁੱਤੀ ਘਟਨਾਵਾਂ ਅੱਜ ਵੀ
ਸਾਖੀਆਂ ਦੇ ਰੂਪ ਵਿੱਚ
ਗੁਰਮਤਿ ਦੇ ਪਾਂਧੀਆਂ ਨੂੰ
ਧਰਮ ਵਿੱਚ ਦ੍ਰਿੜ੍ਹ ਰਹਿਣ
ਅਤੇ
ਭਵ-ਸਾਗਰ ਤੋਂ ਪਾਰ ਉਤਰਨ ਲਈ
ਚਾਨਣ-ਮੁਨਾਰੇ ਦਾ ਕੰਮ ਕਰ ਰਹੀਆਂ ਹਨ।

# ਮਹਲਾ ੫ (ਆਸਾ ਧੰਨਾ ਜੀ)

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥

ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥

ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥

ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥

ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥

ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

# ਤਤਕਰਾ



## *ਭਾਗ - ਪਹਿਲਾ*

### ਪ੍ਰਭੂ ਭਗਤਾਂ ਦੀਆਂ ਸਾਖੀਆਂ

| ਕਾਂਡ | ਵਿਸ਼ਾ | ਪੰਨਾ |
|---|---|---|
| 26. | ਗਜਇੰਦਰ (ਹਾਥੀ) ਦੀ ਕਥਾ | 166 |
| 27. | ਭਗਤ ਬਾਲਮੀਕ ਜੀ | 168 |
| 28. | ਸਵਰੀ (ਭੀਲਣੀ) | 175 |
| 29. | ਦ੍ਰੋਪਤੀ | 179 |
| 30. | ਪੂਤਨਾ ਜੀ | 182 |
| 31. | ਸੁਦਾਮਾ ਜੀ | 187 |
| 32. | ਬਿਦਰ ਭਗਤ ਜੀ | 192 |
| 33. | ਬੱਧਕ ਜੀ | 198 |
| 34. | ਮਹਾਤਮਾ ਜੀ ਵਲੋਂ ਕੁਝ ਪ੍ਰਸ਼ਨਾਂ ਦੇ ਉੱਤਰ | 204 |
| 35. | ਜਗਤ ਦੀ ਝੂਠੀ ਪ੍ਰੀਤ ਦੀ ਸਾਖੀ | 210 |
| 36. | ਰਾਜਾ ਜਨਕ ਜੀ | 213 |

*ਭਾਗ - ਦੂਜਾ*

**ਗੁਰਮਤਿ ਵਿੱਚਾਰਧਾਰਾ**

| | | |
|---|---|---|
| 37. | ਸਿੱਖ ਧਰਮ-ਖ਼ਾਲਸਾ ਪੰਥ | 219 |
| 38. | ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ | 236 |
| 39. | ਬਾਬਾ ਬੁੱਢਾ ਜੀ | 248 |
| 40. | ਭਾਈ ਮੰਝ ਜੀ | 261 |
| 41. | ਭਾਈ ਗੁਰਦਾਸ ਜੀ | 272 |
| 42. | ਭਾਈ ਬਿਧੀ ਚੰਦ ਜੀ | 280 |
| 43. | ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਸ਼ਹੀਦ ਹੋਏ ਗੁਰਸਿੱਖ | 294 |
| 44. | ਪੰਜ ਪਿਆਰੇ | 306 |
| 45. | ਚਾਰ ਸਾਹਿਬਜ਼ਾਦੇ | 324 |
| 46. | ਭਾਈ ਮਨੀ ਸਿੰਘ ਜੀ | 346 |
| 47. | ਭਾਈ ਤਾਰੂ ਸਿੰਘ ਜੀ | 358 |
| 48. | ਬਾਬਾ ਦੀਪ ਸਿੰਘ ਜੀ | 367 |
| 49. | ਇਤਿਹਾਸ ਗੁਰਦੁਆਰਾ ਰਾਮਪੁਰ ਖੇੜਾ | 376 |

# ਭੂਮਿਕਾ

**ਪੁਸਤਕ 'ਗੁਰਮਤਿ ਦੇ ਪਾਂਧੀ' ਪਹਿਲੀ ਵਾਰ 1981** ਵਿੱਚ ਸੱਚ-ਖੰਡ ਵਾਸੀ ਸੰਤ ਬਾਬਾ ਹਰਨਾਮ ਸਿੰਘ ਜੀ ਦੁਆਰਾ ਸੰਪਾਦਿਤ ਕਰਕੇ ਸੰਗਤਾਂ ਦੇ ਲਾਭ ਹਿੱਤ ਪ੍ਰਕਾਸ਼ਿਤ ਕੀਤੀ ਗਈ ਸੀ। ਇਸ ਨੂੰ ਪ੍ਰਕਾਸ਼ਿਤ ਕਰਨ ਪਿੱਛੇ ਮਹਾਂਪੁਰਖਾਂ ਦੀ ਦਿਲੀ ਇੱਛਾ ਸੀ, ਕਿ ਕਿਸੇ ਨ ਕਿਸੇ ਤਰ੍ਹਾਂ ਸੰਸਾਰੀ ਜਗਿਆਸੂਆਂ ਅੰਦਰ ਪਰਮਾਤਮਾ ਦੀ ਪ੍ਰੇਮਾ-ਭਗਤੀ ਕਰਨ ਦਾ ਚਾਓ ਪੈਦਾ ਹੋਵੇ। ਸੰਤ ਬਾਬਾ ਹਰਨਾਮ ਸਿੰਘ ਜੀ ਦਾ ਆਪਣਾ ਗੁਰਸਿੱਖੀ ਜੀਵਨ ਪ੍ਰੇਮਾ-ਭਗਤੀ ਦੀ ਇੱਕ ਲੰਬੀ ਦਾਸਤਾਨ ਹੈ। ਉਨ੍ਹਾਂ ਦਾ ਜੀਵਨ ਨਾਮ-ਸਿਮਰਨ ਤੇ ਪੰਥਕ ਸੇਵਾ ਵਾਲਾ ਆਦਰਸ਼ਕ ਜੀਵਨ ਸੀ। ਆਪ ਨੇ ਅਣਗਿਣਤ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਅਤੇ ਗੁਰਸਿੱਖੀ ਰਹੁ-ਰੀਤ ਵਿੱਚ ਪਰਪੱਕ ਕਰਨ ਲਈ ਨਾਮ ਅਭਿਆਸ ਕਮਾਈ ਸਮਾਗਮਾਂ[1] ਦਾ ਨਿਰੰਤਰ ਪ੍ਰਵਾਹ ਚਲਾਇਆ, ਜੋ ਕਿ ਅਜ ਤਕ ਵੀ ਬੜੀ ਚੜ੍ਹਦੀ ਕਲਾ ਵਿੱਚ ਜਾਰੀ ਹੈ। ਆਪ ਦੇ ਹਿਰਦੇ ਵਿੱਚ ਸਿੱਖ ਫੁੱਲਵਾੜੀ ਨੂੰ ਵਧਦੇ ਫੁਲਦੇ ਵੇਖਣ ਦਾ ਅਥਾਹ ਚਾਓ ਸੀ, ਇਹ ਰੂਹਾਨੀ ਚਾਓ ਉਨ੍ਹਾਂ ਦੇ ਹਰੇਕ ਜੀਵਨ-ਅਮਲ ਵਿੱਚੋਂ ਪ੍ਰਤੱਖ ਜ਼ਾਹਰ ਹੁੰਦਾ ਸੀ। ਜੋ ਵੀ ਪ੍ਰੇਮੀ ਉਨ੍ਹਾਂ ਦੀ ਸੰਗਤ ਵਿੱਚ ਆਉਂਦਾ ਸੀ,ਉਸ ਦੇ ਅੰਦਰ ਸਿੱਖੀ ਧਾਰਨ ਕਰਨ ਤੇ ਗੁਰੂ ਦੇ ਲੜ ਲੱਗਣ ਦੀ ਪ੍ਰਬਲ ਭਾਵਨਾ ਪੈਦਾ ਹੋ ਜਾਂਦੀ ਸੀ। ਸੰਤ ਬਾਬਾ ਹਰਨਾਮ ਸਿੰਘ ਜੀ, ਸਿੱਖ ਕੌਮ ਦੀ ਬਾਲ -ਪਨੀਰੀ ਲਈ ਖ਼ਾਲਸਾ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਰੂਪ ਵਿੱਚ ਅਤੇ ਸਕੂਲਾਂ-ਕਾਲਜਾਂ ਦੀਆਂ ਇਮਾਰਤ ਉਸਾਰੀਆਂ ਤੇ ਹੋਰ ਧਾਰਮਿਕ ਕੰਮਾਂ ਲਈ ਹਰ ਸੰਭਵ ਆਰਥਿਕ ਸਹਾਇਤਾ ਕਰਦੇ ਸਨ।

ਸੰਤ ਬਾਬਾ ਹਰਨਾਮ ਸਿੰਘ ਜੀ ਨੇ ਜਿਥੇ ਨਾਮ ਸਿਮਰਨ,ਅੰਮ੍ਰਿਤ-ਕੀਰਤਨ, ਸੇਵਾ-ਭਾਵਨਾ ਤੇ ਅੰਮ੍ਰਿਤ ਸੰਚਾਰ ਦੇ ਦੈਵੀ ਕਾਰਜਾਂ ਦੀ ਇੱਕ ਲਹਿਰ ਪੈਦਾ ਕੀਤੀ, ਉਥੇ ਆਪ ਜੀ ਨੇ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ-ਪੜ੍ਹਾਉਣ ਦਾ ਪ੍ਰੇਰਨਾਮਈ ਕਾਰਜ ਵੀ ਕੀਤਾ। ਬਾਬਾ ਜੀ ਦੀ ਸੰਗਤ ਕਰਨ ਵਾਲੇ ਪ੍ਰੇਮੀ ਜਾਣਦੇ ਹਨ, ਕਿ ਆਪ ਜੀ ਗੁਰਬਾਣੀ ਦੀ ਸੰਥਯਾ ਦੇਣ ਤੋਂ ਇਲਾਵਾ ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ ਗੁਰੂ ਖ਼ਾਲਸਾ'ਤੇ ਭਾਈ ਵੀਰ ਸਿੰਘ ਜੀ ਰਚਿਤ 'ਗੁਰੂ ਚਮਤਕਾਰਾਂ' ਦੀ ਰੋਜ਼ਾਨਾ ਕਥਾ-ਵਾਰਤਾ ਕਰਦੇ ਅਤੇ ਸੁਣਦੇ ਰਹਿੰਦੇ ਸਨ। ਆਪ ਦਾ ਵਿਸ਼ਵਾਸ ਸੀ, ਕਿ

---

1. ***ਚਲ ਰਹੇ ਸਮਾਗਮਾਂ ਦਾ ਵੇਰਵਾ:-***

*ਸਾਲ ਦਾ ਪਹਿਲਾ ਸਮਾਗਮ – 1 ਜਨਵਰੀ ਤੋਂ 4 ਜਨਵਰੀ ਤੱਕ।*

*ਸਾਲ ਦਾ ਦੂਜਾ ਸਮਾਗਮ – ਅਪ੍ਰੈਲ ਦੇ ਪਹਿਲੇ ਐਤਵਾਰ ਤੋਂ ਦੂਜੇ ਐਤਵਾਰ ਤੱਕ।*

*ਸਾਲ ਦਾ ਤੀਜਾ ਸਮਾਗਮ – ਅਕਤੂਬਰ ਮਹੀਨੇ ਦੇ ਪਹਿਲੇ ਐਤਵਾਰ ਤੋਂ ਦੂਜੇ ਐਤਵਾਰ ਤਕ।*

ਪਰਮਾਰਥ ਦੇ ਪਾਂਧੀਆਂ ਦੀਆਂ ਜੀਵਨ ਗਾਥਾਵਾਂ ਜਗਿਆਸੂਆਂ ਦੇ ਮਾਰਗ ਰੌਸ਼ਨ ਕਰਦੀਆਂ ਹਨ। ਇਸ ਦੇ ਨਾਲ ਹੀ, ਆਪ ਦੇ ਗੁਰਸਿੱਖੀ ਜੀਵਨ ਵਿੱਚ ਜਾਂ ਕਿਸੇ ਗੁਰੂ-ਪ੍ਰੇਮੀ ਨੂੰ ਹੋਈ ਆਤਮਿਕ ਪ੍ਰਾਪਤੀ ਨੂੰ ਹੋਰਨਾਂ ਨਾਲ ਸਾਂਝੀ ਕਰਦੇ ਸਨ, ਕਿਉਂ ਜੋ ਇਸ ਤਰ੍ਹਾਂ ਪ੍ਰੇਮੀਆਂ ਦੇ ਮਨ ਅੰਦਰ ਨਾਮ-ਸਿਮਰਨ ਤੇ ਗੁਰਸਿੱਖੀ ਜੀਵਨ ਲਈ ਉਤਸ਼ਾਹ ਪੈਦਾ ਹੁੰਦਾ ਹੈ। ਬਾਬਾ ਜੀ ਆਪਣੇ ਬਚਨ-ਬਿਲਾਸਾਂ ਵਿੱਚ ਅਕਸਰ ਕਿਹਾ ਕਰਦੇ ਸਨ, ਕਿ ਭਾਈ! ਬਾਣੀ ਨੂੰ ਸਤਿ-ਸਤਿ ਕਰਕੇ ਮੰਨਣਾ ਚਾਹੀਦਾ ਹੈ, ਬਾਣੀ ਜਿੱਥੇ ਲਾਉਂਦੀ ਹੈ ਉੱਥੇ ਲੱਗਣਾ ਚਾਹੀਦਾ ਹੈ ਅਤੇ ਹਰ ਪ੍ਰਾਣੀ ਨੂੰ '**ਗੁਰਸਿਖ ਮੀਤ ਚਲਹੁ ਗੁਰ ਚਾਲੀ**' ਦੇ ਧਾਰਨੀ ਬਣਨਾ ਚਾਹੀਦਾ ਹੈ ਅਤੇ ਤੇ '**ਗੁਰਿ ਕਹਿਆ ਸਾ ਕਾਰ ਕਮਾਵਹੁ**' ਨੂੰ ਆਪਣਾ ਜੀਵਨ ਆਦਰਸ਼ ਬਣਾਉਣਾ ਚਾਹੀਦਾ ਹੈ। ਜਿਥੋਂ ਗੁਰਬਾਣੀ ਹਟਾਉਂਦੀ ਹੈ, ਉਥੋਂ ਹਟਣਾ ਚਾਹੀਦਾ ਹੈ (ਭਾਵ ਜਿਹੜੇ ਕਰਮ ਕਰਨ ਤੋਂ ਬਾਣੀ ਮਨ੍ਹਾਂ ਕਰਦੀ ਹੈ ਉਹ ਨਹੀਂ ਕਰਨੇ ਚਾਹੀਦੇ)।

ਭਗਤੀ ਅਤੇ ਗੁਰਮਤਿ ਅਸੂਲਾਂ ਨੂੰ ਆਪਣੇ ਜੀਵਨ ਵਿੱਚ ਧਾਰਨ ਕਰਨ ਲਈ ਭਗਤਾਂ ਦੇ ਜੀਵਨ ਬ੍ਰਿਤਾਂਤ ਅਤੇ ਗੁਰਸਿੱਖੀ ਦੇ ਅਸੂਲਾਂ ਦੀ ਕਮਾਈ ਕਰਨ ਵਾਲੇ ਗੁਰਸਿੱਖਾਂ ਦੇ ਅਮਲੀ ਜੀਵਨ ਵਾਚਣੇ ਅਵੱਸ਼ ਲਾਜ਼ਮੀ ਹਨ। ਕਿਉਂਕਿ ਜੀਵਨ ਗਾਥਾਵਾਂ ਪੜ੍ਹਨ ਅਤੇ ਸੁਣਨ ਨਾਲ "**ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ**"॥ (ਜੈਤਸਰੀ ਮ.੫, ਪੰਨਾ ੭੦੩) ਦੀ ਲਾਲਸਾ ਪੈਦਾ ਹੁੰਦੀ ਹੈ।

ਬਾਬਾ ਜੀ ਪਾਸ ਗੁਰਬਖਸ਼ ਪ੍ਰੈਸ ਲਾਹੌਰ ਵਿੱਚ ਸੰਨ 1908 ਦਾ ਛਪਿਆ ਇੱਕ ਪੁਰਾਤਨ ਗ੍ਰੰਥ ਮੌਜੂਦ ਸੀ। ਇਸ ਉਪਰ '**ਸ੍ਰੀ ਗੁਰੂ ਭਗਤਮਾਲਾ**' (ਵਾਰਤਕ ਸਟੀਕ) ਕ੍ਰਿਤ ਸ੍ਰੀ ਮਾਨ ਸੰਤ ਲਾਲ ਸਿੰਘ ਜੀ ਲਿਖਿਆ ਹੋਇਆ ਸੀ। ਬਾਬਾ ਜੀ ਇਸ ਗ੍ਰੰਥ ਵਿੱਚੋਂ ਸੰਗਤਾਂ ਨੂੰ ਭਗਤਾਂ ਦੀਆਂ ਸਾਖੀਆਂ ਸੁਣਾਉਂਦੇ ਅਤੇ ਵਿਆਖਿਆ ਕਰਦੇ ਸਮੇਂ ਕਿਹਾ ਕਰਦੇ ਸਨ, ਕਿ ਪਰਮੇਸ਼ਰ ਭਗਤਾਂ ਵਿੱਚ ਵਸਦਾ ਹੈ, ਪਰਮੇਸ਼ਰ ਨੂੰ ਭਗਤਾਂ ਦੁਆਰਾ ਹੀ ਜਾਣਿਆ ਜਾ ਸਕਦਾ ਹੈ ਅਤੇ ਭਗਤਾਂ ਨੇ ਭਗਤੀ ਕਰਕੇ ਪਰਮੇਸ਼ਰ ਨੂੰ ਜਾਣਿਆ ਹੈ;

"**ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ॥**"

(ਸੋਰਠ ਮ.੩, ਪੰਨਾ ੬੩੭)

ਇਸ ਗ੍ਰੰਥ ਦੀ ਭਾਸ਼ਾ ਬਹੁਤ ਕਠਿਨ ਸੀ। ਇਸ ਵਿੱਚ ਉਰਦੂ, ਫ਼ਾਰਸੀ, ਹਿੰਦੀ, ਸੰਸਕ੍ਰਿਤ ਅਤੇ ਪੁਰਾਤਨ ਸਾਧ-ਭਾਸ਼ਾ ਦੀ ਸ਼ਬਦਾਵਲੀ ਦੀ ਵਧੇਰੇ ਵਰਤੋਂ ਸੀ। ਇਸ ਲਈ ਮਹਾਂਪੁਰਸ਼ਾਂ ਨੇ ਸੰਗਤਾਂ ਦੇ ਲਾਭ ਹਿੱਤ ਇਸ ਨੂੰ '**ਗੁਰਮਤਿ ਦੇ ਪਾਂਧੀ**' ਦੇ ਸਿਰਲੇਖ ਹੇਠ ਸਰਲ ਪੰਜਾਬੀ ਵਿੱਚ ਕਰਕੇ ਛਪਵਾਇਆ। ਇਸ ਨੂੰ ਸਰਲ ਪੰਜਾਬੀ ਭਾਸ਼ਾ ਵਿੱਚ ਕਰਨ ਦੀ ਸੇਵਾ ਮਾਸਟਰ ਸਰਵਣ ਸਿੰਘ ਜੀ ਪਿੰਡ ਸੀਕਰੀ ਜ਼ਿਲ੍ਹਾ ਹੁਸ਼ਿਆਰਪੁਰ ਨੇ ਕੀਤੀ ਸੀ।

**'ਗੁਰਮਤਿ ਦੇ ਪਾਂਧੀ'** ਗ੍ਰੰਥ ਦੇ ਪਹਿਲੇ ਭਾਗ ਵਿੱਚ ਪ੍ਰਭੂ-ਭਗਤਾਂ ਦੀਆਂ ਸਾਖੀਆਂ ਹਨ ਅਤੇ ਦੂਸਰੇ ਭਾਗ ਵਿੱਚ ਗੁਰਮਤਿ ਵਿੱਚਾਰਧਾਰਾ ਅਤੇ ਗੁਰਸਿੱਖਾਂ ਦੀਆਂ ਜੀਵਨ ਸਾਖੀਆਂ ਅੰਕਤ ਕੀਤੀਆਂ ਹਨ। ਇਨ੍ਹਾਂ ਭਗਤਾਂ ਦਾ ਜ਼ਿਕਰ ਬਾਣੀ ਵਿੱਚ ਥਾਂ-ਥਾਂ ਆਇਆ ਹੈ ਅਤੇ ਗੁਰੂ ਸਾਹਿਬਾਨ ਨੇ ਬਾਣੀ ਵਿੱਚ ਇਨ੍ਹਾਂ ਦੇ ਪਵਿੱਤਰ ਜੀਵਨ ਤੋਂ ਸਤਿ ਧਰਮ ਦੀ ਸੇਧ ਲੈਣ ਤੇ ਨਾਮ ਜਪਣ ਦੀ ਹਦਾਇਤ ਵੀ ਕੀਤੀ ਹੈ। ਭਗਤਾਂ ਨੇ ਆਪਣੇ ਇਸ਼ਟ ਦੀ ਪੂਜਾ ਕਰਕੇ ਆਪਣੇ ਵਿਸ਼ਵਾਸ 'ਚ ਪਰਪੱਕ ਰਹਿ ਕੇ ਅਜਿਹੀਆਂ ਮਿਸਾਲਾਂ ਕਾਇਮ ਕੀਤੀਆਂ ਹਨ, ਕਿ ਉਹਨਾਂ ਦੀਆਂ ਜੀਵਨ-ਸਾਖੀਆਂ ਸਦਾ ਹੀ ਸੰਸਾਰੀ ਜੀਵਾਂ ਨੂੰ ਸਤਿ ਧਰਮ ਦੀ ਕਮਾਈ ਕਰਨ ਦੀ ਪ੍ਰੇਰਨਾ ਦਿੰਦੀਆਂ ਰਹਿਣਗੀਆਂ। ਦੂਸਰੇ ਭਾਗ ਵਿੱਚ ਉਨ੍ਹਾਂ ਗੁਰਸਿੱਖਾਂ ਦੀਆਂ ਜੀਵਨ ਸਾਖੀਆਂ ਹਨ ਜਿਨ੍ਹਾਂ ਨੇ ਗੁਰੂ ਸਾਹਿਬ ਦੇ ਉਪਦੇਸ਼ ਨੂੰ ਸੱਤ ਕਰਕੇ ਮੰਨਿਆ ਅਤੇ ਆਪਣੇ ਜੀਵਨ ਵਿੱਚ ਘਟਾਇਆ।

ਆਦਰਸ਼ਕ ਆਤਮਿਕ ਜੀਵਨੀ ਪਾਠਕਾਂ 'ਤੇ ਆਪਣਾ ਪ੍ਰਭਾਵ ਜ਼ਰੂਰ ਪਾਉਂਦੀ ਹੈ। ਇਸ ਲਈ ਕਿਸੇ ਮਹਾਂਪੁਰਸ਼ ਦੀ ਜੀਵਨੀ ਪੜ੍ਹਨੀ, ਉਨ੍ਹਾਂ ਦੀ ਸੰਗਤ ਕਰਨ ਬਰਾਬਰ ਹੀ ਹੋ ਜਾਂਦੀ ਹੈ। ਸੰਸਾਰ ਦੀਆਂ ਬੋਲੀਆਂ ਦੇ ਇਤਿਹਾਸ ਗਵਾਹ ਹਨ, ਕਿ ਵਿਸ਼ੇਸ਼ ਵਿੱਚਾਰਧਾਰਾ ਅਤੇ ਰੂਹਾਨੀ ਸਿਧਾਂਤਾਂ ਦੇ ਪ੍ਰਚਾਰ ਹਿੱਤ ਜੀਵਨ-ਗਾਥਾਵਾਂ ਲਿਖੀਆਂ ਜਾਂਦੀਆਂ ਰਹੀਆਂ ਹਨ। ਈਸਾਈ ਮੱਤ ਦੇ ਸਾਹਿਤ ਵਿੱਚ ਵੀ ਈਸਾ ਜੀ ਦੇ ਜੀਵਨ ਦੀਆਂ ਸਾਖੀਆਂ ਧਰਮ ਤੋਂ ਬੇਮੁਖ ਹੋਏ ਲੋਕਾਂ ਲਈ ਰੱਬ ਵੱਲ ਮੁੱਖ ਕਰਨ ਦੇ ਮੁਢਲੇ ਨਿਯਮਾਂ ਸਮਾਨ ਹਨ। ਭਗਤਾਂ ਅਤੇ ਸਿੱਖ ਸ਼ਹੀਦਾਂ ਦੀਆਂ ਜੀਵਨ ਗਾਥਾਵਾਂ ਅਸਲ ਵਿੱਚ ਧਰਮ ਦੀ ਅਮਲੀ ਵਿਆਖਿਆ ਹੀ ਹੁੰਦੀ ਹੈ। ਜਿਨ੍ਹਾਂ ਨੂੰ ਪੜ੍ਹਨ ਅਤੇ ਸੁਣਨ ਨਾਲ ਧਰਮ ਦੀ ਦ੍ਰਿੜ੍ਹਤਾ ਹੁੰਦੀ ਹੈ।

ਪੰਜਾਬੀ ਸਾਹਿਤ ਵਿੱਚ ਜੀਵਨ ਗਾਥਾਵਾਂ ਲਿਖਣ ਦੀ ਪਰੰਪਰਾ ਜਨਮ ਸਾਖੀਆਂ ਨਾਲ ਆਰੰਭ ਹੁੰਦੀ ਹੈ। ਭਾਈ ਮਨੀ ਸਿੰਘ ਜੀ ਨੇ **'ਸਿੱਖਾਂ ਦੀ ਭਗਤ ਮਾਲਾ'** ਵਿੱਚ ਗੁਰੂ ਪਿਆਰੇ ਸਿੱਖਾਂ ਦੀਆਂ ਸਾਖੀਆਂ ਲਿਖੀਆਂ ਹਨ। ਇਸੇ ਪਰੰਪਰਾ ਵਿੱਚ ਭਾਈ ਵੀਰ ਸਿੰਘ ਜੀ ਨੇ **'ਗੁਰੂ ਚਮਤਕਾਰਾਂ'** ਵਿੱਚ ਗੁਰੂ ਸਾਹਿਬਾਨ ਤੇ ਗੁਰਸਿੱਖ ਪ੍ਰੇਮੀਆਂ ਦੀਆਂ ਕਥਾਵਾਂ ਲਿਖੀਆਂ ਹਨ ਅਤੇ ਥਾਂ ਪੁਰ ਥਾਂ ਨਿੱਜ ਆਤਮਾਂ ਜਾਂ ਪਾਠਕ ਜਨਾਂ ਨੂੰ ਪ੍ਰਸੰਗ ਅਧੀਨ ਰੂਹਾਨੀ ਮਾਰਗ 'ਤੇ ਚੱਲਣ ਦੀਆਂ ਦਿਲ ਟੁੰਬਵੀਆਂ ਅਪੀਲਾਂ ਕੀਤੀਆਂ ਹਨ। ਆਪ ਨੇ **'ਸੁੰਦਰੀ'** ਤੇ **'ਸਤਵੰਤ ਕੌਰ'** ਆਦਿ ਰਚਨਾਵਾਂ ਵਿੱਚ ਵਰਤਮਾਨ ਸਮਾਜ ਤੇ ਪਾਠਕ ਜਨਾਂ ਨੂੰ ਇਨ੍ਹਾਂ ਸਿੱਖ ਬੀਬੀਆਂ ਵਾਂਗ ਸਿੱਖੀ ਵਿੱਚ ਪਰਪੱਕ ਹੋਣ ਲਈ ਸੰਬੋਧਨ ਕਰਦਿਆਂ ਇੱਕ ਥਾਂ ਲਿਖਿਆ ਹੈ :- "ਖ਼ਾਲਸਾ ਜੀ ਕਿਆ ਆਪ ਦੇ ਹਿਰਦੇ ਵਿੱਚ ਆਪਣੇ ਵੱਡਿਆਂ ਦੀ ਇਸ ਬਹਾਦਰੀ ਅਤੇ ਨਿਸ਼ਚੇ ਵੱਲ ਵੇਖ ਕੇ ਕੁਝ ਪ੍ਰੇਮ ਨਹੀਂ ਪੈਦਾ ਹੁੰਦਾ, ਕਿਆ ਬੇਪਰਵਾਹੀ ਰੂਪੀ ਜਿੱਲਣ ਨਾਲ ਦੱਬੇ ਹੋਏ ਹੰਝੂਆਂ ਦੇ ਖੂਹ ਦਾ ਕੜ ਪਾਟ ਕੇ ਅੱਖਾਂ ਥੀਂ ਪਰਵਾਹ ਨਹੀਂ ਚਲਦਾ ? ਦੇਖੋ ਇਹ ਬਹਾਦਰ ਜੋ ਕਿ ਧੀਰਜ ਤੇ ਨਿਸ਼ਚੇ ਵਿੱਚ ਰੱਤੇ ਹੋਏ, ਪਤੀਬਰਤਾ ਇਸਤਰੀ ਵਾਂਗ ਸੱਚ ਨਾਲ ਸਤੀ ਹੋਣ ਲਈ ਤਿਆਰ ਸਨ, ਕੈਸੇ ਪੱਕੇ ਸਿੰਘ ਸਨ।" ਇਸੇ ਤਰ੍ਹਾਂ ਸ੍ਰੀ ਕਲਗੀਧਰ ਚਮਤਕਾਰ ਵਿੱਚ ਹੋਰ ਸਪੱਸ਼ਟ ਕੀਤਾ ਹੈ ਕਿ ਤਾਰੀਕਾਂ, ਸੰਮਤਾਂ ਤੋਂ ਵਾਕਿਅਤਾਂ ਦਾ ਤਾਂ ਪਤਾ

ਲਗਦਾ ਹੈ, ਪਰ ਜੀਵਨ ਨੂੰ ਕੋਈ ਆਤਮਕ ਹੁਲਾਰਾ ਨਹੀਂ ਮਿਲਦਾ। ਇਸ ਲਈ ਉਨ੍ਹਾਂ ਆਪਣੇ ਚਮਤਕਾਰਾਂ ਨੂੰ ਇਤਿਹਾਸ ਨਹੀਂ- 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਦਸ ਗੁਰੂ ਸਾਹਿਬਾਂ ਦੀ ਸਿਖਿਆ ਦਾ ਇਤਿਹਾਸ ਦੀ ਬੋਲੀ ਵਿੱਚ ਅਨੁਵਾਦ' ਕਿਹਾ ਹੈ।

ਕਠਿਨ ਭਾਸ਼ਾ ਤੋਂ ਸਰਲ ਪੰਜਾਬੀ ਵਿੱਚ ਤਰਜਮਾ ਕਰਕੇ ਪ੍ਰਕਾਸ਼ਿਤ ਕਰਦਿਆਂ ਇਸ ਗ੍ਰੰਥ ਵਿੱਚ ਕੁਝ ਸਾਹਿਤਕ ਤਰੁੱਟੀਆਂ ਵੀ ਹੋ ਸਕਦੀਆਂ ਹਨ, ਔਪਰ ਅਜਿਹੇ ਗ੍ਰੰਥਾਂ ਜਾਂ ਰਚਨਾਵਾਂ ਨੂੰ ਸਾਹਿਤਕ ਮਿਆਰਾਂ ਨਾਲ ਮਾਪਣਾ ਯੋਗ ਨਹੀਂ ਹੁੰਦਾ।

ਇਸ ਗ੍ਰੰਥ ਦੀ ਪਹਿਲੀ ਐਡੀਸ਼ਨ ਸੰਗਤਾਂ ਵਿੱਚ ਮੋਖ ਰਹਿਤ ਵੰਡੀ ਗਈ ਸੀ। ਸੰਗਤਾਂ ਵੱਲੋਂ ਇਸ ਨੂੰ ਦੁਬਾਰਾ ਛਾਪਣ ਦੀ ਪ੍ਰਬਲ ਮੰਗ ਨੂੰ ਮੁੱਖ ਰੱਖਦਿਆਂ ਇਸ ਦੀ ਦੂਜੀ ਐਡੀਸ਼ਨ ਛਾਪਣ ਦਾ ਉਪਰਾਲਾ ਕੀਤਾ ਗਿਆ ਸੀ। **ਗੁਰਮਤਿ ਦੇ ਪਾਂਧੀ ਦੂਸਰੀ ਵਾਰ 1997** ਵਿੱਚ ਸੰਗਤਾਂ ਦੇ ਲਾਭ ਹਿੱਤ ਛਾਪ ਕੇ ਵੰਡੀ ਗਈ ਸੀ। ਇਸ ਐਡੀਸ਼ਨ ਵਿੱਚ ਦਾਸ ਨੇ ਲੋੜ ਅਨੁਸਾਰ ਸੋਧ-ਸੁਧਾਈ ਕੀਤੀ ਸੀ। ਪ੍ਰਚਾਰ ਹਿੱਤ ਛਾਪੀ ਗਈ ਇਸ ਪੁਸਤਕ ਤੋਂ ਦੇਸਾਂ ਪ੍ਰਦੇਸਾਂ ਦੇ ਪ੍ਰੇਮੀਆਂ ਨੇ ਇਸ ਦਾ ਭਰਪੂਰ ਲਾਭ ਪ੍ਰਾਪਤ ਕੀਤਾ ਹੈ। ਇਹ ਦੂਸਰੀ ਐਡੀਸ਼ਨ ਵੀ ਛੇਤੀ ਹੀ ਖੱਤਮ ਹੋ ਗਈ ਸੀ।

**'ਗੁਰਮਤਿ ਦੇ ਪਾਂਧੀ' ਤੀਸਰੀ ਵਾਰ** 2005 ਵਿੱਚ ਹੁਣ ਪ੍ਰਕਾਸ਼ਤ ਕਰਵਾਈ ਗਈ ਹੈ। ਇਸ ਗ੍ਰੰਥ ਨੂੰ ਹੋਰ ਲਾਹੇਵੰਦਾ ਬਨਾਉਣ ਲਈ ਡਾ. ਬਖਸ਼ੀਸ਼ ਸਿੰਘ ਨਿੱਜਰ ਪੀ. ਈ. ਐੱਸ. ਸਾਬਕਾ ਡਾਇਰੈਕਟਰ (ਪੰਜਾਬ ਸਟੇਟ ਆਰਕਾਈਵਜ਼) ਨੇ ਬਹੁਤ ਯੋਗਦਾਨ ਪਾਇਆ ਹੈ। ਉਨ੍ਹਾਂ ਨੇ ਥਾਂ ਪੁਰ ਥਾਂ, ਇਤਿਹਾਸ, ਹਿੰਦੂ ਮਿਥਿਹਾਸ ਦੇ ਯੋਗ ਹਵਾਲੇ ਦੇ ਕੇ ਇਸ ਗ੍ਰੰਥ ਨੂੰ ਰੈਫਰੈਂਸ ਗ੍ਰੰਥ ਬਨਾਉਣ ਦਾ ਸਾਰਥਕ ਜਤਨ ਕੀਤਾ ਹੈ। ਗ੍ਰੰਥ ਦੇ ਅਖੀਰ ਵਿੱਚ ਉਨ੍ਹਾਂ ਨੇ ਗੁਰਦੁਆਰਾ ਰਾਮਪੁਰ ਖੇੜਾ ਦਾ ਪੁਰਾਤੱਤਵੀ ਇਤਿਹਾਸ, ਹਵਾਲਿਆਂ ਸਹਿਤ ਅੰਕਤ ਕਰਕੇ ਆਪਣੀ ਯੋਗਤਾ ਦਾ ਪ੍ਰਗਟਾਵਾ ਕੀਤਾ ਹੈ।

ਇਸ ਗ੍ਰੰਥ ਦੀ ਵਰਤਮਾਨ ਐਡੀਸ਼ਨ ਛਾਪਣ ਸਮੇਂ ਪਰੂਫ ਪੜ੍ਹਨ ਦੀ ਜਿੰਮੇਵਾਰੀ ਸ. ਗੁਰਮੀਤ ਸਿੰਘ ਰੱਤੂ ਅਤੇ ਸ. ਚੇਤਨ ਸਿੰਘ ਖ਼ਾਲਸਾ, ਵਧੀਕ ਡਾਇਰੈਕਟਰ, ਭਾਸ਼ਾ ਵਿਭਾਗ, ਸ. ਕਰਮ ਸਿੰਘ ਐਡੀਸ਼ਨਲ ਚੀਫ (ਰੀਟਾ.), ਸ. ਬੀ.ਕੇ. ਸਿੰਘ ਸੈਣੀ ਐਡੀਸ਼ਨਲ ਐਸ.ਈ. (ਰੀਟਾ) ਅਤੇ ਸ. ਸੋਹਣ ਸਿੰਘ ਦਿੱਲੀ ਨੇ ਬੜੀ ਲਗਨ ਨਾਲ ਕੀਤੀ ਹੈ। ਗੁਰੂ ਸਾਹਿਬ ਮਿਹਰ ਕਰਕੇ ਆਪਣੇ ਪ੍ਰੇਮੀਆਂ ਤੋਂ ਗੁਰੂ ਘਰ ਦੀ ਸੇਵਾ ਲੈਂਦੇ ਰਹਿਣ।

ਗੁਰੂ ਪੰਥ ਦਾ ਦਾਸ,

**ਸੇਵਾ ਸਿੰਘ (ਸੰਤ)**

**ਗੁਰਦੁਆਰਾ ਰਾਮਪੁਰ ਖੇੜਾ**

ਜੁਲਾਈ 2005 ਡਾ. ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)

ਪਿੰਨ ਕੋਡ - 144207, ਫੋਨ - 01886-260334

# ਕਾਂਡ - 1

# ਬਸੰਤ ਰਾਗ ਵਿੱਚ ਭਗਤਾਂ ਦਾ ਵੇਰਵਾ

ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿੱਚ, ਸਿਮਰਨ ਕਰਕੇ ਦਰਗਾਹ ਵਿੱਚ ਪ੍ਰਵਾਨ ਹੋ ਜਾਣ ਭਾਵ ਪ੍ਰਮਾਤਮਾ ਦੀ ਜੋਤਿ ਨਾਲ ਜੋਤਿ ਮਿਲ ਜਾਣ ਵਾਲੇ ਭਗਤਾਂ ਦੀ ਗਿਣਤੀ ਵਰਣਨ ਕੀਤੀ ਹੈ। ਭਗਤਾਂ ਤੇ ਗੁਰੂ ਸਾਹਿਬ ਜੀ ਤੋਂ ਵਰੋਸਾਏ ਪੂਰਨ ਗੁਰਸਿੱਖਾਂ ਦੀਆਂ ਜੀਵਨ-ਕਥਾਵਾਂ ਹਿਰਦਿਆਂ ਨੂੰ ਪਵਿੱਤਰ ਕਰਦੀਆਂ ਹਨ। ਸੰਸੇ ਨਵਿਰਤ ਹੋ ਜਾਂਦੇ ਹਨ। ਆਤਮਾ ਅੰਦਰ ਪ੍ਰੇਮ-ਭਗਤੀ ਉਪਜ ਪੈਂਦੀ ਹੈ। ਪਹਿਲੇ ਭਾਗ ਵਿੱਚ ਉਨ੍ਹਾਂ ਭਗਤਾਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਦਾ ਵਰਨਣ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ। ਦੂਜੇ ਭਾਗ ਵਿੱਚ ਕੁਝ ਪੂਰਨ ਗੁਰਸਿੱਖਾਂ ਦੀਆਂ ਜੀਵਨੀਆਂ ਦਰਜ ਹਨ ਜਿਨ੍ਹਾਂ ਨੇ ਦਸ ਪਾਤਸ਼ਾਹੀਆਂ ਜੀ ਦੇ ਸਨਮੁਖ ਰਹਿ ਕੇ ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾਇਆ ਅਤੇ ਅਕਾਲ ਪੁਰਖ ਦੀ ਭਗਤੀ ਅਤੇ ਗੁਰੂ ਸਾਹਿਬ ਜੀ ਵਲੋਂ ਬਖ਼ਸ਼ੀ ਸਿੱਖੀ, ਪੂਰਨ ਦ੍ਰਿੜ੍ਹਤਾ, ਸ਼ਰਧਾ ਤੇ ਪ੍ਰੇਮ ਨਾਲ ਨਿਭਾਈ।

*ਬਸੰਤ ਰਾਗੁ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :*

**ਸੁਣਿ ਸਾਖੀ ਮਨ ਜਪਿ ਪਿਆਰ ॥ [ੳ]ਅਜਾਮਲੁ ਉਧਰਿਆ ਕਹਿ ਏਕ ਬਾਰ ॥**
**ਬਾਲਮੀਕੈ[ਅ] ਹੋਆ ਸਾਧਸੰਗੁ ॥ ਧ੍ਰੂ[ੲ] ਕਉ ਮਿਲਿਆ ਹਰਿ ਨਿਸੰਗ ॥੧ ॥**
**ਤੇਰਿਆ ਸੰਤਾ ਜਾਚਉ ਚਰਨ ਰੇਨ[1] ॥**
**ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧ ॥ ਰਹਾਉ ॥**
**ਗਨਿਕਾ[ਸ] ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ[ਹ] ਧਿਆਇਓ ਹਰਿ ਕੀਓ ਮੋਖ ॥**
**ਬਿਪ੍ਰ[ਕ] ਸੁਦਾਮੇ[ਖ] ਦਾਲਦੁ ਭੰਜ[ਗ] ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨ ॥**
**ਬਧਿਕੁ[ਘ] ਉਧਾਰਿਓ ਖਮਿ[2] ਪ੍ਰਹਾਰ[3] ॥ ਕੁਬਿਜਾ[ਙ] ਉਧਰੀ ਅੰਗੁਸਟ[4] ਧਾਰ ॥**
**ਬਿਦਰੁ[ਚ] ਉਧਾਰਿਓ ਦਾਸਤ[ਛ] ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥ ੩ ॥**
**ਪ੍ਰਹਲਾਦ[ਜ] ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ[5] ਦ੍ਰੋਪਤੀ[ਝ] ਰਖੀ ਲਾਜ ॥**
**ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥ ੪ ॥**
**ਧੰਨੈ[ਞ] ਸੇਵਿਆ ਬਾਲ[ਟ] ਬੁਧਿ ॥ ਤ੍ਰਿਲੋਚਨ[ਠ] ਗੁਰ ਮਿਲਿ ਭਈ ਸਿਧਿ ॥**
**ਬੇਣੀ[ਡ] ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥ ੫ ॥**
**ਜੈਦੇਵ[ਢ] ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ[ਣ] ਸੇਵ ॥**

---

*1. ਧੂੜ, 2. ਤੀਰ, 3. ਚੋਟ, ਸੱਟ, 4. ਅੰਗੂਠਾ, 5. ਲਾਹੁਣਾ (ਉਤਾਰਨਾ)*

ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥ ੬ ॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥
ਤਿਨਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭ ॥
ਕਬੀਰਿ[ਤ] ਧਿਆਇਓ ਏਕ ਰੰਗ ॥ ਨਾਮਦੇਵ[ਥ] ਹਰਿ ਜੀਉ ਬਸਹਿ ਸੰਗਿ ॥
ਰਵਿਦਾਸ[ਦ] ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥ ੮ ॥ ੧ ॥

*(ਬਸੰਤ ਮ : ੫ ਘਰ ੧, ਦੁਤੁਕੀਆ ਪੰਨਾ ੧੧੯੨)*

ਹੇ ਮਨ ! ਸ਼ਰਧਾ ਪਿਆਰ ਨਾਲ ਭਗਤਾਂ ਅਤੇ ਗੁਰਸਿੱਖਾਂ ਦੀਆਂ ਮਹਾਂ ਪਵਿੱਤਰ ਕਥਾਵਾਂ ਸੁਣ, ਜਿਨ੍ਹਾਂ ਦੇ ਸੁਣਨ ਨਾਲ ਤੇਰੇ ਹਿਰਦੇ ਵਿੱਚ ਵੀ ਅਕਾਲ ਪੁਰਖ ਜੀ ਦੀ ਪ੍ਰੇਮਾ ਭਗਤੀ ਸਤਿਗੁਰੂ ਜੀ ਦੀ ਮਿਹਰ ਨਾਲ ਉਪਜ ਪਵੇ ਅਤੇ ਤੂੰ ਵੀ ਵੱਡੇ ਭਾਗਾਂ ਵਾਲਾ ਹੋ ਜਾਵੇਂ।

---

***ੳ. ਅਜਾਮਲ—*** *ਕਨੌਜ ਦੇਸ਼ ਦਾ ਇੱਕ ਦੁਰਾਚਾਰੀ ਬ੍ਰਾਹਮਣ ਜਿਸ ਨੇ ਇੱਕ ਵੇਸਵਾ ਨਾਲ ਵਿਆਹ ਕੀਤਾ ਸੀ, ਜਿਸ ਦੇ ਪੇਟ ਤੋਂ ਸਤ ਪੁੱਤਰ ਹੋਏ। ਭਗਤ ਮਾਲਾ ਅਤੇ ਭਗਵਤ ਵਿੱਚ ਕਥਾ ਹੈ ਕਿ ਛੋਟੇ ਪੁੱਤਰ ਦਾ ਨਾਂ ਨਾਰਾਇਣ ਹੋਣ ਕਰਕੇ ਅਜਾਮਲ ਨਾਰਾਇਣ ਦਾ ਭਗਤ ਹੋ ਕੇ ਮੁਕਤੀ ਦਾ ਅਧਿਕਾਰੀ ਬਣਿਆ ਸੀ।*

***ਅ. ਬਾਲਮੀਕ —*** *ਇੱਕ ਚੰਡਾਲ ਜੋ ਭਗਤੀ ਕਰਕੇ ਰਿਖੀਆਂ ਵਿੱਚ ਗਿਣਿਆ ਗਿਆ।*

***ੲ. ਧ੍ਰੂ —*** *ਧ੍ਰੂ ਭਗਤ ਦੇ ਪਿਤਾ ਦਾ ਨਾਂ ਰਾਜਾ ਉਤਾਨਪਾਦ ਸੀ। ਜਿਸ ਦੀਆਂ ਦੋ ਰਾਣੀਆਂ , ਸਰੁਚੀ ਅਤੇ ਸੁਨੀਤੀ ਸੀ। ਸੁਨੀਤੀ ਦਾ ਪੁੱਤਰ ਧਰੂਵ ਤੇ ਸਰੁਚੀ ਦਾ ਪੁੱਤਰ ਉਤਮ ਸੀ। ਧ੍ਰੂ ਭਗਤ ਨੇ ਪੰਜ ਵਰ੍ਹਿਆਂ ਦੀ ਉਮਰ ਵਿੱਚ ਹੀ ਭਗਤੀ ਆਰੰਭ ਦਿੱਤੀ ਸੀ। ਗੁਰੂ ਦੀਖਿਆ ਨਾਰਦ ਮੁਨੀ ਤੋਂ ਲਈ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਧ੍ਰੂ ਜੀ ਦੇ ਸਿਮਰਨ ਕਾਰਨ ਹੀ ਨਿਰਭੈ ਅਟੱਲ ਪਦਵੀ ਪ੍ਰਾਪਤ ਹੋਣ ਦਾ ਹਵਾਲਾ ਦਿੱਤਾ ਹੈ।*

***ਸ. ਗਨਿਕਾ —*** *ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰੀ ਨਾਮ ਸਿਖਾਉਣ ਦਾ ਉਪਦੇਸ਼ ਦਿੱਤਾ ਅਤੇ ਉਹ ਨਾਮ ਅਭਿਆਸ ਵਿੱਚ ਲੱਗ ਕੇ ਪਵਿੱਤਰ ਆਤਮਾ ਹੋ ਗਈ ਸੀ।*

***ਹ. ਗਜਇੰਦਰ —*** *"ਹਾਥੀਆਂ ਦਾ ਮੁਖੀ" ਇੱਕ ਗੰਧਰਵ ਜੋ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ ਅਤੇ ਵਰੁਣ ਦੇਵਤਾ ਦੇ ਤਲਾ ਵਿੱਚ ਜਿਸ ਨੂੰ ਤੇਂਦੂਏ ਨੇ ਗ੍ਰਸ ਕੇ ਪਾਣੀ ਵਿੱਚ ਖਿਚਣਾ ਸ਼ੁਰੂ ਕੀਤਾ ਤਾਂ ਲਾਚਾਰ ਹੋ ਕੇ ਕਵਲ ਫੁੱਲ ਸੁੰਡ ਵਿੱਚ ਲੈ ਕੇ ਪ੍ਰਭ ਜੀ ਨੂੰ ਯਾਦ ਕਰਕੇ ਸਹਾਇਤਾ ਮੰਗੀ ਤਾਂ ਉਹ ਤੇਂਦੂਏ ਦੇ ਮੂੰਹ 'ਚੋਂ ਬਚ ਕੇ ਬਾਹਰ ਆ ਗਿਆ ਸੀ।*

***ਕ. ਬਿਪ੍ਰ —*** *ਬ੍ਰਾਹਮਣ।*

***ਖ. ਸੁਦਾਮਾ —*** *ਇੱਕ ਗ਼ਰੀਬ ਬ੍ਰਾਹਮਣ, ਜੋ ਕ੍ਰਿਸ਼ਨ ਭਗਵਾਨ ਜੀ ਦਾ ਜਮਾਤੀ ਅਤੇ ਨਿਕਟੀ ਮਿੱਤਰ ਸੀ। ਉਹ ਆਪਣੀ ਇਸਤਰੀ ਤੋਂ ਪ੍ਰੇਰਿਆ ਹੋਇਆ ਦਵਾਰਕਾ ਗਿਆ ਸੀ। ਕ੍ਰਿਸ਼ਨ ਭਗਵਾਨ ਜੀ ਆਪਣੇ ਜਮਾਤੀ ਅਤੇ ਪਰਮ ਮਿੱਤਰ ਨੂੰ ਪੂਰੇ ਸਤਿਕਾਰ ਨਾਲ ਮਿਲੇ ਤੇ ਖ਼ੂਬ ਆਉ ਭਗਤ ਕੀਤੀ ਤੇ ਕਾਫੀ ਮਾਇਆ ਦੇ ਕੇ ਵਿਦਾ ਕੀਤਾ।*

***ਗ. ਦਾਲਦੁ ਭੰਜ —*** *ਗ਼ਰੀਬੀ ਦੂਰ ਕਰਨ ਵਾਲਾ।*

***ਘ. ਬਧਿਕ—*** *ਸ਼ਿਕਾਰੀ, ਜਿਸ ਨੇ ਕ੍ਰਿਸ਼ਨ ਦੇ ਪੈਰ ਵਿੱਚ ਦੂਰੋਂ ਪੱਦਮ ਤਕਿਆ ਅਤੇ ਇਸ ਨੂੰ ਹਿਰਨ ਦੀ ਅੱਖ ਸਮਝ ਕੇ ਤੀਰ ਮਾਰਿਆ। ਪਿਛੋਂ ਪਸ਼ਚਾਤਾਪ ਕੀਤਾ ਤੇ ਬਖਸ਼ਿਆ ਗਿਆ।*

***ਙ. ਕੁਬਿਜਾ —*** *(ਕੁੱਬੀ) ਰਾਜਾ ਕੰਸ ਦੀ ਇੱਕ ਦਾਸੀ, ਜੋ ਬਟਣਾ ਬਨਾਉਣ ਅਤੇ ਮਲਣ ਵਿੱਚ ਬੜੀ ਨਿਪੁੰਨ ਸੀ। ਜਦ ਕ੍ਰਿਸ਼ਨ ਜੀ ਮਥਰਾ ਗਏ ਤਦ ਉਨ੍ਹਾਂ ਇਸ ਤੋਂ ਸੁਗੰਧ ਵਾਲਾ ਲੇਪ ਮੰਗਿਆ। ਇਸ ਨੇ ਕੰਸ ਦਾ ਬਟਣਾ ਕ੍ਰਿਸ਼ਨ ਜੀ ਦੇ ਪਰੇਮ ਨਾਲ ਮਲਿਆ। ਕ੍ਰਿਸ਼ਨ ਜੀ ਨੇ ਰੀਝ ਕੇ ਇਸ ਦੇ ਪੈਰ 'ਤੇ ਆਪਣਾ ਅੰਗੂਠਾ ਰੱਖ ਅਤੇ ਠੋਡੀ ਹੇਠ ਹੱਥ ਦੇ ਕੇ ਜਦੋਂ ਝਟਕਾ ਦਿੱਤਾ ਤਾਂ ਕੁੱਬੜਪਣ ਦੂਰ ਹੋ ਗਿਆ ਸੀ।*

**ਢ. ਬਿਦਰ** *(ਵਿਦੁਰ)* *ਰਾਜਾ ਵਿਚਿੱਤਰ ਵੀਰਯ ਦੀ ਦਾਸੀ ਸੁਦੇਸਨਾ ਦੇ ਉਦਰ ਤੋਂ ਵਿਆਸ ਦਾ ਪੁੱਤਰ, ਜੋ ਵੱਡਾ ਗੁਣੀ, ਨੀਤੀਵੇਤਾ, ਈਸ਼ਵਰ ਦਾ ਭਗਤ ਅਤੇ ਸਤਿਆਵਾਦੀ ਸੀ। ਇਹ ਸ਼ੁਭ ਸਿਖਿਆ ਦਿੰਦਾ ਰਿਹਾ।*

**ਛ. ਦਾਸਤ ਭਾਇ —** *ਦਾਸਨ ਦਾਸ ਹੋਣ ਦੀ ਅਨੁਭਵਿਤਾ।*

**ਜ. ਪ੍ਰਹਲਾਦ —** *ਮੁਲਤਾਨ ਦੇ ਰਾਜਾ ਹਰਨਾਖਸ਼ ਦੇ ਘਰ ਭਗਤ ਪ੍ਰਹਿਲਾਦ ਦਾ ਜਨਮ ਹੋਇਆ ਸੀ।*

**ਝ. ਦਰੋਪਤੀ —** *ਦਰੋਪਤੀ ਰਾਜੇ ਦਰੁਪਦ ਦੀ ਪੁੱਤਰੀ ਸੀ। ਜਿਹੜਾ ਪੰਚਾਲ (ਪੰਜਾਬ) ਦਾ ਰਾਜਾ ਸੀ। ਉਸਨੇ ਆਪਣੀ ਪੁੱਤਰੀ ਦਾ ਸਵੰਬਰ ਰਚਾਇਆ। ਮੱਛੀ ਦੀ ਅੱਖ ਦਾ ਪਰਛਾਵਾਂ ਤੇਲ ਦੀ ਕੜਾਹੀ ਵਿੱਚ ਦੇਖ ਕੇ ਤੀਰ ਦਾ ਨਿਸ਼ਾਨਾ ਕਰਨ ਵਾਲੇ ਨਾਲ ਵਿਆਹ ਹੋਣਾ ਸੀ। ਅਰਜਨ ਨੇ ਇਹ ਰਸਮ ਪੂਰੀ ਕਰ ਕੇ ਸਵੰਬਰ ਜਿੱਤ ਲਿਆ ਦਰੋਪਤੀ ਨਾਲ ਵਿਆਹ ਹੋ ਗਿਆ।*

**ਞ. ਧੰਨਾ —** *ਧੰਨਾ ਭਗਤ ਦਾ ਇਲਾਕਾ ਟਾਂਕ, ਪਿੰਡ ਧੁਆਨ ਜੋ ਦਿੱਲੀ ਤੋਂ 20 ਮੀਲ ਹੈ, ਵਿੱਚ ਜਨਮ ਹੋਇਆ ਸੀ। ਆਪ ਗ੍ਰਹਿਸਤੀ ਸਨ ਤੇ ਆਪ ਦੇ ਮਾਪੇ ਜੱਟ ਜੋ ਖੇਤੀਬਾੜੀ ਕਰਦੇ ਸਨ। ਆਪ ਜੀ ਨੇ ਸਿਖਿਆ ਕਾਂਸ਼ੀ ਵਿਖੇ ਭਗਤ ਰਾਮਾ ਨੰਦ ਪਾਸੋਂ ਲਈ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦੇ 4 ਸ਼ਬਦ ਦਰਜ ਹਨ।*

**ਟ. ਬਾਲ ਬੁਧਿ —** *ਹਾਣ-ਲਾਭ ਤੋਂ ਉਪਰਾਮ ਬੁੱਧ।*

**ਠ. ਤ੍ਰਿਲੋਚਨ —** *ਤ੍ਰਿਲੋਚਨ ਭਗਤ ਦਾ ਜਨਮ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ, ਮਹਾਂਰਾਸ਼ਟਰਾ ਵਿੱਚ ਹੋਇਆ ਸੀ। ਗੁਰੂ ਦੀਖਿਆ ਭਗਤ ਗਿਆਨੇਸ਼ਵਰ ਜੀ ਪਾਸੋਂ ਲਈ ਸੀ। ਵੈਸ਼ ਜਾਤੀ ਦੇ ਸਨ ਅਤੇ ਵੈਸ਼ਨਵ ਭਗਤ ਹੋਏ ਹਨ। ਗ੍ਰਹਿਸਤੀ, ਸਤਸੰਗੀ ਸਨ।*

**ਡ. ਬੇਣੀ —** *ਇੱਕ ਭਗਤ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਰੱਬ ਇੱਕ ਰਾਜੇ ਦਾ ਰੂਪ ਧਾਰ ਕੇ ਬੇਣੀ ਭਗਤ ਦੀ ਸਹਾਇਤਾ ਕਰਨ ਆਇਆ ਸੀ।*

**ਢ. ਜੈ ਦੇਵ —** *ਕਨੌਜ ਨਿਵਾਸੀ ਭੋਜ ਦੇਵ ਬ੍ਰਾਹਮਣ ਦਾ ਪੁੱਤਰ, ਜੋ ਰਾਮਦੇਵੀ ਦੇ ਉਦਰ ਤੋਂ ਕੇਂਦੂਲੀ ਜ਼ਿਲ੍ਹਾ ਬੀਰਭੂਮ, ਬੰਗਾਲ ਵਿੱਚ ਪੈਦਾ ਹੋਇਆ। ਇਹ ਭਗਤ ਵੈਸ਼ਨਵ ਮੱਤਧਾਰੀ ਕ੍ਰਿਸ਼ਨ ਉਪਾਸ਼ਕ ਸੀ। ਇਹ ਸੰਸਕ੍ਰਿਤ ਅਤੇ ਪ੍ਰਾਕਿਰਤ ਦਾ ਪੂਰਨ ਪੰਡਤ ਰਾਗ ਵਿਦਿਆ ਦਾ ਪ੍ਰੇਮੀ ਸੀ। ਆਪਣੀ ਇਸਤਰੀ ਪਦਮਾਵਤੀ ਨਾਲ ਮਿਲ ਕੇ, ਮਨੋਹਰ ਸੁਰ ਨਾਲ, ਆਪਣੇ ਰਚੇ ਪਦ ਗਾਇਆ ਕਰਦਾ ਸੀ। ਇਸ ਭਗਤ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਵਿੱਚ ਦਰਜ ਹਨ।*

**ਣ. ਸੈਨ —** *ਸੈਣ ਬੰਧਵਗੜ (ਰੀਵਾ) ਦੇ ਰਾਜਾ "ਰਾਜਾ ਰਾਮ" ਦਾ ਨਾਈ ਸੀ। ਰਾਮਾ ਨੰਦ ਦਾ ਸਿੱਖ ਹੋਕੇ, ਸਾਧੂ ਸੇਵਾ ਵਿੱਚ ਆ ਗਿਆ ਤੇ ਬੜੇ ਉਚ ਭਗਤਾਂ ਦੀ ਲੜੀ ਵਿੱਚ ਪਰੋਇਆ ਗਿਆ। ਇਸ ਮਹਾਤਮਾਂ ਦਾ ਸ਼ਬਦ ਗੁਰੂ ਗਰੰਥ ਸਾਹਿਬ ਵਿੱਚ ਹੈ। ਸੈਣ ਦੀ ਵੰਸ਼ ਇਸ ਸਮੇਂ ਰੀਵਾ ਵਿੱਚ ਮਿਲਦੀ ਹੈ।*

**ਤ. ਕਬੀਰ —** *ਭਾਰਤ ਦੇ ਪ੍ਰਸਿੱਧ ਭਗਤ ਕਬੀਰ ਜੀ ਦਾ ਜਨਮ ਬਨਾਰਸ ਵਿੱਚ ਸੰਮਤ ਜੇਠ ਸਦੀ 1455 (ਸੰਨ. 1398) ਨੂੰ ਹੋਇਆ।*

**ਥ. ਨਾਮਦੇਵ —** *ਬੰਬਈ ਦੇ ਇਲਾਕੇ ਜ਼ਿਲ੍ਹਾ ਸਤਾਰਾ ਵਿੱਚ ਇੱਕ ਪਿੰਡ ਨਰਸੀ ਬਾਮਣੀ ਵਿੱਚ ਦਾਮਸ਼ੇਟੀ ਛੀਪੇ ਦੇ ਘਰ ਸ੍ਰੀਮਤੀ ਗੋਨਾ ਬਾਈ ਦੇ ਉਦਰ ਤੋਂ ਸੰਮਤ 1327 (ਸੰਨ 1270 ਈ.) ਭਗਤ ਨਾਮ ਦੇਵ ਜੀ ਦਾ ਜਨਮ ਹੋਇਆ ਸੀ।*

**ਦ. ਰਵਿਦਾਸ —** *ਭਗਤ ਰਵਿਦਾਸ ਜੀ ਕਾਂਸ਼ੀ ਦੇ ਵਸਨੀਕ ਅਤੇ ਜਾਤ ਦੇ ਚਮਾਰ ਸਨ। ਆਪ ਭਗਤ ਰਾਮਾਨੰਦ ਦੇ ਚੇਲੇ ਸਨ। ਆਪ ਨੇ ਰੱਬੀ ਗਿਆਨ ਦੇ ਬਲ ਕਰਕੇ ਪਰਮਹੰਸ ਦੀ ਪਦਵੀ ਪ੍ਰਾਪਤ ਕੀਤੀ। ਆਪ ਭਗਤ ਕਬੀਰ ਜੀ ਦੇ ਸਮਕਾਲੀ ਸਨ। ਆਪ ਜੀ ਦੀ ਰਚਨਾ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਦਰਜ ਹੈ। ਆਪ ਜੀ ਦੀ ਪੰਜਾਬ ਵਿੱਚ ਬਹੁਤ ਮਾਨਤਾ ਹੈ।*



# ਕਾਂਡ - 2

# ਅਕਾਲ ਪੁਰਖ ਤੇ ਜਗਤ ਰਚਨਾ

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥**

(ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੩)

**ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥**

(ਰਾਮਕਲੀ ਮ: ੩, ਅਨੰਦੁ ਪੰਨਾ ੯੨੧)

ਪੁਰਾਤਨ ਸਮੇਂ ਤੋਂ ਸ੍ਰਿਸ਼ਟੀ ਦੀ ਰਚਨਾ ਬਾਬਤ ਬਹੁਤ ਪ੍ਰਕਾਰ ਦੇ ਵਿੱਚਾਰ ਪ੍ਰਗਟ ਕੀਤੇ ਗਏ। ਵੇਦ ਸ਼ਾਸਤਰਾਂ, ਅੰਜੀਲ[1], ਕੁਰਾਨ[2] ਵਿੱਚ ਜਗਤ ਰਚਨਾ ਬਾਬਤ ਹਵਾਲੇ ਦਿੱਤੇ ਗਏ ਹਨ। ਉਪਨਿਸ਼ਦਾਂ ਅਨੁਸਾਰ ਬ੍ਰਹਮ (ਈਸ਼ਵਰ) ਸ੍ਰਿਸ਼ਟੀ ਰਚਣ ਤੋਂ ਪਹਿਲਾਂ ਸ਼ੂਨਯ ਅਵਸਥਾ ਵਿੱਚ ਸੀ ਅਤੇ 'ਓਮ' ਧੁਨੀ (ਅਵਾਜ਼) ਹੋਣ ਨਾਲ ਜਗਤ ਬਣਿਆ। ਪੁਰਾਣਕ ਵਿਚਾਰਾਂ ਅਨੁਸਾਰ ਸ਼ੂਨਯ ਬ੍ਰਹਮ ਨੇ ਮਾਇਆ ਉਤਪੰਨ ਕੀਤੀ ਜਿਸ ਤੋਂ ਤਿੰਨ ਦੇਵਤੇ-ਬ੍ਰਹਮਾ (ਸ੍ਰਿਸ਼ਟੀ ਨੂੰ ਉਤਪੰਨ ਕਰਨ ਵਾਲਾ), ਵਿਸ਼ਨੂੰ (ਸ੍ਰਿਸ਼ਟੀ ਦਾ ਪਾਲਕ) ਅਤੇ ਸ਼ਿਵ ਜੀ (ਸ੍ਰਿਸ਼ਟੀ ਨੂੰ ਨਾਸ਼ ਕਰਨ ਵਾਲਾ) ਪੈਦਾ ਹੋਏ। ਪਰਮਾਤਮਾ ਦੇ ( ਮੱਛ[3], ਕੱਛ[4], ਬਰਾਹ[5], ਨਰਸਿੰਘ[6], ਬਿਸ਼ਨੂੰ, ਕ੍ਰਿਸ਼ਨ ਤੇ ਰਾਮ) ਆਦਿ ਰੂਪਾਂ ਵਿੱਚ ਅਵਤਾਰ ਧਾਰ ਕੇ ਆਉਣ ਬਾਬਤ ਦੱਸਿਆ ਹੈ। ਸਾਂਖ ਸ਼ਾਸਤਰ ਅਨੁਸਾਰ ਸ੍ਰਿਸ਼ਟੀ ਪੰਜਾਂ ਤੱਤਾਂ ਤੋਂ ਬਣੀ ਹੈ। ਉਹ ਈਸ਼ਵਰ (ਬ੍ਰਹਮ) ਦੀ ਹਸਤੀ (ਹੋਂਦ) ਤੋਂ ਇਨਕਾਰ ਕਰਦੇ ਹਨ। ਇਸਲਾਮ ਧਰਮ ਅਨੁਸਾਰ 'ਕੁਨ' ਫੀਯਕੁਨ ਅੱਲਾ ਦੇ ਮਨ ਵਿੱਚ ਫੁਰਨਾ ਫੁਰਿਆ ਸੰਸਾਰ ਦੀ ਰਚਨਾ ਹੋਵੇ, "ਕੁਨ ਫੀ ਕੁਨ" "ਹੋ ਜਾਹ-ਬਸ ਹੋ ਗਈ" ਦੇ ਉਚਾਰਨ ਨਾਲ ਤਿੰਨ ਪ੍ਰਕਾਰ ਦੀਆਂ ਵਸਤਾਂ- ਜੜ੍ਹ (ਬੇਜਾਨ ਚੀਜਾਂ) ਤੇ ਹੈਵਾਨਾਤ[7] ਹੋਈਆਂ ਅਤੇ ਮਨੁੱਖ ਜਿਸਨੂੰ ਅਸ਼ਰਫੁਲ ਮਖ਼ਲੂਕਾਤ (ਸਰਬੋਤਮ ਜੀਵ) ਆਖਿਆ ਗਿਆ, ਪੈਦਾ ਹੋਇਆ।

ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੇ ਪ੍ਰਚੱਲਤ ਵਿਚਾਰਾਂ ਤੋਂ ਪ੍ਰਮਾਤਮਾ ਜੀ ਦਾ ਅਸਲੀ ਸਰੂਪ ਸਪਸ਼ਟ ਰੂਪ ਵਿੱਚ ਪ੍ਰਗਟ ਨਾ ਹੋ ਸਕਿਆ। ਪੂਜਾ ਪਾਠ ਦੀਆਂ ਬਹੁ-ਰੀਤਾਂ ਪ੍ਰਚੱਲਤ ਹੋ ਚੁੱਕੀਆਂ ਸਨ। ਧਾਰਮਿਕ ਜੀਵਨ ਗੁੰਝਲਦਾਰ ਬਣ ਚੁੱਕਾ ਸੀ।

---

*1. ਬਾਈਬਲ ਇਸਾਈਆਂ ਦਾ ਧਾਰਮਿਕ ਗ੍ਰੰਥ, 2. ਕੁਰਾਨ ਮਜੀਦ— ਮੁਸਲਮਾਨਾਂ ਦਾ ਧਾਰਮਿਕ ਗਰੰਥ। 3. ਮਛੁ-ਇੱਕ ਅਵਤਾਰ ਹੋਏ ਹਨ। "ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ" 4. ਕਛੁ-ਕਛਪ ਅਵਤਾਰ। "ਆਪੇ ਮਛੁ-ਕਛੁ ਕਰਣੀਕਰੁ।" ਮਾਰੂ ਸੋਲਹੇ ਮ. ੨। 5. ਵਰਾਹ ਅਵਤਾਰ-ਖਰਗਤਨ-ਪੰਛੀ ਦਾ ਸਰੀਰ ਰੱਖਣ ਵਾਲਾ। ਹੰਸ ਅਵਤਾਰ। "ਖਰਗਤਨ ਮੀਨਤਨ ਮ੍ਰਿਗਤਨ ਬਰਾਹਤਨ ਸਾਧ ਸੰਗ ਉਧਾਰੇ।" ਮ. ੫। 6. ਬਿਸ਼ਨੂੰ ਦਾ ਚੌਥਾ ਅਵਤਾਰ, ਜਿਸ ਦਾ ਅੱਧਾ ਸਰੀਰ ਆਦਮੀ ਦਾ ਤੇ ਅੱਧਾ ਸ਼ੇਰ ਦਾ ਸੀ। 7. ਜੀਵ, ਜੰਤੂ।*

ਪਰਮ ਪ੍ਰਮੇਸ਼ਰ ਜੀ ਨੇ ਗੁਰੂ ਨਾਨਕ ਸਾਹਿਬ ਜੀ ਨੂੰ ਗੁਰ ਪ੍ਰਮੇਸ਼ਰ ਸਰੂਪ ਬਖ਼ਸ਼ ਕੇ ਜਗਤ ਤਾਰਨ ਵਾਸਤੇ ਭੇਜਿਆ। ਗੁਰੂ ਨਾਨਕ ਦੇਵ ਜੀ ਨੇ ਹੀ ਦਸ ਸਰੂਪ ਧਾਰੇ ਅਤੇ ਦਸ ਪਾਤਸ਼ਾਹੀਆਂ ਜੀ ਦੀ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਸੌਂਪੀ।

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਖ਼ਾਲਸਾ ਪੰਥ ਸਾਜ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕੀਤਾ। ਗੁਰੂ ਸਾਹਿਬ ਜੀ ਨੇ ਜਗਤ ਦੇ ਰਚਣਹਾਰ, ਪਾਲਣਹਾਰ ਅਤੇ ਨਾਸ਼ ਕਰਨਹਾਰ ਇੱਕ ਵਾਹਿਗੁਰੂ ਜੀ ਨੂੰ ਹੀ ਮੰਨਿਆ। ਅਕਾਲ ਪੁਰਖ ਵਾਹਿਗੁਰੂ ਜੀ ਜਗਤ ਰਚਨਾ ਤੋਂ ਪਹਿਲਾਂ ਆਪਣੇ ਆਪ ਵਿੱਚ ਲੀਨ ਸਨ। ਉਸ ਵੇਲੇ ਇੱਕਲੇ ਵਾਹਿਗੁਰੂ ਜੀ ਹੀ ਸਨ, ਦੂਜਾ ਕੋਈ ਨਹੀਂ ਸੀ। ਗੁਰੂ ਜੀ ਨੇ ਇਸ ਅਵਸਥਾ ਬਾਬਤ ਲਿਖਿਆ ਹੈ : —

**ਅਰਬਦ ਨਰਬਦ ਧੁੰਧੂਕਾਰਾ ॥ ਧਰਣਿ[1] ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥**
**ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥**
**ਨਾ ਤਦਿ ਸੁਰਗੁ ਮਛੁ[2] ਪਇਆਲਾ[3] ॥ ਦੋਜਕੁ[4] ਭਿਸਤੁ[5] ਨਹੀ ਖੈ ਕਾਲਾ ॥**
**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥**
**ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥**
**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥**

(ਮਾਰੂ ਮ:੧, ਪੰਨਾ ੧੦੩੫)

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥**
**ਬਾਝੁ ਕਲਾ ਆਡਾਣੁ[6] ਰਹਾਇਆ ॥**
**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥**
**ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥**
**ਕਰਿ ਕਰਿ ਦੇਖੈ ਹੁਕਮੁ ਸਬਾਇਆ ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥**
**ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥**
**ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥**

(ਮਾਰੂ ਮ: ੧, ਪੰਨਾ ੧੦੩੬)

**ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥**
**ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥**
**ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥੧॥**

(ਪਉੜੀ, ਵਾਰ ਗੂਜਰੀ ਮ : ੩, ਪੰਨਾ ੫੦੯)

---

*1. ਧਰਤੀ, 2. ਮਾਤਲੋਕ, 3. ਪਾਤਾਲ, 4. ਨਰਕ, 5. ਸਵਰਗ, 6. ਆਕਾਸ਼।*

ਉਪਰੋਕਤ ਫੁਰਮਾਨਾਂ ਅਨੁਸਾਰ ਇਸ ਅਵਸਥਾ ਸਮੇਂ ਅਕਾਲ ਪੁਰਖ ਨਿਰੰਕਾਰ(ਨਿਰ -ਅਕਾਰ) ਸਰੂਪ ਵਿੱਚ ਸਨ। ਵਾਹਿਗੁਰੂ ਜੀ ਦੇ ਇੱਕ ਬੋਲ 'ਓਅੰਕਾਰ' ਸ਼ਬਦ ਰੂਪ ਧੁਨੀ ਨਾਲ ਸ੍ਰਿਸ਼ਟੀ ਰਚੀ ਗਈ। ਨਿਰੰਕਾਰ ਜੀ ਦੀ ਜਗਤ ਰਚਨਾ ਕਰਨ ਪਿੱਛੋਂ ਪਹਿਲੀ ਨਿਰਗੁਣ ਨਿਰੰਕਾਰ ਅਵਸਥਾ ਉਂਝ ਹੀ ਕਾਇਮ ਰਹੀ। ਵਾਹਿਗੁਰੂ ਜੀ ਦੇ ਜਗਤ ਰਚਨ ਬਾਬਤ ਗੁਰੂ ਸਾਹਿਬ ਲਿਖਦੇ ਹਨ:—

**ਜੁਗ ਛਤੀਹ ਕੀਓ ਗੁਬਾਰਾ[1] ॥ ਤੂ ਆਪੇ ਜਾਣਹਿ ਸਿਰਜਣਹਾਰਾ ॥**
**ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥**
**ਓਅੰਕਾਰਿ ਸਭ ਸ੍ਰਿਸਟਿ ਉਪਾਈ ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥**
**ਆਪੇ ਵੇਕ[2] ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥**

(ਮਾਰੂ ਮਹਲਾ ੩, ਪੰਨਾ ੧੦੬੧

**ਓਅੰਕਾਰਿ ਬ੍ਰਹਮਾ ਉਤਪਤਿ[3] ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥**
**ਓਅੰਕਾਰਿ ਸਬਦਿ ਉਧਰੇ[4] ॥ ਓਅੰਕਾਰਿ ਗੁਰਮੁਖਿ ਤਰੇ ॥**
**ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥**

(ਰਾਮਕਲੀ ਮ: ੧, ਦਖਣੀ ਓਅੰਕਾਰੁ, ਪੰ. ੯੨੯)

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥**

(ਪ੍ਰਭਾਤੀ ਕਬੀਰ ਜੀ, ਪੰ. ੧੩੪੯)

**ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ॥**
**ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥**

(ਮਲਾਰ ਮ: ੧, ਪੰ. ੧੨੭੫)

ਗੁਰੂ ਗ੍ਰੰਥ ਸਾਹਿਬ ਜੀ (ਗੁਰਬਾਣੀ) ਅਨੁਸਾਰ ਸ਼ੂਨਯ ਅਵਸਥਾ ਤੋਂ ਉਪਜਿਆ ਹੁਕਮ, ਸ਼ਬਦ, ਨਾਮ, ਧੁਨੀ, ਗੁਰਬਾਣੀ- ਜਿਸਨੂੰ ਸੂਫ਼ੀ ਫਕੀਰਾਂ ਨੇ 'ਨੂਰ' ਆਖਿਆ ਹੈ, ਪੱਛਮੀ ਦੇਸ਼ਾਂ ਲੋਗਾਸ (Logos) ਆਦਿ ਅਨੇਕਾਂ ਪਦਾਂ ਨਾਲ ਪ੍ਰਗਟ ਕੀਤਾ ਹੈ ਜਿਸ ਦੁਆਰਾ "**ਕੀਤਾ ਪਸਾਉ ਏਕੋ ਕਵਾਉ**" ਅਤੇ '**ਇੱਕ ਕਵਾਓ ਪਸਾਓ ਕਰਿ ਓਅੰਕਾਰ ਅਨੇਕ ਅਕਾਰਾ ॥**" ਦੀ ਕਿਰਿਆ ਹੋਈ ਉਹ ਵਾਹਿਗੁਰੂ ਜੀ ਦਾ ਹੁਕਮ, ਸ਼ਬਦ, ਨਾਦ, ਧੁਨੀ, ਕਵਾਓ[5] ਨਿਰੰਤਰ ਚਲ ਰਿਹਾ ਹੈ ਜਿਸਨੂੰ ਸੁਰਤ ਰੂਪੀ ਕੰਨਾਂ ਨਾਲ ਗੁਰੂ ਕਿਰਪਾ ਦੁਆਰਾ ਸੁਣਿਆ ਜਾ ਸਕਦਾ ਹੈ। ਇਸ ਨੂੰ ਅਨਹਦ ਸ਼ਬਦ ਵੀ ਆਖਿਆ ਗਿਆ ਹੈ। ੧ਓ ਜੀ ਸਦਾ ਇੱਕ-ਰਸ ਅਤੇ ਪ੍ਰਕਾਸ਼ ਬਖਸ਼ਣਹਾਰ ਹਨ, ਜਿਸ ਕਾਰਨ ਸਤਿ ਹਨ। ਭਾਵ 'ਇੱਕ ਸੱਚਾਈ' ਜਿਹੜੀ ਘਟਦੀ ਵਧਦੀ ਨਹੀਂ, ਪਰਿਵਰਤਨ ਰਹਿਤ[6] ਜਿਸਦੀ ਹੋਂਦ ਸਦੀਵੀ ਅਤੇ ਸ਼ੂਨਯ ਨਹੀਂ ਸਗੋਂ ਕ੍ਰਿਆਸ਼ੀਲ[7] ਹੈ। ਇਹ ਮੂਲ ਸ਼ਕਤੀ ਸਾਰੇ ਸੰਸਾਰ ਵਿੱਚ ਵਿਆਪਕ ਹੈ:—

*1. ਹਨ੍ਹੇਰਾ, 2. ਫਰਕ, ਭੇਦ 3. ਰਚਨਾ (ਬਣਾਉਣਾ) 4. ਪਾਰ ਉਤਾਰਾ ਹੋਣਾ, 5. ਹੁਕਮ, 6. ਨਾ ਬਦਲਣ ਵਾਲਾ, 7. ਲਗਾਤਾਰ ਕੰਮ ਕਰਨ ਵਾਲੀ।*

**ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ ॥**
**ਨ ਘਾਟ ਹੈ ਨਾ ਬਾਢ ਹੈ ਨ ਘਾਟ ਬਾਢਿ ਹੋਤ ਹੈ ॥**

(ਛੰਦ ੧੬੬, ਅਕਾਲ ਉਸਤਤ ਪਾ: ੧੦, ਪੰਨਾ - ੧੨੦)

**ਅਚਲ ਮੂਰਤਿ ਅਨਭਉ ਪ੍ਰਕਾਸ[1] ਅਮਿਤੋਜਿ[2] ਕਹਿਜੈ ॥**

(ਜਾਪੁ ਸਾਹਿਬ)

**ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥**

(ਸਵਈਏ ਮਹਲੇ ਪੰਜਵੇ ਕੇ, ੧੪੦੯)

ਨਿਰੰਕਾਰ ਜੀ ਵਾਂਙ ਓਅੰਕਾਰ ਦਾ ਪ੍ਰਕਾਸ਼ਮਈ ਸਰੂਪ ਵੀ ਰੂਪ ਰੰਗ ਅਤੇ ਰੇਖ ਭੇਖ ਤੋਂ ਪਰ੍ਹੇ ਹੈ। ਇੱਕ ਜਗਮਗ ਕਰਦੀ ਨਿਰੰਜਨੀ ਜੋਤਿ ਹੈ, ਜੋ ਨਿਰੰਤਰ ਚਲ ਰਹੀ ਹੈ। ਇੱਕ ਵਾਹਿਗੁਰੂ ਜੀ ਦੀ ਸੱਚੀ ਤਸਵੀਰ ਬਾਰੇ ਗੁਰੂ ਸਾਹਿਬ ਫਰਮਾਉਂਦੇ ਹਨ :—

**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

(ਜਪੁਜੀ ਸਾਹਿਬ, ਆਦਿ ਗ੍ਰੰਥ, ਪੰਨਾ—੧)

**ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ[3] ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ ॥**
**ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ ॥**
**ਤ੍ਰਿਭਵਣ ਮਹੀਪ[4] ਸੁਰ ਨਰ ਅਸੁਰ ਨੇਤ ਨੇਤ[5] ਬਨ ਤ੍ਰਿਣ ਕਹਤ ॥**
**ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ[6] ॥**

(ਜਾਪੁ ਸਾਹਿਬ, ਪੰਨਾ - ੧)

**ਏਕਾ ਏਕੰਕਾਰੁ ਲਿਖਿ ਦੇਖਾਲਿਆ ॥**
**ਊੜਾ ਓਅੰਕਾਰੁ ਪਾਸਿ ਬਹਾਲਿਆ ॥**
**ਸਤਿਨਾਮੁ ਕਰਤਾਰ ਨਿਰਭਉ ਭਾਲਿਆ ॥**
**ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ ॥**
**ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ[7] ॥**

(ਵਾਰ ੩, ਪਉੜੀ ੧੫,ਭਾਈ ਗੁਰਦਾਸ)

ਪ੍ਰਮਾਤਮਾ ਇੱਕ ਹੈ, ਜਿਸਦਾ ਪ੍ਰਕਾਸ਼ ਨਿਰੰਤਰ ਹੈ ਤੇ ਇੱਕ-ਰਸ ਹੈ। ਇਸ ਪ੍ਰਕਾਸ਼ ਦਾ ਨਾਮ ਸਤਿ ਹੈ, ਸਾਰੀ ਸ੍ਰਿਸ਼ਟੀ ਦਾ ਬਣਾਉਣ ਵਾਲਾ ਹੈ, ਉਹ ਸਮਰੱਥ ਤੇ

---

*1. ਬਿਨਾਂ ਯਤਨ ਕੀਤੇ ਤੋਂ ਗਿਆਨ ਦਾ ਪ੍ਰਕਾਸ਼ਕ, 2. ਜਿਸ ਦੇ ਓਜ (ਬਲ) ਦੀ ਕੋਈ ਹੱਦ ਨਹੀਂ 3. ਗੋਤ, 4. ਤਿੰਨਾ ਲੋਕਾਂ ਦਾ ਮਾਲਕ, 5. ਅਨੰਤ -ਨਹੀ ਹੈ ਇਤਨਾ, 6. ਸ਼ੁੱਧ ਮੱਤਿੱ,7. ਪ੍ਰਕਾਸ਼।*

ਚੇਤਨ ਸ਼ਕਤੀ ਹੈ, ਨਿਡਰ (ਬੇ-ਖੌਫ਼) ਹੈ, ਨਿਰਵੈਰ ਹੈ। ਉਸਦੀ ਹਸਤੀ ਹੱਦਾਂ ਤੋਂ ਉਪਰ ਹੈ, ਉਹ ਜੰਮਦਾ ਮਰਦਾ ਨਹੀਂ, ਸ੍ਵੈ-ਪ੍ਰਕਾਸ਼ਮਾਨ ਹੈ। ਗੁਰੂ ਕਿਰਪਾ ਦੁਆਰਾ ਮਿਲਦਾ ਹੈ। ਨਿਰੰਕਾਰ ਜੀ ਦਾ ਇਹ ਸਰੂਪ ਪ੍ਰਗਟ ਹੋਣ ਨਾਲ, ਪਹਿਲੇ ਪ੍ਰਚਲਤ ਭੁਲੇਖੇ ਦੂਰ ਹੋ ਗਏ। ਅਕਾਲ ਪੁਰਖ ਜੀ, ਜਗਤ ਵਿੱਚ 'ਫੁੱਲਾਂ ਅੰਦਰ ਵਸਦੀ ਵਾਸਨਾ' ਅਤੇ 'ਸ਼ੀਸ਼ੇ ਵਿੱਚ ਦਿਸਦੇ ਪਰਛਾਵੇਂ' ਵਾਂਙੂ ਵਸਦਿਆਂ ਹੋਇਆਂ ਵੀ ਅਲੇਪਤਾ[1] ਵਾਲੀ ਅਵਸਥਾ ਵਿੱਚ ਹਨ :-

**ਪੁਹਪ[2] ਮਧਿ ਜਿਉ ਬਾਸੁ ਬਸਤੁ ਹੈ ਮੁਕਰ[3] ਮਾਹਿ ਜੈਸੇ ਛਾਈ[4] ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥**

(ਧਨਾਸਰੀ ਮਹਲਾ ੯, ਪੰਨਾ ੬੮੪)

ਸੋ ਵਾਹਿਗੁਰੂ ਜੀ ਦਾ ਹੁਕਮ, ਰਜ਼ਾ, ਈਸ਼ਵਰੀ ਵਿਧਾਨ (Divine Constitution) ਵੀ ਇਨਸਾਨੀ ਅੰਦਾਜ਼ਿਆਂ, ਕਿਆਸਾਂ, ਬੁੱਧ ਤੇ ਕਲਪਨਾ ਤੋਂ ਉੱਚਾ ਹੈ। ਇਸ ਹੁਕਮ ਅਧੀਨ ਸਭ ਸੰਸਾਰ ਦਾ ਪ੍ਰਬੰਧ ਚਲ ਰਿਹਾ ਹੈ, ਮਨੁੱਖ ਅੰਦਰੋਂ ਹਉਮੈ ਤੇ ਅਹੰਕਾਰ ਓਦੋਂ ਮਿਟਦੇ ਹਨ ਜਦੋਂ ਉਹ ਹੁਕਮ ਰਜ਼ਾ ਵਿੱਚ ਤੁਰਦਾ ਹੈ। ਇਹ ਜਗਤ ਕਰਮ ਖੇਤਰ ਹੈ- ਜੈਸੇ ਕਰਮ ਮਨੁੱਖ ਕਰਦਾ ਹੈ ਵੈਸਾ ਫਲ ਭੋਗਦਾ ਹੈ। ਕੁਰਾਨ ਮਜੀਦ ਵਿੱਚ ਲਿਖਿਆ ਹੈ, " ਦੁਨੀਆ ਮਿਜ਼ਰਤੁਲ ਆਖ਼ਰਤ" ਇਹ ਸੰਸਾਰ ਹਰ ਜੀਵ ਦੇ ਅਗਲੇ ਜੀਵਨ ਦੀ ਖੇਤੀ ਹੈ। ਪ੍ਰਮਾਤਮਾ ਨਿਆਂਕਾਰੀ[5] ਹੈ, ਉਸਦੇ ਨਾਮ ਸਿਮਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਸਾਰੇ ਜੀਵ ਇੱਕ ਪ੍ਰਭੂ ਦੀ ਔਲਾਦ ਸਮਝ ਕੇ ਇਨਸਾਨਾਂ ਨਾਲ ਪਿਆਰ, ਸੇਵਾ, ਪਰਉਪਕਾਰ ਕਰਨ ਦਾ ਉਮਾਹ[6] ਉਗਮਦਾ ਹੈ। ਦੂਜਿਆਂ ਨਾਲ ਈਰਖਾ ਤੇ ਨਿੰਦਿਆ ਉਪਜਣ ਦੀ ਥਾਂ ਆਪਣੇ ਦੋਸ਼ਾਂ ਨੂੰ ਸੁਧਾਰਨ ਦੀ ਲਾਲਸਾ[7] ਬਣੀ ਰਹਿੰਦੀ ਹੈ। ਗੁਰਮੁਖ ਇਨਸਾਨੀਅਤ ਵਿਰੁੱਧ ਕੋਈ ਕੰਮ ਨਹੀਂ ਕਰ ਸਕਦਾ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ :-

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਈ ਬ੍ਰਹਮਚਾਰੀ ਕੋਊ ਜਤੀਅਨੁ ਮਾਨਬੋ ॥**
**ਹਿੰਦੂ ਤੁਰਕ[8] ਕੋਊ ਰਾਫਜ਼ੀ[9] ਇਮਾਮ[10] ਸ਼ਾਫੀ[11] ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥**
**ਕਰਤਾ ਕਰੀਮ[12] ਸੋਈ ਰਾਜਕ ਰਹੀਮ[13] ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥**
**ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫ ॥**

(ਛੰਦ ੮੫, ਅਕਾਲ ਉਸਤਤਿ, ਪੰਨਾ ੯੨)

ਸੁ ਜਗਤ ਦਾ ਸਭ ਪਸਾਰਾ ਇੱਕ ਅਕਾਲ ਪੁਰਖ ਜੀ ਦਾ ਹੀ ਹੈ।

---

*1. ਨਿਰਲੇਪਤਾ, 2. ਫੁੱਲ, 3. ਸ਼ੀਸ਼ਾ, 4. ਪ੍ਰਛਾਵਾਂ, 5, ਇਨਸਾਫ਼ ਕਰਨ ਵਾਲਾ, 6. ਚਾਅ, 7. ਇੱਛਾ, 8. ਤੁਰਕ-ਮੁਸਲਮਾਨ, 9. ਰਾਫਜ਼ੀ - ਸ਼ੀਆ , 10. ਇਮਾਮ - ਪੇਸ਼ਵਾ - ਗੱਦੀ ਆਗੂ- ਮੁਸਲਮਾਨਾਂ ਨੂੰ ਨਮਾਜ਼ਾਂ ਪੜ੍ਹਾਉਣ ਵਾਲਾ, 11. ਸਾਫ਼ੀ - ਸੁੰਨੀ, 12. ਕਰੀਮ - ਕਰਾਮਤ ਕਰਨ ਵਾਲਾ - ਬਖ਼ਸ਼ਣਹਾਰ - ਰੱਬ, 13. ਰਹੀਮ- ਰਹਿਮਤ ਕਰਨ ਵਾਲਾ-ਰੱਬ।*

# ਕਾਂਡ - 3

## ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥

(ਆਦਿ ਗ੍ਰੰਥ, ਪੰਨਾ - ੫੨)

ਅਕਾਲ ਪੁਰਖ ਜੀ ਦੀ ਉਪਮਾ ਦੁਨਿਆਵੀ ਸ਼ਬਦਾਂ ਰਾਹੀਂ ਪ੍ਰਗਟ ਨਹੀਂ ਹੋ ਸਕਦੀ, ਕੇਵਲ ਗੁਰਬਾਣੀ ਅਨੁਸਾਰ ਨੇਤ ਨੇਤ ਕਰਨਾ ਹੀ ਬਣਦਾ ਹੈ। ਜਗਤ ਪਸਾਰੇ ਸਮੇਂ ਅਕਾਲ ਪੁਰਖ ਜੀ ਨੇ ਮਹਾਂ ਸ਼ਕਤੀ, ਜੋਤਿ-ਮਈ ਸੱਤਾ, ਸਤਿਗੁਰੂ ਜੀ ਵਿੱਚ ਪ੍ਰਗਟ ਕਰ ਦਿੱਤੀ। ਸਤਿਗੁਰੂ ਜੀ ਸਰੀਰ ਨਹੀਂ, ਕੇਵਲ ਜੋਤਿ ਸਰੂਪ ਹਨ :—

**ਓਅੰਕਾਰ ਆਕਾਰ ਜਿਸੁ ਸਤਿਗੁਰੁ ਪੁਰਖੁ ਸਿਰੰਦਾ[1] ਸੋਈ ॥**
**ਇਕ ਕਵਾਉ[2] ਪਸਾਉ ਜਿਸ ਸ਼ਬਦ ਸੁਰਤਿ ਸਤਿਸੰਗ ਵਿਲੋਈ[3] ॥**
**ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਬੀਚਾਰ ਨ ਹੋਈ ॥**

(ਵਾਰ ੪੦, ਭਾਈ ਗੁਰਦਾਸ ਜੀ)

**ਨਿਰੰਕਾਰ ਆਕਾਰੁ ਕਰਿ ਜੋਤਿ ਸਰੂਪ ਅਨੂਪ[4] ਦਿਖਾਇਆ ॥**

(ਵਾਰ ੧੨, ਭਾਈ ਗੁਰਦਾਸ ਜੀ)

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥**

(ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੮)

ਸਤਿਗੁਰੂ ਜੀ ਦਾ ਨਿਰਗੁਣ ਸਰੂਪ ਨਿਰੰਜਨੀ ਜੋਤਿ ਸਦਾ ਸਦਾ ਹੈ, ਦਸ ਪਾਤਸ਼ਾਹੀਆਂ ਜੀ ਦੇ ਪ੍ਰਤੱਖ ਸਰੂਪ ਧਾਰਨ ਤੋਂ ਪਹਿਲਾਂ ਵੀ ਭਗਤਾਂ ਦੇ ਹਿਰਦਿਆਂ ਤੇ ਸਤਿਗੁਰੂ ਜੀ ਦੀ ਬਾਣੀ ਉਤਰਦੀ ਰਹੀ। 'ਤਾਰਾ ਰਾਣੀ' ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ 'ਰਾਤੀ ਜਾਇ ਸੁਣੇ ਗੁਰਬਾਣੀ॥' ਆਦਿ ਜੁਗਾਦਿ ਤੋਂ ਸਭ ਭਗਤਾਂ ਨੇ ਸੰਸਾਰ ਨੂੰ ਸਿੱਖਿਆ ਅਤੇ ਜੀਅ ਦਾਨ ਦਾ ਕੰਮ "ਸਤਿਗੁਰੂ ਜੀ ਦੀ ਬਾਣੀ", ਜਿਸਨੂੰ ਪੰਚਮ ਪਾਤਸ਼ਾਹ ਜੀ ਨੇ ਸਨਮਾਨ ਸਹਿਤ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ, ਆਦਿ ਜੁਗਾਦਿ ਤੋਂ ਸਰਬ ਵਿਆਪਕ ਸਤਿਗੁਰੂ (ਜੋਤਿ ਸਰੂਪ) ਜੀ ਵੱਲੋਂ ਭਗਤਾਂ ਦੇ ਹਿਰਦਿਆਂ ਤੇ ਉਤਰਦੀ ਰਹੀ। ਧਰੂ ਅਤੇ ਪ੍ਰਹਿਲਾਦ ਆਦਿ ਅਨੇਕ ਭਗਤ ਜਿਨ੍ਹਾਂ ਦੀ ਬਾਣੀ ਨਹੀਂ, ਕੇਵਲ ਨਾਮ ਹੀ ਦਰਜ ਹਨ, ਇਨ੍ਹਾਂ ਦੇ ਹਿਰਦਿਆਂ ਵਿੱਚ ਵੀ ਗੁਰੂ ਜੋਤਿ ਦੀ ਪਵਿੱਤਰ ਬਾਣੀ ਉਤਰਦੀ ਰਹੀ। ਇਨ੍ਹਾਂ ਭਗਤਾਂ ਨੂੰ ਭਗਤ ਪਦਵੀ ਪ੍ਰਾਪਤ ਹੋਈ। ਇਵੇਂ ਪ੍ਰਤੱਖ ਹੋ ਜਾਂਦਾ ਹੈ:

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥**

(ਸੂਹੀ ਮ : ੪, ਆਦਿ ਗ੍ਰੰਥ, ਪੰਨਾ - ੭੫੯)

---

*1. ਸ੍ਰਿਸ਼ਟੀ ਦਾ ਕਰਤਾ, 2. ਹੁਕਮ, 3. ਰਿੜਕਣਾ, 4. ਬੇਮਿਸਾਲ।*

ਸਤਿਗੁਰੂ ਜੀ ਦੇ ਗੁਰੂ ਪਰਮੇਸ਼ਰ ਸਰੂਪ ਵਿੱਚ ਜਗਤ ਵਿਖੇ ਪ੍ਰਗਟ ਹੋਣ ਦੇ ਹਵਾਲੇ ਪਹਿਲਾਂ ਰਚੇ ਗਏ ਗ੍ਰੰਥਾਂ ਵਿਖੇ ਸ਼ਰਧਾਂਜਲੀਆਂ ਦੇ ਰੂਪ ਵਿੱਚ ਮਿਲਦੇ ਹਨ, ਜਿਨ੍ਹਾਂ ਤੋਂ ਸਤਿਗੁਰੂ ਜੀ ਨਿਰੰਜਨੀ ਸਰੂਪ **"ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ॥ ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"** ਪੰ: ੧੩੯੫ ਬਾਬਤ ਸੰਕੇਤ ਮਿਲਦੇ ਹਨ :—

**(ੳ) ਧਰਾ ਭਾਰੰ ਦ੍ਰਿਸ਼ਟਵਾ ਕਲੀ ਕ੍ਰਿਤਮ ਮਹਾ ਕ੍ਰਿਤਯ**
**ਏਵੰ ਵੈ ਧਰਮ ਪ੍ਰਚੁਰਯੰ ਭਵਿਸ਼ਯਤੀ ਜਦਾ ਕਲੌ ॥੩੨॥**
**ਤਦਾ ਵੇ ਲੋਕ ਰਖਿਅੰ ਮਲੇਛਨਾ ਨਾਸ਼ ਹੇਵਤਾ**
**ਪਚਸ਼ੇ ਮੇਤ੍ਰ ਸ਼ੁਭਦੇਸ਼ੇ ਵੇਦੀ ਵੰਸ ਚ ਨਾਨਕ ॥੩੩॥**
**ਨਾਨਕਾ ਚ ਚਵਰਾਜ ਰਿਸ਼ੀ ਬ੍ਰਹਿਮ ਗਿਆਨਕੈ ਮਾਨਸਾ**
**ਭਵਿਸ਼ਅਤੀ ਕਲੌ ਸਕੰਧ ਤਤ੍ਰ ਵ੍ਰਿਤ ਕਲਿਆ ਹਰੇ ॥੩੪॥**

**ਸ੍ਰੀ ਮਾਨ ਸਾਰ ਕੁਲਨਪਦਿ ਸਗਤੀ**
**ਪ੍ਰੁਨ ਮਲੇਛਾਨਾ ਹਰੇ ਨਸਯਤੀ ਸਕਲੰ ਧਰਮ ਤਤ੍ਰ ਪੌਦੇਸ਼ ॥੩੬॥**
**ਤੋ ਲੋਪ ਦ੍ਰਿਸ਼ਟੰ ਮਾਗਣੈ ਯੇ ਗ੍ਰਹੀ ਸਯੰਤੀ ਭੂਮਿਮ**
**ਰਾਜ ਕਰੰ ਸਾਯਾਤਿ ਤਸੰਘ ਸਿਖਿਆਨ ਸਰਿਤਾ ॥੩੭॥**
**ਧਰਮੇਣ ਰਾਜਯਾ ਸਿਸਿਚਿੰ ਤੇਸ਼ਾ ਰਾਜਯ**
**ਤਮਰੇ ਕਾਲੇ ਮਲੇਛਾ ਗੌ ਮੁਖਿ ਨਿਪਾਦ ॥੩੮॥**

(ਵੇਦ ਵਿਆਸ ਜੀ, ਭਵਿਸ਼ਯ ਪੁਰਾਣ, ਅਧਿਆਇ ੨੯)

ਭਾਵ-ਜਦੋਂ ਸੰਸਾਰ ਵਿੱਚੋਂ ਸਦਭਾਵਨਾ, ਧਰਮ ਤੇ ਪ੍ਰੀਤ, ਨਿਗਮ ਦ੍ਰਿਸ਼ਟੀ-ਗੋਚਰ ਖ਼ਤਮ ਹੋ ਜਾਣਗੇ, ਉਸ ਸਮੇਂ ਨਿਆਸਰੇ ਅਤੇ ਮਜ਼ਲੂਮਾਂ ਦੀ ਰੱਖਿਆ ਦਾ ਬੀੜਾ ਚੁੱਕਣ ਹਿੱਤ, ਪੰਜਾਬ ਦੇਸ਼ ਦੇ ਬੇਦੀ ਬੰਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਬ੍ਰਹਮ ਗਿਆਨੀ ਰਾਜ-ਜੋਗ ਮਾਨਣ ਵਾਲੇ ਪ੍ਰਗਟ ਹੋਣਗੇ। ਪਾਪੀਆਂ, ਮਲੇਛਾਂ ਦਾ ਨਾਸ਼ ਕਰਕੇ ਸੱਚ ਦੇ ਉਪਦੇਸ਼ ਦਾ ਪ੍ਰਚਾਰ ਕਰਨਗੇ। ਰਾਜ-ਜੋਗੀ ਗੁਰੂ ਸਾਹਿਬ ਦੀ ਅਲੌਕਿਕ ਦ੍ਰਿਸ਼ਟੀ ਚਲੂਲੜੇ ਰੰਗ ਵਾਲੀ ਜਿਸ ਉਪਰ ਪਵੇਗੀ, ਉਸ ਦੀ ਜੈ-ਜੈ ਕਾਰ ਹੋਵੇਗੀ। ਗੁਰੂ ਸਾਹਿਬ ਜੀ ਵੱਲੋਂ ਸਾਜੀ ਹੋਈ ਕੌਮ ਦੇ ਮਹਾਂ-ਸੂਰਬੀਰ ਦੁਨੀਆਂ ਵਿੱਚ ਧਰਮ ਸਥਾਪਨ ਕਰਨਗੇ ਅਤੇ ਮਲੇਸ਼ਾਂ ਨੂੰ ਦੰਡ ਦੇਣਗੇ। ਗੁਰੂ ਸਾਹਿਬ ਜੀ ਦੇ ਦਸ ਜਾਮੇ ਧਾਰਨ ਅਤੇ ਦਸਾਂ ਪਾਤਸ਼ਾਹੀਆਂ ਦੇ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਬਾਬਤ ਵੀ ਹਵਾਲਾ ਦਿੱਤਾ ਗਿਆ ਹੈ।

(ਅ) ਹਜ਼ਰਤ ਓਨਸ ਨੇ ਸਤਿਗੁਰੂ ਜੀ ਬਾਬਤ ਸਰਧਾ ਭੇਟ ਕਰਦਿਆਂ ਲਿਖਿਆ ਹੈ :-

**ਕਲਾ ਕਾਲਾ ਰਸੂਲਿਲਾ ਸੌ ਲਿਲਾ ਹੂ ਸਲਾਏ ਵਾ-ਸਲਮ**
**ਲੋ ਆਖਰੇ ਤਿਇਜ਼ਮਾਨਾ ਨਾਨਕ ਇੰਨਸਾ ਅੱਲਾ**
**ਅਲ ਹੂਕਮੇ ਅਲ ਉਮਤੀ ਫਿਤਾਏ ਆਬੇ ਆਇਨ।**

**(ਹਦੀਸ ਹਬੀਬੀ)**

**ਭਾਵ** :- ਮੈਂ ਸੱਚ ਫੁਰਮਾਉਂਦਾ ਹਾਂ ਅਗੋਂ ਆਉਣ ਵਾਲੇ ਜਮਾਨੇ ਵਿੱਚ ਖੁਦਾਵੰਦੇ ਤਾਲਾਅ ਆਪ ਨਾਨਕ ਦੇ ਰੂਪ ਵਿੱਚ ਆਵੇਗਾ, ਤੁਸੀਂ ਉੱਮਤ ਨੇ ਉਸ ਨੂੰ ਮੰਨਣਾ ਹੋਵੇਗਾ।

(ੲ) ਵਲੀ ਅਲਹ ਪੀਰ ਨਿਆਮਤ ਉਲਾ ਸ਼ਾਹ ਜਿਸ ਨੂੰ ਕਸ਼ਮੀਰੀ ਮੁਸਲਮਾਨ ਪੁੱਜਾ ਹੋਇਆਂ ਫਕੀਰ ਮੰਨਦੇ ਹਨ, ਉਸ ਨੇ ਵੀ ਗੁਰੂ ਜੀ ਦੇ ਆਗਮਨ ਸਬੰਧੀ ਸ਼ਰਧਾ ਪ੍ਰਗਟ ਕਰਦਿਆਂ ਲਿਖਿਆ ਹੈ :-

**ਬੂਦ ਨਾਨਕ ਆਰਫੇ ਮਰਦੇ ਖ਼ੁਦਾ, ਗਜ ਹਾਏ ਮਾਰਫਤ ਜੁਰਾਹ ਕੁਸ਼ਾ।**
**ਲੇਕਿਨ ਈ ਮਰਦੇ ਖੁਦਾ ਅਹਿਲੇ ਸਫ਼ਾ, ਕਿਰਦ ਕੰਮੇ ਕਿ ਜਬ ਹਾਏ ਜਾਰਹਾ।**

ਭਾਵ:-ਖੁਦਾ ਨਾਨਕ ਆਵੇਗਾ, ਆਖਿਰ ਜ਼ਮਾਨੇ ਵਿੱਚ, ਜਿਹੜਾ ਕੁਦਰਤ ਦੇ ਗੁੱਝੇ ਭੇਦ ਖੋਲ੍ਹੇਗਾ, ਜਿਹੜੇ ਭੇਦ ਪਹਿਲਾਂ ਆਏ ਪੈਗੰਬਰਾਂ ਨੇ ਨਹੀਂ ਖੋਲ੍ਹੇ ਹੋਣਗੇ। ਉਹ ਮਰਦ ਖੁਦਾ ਲੋਕਾਂ ਦੇ ਦਰਦ ਦੀ ਦਵਾ ਬਣ ਕੇ ਆਵੇਗਾ ਤੇ ਗੁਰੂ ਨਾਨਕ ਜੀ ਇੱਕ ਕੌਮ ਪੈਦਾ ਕਰਨਗੇ ਜਿਹੜੀ ਜ਼ੁਲਮ ਦਾ ਨਾਸ਼ ਕਰੇਗੀ।

(ਪੇਸ਼ੀਨ ਗੋਈਆਂ ਪੀਰ ਹਜ਼ਰਤ ਵਲੀਨਿਆਮਤ
ਉਲਾ ਸ਼ਾਹ ਕਸ਼ਮੀਰੀ, ਪੰਨਾ ੨੫-੮੪)

(ਸ) ਭਾਈ ਗੁਰਦਾਸ ਜੀ ਫਰਮਾਉਂਦੇ ਹਨ :—

**ਪਹਿਲਾਂ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲ ਕਮਾਈ॥**
**ਰੇਤੁ ਅਕੁ ਅਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ॥**
**ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ॥**
**ਬਾਬਾ ਪੈਧਾ ਸਚ-ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ॥**
**ਬਾਬਾ ਦੇਖੇ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ॥**
**ਚੜਿਆ ਸੋਧਣਿ ਧਰਤਿ ਲੁਕਾਈ॥**

(ਭਾਈ ਗੁਰਦਾਸ ਜੀ, ਵਾਰ- ੧ ਪਉੜੀ ੨੪)

ਸੋ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਅਰਸ਼ੀ ਨਿਰੰਜਨੀ ਜੋਤਿ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿੱਚ ਪ੍ਰਗਟੀ। ਦਸ ਸਰੂਪ ਧਾਰਨ ਕੀਤੇ। ਅੱਗੋਂ ਵਾਸਤੇ ਦਸਾਂ ਪਾਤਸ਼ਾਹੀਆਂ ਜੀ ਦੀ ਜਾਗਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਸੌਂਪੀ ਅਤੇ ਖ਼ਾਲਸਾ ਪੰਥ ਸਾਜ ਕੇ ਉਸਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ

ਜਗਿਆਸੂਆਂ ਨੂੰ ਗੁਰੂ ਦੀਖਿਆ ਦ੍ਰਿੜ੍ਹ ਕਰਵਾਉਣ (ਖੰਡੇ ਬਾਟੇ ਦਾ ਅੰਮ੍ਰਿਤ ਸੰਚਾਰ) ਦਾ ਅਧਿਕਾਰ ਵੀ ਬਖ਼ਸ਼ਿਸ਼ ਕੀਤਾ।

ਪਹਿਲੇ ਯੁੱਗਾਂ ਵਿੱਚ ਹੋਏ ਅਵਤਾਰਾਂ ਨੂੰ ਇਸ ਸੰਸਾਰ ਵਿੱਚ ਆ ਕੇ ਗੁਰੂ ਧਾਰਨ ਕਰਨੇ ਪਏ ਪਰ ਗੁਰੂ ਸਾਹਿਬ ਫ਼ੁਰਮਾਉਂਦੇ ਹਨ "**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ** (ਪੰ. ੫੯੯)॥" ਗੁਰੂ ਪਰਮੇਸ਼ਰ ਦੀ ਪਦਵੀ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਵੱਲੋਂ ਪ੍ਰਾਪਤ ਹੋਈ। ਬਾਕੀ ਪਹਿਲਾਂ ਹੋ ਚੁੱਕੇ ਸਿਖਿਆ ਦਾਤੇ, ਜਿਨ੍ਹਾਂ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ– ਗੁਰਮੁਖ, ਸੰਤ, ਹਰਿਜਨ, ਭਗਤ, ਸਾਧੂ ਆਦਿ ਨਾਵਾਂ ਨਾਲ ਵਰਣਨ ਕੀਤੇ ਗਏ ਹਨ। ਅਜਿਹੇ ਗੁਰਮੁਖ, ਗੁਰੂ ਜੀ ਦੇ ਸਮੇਂ ਵੀ, ਜਿਨ੍ਹਾਂ ਨੂੰ ਗੁਰੂ ਜੀ ਨੇ ਸਤਿਕਾਰ ਨਾਲ ਮੰਜੀਆਂ-ਪੀੜ੍ਹੇ ਆਦਿ ਬਖ਼ਸ਼ੇ, ਗੁਰੂ ਸਾਹਿਬ ਜੀ ਦੀ ਦੀਖਿਆ ਦ੍ਰਿੜ੍ਹ ਕਰਵਾਉਂਦੇ ਰਹੇ ਹਨ। ਹੋਰ ਅਵਤਾਰਾਂ ਸਮੇਂ 'ਇੱਕ ਵੇਖਣ' ਅਤੇ 'ਪੂਰਨ ਗਰੀਬੀ' ਧਾਰਨ ਦੀ ਥਾਂ ਆਪਣਾ-ਆਪਣਾ ਨਾਮ ਜਪਵਾਉਣ ਦੀ ਪਰੰਪਰਾ ਚਾਲੂ ਰਹੀ। ਕੇਵਲ ਦਸ ਪਾਤਸ਼ਾਹੀਆਂ ਨੇ ਪੂਰਨ ਆਗਿਆਕਾਰ ਸੇਵਕ ਦੀ ਰਹਿਣੀ-ਬਹਿਣੀ ਪ੍ਰਗਟ ਕੀਤੀ :–

**ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**
**ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥**
**ਤੇਰੇ ਲਾਲੇ ਕਿਆ ਚਤੁਰਾਈ॥**
**ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ॥**

(ਮਾਰੂ ਮ:੧, ਪੰਨਾ ੯੯੧)

**ਮੈ ਹਉ ਪਰਮ ਪੁਰਖ ਕੋ ਦਾਸਾ॥ ਦੇਖਨਿ ਆਇਓ ਜਗਤ ਤਮਾਸਾ॥**
**ਜੋ ਹਮ ਕੋ ਪਰਮੇਸਰ ਉਚਰਿ ਹੈ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈ।**

(ਬਚਿੱਤ੍ਰ-ਨਾਟਕ)

**ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥**
**ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥**

(ਮਾਰੂ ਮ: ੫, ਪੰਨਾ – ੧੦੦੦)

ਹੁਕਮ ਮੰਨਣਾ ਸਭ ਤੋਂ ਔਖੀ ਕਾਰ ਹੈ। ਅਜਿਹੀ ਅਵਸਥਾ ਵਿੱਚ ਆਪਣੀ ਹਉਮੈ ਦੀ ਕੋਈ ਲੇਸ ਨਹੀਂ ਰਹਿ ਜਾਂਦੀ। ਸ੍ਵੈ ਕੇਂਦਰਤ (ਅਹੰਭਾਵ ਵਾਲੇ) ਜਪੀ, ਤਪੀ, ਸੰਨਿਆਸੀਆਂ ਅਤੇ ਹੋਰ ਸਿੱਧਾਂ ਵਾਂਙੂ ਵਰ ਸਰਾਪ ਵਾਲੀ ਮਰਜ਼ੀ ਨਹੀਂ ਚਲਦੀ। ਰਾਗ ਦ੍ਵੈਖ ਦੀ ਕੋਈ ਥਾਂ ਨਹੀਂ ਰਹਿੰਦੀ। ਇਸ ਅਵਸਥਾ ਸਮੇਂ "**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ (ਆਦਿ ਗ੍ਰੰਥ ਪੰਨਾ ੧੨੯੯)॥**" ਹਰ ਸਮੇਂ ਦਾਸਾ ਭਾਵ ਵਿੱਚ ਰਹਿ ਕੇ ਹੁਕਮ ਰਜ਼ਾ ਵਿੱਚ ਆਪ ਸਤਿਗੁਰੂ ਜੀ ਨੇ ਚੱਲ ਕੇ ਗੁਰਸਿੱਖਾਂ ਨੂੰ ਗੁਰਮਤਿ ਮਾਰਗ ਦ੍ਰਿੜ੍ਹ

ਕਰਵਾਇਆ। ਕਲਗੀਧਰ ਪਾਤਸ਼ਾਹ ਜੀ ਦੇ ਪਵਿੱਤਰ ਬਚਨ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿੱਚ ਦਰਜ ਹਨ, ਜਿਨ੍ਹਾਂ ਵਿੱਚ ਉਹਨਾਂ ਆਪਣੇ ਸਰੂਪ ਬਾਬਤ ਸਪਸ਼ਟ ਕੀਤਾ ਹੈ :—

**ਤੀਨ ਰੂਪ ਹੈ ਮੋਹਿ ਕੇ ਸੁਨਹੁ ਨੰਦ ਚਿਤ ਲਾਇ ।।**
**ਨਿਰਗੁਣ ਸਰਗੁਣ ਗੁਰਸ਼ਬਦ ਕਹੋ ਤੋਹਿ ਸਮਝਾਇ ॥**

(ਰਹਿਤ ਨਾਮਾ, ਭਾਈ ਨੰਦ ਲਾਲ ਪੰਨਾ –੭)

ਪਹਿਲਾ–ਨਿਰਗੁਣ ਸਰੂਪ ਨਿਰੰਜਨੀ ਜੋਤਿ ਹੈ ਜੋ ਤਿੰਨਾਂ ਗੁਣਾਂ ਤੋਂ ਪਰ੍ਹੇ ਹੈ।

ਦੂਜਾ–ਸਰਗੁਣ ਸਰੂਪ–ਦਸ ਪਾਤਸ਼ਾਹੀਆਂ ਜੀ।

ਤੀਜਾ–ਗੁਰ ਸ਼ਬਦ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਇਹ ਤਿੰਨੋਂ ਸਰੂਪ ਆਪੋ ਵਿੱਚ ਓਤਪੋਤ ਹਨ। ਸਤਿਗੁਰੂ ਜੀ ਗੋਬਿੰਦ ਰੂਪ ਹਨ "**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥**" (ਪੰ: ੫੨) ਭੱਟਾਂ ਨੇ ਸਤਿਗੁਰੂ ਜੀ ਦੇ ਪਵਿੱਤਰ ਚਰਨ ਪਰਸਦਿਆਂ ਆਖਿਆ :—

**ਅਮਿਅ[1] ਦ੍ਰਿਸਟਿ ਸੁਭ ਕਰੈ ਹਰੈ ਅਘ[2] ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥**
**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ।।**

(ਸਵਈਏ ਮਹਲੇ ਦੂਜੇ ਕੇ, ਪੰਨਾ ੧੩੯੨)

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥**
**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥**
**ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥**
**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥**
**ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥**

(ਗਉੜੀ ਮਹਲਾ ੩, ਪੰਨਾ ੫੯੪)

ਸਤਿਗੁਰੂ ਜੀ ਧੰਨ ਹਨ ਜਿਨ੍ਹਾਂ ਦੀ ਬਖ਼ਸ਼ਿਸ਼ ਦੁਆਰਾ 'ਓਅੰਕਾਰ' ਧੁਨੀ ਰੂਪੀ ਅਨਹਦ ਸ਼ਬਦ ਗੂੰਜਿਆ ਅਤੇ ਅੱਗੋਂ ਗੂੰਜ ਰਿਹਾ ਹੈ, ਗੂੰਜਦਾ ਰਹੇਗਾ। ਜਿਸ ਨੇ ਸਾਰੇ ਬ੍ਰਹਿਮੰਡ ਨੂੰ ਰੂਹਾਨੀ ਨੂਰ ਨਾਲ ਰੁਸ਼ਨਾ ਦਿੱਤਾ। ਇਤਿਹਾਸ ਨੇ ਰੁਖ ਪਲਟਿਆ: ਦੁਨੀਆਂ ਅੰਦਰ ਨਵੀਂ ਰੂਹ ਉਗਮ ਪਈ, ਵਿਸ਼ਵ ਸਭਿਅਤਾ[3] ਵਿੱਚ ਨਵਾਂ ਇਨਕਲਾਬ

---

*1. ਆਬੇ ਹਯਾਤ (ਅੰਮ੍ਰਿਤ) 2. ਪਾਪ। 3. ਸੰਸਾਰ ਦੀ ਰਹਿਣੀ ਬਹਿਣੀ ਤਹਿਜ਼ੀਬ–ਸੱਭਿਆਚਾਰ।*

ਆਇਆ। ਭਾਈ ਗੁਰਦਾਸ ਜੀ ਦੇ ਫ਼ੁਰਮਾਨ ਅਨੁਸਾਰ '**ਮਾਰਿਆ ਸਿੱਕਾ ਜਗਤਿ ਵਿੱਚ ਨਾਨਕ ਨਿਰਮਲ ਪੰਥ ਚਲਾਇਆ॥**' (ਵਾਰ ਭਾਈ ਗੁਰਦਾਸ ਜੀ) ਇਹੋ ਨਿਰਮਲ ਪੰਥ ਦਸ ਪਾਤਸ਼ਾਹੀਆਂ ਜੀ ਦੇ ਸਮੇਂ ਵਧਦਾ ਫੁਲਦਾ ਗੁਰੂ ਗੋਬਿੰਦ ਸਿੰਘ ਜੀ ਦੀ ਮਿਹਰ ਨਾਲ ਖ਼ਾਲਸਾ ਪੰਥ ਦਾ ਰੂਪ ਧਾਰਨ ਕਰ ਗਿਆ। ੧੬੯੯ ਈ: ਦੀ ਪਵਿੱਤਰ ਵਿਸਾਖੀ ਦਿਵਸ ਤੇ ਸਭ ਭਰਮ ਭੇਖ, ਜਾਤ-ਪਾਤ, ਉਚ-ਨੀਚ ਤੋਂ ਉੱਪਰ ਚੁੱਕ ਕੇ, ਅਗਿਆਨ ਤੇ ਕੂੜ ਦੀ ਘੋਰ ਨੀਂਦਰ ਵਿੱਚ ਸੁੱਤੀ, ਖੇਰੂੰ ਖੇਰੂੰ ਹੋਈ ਕੌਮ ਨੂੰ ਖੰਡੇ-ਬਾਟੇ ਦੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਅਤੇ ਫਿਰ ਪੰਜਾਂ ਪਾਸੋਂ ਆਪ ਅੰਮ੍ਰਿਤ ਛਕ ਕੇ "**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥**" ਦੀ ਅਜ਼ਮਤ[1] ਕਰ ਵਿਖਾਈ। "**ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ**" ਅਨੁਸਾਰ ਅਕਾਲ ਪੁਰਖ ਦੀ ਫ਼ੌਜ ਖ਼ਾਲਸੇ ਨੇ ਜ਼ੁਲਮੀ ਰਾਜਿਆਂ, ਪ੍ਰਭਤਾ[2] ਦੇ ਮਦ ਵਿੱਚ ਮਤਿਆਂ ਨਵਾਬਾਂ, ਮੁਤੱਅਸਬੀ[3] ਕਾਜ਼ੀਆਂ, ਜਾਤਿ-ਅਭਿਮਾਨੀਆਂ, ਫੋਕਟ ਕਰਮ-ਕਾਂਡੀ ਤੇ ਪਖੰਡੀ ਧਾਰਮਿਕ ਆਗੂਆਂ ਨਾਲ ਲੋਹਾ ਲਿਆ। ਸੱਚਾਈ, ਇਮਾਨਦਾਰੀ, ਨਿਰਪੱਖਤਾ[4], ਨਿਰਵੈਰਤਾ, ਸਮਦ੍ਰਿਸ਼ਟਤਾ[5], ਨਿਸ਼ਕਪਟਤਾ[6], ਸਾਂਝੀਵਾਲਤਾ ਨਾਲ ਨਰੋਆ ਸਮਾਜ ਸਿਰਜਣਾ ਆਰੰਭ ਹੋ ਗਿਆ।

ਧੰਨ ਹਨ ਗੁਰੂ ਸਾਹਿਬ ਜੀ, ਜਿਨ੍ਹਾਂ ਦੀ ਮਿਹਰ-ਬਖ਼ਸ਼ਿਸ਼ ਦੁਆਰਾ ਹਜ਼ਾਰਾਂ ਸਿੰਘ-ਸਿੰਘਣੀਆਂ ਦੀਵਾਲੀ, ਵੈਸਾਖੀ ਦੇ ਪਵਿੱਤਰ ਪੁਰਬਾਂ ਸਮੇਂ 'ਗੁਰਮਤਾ' ਸੋਧ ਕੇ ਹੱਥਾਂ ਵਿੱਚ ਕੇਸਰੀ ਨਿਸ਼ਾਨ ਸਾਹਿਬ ਫੜਕੇ ਜਮਰੌਦ ਤੱਕ ਜੂਝਦੇ ਰਹੇ। ਹਜ਼ਾਰਾਂ ਸਿੰਘ ਸਿੰਘਣੀਆਂ ਤੇ ਬੱਚੇ, ਛੋਟੇ ਅਤੇ ਵੱਡੇ ਘੱਲੂਘਾਰਿਆਂ ਅਤੇ ਹੋਰ ਸਮਿਆਂ ਤੇ ਸ਼ਹੀਦੀਆਂ ਪ੍ਰਾਪਤ ਕਰਕੇ ਜਨਮ ਸਫਲ ਕਰਦੇ ਰਹੇ। ਅਨੇਕਾਂ ਵਰਦਾਨ ਖ਼ਾਲਸੇ ਨੂੰ ਕਲਗੀਧਰ ਜੀ ਨੇ ਬਖਸ਼ੇ :

(1) **ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥**
**ਪ੍ਰਭ ਮਹਿ, ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥**
(2) **ਹੌਂ ਖ਼ਾਲਸੇ ਕੋ ਖ਼ਾਲਸਾ ਮੇਰੋ॥**
**ਓਤ ਪੋਤ ਸਾਗਰ ਬੂੰਦੇਰੋ॥**

(ਸਰਬਲੋਹ ਗ੍ਰੰਥ, ਪੰਨਾ ੧੧੭)

ਉਹੀ ਨਿਰੰਜਨੀ ਜੋਤਿ ਗੁਰੂ ਗ੍ਰੰਥ ਸਾਹਿਬ ਜੀ ਅਤੇ ਸੰਤ ਖ਼ਾਲਸਾ ਅੰਦਰ ਇੱਕਮਿਕ (ਓਤਪੋਤ) ਹੋ ਕੇ ਵਰਤੀ। ਸੰਗਤਿ, ਪੰਗਤਿ ਦੀ ਸਾਂਝ ਖ਼ਾਲਸੇ ਦੇ ਮੁਢਲੇ ਨਿਯਮ ਹਨ। "**ਪੂਰਨ ਜੋਤਿ ਜਗੈ ਘਟਿ ਮੈਂ ਤਬ ਖ਼ਾਲਸ, ਤਾਹਿ ਨਖ਼ਾਲਸ ਜਾਨੈ॥**" ਸੋ ਗੁਰਮੁਖ ਪਿਆਰਿਓ! ਉਹਨਾਂ ਮਰਜੀਵੜਿਆਂ[7] ਤੋਂ ਅਸੀਸਾਂ ਪ੍ਰਾਪਤ ਕਰਕੇ, ਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਨਾਲ ਅੰਮ੍ਰਿਤ ਛਕ ਕੇ, ਪੰਥ ਸੇਵਾ ਲਈ ਆਪਾ ਘੋਲ ਘੁਮਾ ਸਕਣ ਦੀ ਦਾਤ ਪ੍ਰਾਪਤ ਕਰੀਏ।

---

*1. ਕਰਾਮਾਤ-ਚਮਤਕਾਰ, 2. ਮਾਣ ਵਡਿਆਈ, 3. ਧਾਰਮਿਕ ਈਰਖਾ। 4. ਬਿਨਾਂ ਪੱਖਪਾਤ ਤੋਂ, 5. ਸਭ ਨੂੰ ਇੱਕੋ ਜਿਹਾ ਸਮਝਣਾ, 6. ਛਲ ਕਪਟ ਤੋਂ ਬਿਨਾਂ, 7. ਦੇਹ ਦਾ ਅਭਿਮਾਨ ਤਿਆਗ ਕੇ (ਕੁਰਬਾਨੀ ਦੇ ਕੇ) ਆਤਮਿਕ ਜੀਵਨ ਪ੍ਰਾਪਤ ਕਰਨ ਵਾਲਾ। ਸ਼ਹੀਦ।।*

# ਕਾਂਡ - 4
# ਮਨੁੱਖਾ ਜਨਮ

**ਭਈ ਪਰਾਪਤਿ ਮਾਨੁਖ ਦੇਹੁਰੀਆ**[1] **॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ**[2] **॥**

(ਆਸਾ ਮ: ੫, ਪੰਨਾ-੩੭੮)

**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ**[3] **॥**

(ਗਉੜੀ ਗੁਆਰੇਰੀ, ਮ: ੫, ਪੰਨਾ-੧੭੬)

ਨਿਰੰਕਾਰ ਅਕਾਲ ਪੁਰਖ ਜੀ ਨੇ ਜਗਤ ਰਚਨਾ **'ਓਅੰਕਾਰਿ ਕੀਆ ਉਤਪਤਿ'** ਦੇ ਮਹਾਂਵਾਕ ਅਨੁਸਾਰ ਕੀਤੀ। ਭਾਈ ਗੁਰਦਾਸ ਜੀ ਵਾਰਾਂ ਵਿੱਚ ਜਗਤ ਰਚਨਾ ਬਾਬਤ ਫ਼ੁਰਮਾਉਂਦੇ ਹਨ ਕਿ ਓਅੰਕਾਰ ਜੀ ਨੇ ਅਕਾਰਿ ਧਾਰ ਕੇ, ਹਵਾ, ਪਾਣੀ, ਅੱਗ, ਅਕਾਸ਼, ਧਰਤੀ, ਚੰਦ, ਸੂਰਜ, ਚਾਰ ਖਾਣੀਆਂ, ਚਾਰ ਬਾਣੀਆਂ ਅਤੇ ਚੌਰਾਸੀ ਲੱਖ ਜੂਨ ਸਾਜੀ। ਇਕੱਲੀ ਇਕੱਲੀ ਜੂਨ ਵਿੱਚ ਅਣਗਣਿਤ ਜੀਅ ਜੰਤ ਰਚੇ। ਇਨ੍ਹਾਂ ਸਭ ਜੂਨਾਂ ਵਿੱਚੋਂ ਸ਼੍ਰੋਮਣੀ ਮਾਨਸ ਜਨਮ ਹੈ। ਪਰ ਇਹ ਸਫਲ ਤਾਂ ਹੀ ਹੈ ਜੇਕਰ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਪ੍ਰਾਪਤ ਕਰ ਕੇ, ਅੰਮ੍ਰਿਤ ਛਕ ਕੇ, ਸਾਧ ਸੰਗਤ ਵਿਖੇ ਸ਼ਬਦ ਸੁਰਤ ਜੋੜ ਕੇ, ਪ੍ਰੇਮਾ-ਭਗਤੀ ਕਰੇ ਅਤੇ ਗੁਰੂ ਜੀ ਦੇ ਉਪਦੇਸ਼ ਨੂੰ ਕਮਾਵੇ। ਗੁਰੂ ਸਾਹਿਬ ਜੀ ਸਦਾ ਦਿਆਲੂ ਹਨ, ਪਰਉਪਕਾਰੀ ਹਨ। ਇਨਸਾਨ ਨੂੰ ਸਾਰੀ ਰਚਨਾ ਵਿੱਚੋਂ ਸਰਬੋਤਮ ਜੀਵ ਆਖਿਆ ਹੈ। ਆਤਮਾ ਤੇ ਸਰੀਰ ਦੇ ਸੰਜੋਗ ਨਾਲ ਮਨੁੱਖ ਦੀ ਸਾਜਨਾ ਵਾਹਿਗੁਰੂ ਜੀ ਨੇ ਆਪ ਹੀ ਕੀਤੀ।

ਮਨੁੱਖੀ ਸਰੀਰ ਬਾਬਤ ਭਗਤ ਰਵਿਦਾਸ ਜੀ ਫਰਮਾਉਂਦੇ ਹਨ, "**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ**[4] **ਬਸੈ ਬਿਚਾਰਾ॥**" ਭਾਈ ਗੁਰਦਾਸ ਜੀ ਅਕਾਲ ਪੁਰਖ ਜੀ ਵੱਲੋਂ ਜਗਤ ਉਤਪਤੀ ਬਾਬਤ ਲਿਖਦੇ ਹਨ :—

**ਪ੍ਰਿਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨਾ ਪਾਈ॥**
**ਰਕਤ ਬਿੰਦ ਕੀ ਦੇਹ ਰਚਿ ਪਾਂਚ ਤਤ ਕੀ ਜੜਤ ਜੜਾਈ॥**
**ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ॥**
**ਪੰਚਮਿ ਵਿਚਿ ਆਕਾਸ਼ ਕਰਿ ਕਰਤਾ ਛਟਮੁ ਅਦ੍ਰਿਸ਼ਟੁ**[5] **ਸਮਾਈ।**
**ਪੰਚ ਤਤ ਪੰਚੀਸਿ ਗੁਨਿ ਸਤ੍ਰ ਮਿਤ੍ਰ ਮਿਲ ਦੇਹਿ ਬਣਾਈ॥**
**ਖਾਣੀ ਬਾਣੀ ਚਲਿਤੁ ਕਰਿ ਆਵਾ-ਗਉਣੁ ਚਰਿੱਤ੍ਰ ਦਿਖਾਈ॥**
**ਚਉਰਾਸੀਹ ਲਖ ਜੋਨਿ ਉਪਾਈ ॥੨॥**

(ਭਾਈ ਗੁਰਦਾਸ ਜੀ, ਵਾਰ ੧, ਪਾਉੜੀ-੨)

---

*1. ਸਰੀਰ, 2. ਵੇਲਾ, ਸਮਾਂ, 3. ਮਨੁੱਖੀ ਜੂਨ ਪ੍ਰਾਪਤ ਹੋਈ, 4. ਆਤਮਾ,*
*5. ਸਰੀਰਕ ਅੱਖਾਂ ਨਾਲ ਨਾ ਵੇਖਿਆ ਜਾਣ ਵਾਲਾ।*

ਜਗਤ ਰਚਣ ਤੋਂ ਪਹਿਲਾਂ ਵਾਹਿਗੁਰੂ ਜੀ ਆਪਣੇ ਆਪ ਵਿੱਚ ਹੀ ਲੀਨ ਸਨ। ਉਸ ਵੇਲੇ ਦੂਜਾ ਕੋਈ ਨਹੀਂ ਸੀ। ਉਸ ਅਵਸਥਾ ਬਾਰੇ ਕੋਈ ਕੁਝ ਵੀ ਵਰਣਨ ਨਹੀਂ ਕਰ ਸਕਦਾ। ਫਿਰ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਜਗਤ ਹੋਂਦ ਵਿੱਚ ਆਇਆ। ਮਾਤਾ ਦੇ ਲਹੂ ਅਤੇ ਪਿਤਾ ਦੇ ਧਾਤੂ ਦੇ ਸੁਮੇਲ ਨਾਲ ਇਹ ਸਰੀਰ ਬਣ ਕੇ ਹੋਂਦ ਵਿੱਚ ਆਇਆ। ਪੰਜ ਤੱਤ (ਹਵਾ, ਪਾਣੀ, ਅੱਗ, ਧਰਤੀ, ਆਕਾਸ਼) ਮਿਲਾ ਕੇ ਛੇਵਾਂ ਆਪ ਕਰਤਾ ਗੁਪਤ ਰੂਪ ਹੋ ਕੇ ਵਿੱਚ ਬੈਠ ਗਿਆ ਤਾਂ ਜੋ ਇਹ ਜੜ੍ਹ ਰੂਪ ਸਰੀਰ ਨੂੰ ਚੇਤੰਨ-ਸੱਤਾ[1] ਪ੍ਰਾਪਤ ਹੋਵੇ। ਪੰਜ ਤੱਤ ਤੇ ਪੰਝੀ ਪਰਕ੍ਰਿਤੀਆਂ ਜਿਹੜੀਆਂ ਆਪੋ ਵਿੱਚ ਸ਼ਤਰੂ ਸੁਭਾਅ ਰੱਖਦੀਆਂ ਹਨ, ਅਕਾਲ ਪੁਰਖ ਜੀ ਨੇ ਇਕੱਠੀਆਂ ਕਰ ਦਿੱਤੀਆਂ-ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਚਾਰ ਬਾਣੀਆਂ (ਪਰਾ, ਪਸੰਤੀ, ਮਧਮਾ, ਬੈਖਰੀ) ਇਨ੍ਹਾਂ ਦਾ ਚਲਾਉ ਕਰਕੇ ਆਵਾਗਵਣ ਦਾ ਖੇਲ ਰਚਾ ਦਿੱਤਾ। ਇਵੇਂ ਜਗਤ ਖੇਡ ਰਚੀ ਗਈ।

ਐ ਇਨਸਾਨ! ਵੇਖ, ਅੰਤਰਜਾਮੀ ਜੀ ਨੇ ਤੇਰੇ ਉਪਰ ਮਹਾਨ ਉਪਕਾਰ ਕੀਤੇ ਹਨ। ਇਸ ਸਾਰੀ ਰਚਨਾ ਵਿੱਚੋਂ ਤੈਨੂੰ ਸਰਬੋਤਮ ਰਚਿਆ ਹੈ, ਬਾਕੀ ਰਚਨਾ ਦਾ ਤੈਨੂੰ ਸਿਰਤਾਜ ਥਾਪ ਦਿੱਤਾ :—

**ਅਵਰ ਜੋਨਿ ਤੇਰੀ ਪਨਿਹਾਰੀ[2] ॥ ਇਸ ਧਰਤੀ ਮਹਿ ਤੇਰੀ ਸਿਕਦਾਰੀ ॥**

(ਪੰਨਾ ੩੭੪)

ਇਸ ਤੋਂ ਬਿਨਾਂ ਬੇਅੰਤ ਉਪਕਾਰ ਵਾਹਿਗੁਰੂ ਜੀ ਦੇ ਹਨ, ਜਿਨ੍ਹਾਂ ਨੂੰ ਗਿਣਨਾ ਅਸੰਭਵ ਹੈ। ਬਿਨਾਂ ਮੁੱਲ ਲਿਆਂ ਵਡਮੁੱਲੀਆਂ ਦਾਤਾਂ ਬਖ਼ਸ਼ੀਆਂ, ਜਿਨ੍ਹਾਂ ਦੀ ਕੀਮਤ ਮਨੁੱਖ ਕਦੀ ਵੀ ਨਹੀਂ ਦੇ ਸਕਦਾ। ਪਰ ਮਨੁੱਖ ਐਡੀਆਂ ਦਾਤਾਂ ਪ੍ਰਾਪਤ ਕਰਕੇ ਅਕ੍ਰਿਤਘਣ[3] ਬਣ ਬੈਠਾ ਹੈ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :—

**ਰੰਚਕ ਰੇਤ ਖੇਤ ਤਨਿ ਨਿਰਮਿਤ[4] ਦੁਰਲਭ ਦੇਹ ਸਵਾਰਿ ਧਰੀ ॥**

(ਸਵਯੇ ਸ੍ਰੀ ਮੁਖਬਾਕ੍ਯ, ਮ: ੫, ਪੰਨਾ ੧੩੮੭)

ਮਾਤਾ ਦੇ ਗਰਭ ਸਮੇਂ ਜੀਵ ਦੀ ਰੱਖਿਆ ਵੀ ਵਾਹਿਗੁਰੂ ਜੀ ਹੀ ਕਰਦੇ ਹਨ। ਗਰਭ ਅਗਨ ਵਿੱਚ ਸੁੰਦਰ ਦੇਹ ਨੂੰ ਸੇਕ ਤੱਕ ਵੀ ਨਾ ਲੱਗਣ ਦਿੱਤਾ। ਜੀਵ ਨੂੰ ਹਰ ਤਰ੍ਹਾਂ ਦੀ ਖ਼ੁਰਾਕ ਪਹੁੰਚਾਈ। ਮਲਮੂਤ੍ਰ ਦੀ ਦੁਰਗੰਧ ਦਾ ਪ੍ਰਭਾਵ ਵੀ ਇਸ ਸਰੀਰ 'ਤੇ ਨਹੀਂ ਹੋਣ ਦਿੱਤਾ:—

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**
**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**

(ਪੰਨਾ ੨੬੬)

---

*1. ਜੀਵਾਤਮਾ ਦੀ ਸ਼ਕਤੀ, 2. ਸ਼ਰਨਾਰਥੀ-ਪਨਾਹ ਗੀਰ, 3. ਕੀਤੀ ਨੂੰ ਨਾ ਜਾਨਣ ਵਾਲਾ, 4. ਨਿਮਾਣੀ।*

ਸਰੀਰ ਨੂੰ ਸਾਰੇ ਅੰਗ ਲਾ ਦਿੱਤੇ, ਗਿਆਨ ਇੰਦ੍ਰੀਆਂ ਲਾ ਦਿੱਤੀਆਂ, ਜਿਨ੍ਹਾਂ ਸਦਕੇ ਸੰਸਾਰਕ ਪਦਾਰਥਾਂ ਦੇ ਰਸਾਂ ਕਸਾਂ ਅਤੇ ਦੁਨਿਆਵੀ ਪਰਿਵਾਰਕ, ਭਾਈਚਾਰਕ ਅਤੇ ਹੋਰ ਹਰ ਪ੍ਰਕਾਰ ਦਾ ਗਿਆਨ ਪ੍ਰਾਪਤ ਹੋਇਆ। ਅੱਖਾਂ ਦੀ ਬਣਤਰ ਦਾਤੇ ਨੇ ਅਜਿਹੀ ਬਣਾਈ ਕਿ ਰੋਮ ਅਜਿਹੀ ਵਿਉਂਤ ਨਾਲ ਲਾਏ ਤਾਂ ਜੋ ਅੱਖਾਂ ਘੱਟੇ ਮਿੱਟੀ ਤੋਂ ਸੁਰੱਖਿਅਤ ਰਹਿਣ। ਜੇ ਭਰਵੱਟੇ ਅਤੇ ਅੱਖਾਂ ਤੇ ਰੋਮ ਨਾ ਹੁੰਦੇ ਤਾਂ ਚਿਹਰਾ ਕਰੂਪ[1] ਜਿਹਾ ਜਾਪਣਾ ਸੀ। ਕੇਸ, ਦਾਹੜਾ ਬਖ਼ਸ਼ ਕੇ ਹੋਰ ਵੀ ਚਿਹਰੇ ਦੀ ਸੁੰਦਰਤਾ ਵਧਾਈ। ਨੱਕ, ਕੰਨਾਂ ਵਿੱਚ ਰੋਮ ਪੈਦਾ ਕੀਤੇ ਤਾਂ ਜੋ ਮਿੱਟੀ ਘੱਟੇ ਤੋਂ ਸੁਰੱਖਿਅਤ ਰਹਿ ਸਕਣ।

ਗੁਰੂ ਅਰਜਨ ਦੇਵ ਜੀ ਦੇ ਫ਼ੁਰਮਾਨ ਅਨੁਸਾਰ '**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥**' (ਪੰਃ ੯੧੩) ਸਰੀਰ ਰਚ ਕੇ ਬਾਲ ਅਵਸਥਾ ਵਿੱਚ ਦੁੱਧ ਦਾ ਪ੍ਰਬੰਧ ਕੀਤਾ, ਜੁਆਨੀ ਸਮੇਂ ਹਰ ਪ੍ਰਕਾਰ ਦੇ ਭੋਜਨ ਦਿੱਤੇ, ਬਿਰਧ ਅਵਸਥਾ ਸਮੇਂ ਪੁੱਤਰ ਇਸਤਰੀ ਤੇ ਹੋਰ ਰਿਸ਼ਤੇਦਾਰਾਂ ਦਾ ਸਨੇਹ-ਰੂਪੀ ਆਸਰਾ ਦਿੱਤਾ- ਜਿਹੜੇ ਆਦਰ ਨਾਲ ਬੈਠੇ ਨੂੰ ਲੰਗਰ ਆਦਿ ਛੱਤੀ ਪ੍ਰਕਾਰ ਦੇ ਭੋਜਨ ਨਾਲ ਸੇਵਾ ਕਰਦੇ ਹਨ। ਪਰ ਮਨੁੱਖ ਨਾਸ਼ੁਕਰਾ ਹੈ, ਅਕਾਲ ਪੁਰਖ ਜੀ ਵਲੋਂ ਦਿੱਤੇ ਸੁੱਖਾਂ ਨੂੰ ਭੁਲਾ ਕੇ ਮਾਇਆ ਦੇ ਪਸਾਰੇ ਵਿੱਚ ਹੀ ਫਸ ਗਿਆ ਅਤੇ ਵਾਹਿਗੁਰੂ ਜੀ ਦੀ ਭਗਤੀ ਬਿਲਕੁਲ ਨਹੀਂ ਕਰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੇ ਉਪਦੇਸ਼ ਨੂੰ ਸੁਣ ਕੇ, ਪ੍ਰੇਮਾ-ਭਗਤੀ ਕਰਕੇ ਸੰਸਾਰ ਸਮੁੰਦਰ ਭਵ-ਸਾਗਰ ਤੋਂ ਇਨਸਾਨ ਪਾਰ ਹੋ ਸਕਦਾ ਹੈ। ਹੇ ਜੀਵ! ਜੇਕਰ ਦੀਨਾਬੰਧੂ ਜੀ ਨੂੰ ਨਹੀਂ ਜਪੇਂਗਾ ਅਤੇ ਉਪਕਾਰਾਂ ਨੂੰ ਯਾਦ ਕਰਕੇ ਅਕਾਲ ਪੁਰਖ ਜੀ ਦਾ ਧੰਨਵਾਦ ਨਹੀਂ ਕਰੇਂਗਾ ਤਾਂ ਅਨੇਕਾਂ ਜਨਮਾਂ ਵਿੱਚ ਫਸ ਕੇ ਦੁੱਖ ਭੋਗਣੇ ਪੈਣਗੇ।

ਹੇ ਮਨੁੱਖ! ਤੂੰ ਜਲ ਵਿੱਚ ਵੀ ਗਲ ਸਕਦਾ ਸੈਂ, ਮਾਤਾ ਦੇ ਗਰਭ ਅਗਨੀ ਨਾਲ ਭਸਮ ਹੋ ਸਕਦਾ ਸੈਂ ਜਾਂ ਕੀੜੇ ਮਕੌੜੇ ਤੇਰੇ ਕੋਮਲ ਸਰੀਰ ਨੂੰ ਨਸ਼ਟ ਕਰ ਸਕਦੇ ਸਨ। ਪਰ ਹਰ ਤਰ੍ਹਾਂ ਤੇਰੀ ਰੱਖਿਆ ਭਗਵਾਨ ਜੀ ਨੇ ਕੀਤੀ। ਸੋ ਸਮਝ ਅਤੇ '**ਰਾਖਨਹਾਰੁ ਸਮ੍ਹਾਰਿ ਜਨਾ**' ਜਿਸ ਪ੍ਰੇਮਾ-ਭਗਤੀ ਕਾਰਨ ਤੂੰ ਪੂਰਨ ਸੁਤੰਤਰ ਹੋ ਜਾਵੇਂ ਅਤੇ ਸੁਖੀ ਜੀਵਨ ਬਿਤਾ ਕੇ ਅੱਗਾ ਸਵਾਰ ਲਵੇਂ ਅਤੇ ਹੋਰ '**ਸਗਲੇ ਛੋਡਿ ਬੀਚਾਰ ਮਨਾ**' (ਪੰਃ ੯੧੩) ਹੋਰ ਖ਼ਿਆਲ ਛੱਡ ਕੇ ਅਕਾਲ ਪੁਰਖ ਨੂੰ ਹਰ ਸਮੇਂ ਯਾਦ ਕਰ।

**ਜਿਨਿ ਦੀਏ ਤੁਧੁ ਬਾਪ ਮਹਤਾਰੀ[2] ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥**
**ਜਿਨਿ ਦੀਏ ਤੁਧੁ ਬਨਿਤਾ[3] ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥**
(ਪੰਨਾ ੯੧੩)

---

*1. ਬਦਸ਼ਕਲ, 2. ਮਾਤਾ, 3. ਇਸਤਰੀ।*

ਸਾਧ ਸੰਗਤ ਦੀ ਸੇਵਾ ਅਤੇ ਕਿਰਤ ਕਰਕੇ ਜੀਵਨ ਬਤੀਤ ਕਰਨ ਲਈ ਹੱਥ, ਸੁਗੰਧੀ-ਦੁਰਗੰਧੀ ਦੇ ਫਰਕ ਨੂੰ ਅਨੁਭਵ ਕਰਨ ਲਈ ਨੱਕ, ਕੰਨ ਪਵਿੱਤਰ ਬਾਣੀ ਸੁਣਨ ਵਾਸਤੇ, ਤੁਰਨ ਫਿਰਨ ਵਾਸਤੇ ਪੈਰ ਦਿੱਤੇ। ਜੇਕਰ ਸਰੀਰ ਦੇ ਅੰਗਾਂ ਵਿੱਚੋਂ ਇੱਕ ਅੰਗ ਵੀ ਘੱਟ ਵੱਧ ਹੁੰਦਾ ਤਾਂ ਜੀਵਨ ਬਹੁਤ ਦੁਖੀ ਬਤੀਤ ਹੋਣਾ ਸੀ। ਸਵੱਛ ਹਵਾ, ਸਵੱਛ ਭੋਜਨ-ਲੰਗਰ, ਪਕਾਉਣ ਵਾਸਤੇ ਅੱਗ, ਧਰਤੀ ਰਹਿਣ ਵਾਸਤੇ ਅਤੇ ਅਨੇਕਾਂ ਪ੍ਰਕਾਰ ਦੀ ਉਪਜ ਮਨੁੱਖ ਤੇਰੇ ਵਰਤਣ ਵਾਸਤੇ ਹੀ ਭਗਵਾਨ ਜੀ ਨੇ ਰਚੀ ਹੈ। ਇਹ ਸਭ ਕੁਝ ਬਿਨਾਂ ਕੀਮਤ ਦਿੱਤਿਆਂ ਹੀ ਮਿਲ ਗਏ।

ਜੇ ਇਸ ਮੌਕੇ ਤੋਂ ਖੁੰਝ ਗਿਆ ਤਾਂ ਪਸ਼ੂਆਂ ਤੋਂ ਵੀ ਨੀਚ ਹੈਂ। ਐ ਜੀਵ! ਅਜੇ ਵੀ ਸਾਧ ਸੰਗਤ ਵਿੱਚ ਜਾਣਾ ਆਰੰਭ ਕਰ ਦੇ, ਗੁਰੂ ਹੁਕਮ ਅਨੁਸਾਰ ਅੰਮ੍ਰਿਤ ਛੱਕ ਕੇ ਸਿੱਖੀ ਧਾਰਨ ਕਰ, ਪ੍ਰੇਮਾ-ਭਗਤੀ ਦੇ ਰੰਗ ਵਿੱਚ ਆਪਣਾ ਆਪ ਰੰਗ ਲੈ, ਪ੍ਰਭੂ ਜੀ ਪਾਸ ਬੇਨਤੀ ਕਰ "**ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ ॥**" (ਪੰ: ੯੧੩) ਗੁਨਾਹਾਂ ਦੀ ਮੁਆਫੀ ਮੰਗ ਕੇ ਸਤਿਗੁਰੂ ਜੀ ਦੀ ਮਿਹਰ ਦਾ ਪਾਤਰ ਬਣ। ਗੁਰੂ ਜੀ ਦੀ ਸ਼ਰਨ ਸਭ ਤੋਂ ਵੱਡਾ ਆਸਰਾ ਹੈ :—

**ਗੁਰੁ ਬੋਹਿਥੁ ਵਡਭਾਗੀ ਮਿਲਿਆ ॥**
**ਨਾਨਕ ਦਾਸ ਸੰਗਿ ਪਾਥਰ ਤਰਿਆ ॥**

(ਪੰਨਾ ੯੧੩)

ਗੁਰੂ ਸ਼ਬਦ ਦੀ ਕਮਾਈ ਕੀਤਿਆਂ ਹੀ ਦੁੱਖਾਂ ਕਲੇਸ਼ਾਂ ਅਤੇ ਆਵਾਗਵਣ ਦੇ ਚੱਕਰ ਤੋਂ ਛੁਟਕਾਰਾ ਮਿਲ ਸਕਦਾ ਹੈ। ਅਨੇਕ ਪ੍ਰਕਾਰ ਦੇ ਉਪਦੇਸ਼ ਸਤਿਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਮਨੁੱਖ ਨੂੰ ਸੰਬੋਧਨ ਕਰਕੇ ਬਖ਼ਸ਼ੇ ਹਨ। ਲੋੜ ਹੈ ਉਹਨਾਂ ਉਪਦੇਸ਼ਾਂ ਦੇ ਧਾਰਨੀ ਬਣਨ ਦੀ।

—•—

# ਕਾਂਡ - 5
# ਗੁੱਝੀ ਭਾਹਿ (ਅੱਗ)

**ਹੰਸੁ[1] ਹੇਤੁ[2] ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ[3] ਨਾਨਕਾ ਤਰੀਐ ਕਰਮੀ ਲਗਿ ॥**

(ਵਾਰ ਮਾਝ ਕੀ, ਮ: ੧, ਪੰਨਾ ੧੪੭)

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥**
**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥**
**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ[4] ਜਾਹਿ ॥**

(ਮ. ੧, ਵਾਰ ਮਲਾਰ ਕੀ, ਪੰਨਾ ੧੨੮੮)

ਹੇ ਨਿੱਜ ਆਤਮਾ! ਤੂੰ ਇਕੱਲਾ ਹੀ ਨਹੀਂ, ਜੋ ਜੋ ਪੁਰਸ਼ ਇਸਤਰੀ, ਦੇਵਤਾ, ਦੈਂਤ, ਪਸ਼ੂ, ਪੰਛੀ, ਸੰਤ, ਮਹਾਤਮਾ, ਆਦਿ ਚਾਰ ਨਦੀਆਂ ਵਿੱਚ ਪ੍ਰਵੇਸ਼ ਕਰੇਗਾ ਜਾਂ ਪੰਜ ਮਹਾਂ ਬਲੀਆਂ ਵਿੱਚ ਗ਼ਲਤਾਨ[5] ਹੋ ਜਾਵੇ ਜਾਂ ਪੰਜ ਠੱਗਾਂ (ਰਾਜ, ਮਾਲ, ਰੂਪੁ, ਜਾਤਿ ਤੇ ਜੋਬਨ) ਦੇ ਵੱਸ ਪੈ ਜਾਵੇ, ਉਹ ਜਲ ਕੇ ਭਸਮ ਹੋ ਜਾਵੇਗਾ। ਕਈ ਜਲ ਗਏ ਹਨ, ਕਈ ਜਲ ਰਹੇ ਹਨ ਅਤੇ ਅਨੇਕਾਂ ਹੀ ਜਲਣਗੇ। ਸੋ ਜੇਕਰ ਤੂੰ ਅਜੇ ਇਨ੍ਹਾਂ ਤੋਂ ਬਚਿਆ ਹੋਇਆ ਹੈਂ, ਤਾਂ ਸ਼ੁਕਰ ਕਰ।

ਇਹ ਅੱਗ ਦੀਆਂ ਨਦੀਆਂ ਇਸ ਤਰ੍ਹਾਂ ਹਨ ਜਿਵੇਂ ਅਗਨੀ ਦਾ ਕੁੰਡ, ਭਸਮ ਕਰ ਦਿੰਦਾ ਹੈ '**ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥**" (ਪੰਨਾ-੧੩੫੮) "**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ[6] ਨ ਉਪਰਜਤੇ[7]**" (ਪੰਨਾ ੧੩੫੮) "**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ**", (ਪੰ: ੯੬੨) "**ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥** (ਪੰ: ੬੬੨) **ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥**" (ਪੰ : ੮੬੮) ਸੋ ਮਨ ਇਨ੍ਹਾਂ ਪੰਜਾਂ ਦੇ ਵਸ ਪਿਆ ਸੜਦਾ ਹੈ ਇਹ ਪੰਜੇ ਮਾਇਆ ਦੇ ਏਜੰਟ ਹਨ, ਸੋ ਜਿਵੇਂ ਤੇਲ ਦੇ ਤਪਦੇ ਕੜਾਹੇ ਵਿੱਚ ਡਿੱਗ ਪੈਣ ਨਾਲ ਸਰੀਰ ਦੁੱਖ ਭੋਗਦਾ ਹੈ ਇਵੇਂ ਜੀਵ–ਆਤਮਾ ਅੰਦਰੋ–ਅੰਦਰ ਹੀ ਇਨ੍ਹਾਂ ਪੰਜਾਂ ਦੀ ਫਾਹੀ ਫਾਥੀ ਸਜ਼ਾ ਭੁਗਤਦੀ ਹੈ।

ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦੇ ਪੁਰਾਤਨ ਸਮੇਂ ਤੋਂ ਅਨੇਕਾਂ ਉਪਰਾਲੇ ਕੀਤੇ ਗਏ, ਜਿਨ੍ਹਾਂ ਦੇ ਹਵਾਲੇ ਸਤਿਗੁਰੂ ਜੀ ਨੇ ਪਵਿੱਤਰ ਬਾਣੀ ਵਿੱਚ ਦਰਜ ਕੀਤੇ ਹਨ– ਜੋਗ ਸਾਧਨਾ, ਮੋਨ ਧਾਰਨ, ਨਗਨ ਫਿਰਨ, ਤੀਰਥ ਯਾਤਰਾ, ਸਿਰ ਤੇ ਕਰਵਤੁ

---

*1. ਦੁੱਖ ਦੇਣਾ (ਕਤਲ ਕਰਨਾ), 2. ਪਿਆਰ, 3. ਸੜਨਾ, 4. ਠੱਗੇ ਜਾਣਾ, 5. ਖਚਿਤ ਰਹਿਣਾ, 6. ਦਇਆ, 7. ਪੈਦਾ ਹੋਣੀ।*

(ਆਰਾ) ਰਖਵਾ ਕੇ ਸਰੀਰ ਚਿਰਵਾ ਲੈਣਾ, ਵੇਦ ਸ਼ਾਸਤ੍ਰ ਉਚਾਰਨ ਕਰਨੇ, ਇਤਿ ਆਦਿ ਕਰਮ ਕਾਂਡਾਂ ਨਾਲ ਪਵਿੱਤ੍ਰਤਾਈ ਦੀ ਥਾਂ ਹਉਮੈ ਵਧਦੀ ਹੈ। ਪੰਚਮ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ:—

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ[1] ਭੁਅੰਗਮ[2] ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**

(ਸੋਰਠਿ ਮ:੫, ਅਸਟ, ਪੰਨਾ-੬੪੧)

**ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**
**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥**
**ਸਰੀਰੁ ਕਟਾਇ ਹੋਮੈ[3] ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥**
**ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥**

(ਗਉੜੀ ਸੁਖਮਨੀ ਮ: ੫, ਪੰਨਾ-੨੬੫)

ਹੇ ਮੇਰੇ ਮਨ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿੱਚੋਂ ਗੁਰਮਤਿ ਧਾਰਨ ਕਰ, ਨਾਮ ਦੀ ਦਾਤ ਪ੍ਰਾਪਤ ਕਰਕੇ, ਸਿਮਰਨ, ਪ੍ਰੇਮਾ-ਭਗਤੀ ਕਰਨ ਨਾਲ ਹੀ ਉਪਰੋਕਤ ਮਹਾਂਬਲੀਆਂ ਤੋਂ ਛੁਟਕਾਰਾ ਪ੍ਰਾਪਤ ਕਰਕੇ ਸ਼ਾਂਤੀ ਮਿਲ ਸਕਦੀ ਹੈ।

ਜੇਕਰ ਰਾਜ ਪ੍ਰਾਪਤ ਕਰਕੇ ਮਾਇਕੀ ਪਦਾਰਥਾਂ ਦੇ ਭੋਗ ਭੋਗਣ ਵਿੱਚ ਅਨੰਦ ਦੀ ਪ੍ਰਾਪਤੀ ਹੁੰਦੀ ਤਾਂ ਹੋ ਚੁੱਕੇ ਰਾਜੇ, ਜਿਹੜੇ ਰਾਜਸੀ ਮਦ ਵਿੱਚ ਕੁਕਰਮ ਕਰਦੇ ਰਹੇ ਪਰ ਸਾਧ ਸੰਗਤ ਤੋਂ ਸੱਖਣੇ ਰਹਿਣ ਕਾਰਨ ਅਤਿ ਦੁਖੀ ਹੋਏ, ਨਾ ਹੁੰਦੇ। ਪੰਚਮ ਪਾਤਸ਼ਾਹ ਜੀ ਫੁਰਮਾਉਂਦੇ ਹਨ "**ਜਿਸਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥**" (ਪੰਨਾ ੨੭੮) ਇਵੇਂ ਮਾਲ (ਧਨ-ਦੌਲਤ) ਦੀ ਪ੍ਰਾਪਤੀ ਨੇ ਵੀ ਮਨੁੱਖ ਨੂੰ ਖ਼ੱਜਲ-ਖ਼ੁਆਰ ਹੀ ਕੀਤਾ, ਤ੍ਰਿਸ਼ਨਾ-ਰੂਪੀ ਅੱਗ ਮਨੁੱਖ ਨੂੰ ਮ੍ਰਿਗ ਤ੍ਰਿਸ਼ਨਾ ਵਾਂਗੂੰ ਨਚਾਉਂਦੀ ਰਹੀ। ਇੱਕ ਨਿਮਖ ਭਰ ਵੀ ਸਮਾਂ ਸਿਮਰਨ ਲਈ ਨਸੀਬ ਨ ਹੋਣ ਦਿੱਤਾ ਅਤੇ ਹਾਲਤ ਅਜਿਹੀ ਹੋ ਗਈ "**ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥**" (ਪੰਨਾ ੨੭੮) ਕੁਦਰਤ ਵਲੋਂ ਮਿਲੀ ਸਰੀਰਕ ਸੁੰਦਰਤਾ (ਰੂਪ) ਨੂੰ ਆਪਣਾ ਸਮਝ ਲਿਆ, ਇਸਦੇ ਨਸ਼ੇ ਵਿੱਚ ਫਸਣ ਕਾਰਨ ਸਰੀਰ ਨੂੰ ਸੁਗੰਧੀਆਂ-ਭਰਪੂਰ ਵਸਤੂਆਂ ਨਾਲ ਹੋਰ ਵੀ ਸਜਾਇਆ। ਪ੍ਰਾਪਤ ਕੀ ਹੋਇਆ- ਮਨੁੱਖ ਵਿਸ਼ੇ-ਵਿਕਾਰਾਂ ਦੀ ਡੂੰਘੀ ਨਦੀ ਵਿੱਚ ਡੁੱਬ ਗਿਆ। ਰਾਮ ਨਾਮ ਦੇ ਭਜਨ ਸਿਮਰਨ ਦੀ ਸੁੱਧ ਹੀ ਨ ਰਹੀ। ਅਜਿਹੀ ਸੁੰਦਰਤਾ ਨੂੰ ਗੁਰੂ ਸਾਹਿਬ ਆਖਦੇ ਹਨ "**ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥**" (ਪੰਨਾ ੨੭੮) ਬਾਲਕ ਤੋਂ ਜੁਆਨ ਅਵਸਥਾ ਮਿਲੀ, ਸਰੀਰਕ ਬਲ ਪ੍ਰਾਪਤ ਹੋ ਗਿਆ, ਧਨ ਅਤੇ ਸੁੰਦਰਤਾ

---

*1. ਪ੍ਰਾਣਾਂ ਦੁਆਰਾ ਕੁਜੰਗਮਾਂ ਨਾੜੀ ਨੂੰ ਵਿੰਨ੍ਹਣਾ, 2. ਪ੍ਰਾਣਾਯਾਮ ਦਾ ਨਿਉਲੀ ਕਰਮ, 3. ਅੱਗ ਜਾਂ ਪਾਣੀ ਨੂੰ ਅਪਣਾ ਸਰੀਰ ਸੌਂਪ ਦੇਣਾ।*

ਨਾਲ ਪ੍ਰੀਤ ਪੈ ਗਈ, ਸੁੰਦਰ ਬਸਤਰ ਪਹਿਨਣ ਦੀ ਰੀਝ ਪੈਦਾ ਹੋ ਗਈ। ਜੁਆਨੀ ਵੀ ਸੰਸਾਰਕ ਗਲਤ ਕੰਮਾਂ ਵਿੱਚ ਹੀ ਲੰਘ ਗਈ **"ਤਰਨਾਪੋ ਇਉ ਹੀ ਗਇਓ"** (ਪੰਨਾ ੧੪੨੬) ਸਿਮਰਨ ਨ ਹੋ ਸਕਿਆ। ਉੱਚੀ ਜਾਤ ਦੇ ਅਭਿਮਾਨ ਭਾਵ ਨੇ ਵੀ ਮਨੁੱਖ ਨੂੰ ਅੰਨ੍ਹਾ ਕਰ ਛੱਡਿਆ ਅਤੇ ਨੀਵੀਂ ਜਾਤ ਦੀ ਹੀਣਤਾ ਨੇ ਮਨੁਖ ਦੀ ਆਤਮਾ (ਮਾਨਸਿਕਤਾ) ਨੂੰ ਵਿਕਸਿਤ ਨਾ ਹੋਣ ਦਿਤਾ। ਜਾਤ-ਅਭਿਮਾਨੀਆਂ ਨੇ ਹੰਕਾਰ ਵਿੱਚ ਫਸ ਕੇ ਹੋਰ ਜਾਤਾਂ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦਿੱਤੇ। ਭਾਈਚਾਰਕ ਸਾਂਝ ਨੂੰ ਖੇਰੂੰ-ਖੇਰੂੰ ਕੀਤਾ। ਸਭਨਾਂ ਨੂੰ ਇੱਕੋ ਰੱਬ ਦੇ ਰਚੇ ਬੰਦੇ ਨ ਸਮਝਿਆ, ਉਹਨਾਂ ਵਿੱਚ ਵਸਦੀ ਜੋਤਿ ਨੂੰ ਨ ਵੇਖਿਆ। ਗੁਰੂ ਸਾਹਿਬ ਜੀ ਦੀ ਸ਼ਰਨ ਪੁਜ ਕੇ ਅੰਮ੍ਰਿਤ ਨ ਛਕਿਆ ਅਤੇ ਪ੍ਰੇਮਾ-ਭਗਤੀ ਤੋਂ ਸੱਖਣਾ ਹੀ ਰਹਿ ਗਿਆ। ਸਾਧ ਸੰਗਤ ਤੋਂ ਵੀ ਵਾਂਝਾ ਹੀ ਰਹਿ ਗਿਆ।

ਇਨ੍ਹਾਂ ਪੰਜਾਂ ਨੇ ਵੀ ਇਸ ਜੀਵ ਦੀ ਬਹੁਤ ਬੇਪਤੀ ਕਰਵਾਈ। ਕਬੀਰ ਜੀ ਫੁਰਮਾਉਂਦੇ ਹਨ :—

**ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥**

(ਪੰਨਾ ੭੧੦)

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**

(ਪੰਨਾ ੧੩੭੨)

**ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ ॥**
**ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥**

(ਪੰਨਾ ੯੭੨)

ਜਿਹੜੀ ਹਉਮੈ ਨੇ ਮਨੁੱਖ ਨੂੰ ਰਚਨਹਾਰ ਵਾਹਿਗੁਰੂ ਜੀ ਤੋਂ ਵਿਛੋੜਿਆ, ਉਸ ਹਉਮੈਂ ਨੂੰ ਮਾਰਨ ਦਾ ਰਸਤਾ **"ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ।"** ਇਸ ਮੰਤਰ ਦੇ ਜਪਣ ਨਾਲ ਮਨੁੱਖ ਉਪ੍ਰੋਕਤ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰ ਸਕਦਾ ਹੈ। ਗੁਰਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਰਾਹੀਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ।

ਹਰ ਸਮੇਂ ਬੇਨਤੀਆਂ ਕਰਨੀਆਂ ਬਣਦੀਆਂ ਹਨ:—

**ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥**
**ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥**

(ਗਉੜੀ ਸੁਖਮਨੀ ਮ: ੫, ਪੰਨਾ ੨੮੯)

ਆਪਣੀ ਮਨਮਤਿ ਦਾ ਤਿਆਗ ਕਰਕੇ, ਸਿਮਰਨ ਭਜਨ ਕਰਕੇ, ਸਾਧ ਸੰਗਤ ਦੀ ਸੇਵਾ ਕਰਕੇ, ਬਿਬੇਕ[1] ਬੁਧ ਦੀ ਪ੍ਰਾਪਤੀ ਨਾਲ ਹਰਿ ਕੀਰਤਨ ਰਾਹੀਂ ਭਵਜਲ ਤਰਿਆ ਜਾ ਸਕਦਾ ਹੈ। ਅਨੇਕਾਂ ਭਗਤਾਂ ਨੇ ਪ੍ਰੇਮਾ-ਭਗਤੀ ਦਾ ਰਾਹ ਅਪਣਾਇਆ ਅਤੇ ਪਰਮ-ਪਦਵੀ ਦੀ ਪ੍ਰਾਪਤੀ ਕੀਤੀ।

---

*1. ਧਾਰਮਿਕ ਨਿਯਮਾਂ ਦੇ ਵਿੱਚਾਰਨ ਵਾਲੀ ਸੁਚੱਜੀ ਅਕਲ।*

# ਕਾਂਡ - 6

# ਧ੍ਰੂ (ਧ੍ਰੂਵ) ਭਗਤ

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ ॥**
**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ ॥**
**ਡੁਡਹੁਲਿਕਾ[1] ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ[2] ॥**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ ॥**
**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ ॥**
**ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ॥**
**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ[3] ॥**
**ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ[4] ਰਸ ਪੀਤਾ ॥**
**ਪਿਛਹੁ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ ॥**
**ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧ ॥**

(ਭਾਈ ਗੁਰਦਾਸ ਜੀ, ਵਾਰ ੧੦)

**ਧ੍ਰੂ ਭਗਤ**- ਇਸ ਵਾਰ ਵਿੱਚ ਲੋਕ ਪ੍ਰਸਿੱਧ ਕਥਾਵਾਂ ਦ੍ਰਿਸ਼ਟਾਂਤ ਦੇ ਢੰਗਾਂ ਪਰ ਕਹੀਆਂ ਹਨ, ਜਿਨਾਂ ਵਿੱਚੋਂ ਪ੍ਰਮਾਰਥ ਦੇ ਬੜੇ ਬੜੇ ਉਪਦੇਸ਼ ਮਿਲਦੇ ਹਨ।

**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥**

(ਸੋਰਠਿ ਮਹਲਾ ੯, ਪੰਨਾ-੬੩੨)

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥**

(ਗਉੜੀ ਕਬੀਰ ਜੀਉ, ਪੰਨਾ ੩੩੭)

(ਵਿਸ਼ਨੂੰ ਪੁਰਾਣ ਵਿੱਚ ਧਰੂ ਦੀ ਵਾਰਤਾ ਵੇਦ ਵਿਆਸ ਜੀ ਨੇ ਲਿਖੀ ਹੈ) ਪਰ ਗੁਰੂ ਗ੍ਰੰਥ ਸਾਹਿਬ ਵਿੱਚ ਧ੍ਰੂ ਜੀ ਦੇ ਸਿਮਰਨ ਕਾਰਨ ਹੀ ਨਿਰਭੈ ਅਟੱਲ ਪਦਵੀ ਪ੍ਰਾਪਤ ਹੋਣ ਦਾ ਹਵਾਲਾ ਦਿੱਤਾ ਹੈ।

---

*1. ਨਿਮਾਣਾ ਹੋ ਕੇ, 2. ਨੌਕਰਾਣੀ, 3. ਜਗਤ ਵਲੋਂ ਉਪਰਾਮ ਹੋ ਕੇ, 4. ਨਾਮ ਰੂਪੀ ਸ਼ਹਿਦ ਵਰਗਾ ਮਿੱਠਾ ਰਸ (ਅੰਮ੍ਰਿਤ) ਚੱਖਿਆ।*

## ਜੀਵਨ ਬਿਓਰਾ

ਨਾਮ — ਧ੍ਰੂ (ਧਰੂ)

ਪਿਤਾ — ਰਾਜਾ ਉਤਾਨਪਾਦ। ਜਿਸ ਦੀਆਂ ਦੋ ਰਾਣੀਆਂ ਸਰੁਚੀ ਅਤੇ ਸੁਨੀਤੀ।

ਮਾਤਾ — ਸੁਨੀਤੀ ਦਾ ਪੁੱਤਰ ਧਰੂ ਅਤੇ ਸਰੁਚੀ ਦਾ ਪੁੱਤਰ ਉੱਤਮ।

ਤਪ ਅਸਥਾਨ — ਮਾਧੋਬਨ - (ਪੰਜ ਵਰ੍ਹਿਆਂ ਦੀ ਉਮਰ ਵਿੱਚ ਭਗਤੀ ਅਰੰਭ ਕੀਤੀ)।

ਗੁਰੂ ਦੀਖਿਆ — ਨਾਰਦ ਮੁਨੀ।

## ਸੰਖੇਪ ਜੀਵਨ

### ਗਉੜੀ ਕਬੀਰ ਜੀ ॥

ਧ੍ਰੂ

**ਰਾਮ ਜਪਉ ਜੀਅ ਐਸੇ ਐਸੇ ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧ ॥**
**ਦੀਨ ਦਇਆਲ ਭਰੋਸੇ ਤੇਰੇ ॥**
**ਸਭੁ ਪਰਵਾਰੁ ਚੜਾਇਆ ਬੇੜੇ ॥੧ ॥ ਰਹਾਉ ॥**
**ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥**
**ਇਸ ਬੇੜੇ ਕਉ ਪਾਰਿ ਲਘਾਵੈ ॥੨ ॥**
**ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥**
**ਚੂਕਿ ਗਈ ਫਿਰਿ ਆਵਨ ਜਾਨੀ ॥੩ ॥**
**ਕਹੁ ਕਬੀਰ ਭਜੁ ਸਾਰਿਗਪਾਨੀ ॥**
**ਉਰਵਾਰਿ ਪਾਰਿ ਸਭ ਏਕੋ ਦਾਨੀ ॥੪ ॥੨ ॥**

(ਪੰਨਾ ੩੩੭)

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ '**ਧ੍ਰੂਕਉ ਮਿਲਿਆ ਹਰਿ ਨਿਸੰਗ ॥**' ਗੁਰੂ ਜੀ ਦੀ ਮਿਹਰ ਨਾਲ ਹੇ ਮੇਰੇ ਮਨ! ਧ੍ਰੂ ਭਗਤ ਜੀ ਦੀ ਸਾਖੀ ਸੁਣ:—

ਸਤਿਯੁਗ ਵਿੱਚ ਸ਼ੰਭੂਮਾਨ ਵੰਸ਼ ਦੇ ਰਾਜਾ ਉਤਾਨਪਾਦ ਦੇ ਘਰ ਧ੍ਰੂ ਭਗਤ ਦਾ ਜਨਮ ਹੋਇਆ। ਰਾਜੇ ਦੀਆਂ ਦੋ ਰਾਣੀਆਂ ਸਨ- ਵੱਡੀ ਰਾਣੀ ਸੁਨੀਤੀ, ਜਿਹੜੀ ਗੁਣਵੰਤੀ, ਪਤੀਵਰਤਾ, ਪ੍ਰਮਾਤਮਾ ਦੇ ਪ੍ਰੇਮ ਵਾਲੀ, ਸਧਾਰਨ ਸੁਭਾਅ ਵਾਲੀ ਸੀ-

ਉਸ ਦੀ ਕੁੱਖੋਂ ਧ੍ਰੂ ਭਗਤ ਨੇ ਜਨਮ ਲਿਆ। ਸੁਰੁਚੀ ਜਿਹੜੀ ਪ੍ਰਭੂ ਭਗਤੀ ਤੋਂ ਸੱਖਣੀ, ਚੰਚਲ ਸੁਭਾਅ ਵਾਲੀ ਅਤੇ ਰਾਜੇ ਨੂੰ ਚਲਿੱਤਰਾਂ ਰਾਹੀਂ ਆਪਣੇ ਵੱਸ ਕਰਨ ਵਾਲੀ ਸੀ, ਦੇ ਕੁੱਖੋਂ ਉਤਮ ਦਾ ਜਨਮ ਹੋਇਆ। ਰਾਜਾ ਸੁਰੁਚੀ ਦੇ ਐਸਾ ਵੱਸ ਹੋਇਆ ਕਿ ਉਸ ਨੇ ਧ੍ਰੂ ਦੀ ਮਾਤਾ ਸੁਨੀਤੀ ਨੂੰ ਤਿਆਗ ਦਿੱਤਾ। ਸੁਨੀਤੀ ਨੂੰ ਪਟਰਾਣੀ ਹੁੰਦਿਆਂ ਵੀ ਗੋਲੀਆਂ ਵਾਂਙੂ ਦਿਨ ਗੁਜ਼ਾਰਨੇ ਪਏ।

ਇੱਕ ਦਿਨ ਧ੍ਰੂ ਹਸਦਾ ਖੇਡਦਾ ਆਪਣੇ ਪਿਤਾ ਰਾਜਾ ਉਤਾਨਪਾਦ ਦੇ ਪਾਸ ਪੁੱਜਾ। ਪਿਤਾ ਨੇ ਪਿਆਰ ਨਾਲ ਧ੍ਰੂ ਨੂੰ ਗੋਦੀ ਵਿੱਚ ਬਿਠਾ ਲਿਆ। ਅਚਾਨਕ ਧ੍ਰੂ ਦੀ ਮਤਰੇਈ ਮਾਂ ਸੁਰੁਚੀ ਉਥੇ ਆ ਗਈ। ਜਦੋਂ ਸੁਰੁਚੀ ਨੇ ਧ੍ਰੂ ਨੂੰ ਰਾਜੇ ਦੀ ਗੋਦ ਵਿੱਚ ਬੈਠਾ ਵੇਖਿਆ ਤਾਂ ਸੜ ਬਲ ਕੇ ਸੁਆਹ ਹੋ ਗਈ। ਬਾਹੋਂ ਫੜ ਕੇ ਧ੍ਰੂ ਨੂੰ ਗੋਦ ਵਿੱਚੋਂ ਖਿੱਚ ਲਿਆ, ਮੂੰਹ ਤੇ ਥੱਪੜ ਮਾਰੇ ਅਤੇ ਕੜਕ ਕੇ ਬੋਲੀ, "ਜੇ ਪਿਤਾ ਦੀ ਗੋਦੀ ਵਿੱਚ ਬੈਠਣ ਦਾ ਚਾਉ ਸੀ ਤਾਂ ਮੇਰੀ ਕੁੱਖੋਂ ਜਨਮ ਲੈਂਦਾ। ਮੁੜ ਕੇ ਇਸ ਮਹਿਲ ਵਿੱਚ ਨ ਆਵੀਂ। ਆਪਣੀ ਮਾਂ ਪਾਸ ਹੀ ਰਿਹਾ ਕਰ।" ਧ੍ਰੂ, ਰਾਜੇ ਪਾਸੋਂ ਹਟਕੋਰੇ ਭਰਦਾ ਚਲਾ ਗਿਆ। ਰਾਜਾ ਸੁਰੁਚੀ ਦੀ ਚੰਚਲਤਾਈ ਦਾ ਪੂਰੀ ਤਰ੍ਹਾਂ ਸ਼ਿਕਾਰ ਹੋ ਚੁੱਕਾ ਹੋਣ ਕਾਰਨ ਉਸ ਨੂੰ ਇੱਕ ਸ਼ਬਦ ਵੀ ਮੂੰਹੋਂ ਨ ਕਹਿ ਸਕਿਆ।

ਵਿਆਕੁਲ ਹੋਇਆ ਧ੍ਰੂ ਮਾਤਾ ਪਾਸ ਪੁੱਜਾ, ਮਾਂ ਨੇ ਰੋਣ ਦਾ ਕਾਰਨ ਪੁੱਛਿਆ। ਪਿਆਰ ਨਾਲ ਗੋਦ ਵਿੱਚ ਲੈ ਕੇ ਮੂੰਹ ਪੂੰਝਿਆ। ਰੋਂਦੇ ਰੋਂਦੇ ਧ੍ਰੂ ਨੇ ਮਤਰੇਈ ਮਾਂ ਸੁਰੁਚੀ ਵਲੋਂ ਚਪੇੜਾਂ ਮਾਰਨ ਦੀ ਸਾਰੀ ਕਹਾਣੀ ਸੁਣਾ ਦਿੱਤੀ ਅਤੇ ਆਪਣੀ ਮਾਂ ਨੂੰ ਆਖਣ ਲੱਗਾ, "ਮਾਂ! ਤੂੰ ਰਾਣੀ ਹੈਂ ਕਿ ਦਾਸੀ ਹੈਂ?" ਧ੍ਰੂ ਦੀ ਮਾਤਾ ਨੇ ਬੜੇ ਪਿਆਰ ਨਾਲ ਆਖਿਆ, "ਪੁੱਤਰਾ! ਮੈਂ ਪਟਰਾਣੀ ਹਾਂ, ਰਾਜੇ ਨੇ ਮੈਨੂੰ ਵਿਆਹ ਕੇ ਲਿਆਂਦਾ, ਰਾਜ ਮਹਿਲਾਂ ਵਿੱਚ ਸਤਿਕਾਰ ਨਾਲ ਕੁਝ ਸਮਾਂ ਬਤੀਤ ਹੋਇਆ ਪਰ ਮੇਰੀ ਸੌਂਕਣ ਸੁਰੁਚੀ ਨੇ ਤੇਰੇ ਪਿਤਾ ਨੂੰ ਨਖ਼ਰਿਆਂ ਅਤੇ ਵਿਸ਼ੇ ਕਾਮਨਾ ਨਾਲ ਵੱਸ ਕਰ ਲਿਆ ਅਤੇ ਮੈਨੂੰ ਦਾਸੀਆਂ ਵਾਂਙੂ ਰਹਿਣਾ ਪਿਆ। ਪਰ ਇਹ ਸਭ ਕੁਝ ਇਸ ਲਈ ਵਾਪਰਿਆ ਕਿਉਂਕਿ ਮੈਂ ਪ੍ਰਭੂ ਦਾ ਨਾਮ ਨਹੀਂ ਜਪਿਆ। ਪੁੱਤਰ! ਹੁਣ ਤੂੰ ਜੇਕਰ ਪ੍ਰਭੂ ਦੀ ਭਗਤੀ ਕਰੇਂਗਾ ਤਾਂ ਤੈਨੂੰ ਰਾਜ, ਭਾਗ, ਘਰ, ਸੁੱਖ ਸੰਪਤੀ, ਮਾਇਆ ਤੇ ਹੋਰ ਸਭ ਸੁੱਖ ਪ੍ਰਾਪਤ ਹੋਣਗੇ ਅਤੇ ਪਰਮ ਪਦਵੀ ਦੀ ਪ੍ਰਾਪਤੀ ਹੋਵੇਗੀ।

ਮਾਤਾ ਦੇ ਪਿਆਰ-ਭਰੇ ਉਪਦੇਸ਼ ਨੇ ਬਾਲਕ ਧ੍ਰੂ ਦੇ ਮਨ ਵਿੱਚ ਵੈਰਾਗ ਉਤਪੰਨ ਕਰ ਦਿੱਤਾ, ਪ੍ਰਭੂ-ਪਿਆਰ ਦੀ ਲਗਨ ਜਾਗ ਉੱਠੀ ਅਤੇ ਬੜੇ ਪਿਆਰ ਨਾਲ ਮਾਤਾ ਨੂੰ ਨਮਸਕਾਰ ਕਰਕੇ ਅਸੀਸਾਂ ਪ੍ਰਾਪਤ ਕਰਕੇ ਜੰਗਲ ਨੂੰ ਤੁਰ ਪਿਆ। ਪਹਿਲੀ ਰਾਤ ਆਪਣੇ ਪਿਤਾ ਦੇ ਬਾਗ ਵਿੱਚ ਕੱਟੀ, ਫਿਰ ਉਥੋਂ ਤੁਰ ਪਿਆ। ਰਸਤੇ ਵਿੱਚ ਨਾਰਦ ਮੁਨੀ ਜੀ ਆਪਣੇ ਛੇ ਸਾਥੀ ਰਿਸ਼ੀਆਂ ਸਮੇਤ ਧ੍ਰੂ ਨੂੰ ਮਿਲੇ। ਧ੍ਰੂ ਨੇ ਅਦਬ ਸਤਿਕਾਰ

ਨਾਲ ਨਮਸਕਾਰ ਕੀਤੀ ਅਤੇ ਪ੍ਰਭੂ ਦੀ ਭਗਤੀ ਕਰਨ ਦਾ ਉਪਦੇਸ਼ ਪ੍ਰਾਪਤ ਕਰਨ ਲਈ ਬੇਨਤੀ ਕੀਤੀ। ਨਾਰਦ ਜੀ ਨੇ ਪਹਿਲਾਂ ਪੰਜ ਵਰ੍ਹਿਆਂ ਦੇ ਬਾਲਕ ਨੂੰ ਵੇਖ ਕੇ ਆਖਿਆ, "ਬੇਟਾ! ਭਗਤੀ ਕਰਨੀ ਬਹੁਤ ਕਠਿਨ ਹੈ, ਜੰਗਲ ਵਿੱਚ ਸ਼ੇਰ, ਚੀਤੇ, ਸੱਪ ਤੇ ਅਨੇਕਾਂ ਖ਼ਤਰਨਾਕ ਜਾਨਵਰ ਹਨ ਤੈਨੂੰ ਖਾ ਜਾਣਗੇ, ਪਿੱਛੇ ਘਰ ਮੁੜ ਜਾ।" ਪਰ ਮਾਤਾ ਦੀ ਸਿੱਖਿਆ ਨੇ ਧਰੂ ਨੂੰ ਪ੍ਰਭੂ-ਭਗਤੀ ਵਾਸਤੇ ਪੂਰਨ ਦ੍ਰਿੜ ਵਿਸ਼ਵਾਸੀ ਬਣਾ ਦਿੱਤਾ ਸੀ, ਜਿਸ ਕਾਰਨ ਧ੍ਰੂ ਜੀ ਨੇ ਅਡੋਲ ਆਖਿਆ ਕਿ ਮੈਂ ਵਾਪਸ ਨਹੀਂ ਜਾਵਾਂਗਾ ਅਤੇ ਪ੍ਰਭੂ ਜੀ ਦੀ ਭਗਤੀ ਕਰਾਂਗਾ। ਉਸ ਨੂੰ ਅਡੋਲ ਵੇਖ ਕੇ ਨਾਰਦ ਜੀ ਨੇ ਪ੍ਰਭੂ ਦਾ ਨਾਮ ਜਪਣ ਦਾ ਉਪਦੇਸ਼ ਦਿੱਤਾ। ਫਿਰ ਭਗਵਾਨ ਵਿਸ਼ਨੂੰ ਦੇ ਸਰੂਪ ਬਾਬਤ ਬਾਲਕ ਨੂੰ ਜਾਣੂ ਕਰਵਾਇਆ। ਨਾਰਦ ਜੀ ਉਪਦੇਸ਼ ਦੇ ਕੇ ਆਪ ਰਾਜਾ ਉਤਾਨਪਾਦ ਪਾਸ ਪੁੱਜੇ ਅਤੇ ਰਾਜੇ ਨੂੰ ਆਖਿਆ, "ਰਾਜਨ! ਤੂੰ ਇਸਤਰੀ ਦੇ ਵੱਸ ਹੋ ਕੇ, ਰਾਜਨੀਤੀ ਦਾ ਤਿਆਗ ਕੀਤਾ ਹੈ, ਪੁੱਤਰ ਨੂੰ ਕੱਢ ਦਿੱਤਾ ਹੈ, ਪੰਜ ਵਰ੍ਹਿਆਂ ਦੇ ਪੁੱਤਰ ਨੂੰ ਘਰੋਂ ਕੱਢਣਾ ਇਹ ਗੱਲ ਚੰਗੀ ਨਹੀਂ, ਤੈਨੂੰ ਇਸ ਭੁੱਲ ਦੀ ਬਹੁਤ ਸਜ਼ਾ ਮਿਲੇਗੀ, ਧ੍ਰੂ, ਪ੍ਰਭੂ ਦੀ ਭਗਤੀ ਕਰਕੇ ਪਰਮ ਪਦ ਦੀ ਪ੍ਰਾਪਤੀ ਕਰੇਗਾ ਅਤੇ ਤੇਰਾ ਰਾਜ ਵੀ ਸੰਭਾਲ ਲਵੇਗਾ।"

ਰਾਜਾ ਉਤਾਨਪਾਦ ਮੰਤਰੀਆਂ ਨੂੰ ਨਾਲ ਲੈ ਕੇ ਜਿੱਥੇ ਧ੍ਰੂ ਤਪੱਸਿਆ ਕਰ ਰਿਹਾ ਸੀ ਪੁੱਜਾ। ਧ੍ਰੂ ਨੇ ਪਿਤਾ ਜੀ ਨੂੰ ਆਉਂਦਿਆਂ ਦੇਖ ਕੇ ਪ੍ਰੇਮ ਨਾਲ ਨਮਸਕਾਰ ਕੀਤੀ। ਰਾਜੇ ਨੇ ਆਖਿਆ, 'ਪੁੱਤਰ! ਘਰ ਵਾਪਸ ਚਲੋ ਮੈਂ ਅੱਧਾ ਰਾਜ ਆਪ ਨੂੰ ਹੁਣੇ ਦਿੰਦਾ ਹਾਂ। ਪਰ ਧ੍ਰੂ ਜੀ ਨੇ ਉੱਤਰ ਦਿੱਤਾ, "ਪਿਤਾ ਜੀ ਮੈਂ ਤਪ ਕਰਕੇ ਹੀ ਮੁੜਾਂਗਾ, ਪ੍ਰਭੂ ਦੀ ਭਗਤੀ ਕਰਾਂਗਾ।" ਰਾਜਾ ਨਿਰਾਸ਼ ਹੋ ਕੇ ਮੰਤਰੀਆਂ ਸਮੇਤ ਘਰ ਮੁੜ ਗਿਆ।

ਧ੍ਰੂ ਨੇ ਪਹਿਲਾਂ ਜੰਗਲ ਵਿੱਚੋਂ ਫਲ, ਫੁੱਲ ਤੇ ਕੰਦ ਮੂਲ ਆਦਿ ਖਾ ਕੇ ਘੋਰ ਤਪੱਸਿਆ ਅਰੰਭ ਕਰ ਦਿੱਤੀ, ਸਹਿਜੇ ਸਹਿਜੇ ਪੱਤੇ ਖਾ ਕੇ, ਪਾਣੀ ਪੀ ਕੇ, ਫਿਰ ਹਵਾ ਆਸਰੇ ਰਹਿ, ਧ੍ਰੂ ਜੀ ਨੇ ਇੱਕਾਗਰ-ਚਿੱਤ ਹੋ ਕੇ ਪ੍ਰਭੂ ਜੀ ਦੀ ਭਗਤੀ ਕੀਤੀ। ਅੰਤ ਸੱਜੇ ਪੈਰ ਦੇ ਅੰਗੂਠੇ ਭਾਰ ਖੜ੍ਹੇ ਹੋ ਕੇ ਪ੍ਰਭੂ ਜੀ ਦੇ ਪਿਆਰ ਵਿੱਚ ਭਿੱਜ ਕੇ ਭਗਤੀ ਕੀਤੀ। ਘੋਰ ਤਪ ਨੂੰ ਵੇਖ ਕੇ ਇੰਦਰ ਬਹੁਤ ਡਰਿਆ। ਉਸ ਨੂੰ ਚਿੰਤਾ ਵਾਪਰੀ ਕਿ ਧ੍ਰੂ ਭਗਤੀ ਕਰਕੇ ਮੇਰਾ ਰਾਜ ਖੋਹ ਲਵੇਗਾ। ਉਸ ਨੇ ਮਾਇਆਮੋ (ਮਾਇਆ-ਮੋਹ ਦੇ ਜਾਲ ਵਿੱਚ ਫਸਾਉਣ ਵਾਲਾ) ਦੈਂਤ ਨੂੰ ਧ੍ਰੂ ਦੀ ਭਗਤੀ ਖੰਡਨ ਕਰਨ ਵਾਸਤੇ ਭੇਜਿਆ, ਉਸ ਨੇ ਸ਼ੇਰ ਦਾ ਰੂਪ ਧਾਰ ਕੇ ਡਰਾਉਣਾ ਚਾਹਿਆ, ਪਰ ਉਹ ਦੈਂਤ ਧ੍ਰੂ ਦੀ ਸੁਰਤ ਨੂੰ ਉਖੇੜ ਨ ਸਕਿਆ। ਵਰਖਾ, ਝੱਖੜ, ਹਨ੍ਹੇਰੀ, ਜੰਗਲੀ ਜਾਨਵਰ, ਮਾਤਾ ਦਾ ਮੋਹ, ਰਾਜ ਦੀ ਲਾਲਸਾ ਕੋਈ ਵੀ ਧ੍ਰੂ ਦੀ ਸੁਰਤੀ ਨੂੰ ਪ੍ਰਭੂ-ਪਿਆਰ ਵਲੋਂ ਉਖੇੜ ਨ ਸਕੇ। ਚਿੰਤਾਤੁਰ ਹੋਇਆ ਇੰਦਰ ਵਿਸ਼ਨੂੰ ਭਗਵਾਨ ਜੀ ਪਾਸ ਪੁੱਜਾ, ਨਮਸਕਾਰ ਕਰਨ

ਉਪਰੰਤ ਬੇਨਤੀ ਕੀਤੀ ਕਿ ਭਗਵਾਨ ਜੀ, ਧ੍ਰੂ ਡੋਲਦਾ ਨਹੀਂ, ਉਸ ਨੇ ਮੇਰਾ ਰਾਜ ਸੰਭਾਲ ਲੈਣਾ ਹੈ।

ਵਿਸ਼ਨੂੰ ਭਗਵਾਨ ਜੀ ਨੇ ਇੰਦਰ ਨੂੰ ਧੀਰਜ ਦਿੱਤਾ ਕਿ ਉਹ ਤੇਰਾ ਰਾਜ ਨਹੀਂ ਸੰਭਾਲੇਗਾ। ਭਗਵਾਨ ਜੀ ਪ੍ਰੇਮਾ-ਭਗਤੀ ਵੱਸ ਹੋ ਕੇ ਪ੍ਰਗਟ ਹੋਏ ਅਤੇ ਪ੍ਰਤੱਖ ਦਰਸ਼ਨ ਦਿੱਤੇ। ਧ੍ਰੂ ਨਿਹਾਲ ਹੋਇਆ, ਚਰਨਾਂ ਵਿੱਚ ਨਮਸਕਾਰ ਕੀਤੀ। ਭਗਵਾਨ ਜੀ ਨੇ ਧ੍ਰੂ ਨੂੰ ਉੱਠਾ ਕੇ ਗਲੇ ਲਾ ਲਿਆ। ਪਿਆਰ ਵੱਸ ਹੋ ਕੇ ਅੰਗ ਅੰਗ ਚੁੰਮਿਆ ਅਤੇ ਪਿੱਠ ਤੇ ਹੱਥ ਫੇਰ ਕੇ ਅਤਿਅੰਤ ਪ੍ਰਸੰਨਤਾ ਪ੍ਰਗਟ ਕੀਤੀ। ਧ੍ਰੂ ਨੇ ਆਪਣੀ ਬਾਲਕਾਂ ਵਾਲੀ ਬੁੱਧ ਅਨੁਸਾਰ ਭਗਵਾਨ ਦੀ ਉਪਮਾ ਕੀਤੀ ਅਤੇ ਬਿਨੈ ਕੀਤੀ "ਹੇ ਭਗਵਾਨ! ਮੈਂ ਅੰਞਾਣਾ ਬਾਲਕ ਹਾਂ, ਮੈਨੂੰ ਉਹ ਸੁਬੁੱਧ ਬਖ਼ਸ਼ੋ ਜਿਸ ਕਾਰਨ ਮੈਂ ਆਪ ਦੇ ਗੁਣ ਗਾ ਕੇ ਅਨੰਦ ਪ੍ਰਾਪਤ ਕਰ ਸਕਾਂ। ਸੋ ਭਗਵਾਨ ਜੀ ਦੀ ਬਖਸ਼ਿਸ਼ ਨਾਲ ਧ੍ਰੂ ਨੇ ਪ੍ਰਭੂ ਜੱਸ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ।

ਭਗਵਾਨ ਜੀ ਨੇ ਤਰੁੱਠ ਕੇ ਧ੍ਰੂ ਨੂੰ ਅਟੱਲ ਪਦਵੀ ਦੀ ਦਾਤ ਬਖਸ਼ੀ ਅਤੇ ਪਹਿਲਾਂ ਛੱਤੀ ਹਜ਼ਾਰ ਸਾਲ ਰਾਜ ਕਰਨ ਦਾ ਹੁਕਮ ਵੀ ਦਿੱਤਾ।

ਓਧਰ ਰਾਜਾ ਮੰਤਰੀਆਂ ਸਮੇਤ ਧ੍ਰੂ ਜੀ ਨੂੰ ਜੰਗਲ ਵਿੱਚੋਂ ਜਾ ਕੇ ਲੈ ਆਇਆ ਕਿਉਂਕਿ ਨਾਰਦ ਜੀ ਨੇ ਰਾਜੇ ਨੂੰ ਭਗਵਾਨ ਵਲੋਂ ਧ੍ਰੂ ਨੂੰ ਅਟੱਲ ਪਦਵੀ ਤੇ ਰਾਜ ਕਰਨ ਦੇ ਵਰ ਦੀ ਪ੍ਰਾਪਤੀ ਬਾਬਤ ਜਾ ਕੇ ਦੱਸ ਦਿੱਤਾ ਸੀ। ਉਸਦੀ ਮਤਰੇਈ ਮਾਂ ਸੁਰੁਚੀ ਨੇ ਹੱਥ ਜੋੜ ਕੇ ਆਪਣੀ ਭੁੱਲ ਦੀ ਮੁਆਫ਼ੀ ਮੰਗੀ ਤੇ ਧ੍ਰੂ ਦੀ ਮਾਤਾ ਸੁਨੀਤੀ ਪਾਸੋਂ ਵੀ ਖ਼ਿਮਾਂ ਮੰਗੀ। ਧ੍ਰੂ ਦੀ ਮਾਤਾ ਨੇ ਵੀ ਧ੍ਰੂ ਨੂੰ ਗਲੇ ਲਾ ਕੇ ਅਤਿਅੰਤ ਪਿਆਰ ਕੀਤਾ ਅਤੇ ਮੱਥਾ ਚੁੰਮਿਆ। ਧ੍ਰੂ ਨੇ ਜੱਛ ਜਾਨਵਰ ਨੂੰ ਜਿਸ ਨੇ ਉਤਮ ਨੂੰ ਮਾਰ ਦਿੱਤਾ ਸੀ, ਉਸ ਦਾ ਨਾਸ ਕੀਤਾ ਅਤੇ ਸਾਰੇ ਰਾਜ ਵਿੱਚ ਧਰਮ ਸਥਾਪਨ ਕੀਤਾ। ਪ੍ਰਭੂ ਜੀ ਦੀ ਭਗਤੀ ਕਰਾਉਣੀ ਅਰੰਭ ਕਰਵਾਈ। ਪੁਰਾਤਨ ਵੀਚਾਰਾਂ ਅਨੁਸਾਰ ਧ੍ਰੂ ਭਗਤ ਨੂੰ ਧ੍ਰੂ ਤਾਰੇ ਦੇ ਨਾਮ ਨਾਲ ਵੀ ਯਾਦ ਕਰਦੇ ਹਨ। ਅੰਤ ਰਾਜ ਸੰਪੂਰਨ ਕਰਨ ਪਿੱਛੋਂ ਅਟੱਲ ਪਦਵੀ ਪ੍ਰਾਪਤ ਕੀਤੀ ਜੋ ਹੁਣ ਤੱਕ ਕਾਇਮ ਹੈ।

ਹੇ ਮੇਰੇ ਮਨ! ਤੂੰ ਧ੍ਰੂ ਦੀ ਪਵਿੱਤਰ ਸਾਖੀ ਸੁਣੀ ਹੈ, ਵੇਖ, ਭਾਈ ਗੁਰਦਾਸ ਜੀ ਦੇ ਫ਼ੁਰਮਾਣ ਅਨੁਸਾਰ "**ਹਾਰਿ ਚਲੇ ਗੁਰਮੁਖਿ ਜਗੁ ਜੀਤਾ।**" ਕਿਵੇਂ ਗੁਰਮੁਖ ਬਣ ਕੇ ਧ੍ਰੂ ਨੇ ਤੱਪਸਿਆ ਕੀਤੀ ਅਤੇ "**ਮਨਿ ਜੀਤੈ ਜਗੁ ਜੀਤੁ ॥**" ਵਾਲੀ ਅਟੱਲ ਸਚਾਈ ਪ੍ਰਗਟ ਕੀਤੀ। ਤੂੰ ਵੀ ਵਾਹਿਗੁਰੂ ਜੀ ਦੀ ਪ੍ਰੇਮਾ-ਭਗਤੀ ਕਰ ਤਾਂ ਜੋ ਉੱਚ-ਪਦਵੀ ਪ੍ਰਾਪਤ ਕਰ ਸਕੇਂ।

——•——

# ਕਾਂਡ - 7

# ਭਗਤ ਪ੍ਰਹਿਲਾਦ ਜੀ

(ਸਤਿਜੁਗ ਦੇ ਭਗਤ)

੧. ਘਰਿ ਹਰਣਾਖਸ ਦੈਂਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ ॥
੨. ਪੜ੍ਹਨ ਪਠਾਇਆ ਚਾਟਸਾਲ[1] ਪਾਂਧੈ ਚਿਤਿ ਹੋਆ ਅਹਿਲਾਦ ॥[2]
੩. ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦ ॥
੪. ਭਗਤਿ ਕਰਨਿ, ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦੁ ॥
੫. ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ ॥
੬. ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪ੍ਰਸਾਦਿ ॥
੭. ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ ॥
੮. ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ ॥
੯. ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ ॥
੧੦. ਜੈ ਜੈ ਕਾਰ ਕਰਨਿ ਬ੍ਰਹਿਮਾਦ ॥੨ ॥

(ਭਾਈ ਗੁਰਦਾਸ ਜੀ, ਵਾਰ ੧੦)

[੧]ਹਰਣਾਖਸ਼ ਦੈਂਤ ਦੇ ਕੱਲਰ (ਰੂਪੀ) ਘਰ ਵਿੱਚ, ਪ੍ਰਹਿਲਾਦ ਭਗਤ ਕਵਲ (ਉਤਪਤ ਹੋਇਆ)।[੨] (ਪਿਉ ਨੇ) ਪਾਠਸ਼ਾਲਾ ਵਿੱਚ ਪੜ੍ਹਨ ਨੂੰ ਘੱਲਿਆ, ਪਾਂਧੇ ਦੇ ਮਨ ਅਨੰਦ ਹੋਇਆ, (ਇਸ ਲਈ ਕਿ ਰਾਜਕੁਮਾਰ ਚਾਟੜਾ ਬਣਿਆ)।[੩] (ਪ੍ਰਹਿਲਾਦ) ਮਨ ਵਿੱਚ ਪ੍ਰਮੇਸ਼ਰ ਦਾ ਨਾਮ ਸਿਮਰੇ ਤੇ (ਮੁਖੋਂ ਵੀ) ਇੱਕ ਰਸ ਧੁਨੀ ਕਰਕੇ ਗਾਵੇ। ਸਾਰੇ[੪] ਸ਼ਾਗਿਰਦ ਭਗਤੀ ਕਰਨ ਲੱਗੇ, ਪਾਂਧੇ (ਦੇਖ ਕੇ) ਹੱਕੇ ਬੱਕੇ ਹੋ ਗਏ।[੫] ਰਾਜੇ ਪਾਸ (ਪਾਂਧੇ ਨੇ) ਪੁਕਾਰ ਕੀਤੀ (ਕਿ ਪ੍ਰਹਿਲਾਦ ਪਰਮੇਸ਼ਰ ਉਪਾਸ਼ਕ ਹੈ) ਦੋਖੀ ਦੈਂਤ ਨੇ ਵੱਡਾ ਝਗੜਾ ਵਧਾ ਲਿਆ।[੬] ਪਾਣੀ ਤੇ ਅੱਗ ਵਿੱਚ ਸੁੱਟ ਦਿੱਤਾ, (ਪ੍ਰੰਤੂ) ਗੁਰੂ ਦੀ ਕ੍ਰਿਪਾ ਨਾਲ (ਅੱਗ ਨੇ ਨਾ) ਸਾੜਿਆ (ਤੇ ਨਾ ਪਾਣੀ ਨੇ) ਡੋਬਿਆ।[੭] ਤਲਵਾਰ ਕੱਢ ਕੇ ਬੁਲਾ ਕੇ (ਪੁੱਤਰ ਨੂੰ ਪਿਉ) ਪੁੱਛਣ ਲੱਗਾ (ਅਰੇ!) ਤੇਰਾ ਕੌਣ ਗੁਰੂ ਹੈ ?[੮] ਤਦੋਂ ਥੰਮ੍ਹ ਨੂੰ ਪਾੜ ਕੇ ਨਰਸਿੰਘ ਰੂਪ ਅਨੂਪਮ: ਸ਼ਬਦ ਵਾਲੇ ਪ੍ਰਗਟ ਹੋਏ।[੯] ਬੇਮੁਖ (ਹਰਣਾਖਸ਼) ਨੂੰ ਧਰਤੀ ਪੁਰ ਪਟਕਾ ਦਿੱਤਾ, ਸੰਤਾਂ ਦੀ ਸਹਾਇਤਾ ਸਦਾ ਤੋਂ ਹੁੰਦੀ ਆਈ ਹੈ।[੧੦] ਬ੍ਰਹਮਾਦਿ ਵੀ (ਇਸ ਹਾਲ ਪਰ) ਜੈ ਜੈ ਕਾਰ ਕਰ ਉਠੇ।

---

*1. ਸਕੂਲ, 2. ਅਨੰਦ (ਖੁਸ਼ੀ),*

ਭਾਵ — ਮੁਲਤਾਨ ਦਾ ਨਾਸਤਕ ਰਾਜਾ ਹਰਨਾਖਸ਼ ਤੇ ਉਸਦਾ ਭਰਾ ਹਿਰਨਕਸ਼ਪ ਪ੍ਰਮੇਸ਼ਰ ਤੋਂ ਮੁਨਕਰ ਸਨ ਅਰ ਨਿਜ ਨੂੰ ਪ੍ਰਮੇਸ਼ਰ ਆਖਦੇ ਸਨ, ਸਾਰੀ ਪਰਜਾ ਨੂੰ ਜ਼ੁਲਮ ਨਾਲ ਨਾਸਤਕ ਬਣਾਉਂਦੇ ਸਨ, ਪਰ ਹਰਨਾਖਸ਼ ਦਾ ਆਪਣਾ ਪੁੱਤਰ ਹੀ ਪ੍ਰਮੇਸ਼ਰ ਦਾ ਭਗਤ ਨਿਕਲ ਆਇਆ। ਇਸ ਨੂੰ ਨਾਨਾ ਪ੍ਰਕਾਰ ਦੇ ਭਿਆਨਕ ਕਸ਼ਟ ਦਿੱਤੇ ਗਏ ਕਿ ਆਪਣੇ ਭਰੋਸੇ ਤੋਂ ਟਲੇ, ਪਰ ਉਹ ਸਿੱਧ ਅਵਸਥਾ ਨੂੰ ਪਹੁੰਚਾ ਬਾਲਕ ਨਾ ਟਲਿਆ। ਉਸ ਦੇ ਸਿਦਕ ਦਾ ਫਲ ਇਹ ਹੋਇਆ ਕਿ ਹਰਨਾਖਸ਼ ਨੂੰ ਜਾਨ ਦੇਣੀ ਪਈ ਤੇ ਪਰਜਾ ਸੁਖੀ ਹੋਈ। ਪ੍ਰਮੇਸ਼ਰ ਪੁਰ ਦ੍ਰਿੜ੍ਹ ਭਰੋਸਾ ਅਰ ਉਸ ਨੂੰ ਹਾਜ਼ਰ ਨਾਜ਼ਰ ਜਾਨਣਾ, ਪੁਰਾਤਨ ਭਗਤਾਂ ਵਿੱਚ ਪ੍ਰਹਿਲਾਦ ਨੂੰ ਬੜਾ ਹੀ ਉੱਚਾ ਦਰਜਾ ਨਸੀਬ ਸੀ। ਇਹੋ ਇਸ ਪਉੜੀ ਦਾ ਭਾਵ ਹੈ ਕਿ ਆਪਣੇ ਸਿਰਜਣਹਾਰ ਨੂੰ ਐਸਾ ਹਾਜ਼ਰ ਨਾਜ਼ਰ ਦੇਖੋ ਕਿ ਸੰਸੇ ਬ੍ਰਿਤੀ ਦਾ ਮੁਸ਼ਕ ਨ ਰਹੇ।

**ਰਾਮ ਜਪਉ ਜੀਅ ਐਸੇ ਐਸੇ। ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥**

(ਗਉੜੀ ਕਬੀਰ ਜੀ, ਪੰਨਾ-੩੩੭)

**ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥**

(ਮਾਰੂ ਨਾਮਦੇਵ ਜੀ, ਪੰਨਾ-੧੧੦੫)

ਮੁਲਤਾਨ ਦੇ ਰਾਜਾ ਹਰਨਾਖਸ਼ ਦੇ ਘਰ ਪ੍ਰਹਿਲਾਦ ਦਾ ਜਨਮ ਹੋਇਆ। ਦੈਂਤ, (ਕਲਰ ਰੂਪ ਸਖਤ ਹਿਰਦੇ ਵਾਲੇ) ਹਰਨਾਖਸ਼ ਦੇ ਘਰ (ਕੰਵਲ ਫੁੱਲ) ਦੀ ਨਿਆਈ ਪ੍ਰਹਿਲਾਦ ਜੀ ਪ੍ਰਗਟ ਹੋਏ। ਹਰਨਾਖਸ਼ ਦੇ ਦੂਸਰੇ ਭਰਾ ਦਾ ਨਾਮ ਹਿਰਨ ਕਛਪੁ ਸੀ। ਦੋਵੇਂ ਭਰਾ ਰੱਬ ਵਲੋਂ ਨਾਸਤਕ ਸਨ। ਪ੍ਰਹਿਲਾਦ ਦੀ ਭੂਆ ਦਾ ਨਾਮ ਹੋਲਕਾ ਸੀ, ਜਿਸ ਨੇ ਸ਼ਿਵਜੀ ਪਾਸੋਂ ਅੱਗ ਵਿੱਚ ਨ ਸੜਨ ਦਾ ਵਰ ਪ੍ਰਾਪਤ ਕੀਤਾ ਹੋਇਆ ਸੀ।

ਗੁਰੂ ਦੀਖਿਆ :— ਮਾਤਾ ਦੇ ਗਰਭ ਸਮੇਂ ਹੀ ਨਾਰਦ ਜੀ ਨੇ ਰਾਮ ਨਾਮ ਦ੍ਰਿੜ੍ਹ ਕਰਵਾ ਦਿੱਤਾ ਸੀ।

# ਸੰਖੇਪ ਜੀਵਨ

ਬ੍ਰਹਮਾ ਦੇ ਪੁੱਤਰ, ਕਸ਼ਪ ਦੇ ਗ੍ਰਹਿ ਦੋ ਬਾਲਕ (ਹਿਰਨ ਕਛਪੁ ਅਤੇ ਹਰਨਾਖਸ਼) ਜਨਮੇ। ਦੋਵੇਂ ਬੜੇ ਦਲੇਰ ਅਤੇ ਬਹਾਦਰ ਨਿਕਲੇ, ਪਰ ਦੋਵਾਂ ਦਾ ਸੁਭਾਅ ਦੈਂਤਾਂ ਵਾਲਾ ਸੀ। ਹਿਰਨ ਕਛਪੁ ਯੁੱਧ ਕਰਦੇ ਸਮੇਂ ਵਰਾਹ[1] (ਜਿਸਨੂੰ ਵਿਸ਼ਨੂ ਦਾ ਅਵਤਾਰ ਮੰਨਿਆ ਗਿਆ ਹੈ) ਪਾਸੋਂ ਮਾਰਿਆ ਗਿਆ। ਹਰਨਾਖਸ਼ ਡਰਦਾ ਪਹਾੜ ਦੀਆਂ ਕੁੰਦਰਾਂ ਵਿਖੇ ਸਮਾਧੀ ਲਾ ਕੇ ਬ੍ਰਹਮਾ ਜੀ ਦਾ ਤਪ ਕਰਨ ਲੱਗਾ। ਪਿਛੋਂ ਇੰਦਰ ਨੇ ਹਰਨਾਖਸ਼ ਦਾ ਸਾਰਾ ਸ਼ਹਿਰ ਲੁੱਟ ਲਿਆ, ਬਹੁਤ ਸਾਰੇ ਰਾਕਸ਼ ਮਾਰ ਦਿੱਤੇ ਅਤੇ ਹਰਨਾਖਸ਼ ਦੀ ਪਤਨੀ (ਕਿਆਧੂ) ਨੂੰ ਵੀ ਬੰਨ੍ਹ ਕੇ ਨਾਲ ਲੈ ਤੁਰਿਆ, ਰਸਤੇ ਵਿੱਚ ਨਾਰਦ ਜੀ ਮਿਲੇ। ਉਹਨਾਂ ਆਖਿਆ ਕਿ ਇਸ ਇਸਤਰੀ ਦੇ ਗਰਭ ਵਿੱਚੋਂ ਇੱਕ ਬਹੁਤ ਵੱਡਾ ਅੰਤਰਯਾਮੀ ਭਗਤ ਪੈਦਾ ਹੋਵੇਗਾ, ਜਿਹੜਾ ਸਭ ਦੇਵਤਿਆਂ (ਨੇਕ ਪੁਰਸ਼ਾਂ) ਦੀ ਰੱਖਿਆ ਕਰੇਗਾ। ਇਹ ਕਹਿਣ 'ਤੇ ਹਰਨਾਖਸ਼ ਦੀ ਪਤਨੀ ਇੰਦ੍ਰ ਨੇ ਨਾਰਦ ਨੂੰ ਸੌਂਪ ਦਿੱਤੀ। ਜਿਸ ਨੂੰ ਆਦਰ ਮਾਣ ਨਾਲ ਨਾਰਦ ਨੇ ਆਪਣੇ ਆਸ਼ਰਮ ਵਿੱਚ ਰੱਖਿਆ ਅਤੇ ਭਗਵਾਨ ਜੀ ਦੇ ਨਾਮ ਸਿਮਰਨ ਵਾਲੀਆਂ ਸਾਖੀਆਂ ਸੁਣਾਉਂਦੇ ਰਹੇ, ਜਿਨ੍ਹਾਂ ਦਾ ਪ੍ਰਤੱਖ ਪ੍ਰਭਾਵ ਪ੍ਰਹਿਲਾਦ ਜੀ 'ਤੇ ਪਿਆ। ਪ੍ਰਹਿਲਾਦ ਜੀ ਦਾ ਜਨਮ ਆਸ਼ਰਮ ਵਿੱਚ ਹੀ ਹੋਇਆ ਸੀ।

ਹੇ ਮੇਰੀ ਆਤਮਾ! ਵੇਖ ਉਧਰ ਹਰਨਾਖਸ਼ ਦੇ ਤਪ ਕਰਨ ਪਰ ਬ੍ਰਹਮਾ ਜੀ ਪ੍ਰਸੰਨ ਹੋ ਗਏ। ਹਰਨਾਖਸ਼ ਨੇ ਬ੍ਰਹਮਾ ਪਾਸੋਂ ਵਰ ਮੰਗ ਲਿਆ ਕਿ ਨਾ ਮੈਂ ਕਿਸੇ ਸ਼ਸਤਰ ਨਾਲ ਮਰਾਂ, ਨ ਘਰ ਦੇ ਅੰਦਰ, ਨ ਬਾਹਰ, ਨਾ ਧਰਤੀ ਅਤੇ ਨਾ ਅਕਾਸ਼ ਵਿੱਚ ਮਰਾਂ ਅਤੇ ਨਾ ਹੀ ਚੌਰਾਸੀ ਲੱਖ ਜੂਨ ਵਿੱਚੋਂ ਮੈਨੂੰ ਕੋਈ ਮਾਰ ਸਕੇ। ਬ੍ਰਹਮਾ ਪਾਸੋਂ ਵਰ ਪ੍ਰਾਪਤ ਕਰਕੇ ਵਾਪਸ ਆਪਣੇ ਨਗਰ ਪੁੱਜਾ। ਨਾਰਦ ਜੀ ਨੇ ਹਰਨਾਖਸ਼ ਦੀ ਪਤਨੀ ਅਤੇ ਪੁੱਤਰ ਪ੍ਰਹਿਲਾਦ ਨੂੰ ਪਿਆਰ ਨਾਲ ਹਰਨਾਖਸ਼ ਪਾਸ ਪੁਚਾ ਦਿੱਤਾ। ਹਰਨਾਖਸ਼ ਨੇ ਬਾਕੀ ਦੈਂਤ ਇਕੱਠੇ ਕਰਕੇ ਇੰਦਰ ਨੂੰ ਜਿੱਤ ਲਿਆ, ਉਸ ਦਾ ਰਾਜ ਖੋਹ ਕੇ ਆਪਣੇ ਨੌਕਰ ਨੂੰ ਸੌਂਪ ਦਿੱਤਾ, ਸਭ ਦੇਵਤੇ ਡਰਦੇ ਪਹਾੜਾਂ ਦੀਆਂ ਕੁੰਦਰਾਂ ਵਿੱਚ ਜਾ ਛੁਪੇ। ਕੋਈ ਵੀ ਹਰਨਾਖਸ਼ ਨਾਲ ਟੱਕਰ ਲੈਣ ਵਾਲਾ ਨ ਰਿਹਾ।

---

*1. ਵਰਾਹ — ਸੂਰ ਦੀ ਸ਼ਕਲ ਦਾ ਇੱਕ ਅਵਤਾਰ।*

ਤਾਕਤ ਦੇ ਘੁਮੰਡ ਨੇ ਹਰਨਾਖਸ਼ ਨੂੰ ਹੰਕਾਰੀ ਬਣਾ ਦਿੱਤਾ। ਇਥੋਂ ਤੱਕ ਕਿ ਉਹ ਰੱਬੀ ਹਸਤੀ ਤੋਂ ਬਿਲਕੁਲ ਮੁਨਕਰ ਹੋ ਗਿਆ। ਉਸ ਨੇ ਆਪਣੇ ਰਾਜ ਵਿੱਚ ਐਲਾਨ ਕੀਤਾ, "ਮੈਂ ਹੀ ਈਸ਼ਵਰ ਹਾਂ, ਹੋਰ ਕੋਈ ਨਹੀਂ, ਸਾਰੇ ਮੇਰਾ ਨਾਮ ਜਪੋ।" ਇਸ ਕੰਮ ਦੀ ਪੂਰਤੀ ਲਈ ਉਸ ਨੇ ਅਧਿਆਪਕ ਵੀ ਰੱਖ ਲਏ। ਜਿਹੜਾ ਮਨੁਖ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਉਸ ਨੂੰ ਫੜ ਕੇ ਜੇਲ੍ਹ ਵਿੱਚ ਸੁੱਟ ਦਿੱਤਾ ਜਾਂਦਾ। ਗਊ, ਗਰੀਬ, ਬ੍ਰਾਹਮਣ, ਦੇਵਤੇ ਸਭਨਾਂ ਨੂੰ ਦੁਖੀ ਕਰਨਾ ਆਰੰਭ ਕਰ ਦਿੱਤਾ। ਰਾਕਸ਼ਾਂ ਨੂੰ ਮਨ ਭਾਉਂਦੇ ਫਲ ਦਿੱਤੇ, ਉਹ ਹੋਰ ਵੀ ਹੰਕਾਰੀ ਬਣ ਬੈਠੇ। ਪਰ "**ਹਰਿ ਜੁ ਹੰਕਾਰ ਨ ਭਾਵਈ**" ਦੇ ਮਹਾਂਵਾਕ ਅਨੁਸਾਰ ਹਰਨਾਖਸ਼ ਜਿਸ ਦਾ ਹਿਰਦਾ ਕੱਲਰ ਵਾਂਗੂ ਬੰਜਰ ਹੋ ਚੁੱਕਾ ਸੀ, ਜਿਸ ਵਿੱਚ ਰਾਮ ਨਾਮ ਦਾ ਅਭਾਵ ਸੀ, ਸਿਮਰਨ ਤੋਂ ਖਾਲੀ ਹੋਣ ਕਾਰਨ ਕੂੜ, ਕਪਟ, ਹੰਕਾਰ ਦਾ ਵਾਸਾ ਹੋ ਗਿਆ ਸੀ, ਸੋ ਅਜਿਹੇ ਜਬਰ ਤੇ ਜ਼ੁਲਮ ਕਰਨ ਵਾਲੇ ਹਰਨਾਖਸ਼ ਦੇ ਘਰ ਪ੍ਰਹਿਲਾਦ ਪ੍ਰਭੂ-ਭਗਤ ਪੈਦਾ ਹੋ ਗਿਆ। ਇਹ ਭਗਵਾਨ ਦੀ ਆਪਣੀ ਖੇਡ ਸੀ।

ਪੰਜ ਵਰ੍ਹਿਆਂ ਦਾ ਬਾਲਕ, ਤੋਤਲੀਆਂ ਮਿੱਠੀਆਂ ਗੱਲਾਂ ਕਰਦਾ ਮਾਤਾ ਪਿਤਾ ਨੂੰ ਬਹੁਤ ਪਿਆਰਾ ਲੱਗਣ ਲੱਗਾ। ਕਹਿੰਦੇ ਹਨ ਚੇਤੰਨ ਬਾਲਕ ਇੱਕ ਦਿਨ ਬਾਹਰ ਗਿਆ, ਅਚਾਨਕ ਉਸ ਨੇ ਘੁਮਿਆਰਾਂ ਨੂੰ, ਬਲਦੇ ਆਵੇ ਦੁਆਲੇ ਹੱਥ ਜੋੜੀ ਖਲੋਤੇ ਵੇਖਿਆ। ਪ੍ਰਹਿਲਾਦ ਨੇ ਘੁਮਿਆਰਾਂ ਨੂੰ ਪੁੱਛਿਆ ਤਾਂ ਪਤਾ ਲੱਗਾ ਕਿ ਗਲਤੀ ਨਾਲ, ਬਿੱਲੀ ਦੇ ਬੱਚੇ ਜਿਹੜੇ ਇੱਕ ਭਾਂਡੇ ਵਿੱਚ ਸਨ, ਆਵੇ ਵਿੱਚ ਰੱਖੇ ਗਏ ਹਨ ਅਤੇ ਅੱਗ ਦਿੱਤੀ ਜਾ ਚੁੱਕੀ ਹੈ। ਹੁਣ ਇਨ੍ਹਾਂ ਬੱਚਿਆਂ ਦੀ ਅੱਗ ਵਿੱਚ ਰਾਖੀ ਕੇਵਲ ਪ੍ਰਭੂ ਜੀ ਹੀ ਕਰ ਸਕਦੇ ਹਨ। ਕਿਉਂਕਿ "**ਗੁਰ ਕਾ ਬਚਨੁ ਬਸੈ ਜੀਅ ਨਾਲੇ॥ ਜਲਿ ਨਹੀ ਡੂਬੈ ਤਸਕਰੁ ਨਹੀਂ ਲੇਵੈ ਭਾਹਿ ਨ ਸਾਕੈ ਜਾਲੇ॥**" (ਪੰਨਾ ੬੭੯) ਘੁਮਿਆਰਾਂ ਦੀਆਂ ਸੱਚੇ ਹਿਰਦੇ ਤੋਂ ਹੋਈਆਂ ਅਰਦਾਸਾਂ ਭਗਵਾਨ ਜੀ ਨੇ ਪ੍ਰਵਾਨ ਕਰ ਲਈਆਂ। ਬਿੱਲੀ ਦੇ ਬੱਚੇ ਆਵੇ ਦੀ ਅੱਗ ਸ਼ਾਂਤ ਹੋਣ ਉਪਰੰਤ ਬਿਲਕੁਲ ਜੀਉਂਦੇ ਜਾਗਦੇ ਪ੍ਰਹਿਲਾਦ ਜੀ ਨੇ ਵੇਖੇ ਤਾਂ ਪੂਰਨ ਦ੍ਰਿੜ੍ਹ ਵਿਸ਼ਵਾਸ ਨਾਲ ਰਾਮ ਨਾਮ ਜਪਣਾ ਆਰੰਭ ਕਰ ਦਿੱਤਾ। ਮਾਤਾ ਦੇ ਗਰਭ ਸਮੇਂ ਹੀ ਨਾਰਦ ਜੀ ਤੋਂ ਗੁਰੂ-ਦੀਖਿਆ ਦੀ ਪ੍ਰਾਪਤੀ ਪ੍ਰਹਿਲਾਦ ਕਰ ਚੁੱਕਿਆ ਸੀ। ਇਸ ਘਟਨਾ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ।

ਪ੍ਰਹਿਲਾਦ ਜੀ ਨੂੰ ਸੰਡੇ[1] ਮਰਕੇ ਪਾਸ ਪੜ੍ਹਨ ਭੇਜਿਆ ਗਿਆ। ਸੰਡੇ ਮਰਕੇ ਨੇ ਹਰਨਾਖਸ਼ ਦੇ ਹੁਕਮ ਦੀ ਪਾਲਣਾ ਕਰਦਿਆਂ ਪੜ੍ਹਾਉਣਾ ਸ਼ੁਰੂ ਕਰ ਦਿੱਤਾ ਕਿ ਜਗਤ ਦਾ ਮਾਲਕ ਹਰਨਾਖਸ਼ ਹੈ। ਵਿਸ਼ਨੂੰ ਭਗਵਾਨ ਦੇ ਵਿਰੁੱਧ ਪ੍ਰਚਾਰ ਕਰਦਿਆਂ

---

*1. ਦੈਂਤਾਂ ਦਾ ਇੱਕ ਪਰੋਹਤ, ਜੋ ਸ਼ੁਕਰ ਦਾ ਪੁੱਤਰ ਅਤੇ ਅਮਰਕ ਦਾ ਭਰਾ। ਇਹ ਦੋਨੋਂ ਬੜੇ ਕਪਟੀ ਸਨ। ਹਰਨਾਖਸ਼ ਨੇ ਇਨ੍ਹਾਂ ਦੋਨਾਂ ਨੂੰ ਪ੍ਰਹਿਲਾਦ ਜੀ ਨੂੰ ਪੜ੍ਹਾਉਣ ਲਈ ਮੁਕਰਰ ਕੀਤਾ ਸੀ ਤਾਂ ਕਿ ਉਹ ਪ੍ਰਭੂ ਭਗਤੀ ਵਲੋਂ ਮੁੜ ਕੇ ਹਰਨਾਖਸ਼ ਦਾ ਨਾਮ ਜਪੇ।*

ਆਖਿਆ ਕਿ ਵਿਸ਼ਨੂੰ ਕਪਟੀ ਹੈ। ਉਸ ਨੇ ਖੀਰ ਸਮੁੰਦਰ ਵਿੱਚੋਂ ਪ੍ਰਾਪਤ ਹੋਏ ਰਤਨ ਆਪ ਰੱਖ ਲਏ, ਲਛਮੀ ਵੀ ਆਪ ਰੱਖ ਲਈ, ਸੰਖਾਸੁਰ[1] ਦੈਂਤ ਨੂੰ ਮਾਰ ਦਿੱਤਾ, ਤੇਰੇ ਪਿਤਾ ਦੇ ਵੱਡੇ ਭਰਾ ਹਿਰਨ ਕਛਪੂ ਨੂੰ ਮਾਰ ਦਿੱਤਾ। ਇਸ ਕਰਕੇ ਭਗਵਾਨ ਦਾ ਸਿਮਰਨ ਛੱਡ ਕੇ ਆਪਣੇ ਪਿਤਾ ਦਾ ਨਾਮ ਜਪ। ਸਗੋਂ ਵਿਸ਼ਨੂੰ ਪਾਸੋਂ ਬਦਲਾ ਲੈ। ਪ੍ਰਹਿਲਾਦ ਜੀ ਨੇ ਜਦੋਂ ਸੰਡੇ ਮਰਕੇ ਪਾਸੋਂ ਇਹ ਬਚਨ ਸੁਣੇ ਤਾਂ ਬੜੇ ਧੀਰਜ ਨਾਲ ਉੱਤਰ ਦਿੱਤਾ ਕਿ ਸਮੁੰਦਰ ਨੂੰ ਰਿੜਕਣ ਦਾ ਕਾਰਨ ਸੀ ਕਿ ਉਸ ਨੂੰ ਰਤਨ ਪ੍ਰਾਪਤ ਕਰਕੇ ਹੰਕਾਰ ਹੋ ਗਿਆ ਸੀ ਜਿਸ ਕਾਰਨ ਭਗਵਾਨ ਜੀ ਨੇ ਸਮੁੰਦਰ ਰਿੜਕ ਕੇ ਸਭ ਕੁਝ ਕੱਢ ਲਿਆ। ਸੰਖਾਸੁਰ ਦੈਂਤ ਸ਼੍ਰੁਤੀਓਂ[2] ਨੂੰ ਚੋਰੀ ਕਰਕੇ ਭ੍ਰਸ਼ਟ ਕਰਨ ਲੱਗਾ ਸੀ। ਮੇਰੇ ਪਿਤਾ ਦੇ ਭਰਾ ਨੇ ਪ੍ਰਿਥਵੀ ਨੂੰ ਦੁੱਖ ਦਿੱਤਾ ਸੀ, ਜਿਸ ਕਾਰਨ ਉਸ ਨੂੰ ਭਗਵਾਨ ਨੇ ਮਾਰਿਆ। ਬਾਕੀ ਬਦਲਾ ਲੈਣ ਬਾਬਤ ਮੈਨੂੰ ਬ੍ਰਿਤਹੁ[3] ਸ਼ਾਸਤ੍ਰ ਅਨੁਸਾਰ ਸੂਝ ਹੈ ਕਿ ਪਿਤਾ ਦੀ ਪੁੱਠੀ ਮੱਤ ਧਾਰਨ ਕਰਕੇ ਜਿਹੜਾ ਬਾਲਕ ਮੰਦੇ ਕਰਮ ਕਰਦਾ ਹੈ ਉਹ ਆਪਣੇ ਦੋਨੋਂ ਲੋਕ ਗਵਾ ਲੈਂਦਾ ਹੈ। ਮੈਂ ਤੁਹਾਡੇ ਆਖੇ ਲੱਗ ਕੇ ਪੁੱਠੀ ਮੱਤ ਬਿਲਕੁਲ ਧਾਰਨ ਨਹੀਂ ਕਰਨੀ। ਸਰੀਰ ਨਾਸ਼ਵਾਨ ਹੈ ਇਸ ਦੇ ਨਸ਼ਟ ਹੋ ਜਾਣ ਦੀ ਮੈਨੂੰ ਬਿਲਕੁਲ ਪ੍ਰਵਾਹ ਨਹੀਂ। ਸੰਤਾਂ, ਭਗਤਾਂ ਵਾਸਤੇ ਕੇਵਲ ਰਾਮ ਨਾਮ ਦਾ ਆਸਰਾ ਹੈ। ਉਹ ਮੂਰਖ ਹੈ ਜਿਹੜਾ ਸਰੀਰ ਨਾਲ ਹਿੱਤ ਕਰਕੇ ਸ਼ੁਭ ਕਰਮਾਂ ਦਾ ਤਿਆਗ ਕਰਦਾ ਹੈ। ਸੰਡੇ ਮਰਕੇ ਨੇ ਪ੍ਰਹਿਲਾਦ ਦੇ ਸਾਰੇ ਬਚਨ ਸੁਣੇ। ਜਦੋਂ ਸੰਡਾ ਮਰਕਾ ਕਿਧਰੇ ਚਲਾ ਜਾਂਦਾ ਸੀ ਤਾਂ ਪ੍ਰਹਿਲਾਦ ਆਪ ਵੀ ਅਤੇ ਸਾਥੀ ਵਿਦਿਆਰਥੀਆਂ ਨੂੰ ਵੀ ਹਰਨਾਖ਼ਸ਼ ਦੀ ਥਾਂ ਰਾਮ-ਨਾਮ ਦਾ ਜਾਪ ਕਰਵਾਉਂਦਾ ਸੀ। ਸੰਡਾ ਮਰਕਾ ਬਾਰ-ਬਾਰ ਪ੍ਰਹਿਲਾਦ ਨੂੰ ਤੰਗ ਕਰਦਾ ਰਿਹਾ। ਭਗਤ ਪ੍ਰਹਿਲਾਦ ਜੀ ਸੰਡਾ ਮਰਕਾ ਨੂੰ ਜੋ ਜਵਾਬ ਦਿੰਦੇ ਹਨ, ਉਸ ਬਾਰੇ ਭਗਤ ਕਬੀਰ ਜੀ ਨੇ ਬੜਾ ਸੁੰਦਰ ਫੁਰਮਾਇਆ ਹੈ:—

**ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥**
**ਮੋ ਕਉ ਕਹਾ ਪੜ੍ਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ ॥**
**ਨਹੀ ਛੋਡਉ ਰੇ ਬਾਬਾ ਰਾਮ ਨਾਮ ॥**
**ਮੇਰੋ ਅਉਰ ਪੜਨ ਸਿਉ ਨਹੀ ਕਾਮੁ ॥੧॥ਰਹਾਉ ॥**
**ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ[4] ॥**

---

*1. ਇਸ ਦਾ ਜਨਮ ਸੰਖ ਵਿੱਚੋਂ ਹੋਇਆ ਸੀ ਇਸ ਨੇ ਵੇਦ ਗ੍ਰੰਥਾਂ ਨੂੰ ਚੋਰੀ ਕੀਤਾ ਅਤੇ ਸਮੁੰਦਰ ਵਿੱਚ ਲੁਕਾਇਆ ਸੀ। ਵਿਸ਼ਨੂੰ ਜੀ ਨੇ ਇਸ ਨੂੰ ਮਾਰ ਕੇ ਵੇਦ ਗ੍ਰੰਥ ਵਾਪਸ ਪ੍ਰਾਪਤ ਕੀਤੇ ਸਨ।*

*2. ਵੇਦਾਂ ਨਾਮ ਸ਼੍ਰੁਤੀਓਂ ਪੁਰਾਣੇ ਸਮੇਂ ਇਸ ਕਰਕੇ ਪ੍ਰਚੱਲਿਤ ਹੋਇਆ ਕਿਉਂਕਿ ਵੇਦ ਪਹਿਲਾਂ ਲਿਖਤੀ ਰੂਪ ਵਿੱਚ ਨਹੀਂ ਸਨ, ਕੇਵਲ ਸੁਣੇ ਹੀ ਜਾਂਦੇ ਸਨ ਇਸ ਕਰਕੇ ਇਨ੍ਹਾਂ ਦਾ ਨਾਮ ਸ਼੍ਰੁਤ ਪੈ ਗਿਆ।*

*3. ਮਾਂ ਬਾਪ ਦੇ ਹੁਕਮਾਂ ਦੀ ਪਾਲਣਾ ਕਰਨ ਵਾਲਾ।*

*4. ਬਹੁਤ ਤੇਜ਼ ਚਾਲ ਨਾਲ ਦੌੜ ਕੇ।*

**ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥**
**ਮੋਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ[1] ਕੀਏ ਪਹਾਰ ॥**
**ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥**
**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥**
**ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥**
**ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ[2] ਬਿਦਾਰ[3] ॥੪॥**
**ਓਇ ਪਰਮ ਪੁਰਖ ਦੇਵਾਧਿ ਦੇਵ[4] ॥ ਭਗਤਿ ਹੇਤਿ ਨਰਸਿੰਘ ਭੇਵ ॥**
**ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥**

(ਬਸੰਤ ਕਬੀਰ ਜੀਉ, ਪੰਨਾ ੧੧੯੪)

ਅੰਤ ਸੰਡੇ ਮਰਕੇ ਨੇ ਹਰਨਾਖਸ਼ ਪਾਸ ਸ਼ਿਕਾਇਤ ਕਰ ਦਿੱਤੀ ਕਿ ਆਪ ਜੀ ਦਾ ਪੁੱਤਰ ਪ੍ਰਹਿਲਾਦ ਹੀ ਰਾਮ ਨਾਮ ਜਪਣੋ ਨਹੀਂ ਹਟਦਾ। ਪ੍ਰਹਿਲਾਦ ਨੂੰ ਸੱਦ ਕੇ ਕਾਫ਼ੀ ਸਮਝਾਇਆ ਗਿਆ, ਪਰ ਉਹ ਰਾਮ ਨਾਮ ਜਪਣੋ ਨ ਹਟਿਆ। ਹਰਨਾਖਸ਼ ਨੇ ਕ੍ਰੋਧ ਵੱਸ ਹੋ ਕੇ ਪੁੱਤਰ ਨੂੰ ਮੌਤ ਦੇ ਘਾਟ ਉਤਾਰਨ ਦੀ ਮਨ ਵਿੱਚ ਠਾਣ ਲਈ। ਰਾਕਸ਼ਾਂ ਪਾਸੋਂ ਪ੍ਰਹਿਲਾਦ ਜੀ ਨੂੰ ਪਹਾੜ ਦੀ ਚੋਟੀ ਤੋਂ ਸੁਟਵਾਇਆ, ਪਰ ਪ੍ਰਹਿਲਾਦ ਜੀ ਦਾ ਵਾਲ ਵੀ ਵਿੰਗਾ ਨ ਹੋਇਆ। ਖੂਨੀ ਹਾਥੀ ਮੂਹਰੇ ਸੁਟਵਾਇਆ ਪਰ ਹਾਥੀ ਵੀ ਪ੍ਰਹਿਲਾਦ ਜੀ ਦੇ ਦਰਸ਼ਨ ਕਰਕੇ ਸ਼ਾਂਤ ਹੋ ਗਿਆ। ਪ੍ਰਹਿਲਾਦ ਜੀ ਨੂੰ ਬੰਨ੍ਹ ਕੇ ਸਮੁੰਦਰ ਵਿੱਚ ਸੁਟਿਆ ਪਰ ਮੁਰਗਾਬੀ ਵਾਂਙੂ ਜਲ ਤੋਂ ਨਿਰਲੇਪ ਰਿਹਾ। ਧਰਤੀ ਵਿੱਚ ਗੱਡਿਆ, ਧਰਤੀ ਫਟ ਗਈ। ਪ੍ਰਹਿਲਾਦ ਦੀ ਭੂਆ ਹੋਲਕਾ, ਜਿਸਨੇ ਸ਼ਿਵਾਂ ਪਾਸੋਂ ਇਹ ਵਰ ਲਿਆ ਸੀ ਕਿ ਜਦੋਂ ਉਹ ਇੱਕ ਖਾਸ ਕਪੜਾ (ਲੋਈ) ਓਢ ਲਵੇਗੀ ਤਦ ਅੱਗ ਵਿੱਚ ਨ ਸੜੇਗੀ, ਇਸ ਵਰ ਪ੍ਰਾਪਤੀ ਕਾਰਨ ਹੋਲਕਾ ਪ੍ਰਹਿਲਾਦ ਨੂੰ ਗੋਦ ਵਿੱਚ ਲੈ ਕੇ ਲੱਕੜੀਆਂ ਦੇ ਢੇਰ ਵਿੱਚ ਬੈਠ ਗਈ, ਅੱਗ ਤੇਜ਼ ਬਲ ਰਹੀ ਸੀ। ਪ੍ਰਭੂ ਕਿਰਪਾ ਨਾਲ ਤੇਜ਼ ਹਨ੍ਹੇਰੀ ਚੱਲੀ। ਹੋਲਕਾ ਦੇ ਸਿਰ ਤੋਂ ਕੱਪੜਾ ਉੱਡਿਆ ਅਤੇ ਪ੍ਰਹਿਲਾਦ ਜੀ ਉੱਤੇ ਪੈ ਗਿਆ ਜਿਸ ਕਾਰਨ ਪ੍ਰਹਿਲਾਦ ਜੀ ਢੱਕੇ ਗਏ। ਹੋਲਕਾ ਅੱਗ ਵਿੱਚ ਸੜ ਗਈ ਪਰ ਪ੍ਰਹਿਲਾਦ ਜੀ ਦਾ ਵਾਲ ਵੀ ਵਿੰਗਾ ਨਾ ਹੋਇਆ।

ਇਵੇਂ ਹਰਨਾਖਸ਼ ਵਲੋਂ ਪ੍ਰਹਿਲਾਦ ਨੂੰ ਮਾਰਨ ਦੇ ਕਈ ਯਤਨ ਕੀਤੇ ਗਏ। ਪਰ ਪ੍ਰਭੂ ਜੀ ਨੇ ਭਗਤ ਦੀ ਅੰਗ ਸੰਗ ਰਾਖੀ ਕੀਤੀ। ਕ੍ਰੋਧ ਵਸ ਹੋਏ ਨੇ ਥੰਮ੍ਹ ਤੱਤਾ ਕਰਵਾਇਆ, ਪ੍ਰਹਿਲਾਦ ਨੂੰ ਥੰਮ੍ਹ ਨਾਲ ਜੱਫੀ ਪੁਆਈ, ਥੰਮ੍ਹ ਠੰਢਾ ਹੋ ਗਿਆ। ਸਭ ਕੁੱਝ ਵੇਖ ਕੇ ਵੀ ਕਠੋਰ ਹਿਰਦਾ ਨ ਪਸੀਜਿਆ। ਤਲਵਾਰ ਕੱਢ ਕੇ ਪ੍ਰਹਿਲਾਦ ਜੀ ਨੂੰ ਮਾਰਨਾ ਚਾਹਿਆ ਤਦ ਥੰਮ੍ਹ ਵਿੱਚੋਂ ਨਰਸਿੰਘ ਸਰੂਪ ਧਾਰ ਕੇ ਭਗਵਾਨ ਜੀ ਪ੍ਰਗਟ ਹੋਏ। ਕਾਫੀ ਸਮਾਂ ਭਗਵਾਨ ਅਤੇ ਹਰਨਾਖਸ਼ ਦੀ ਲੜਾਈ

---

*1. ਪਹਾੜ। 2. ਨਹੁੰਆਂ ਨਾਲ, 3. ਪਾੜ ਦਿੱਤਾ, 4. ਦੇਵਤਿਆਂ ਦਾ ਮਾਲਕ ਅਕਾਲ ਪੁਰਖ।*

ਹੋਈ। ਅੰਤ ਸ਼ਾਮ ਦੇ ਵੇਲੇ ਜਦੋਂ ਸੂਰਜ ਅੱਧਾ ਅੰਦਰ ਅੱਧਾ ਬਾਹਰ ਸੀ, ਨਰਸਿੰਘ ਜੀ ਨੇ ਹਰਨਾਖਸ਼ ਨੂੰ ਕੇਸਾਂ ਤੋਂ ਫੜ ਕੇ ਦੁਆਰੇ (ਸਰਦਲ) ਤੇ ਬੈਠ ਕੇ ਆਪਣੇ ਪੱਟਾਂ 'ਤੇ ਲਿਟਾ ਲਿਆ। ਸਾਰੀਆਂ ਸ਼ਰਤਾਂ ਪੂਰੀਆਂ ਕਰਕੇ ਆਪਣੇ ਨਹੁੰਆਂ ਨਾਲ ਉਸਦਾ ਢਿੱਡ ਪਾੜ ਕੇ ਮਾਰ ਦਿੱਤਾ। ਭਗਵਾਨ ਜੀ ਦੇ ਭਿਆਨਕ ਸਰੂਪ ਨੂੰ ਵੇਖ ਕੇ ਸਭ ਦੇਵਤੇ, ਲਛਮੀ ਜੀ ਭੈ-ਭੀਤ ਹੋ ਗਏ। ਅੰਤ ਪ੍ਰਹਿਲਾਦ ਜੀ ਨੇ ਬੇਨਤੀ ਕੀਤੀ, ਤਦ ਸ਼ਾਂਤ ਸਰੂਪ ਵਿੱਚ ਦਰਸ਼ਨ ਦਿੱਤੇ ਅਤੇ ਭਗਤ ਪ੍ਰਹਿਲਾਦ ਦੀ ਰੱਖਿਆ ਪਿਛੋਂ ਭਗਵਾਨ ਜੀ ਅਲੋਪ ਹੋ ਗਏ। ਭਗਤ ਜੀ ਪ੍ਰਭੂ ਜੀ ਦੀ ਉਸਤਤਿ ਕਰਨ ਲੱਗ ਪਏ। ਦੇਵਤਿਆਂ ਨੇ ਫੁੱਲਾਂ ਦੀ ਵਰਖਾ ਕੀਤੀ।

ਗੁਰੂ ਗ੍ਰੰਥ ਸਾਹਿਬ ਵਿੱਚ ਇਹ ਪੁਰਾਣਕ ਕਥਾ ਅਨੁਸਾਰ ਗੁਰੂ ਸਾਹਿਬ ਜੀ ਨੇ ਪ੍ਰਸੰਗ ਦੇ ਕੇ ਦੱਸਿਆ ਹੈ ਕਿ ਭਗਵਾਨ ਜੀ ਆਪ ਭਗਤਾਂ ਦੀ ਪੈਜ ਰੱਖਦੇ ਹਨ। ਕਥਾ ਦੇ ਹਵਾਲੇ ਵਿੱਚ ਕੋਈ ਫਰਕ ਨਹੀਂ ਪਾਇਆ :—

**ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾਂ ਤੁਮ੍ਾਰਾ ਜਗਦੀਸ ਗੁਸਾਈ ॥**
**ਜਗਜੀਵਨੁ ਦਾਤਾ ਅੰਤਿ ਸਖਾਈ ॥ ਜਹ ਦੇਖਾ ਤਹ ਰਹਿਆ ਸਮਾਈ ॥**
**ਥੰਮ੍ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥**
**ਭਗਤਾ ਮਨਿ ਆਨੰਦੁ ਵਜੀ ਵਧਾਈ ॥ ਅਪਨੇ ਸੇਵਕ ਕਉ ਦੇ ਵਡਿਆਈ ॥੯ ॥**
**ਜੰਮਣੁ ਮਰਣਾ ਮੋਹੁ ਉਪਾਇਆ ॥ ਆਵਣੁ ਜਾਣਾ ਕਰਤੈ ਲਿਖਿ ਪਾਇਆ ॥**
**ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥**
**ਭਗਤਾ ਕਾ ਬੋਲੁ ਆਗੈ ਆਇਆ ॥੧੦ ॥**
**ਦੇਵ ਕੁਲੀ, ਲਖਿਮੀ ਕਉ ਕਰਹਿ ਜੈਕਾਰੁ ॥ ਮਾਤਾ ਨਰਸਿੰਘ ਕਾ ਰੂਪ ਨਿਵਾਰੁ ॥**
**ਲਖਿਮੀ ਭਉ ਕਰੈ ਨ ਸਾਕੈ ਜਾਇ ॥ ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥੧੧ ॥**
**ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥ ਰਾਜੁ ਮਾਲੁ ਝੂਠੀ ਸਭ ਮਾਇਆ ॥**
**ਲੋਭੀ ਨਰ ਰਹੇ ਲਪਟਾਇ[1] ॥ ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨ ॥**
**ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥**
**ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥**
**ਭਗਤਾ ਕਾ ਅੰਗੀਕਾਰੁ[2] ਕਰਦਾ ਆਇਆ ॥**
**ਕਰਤੈ ਅਪਣਾ ਰੂਪੁ ਦਿਖਾਇਆ ॥੧੩ ॥**

(ਭੈਰਉ ਮਹਲਾ ੩, ਘਰੁ ੨, ਪੰਨਾ-੧੧੫੪-੫੫)

ਗੁਰੂ ਅਮਰਦਾਸ ਜੀ ਨੇ ਪੁਰਾਣਕ ਸਾਖੀ ਦੀ ਕਥਾ ਦਾ ਪ੍ਰਮਾਣ ਦੇ ਕੇ ਸਪਸ਼ਟ ਕੀਤਾ ਹੈ ਕਿ ਕਰਤਾ ਪੁਰਖ ਵਾਹਿਗੁਰੂ ਜੀ ਸਦਾ ਤੋਂ ਭਗਤਾਂ ਦੀ ਰਖਿਆ ਕਰਦੇ ਆਏ ਹਨ ਤੇ ਪ੍ਰੇਮਾ-ਭਗਤੀ ਕਰਨ ਵਾਲਿਆਂ ਦਾ ਅੰਗੀਕਾਰ, ਕਰਨਹਾਰ, ਸਰਬ

---

*1. ਮਾਇਆ ਨੂੰ ਚੰਬੜੇ ਹੋਏ ਹਨ, 2. ਅੰਗ ਪਾਲਣਾ, ਭਾਵ ਰਾਖੀ ਕਰਨਾ।*

ਵਿਆਪਕ, ਸਰਬ ਸ਼ਕਤੀਮਾਨ ਗੁਪਤ, ਪ੍ਰਗਟ ਅਕਾਲ ਪੁਰਖ ਜੀ ਹੀ ਹਨ— "**ਸੁ ਪ੍ਰਹਿਲਾਦ ਰਖੀ ਹਰਿ ਪੈਜ ਆਪ ॥**" ਜਿਵੇਂ ਵਾਹਿਗੁਰੂ ਜੀ ਨੇ ਆਪਣੇ ਭਗਤ ਪ੍ਰਹਿਲਾਦ ਦੀ ਪੈਜ ਰੱਖੀ। ਮੇਰੇ ਮਨ! ਤੂੰ ਅੱਠੇ ਪਹਿਰ ਵਾਹਿਗੁਰੂ ਜੀ ਦੀ ਪ੍ਰੇਮਾ-ਭਗਤੀ ਕਰ। ਭਗਤ ਵਛਲ, ਸਰਬ ਵਿਆਪਕ, ਅਕਾਲ ਪੁਰਖ ਜੀ ਆਪ ਤੇਰੀ ਰੱਖਿਆ ਕਰਨਗੇ ਅਤੇ ਤੂੰ ਪਰਮ ਧਾਮ ਪ੍ਰਾਪਤ ਕਰੇਂਗਾ।

ਵੇਦ, ਸ਼ਾਸਤਰਾਂ, ਸਿਮ੍ਰਤੀਆਂ ਦੇ ਹਵਾਲਿਆਂ ਤੋਂ ਸਪਸ਼ਟ ਹੁੰਦਾ ਹੈ ਕਿ ਸਤਿਜੁਗ ਵਿੱਚ ਵਿਸ਼ਨੂੰ ਜੀ ਦੀ ਉਪਾਸਨਾ ਪ੍ਰਚੱਲਿਤ ਸੀ। ਪਰ ਗੁਰਮਤਿ ਨੇ ਪੂਰਨ ਰੂਪ ਵਿੱਚ ਸਪਸ਼ਟ ਕਰ ਦਿੱਤਾ ਹੈ ਕਿ ਜਗਤ ਦੇ ਕਰਤਾ ਇੱਕ ਅਕਾਲ ਪੁਰਖ ਜੀ ਹਨ:—

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ।**

(ਆਦਿ ਗ੍ਰੰਥ, ਪੰਨਾ ੪੫੧)

ਗੁਰੂ ਸਾਹਿਬ ਜੀ ਦੀ ਮਿਹਰ ਦੁਆਰਾ ਕੇਵਲ ਪੂਜਾ ਅਕਾਲ ਪੁਰਖ ਜੀ ਦੀ ਕਰਨੀ ਹੈ।

——•——

# ਕਾਂਡ - 8

# ਭਗਤ ਕਬੀਰ ਜੀ

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ॥**
**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ॥**
**ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ॥**
**ਪੈਰੀ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ॥**
**ਜਿਉਂ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ॥**
**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰੂ ਦੀ ਵਡਿਆਈ॥**
**ਅਚਰਜ ਨੂੰ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ॥**
**ਝਰਣਾ ਝਰਦਾ ਨਿਝਰਹੁੰ ਗੁਰਮੁਖਿ ਬਾਣੀ ਅਘੜ ਘੜਾਈ॥**
**ਰਾਮ ਕਬੀਰੈ ਭੇਦੁ ਨ ਭਾਈ॥੧੫॥**

(ਭਾਈ ਗੁਰਦਾਸ ਜੀ, ਵਾਰ ੧੦)

ਭਾਵ ਅਰਥ:—ਟੁੰਬ = ਅੰਗੂਠੇ ਨਾਲ ਛੁਹਕੇ। ਮਹਿਕਾਈ = ਖੁਸ਼ਬੋ ਦਿੰਦੀ ਹੈ।

ਰਾਮਾਨੰਦ ਗੁਸਾਈਂ ਬਿਰਕਤ ਹੋ ਕੇ ਕਾਂਸੀ ਵਿਖੇ ਰਹਿੰਦਾ ਸੀ। (ਅਰ) ਝਾਲਾਂਗੇ ਉੱਠ ਕੇ ਗੰਗਾ ਦੇ ਇਸ਼ਨਾਨ ਨੂੰ ਜਾਂਦਾ ਹੁੰਦਾ ਸੀ। ਕਬੀਰ (ਇਹ ਸਮਝ ਕੇ ਭਈ ਮਤਾਂ ਮੈਨੂੰ ਮਲੇਛ ਜਾਣ ਕੇ ਮੱਥੇ ਨਾ ਲਾਉਣ) ਓਥੇ (ਉਸ ਦੇ ਰਸਤੇ ਵਿੱਚ) ਉਸ ਦੇ ਜਾਣ ਤੋਂ ਪਹਿਲਾਂ ਹੀ ਲੰਮਾ ਜਾ ਪਿਆ। (ਜਦ ਰਾਮਾਨੰਦ ਜੀ ਲੰਘਣ ਲੱਗੇ ਤਦ ਠੁੱਡਾ ਵੱਜਾ ਤਦ) ਉਸ ਨੂੰ ਪੈਰ ਦੇ ਅੰਗੂਠੇ ਨਾਲ ਟੁੰਬਕੇ ਉਠਾ ਕੇ ਕਿਹਾ 'ਪਰਮੇਸ਼ਰ ਦਾ ਨਾਮ ਲੈ (ਭਾਵ ਰਸਤਾ ਛੱਡ ਦੇਹ) 'ਰਾਮ ਬੋਲ' ਏਹ ਰਾਮਾਨੰਦ ਦੇ ਮੂੰਹ ਚੜ੍ਹਿਆ ਫਿਕਰਾ ਸੀ, ਪਰ ਸਿੱਖ ਨੂੰ ਸਮਝ ਆਈ ਕਿ ਮੈਨੂੰ ਉਪਦੇਸ਼ ਹੋ ਗਿਆ ਹੈ। ਜਿਕੁਰ ਲੋਹਾ ਪਾਰਸ ਨਾਲ ਛੁਹ ਕੇ ਸੋਨਾ ਹੋ ਜਾਂਦਾ ਹੈ। ਨਿੰਮ ਚੰਦਨ ਨਾਲ ਰਹਿ ਕੇ (ਚੰਦਨ ਦੀ) ਖੁਸ਼ਬੋ ਦਿੰਦੀ ਹੈ। ਪੂਰੇ ਸਤਿਗੁਰਾਂ ਦੀ ਵਡਿਆਈ ਹੈ ਕਿ ਉਹ ਪਸ਼ੂ ਅਤੇ ਪ੍ਰੇਤ ਵਰਗੀਆਂ ਬਿਰਤੀਆਂ ਨੂੰ ਵੀ ਦੇਵਤਾ ਬਿਰਤੀ ਬਖਸ਼ਿਸ਼ ਕਰ ਦਿੰਦੇ ਹਨ। ਅਚਰਜ (ਗੁਰੂ) ਨਾਲ ਮਿਲ ਕੇ (ਸਿੱਖ ਵੀ) ਅਚਰਜ ਰੂਪ ਹੋ ਕੇ ਵਿਸਮਾਦ (ਰੂਪ ਈਸ਼੍ਵਰ ਨਾਲ) ਮਿਲ ਜਾਂਦੇ ਹਨ। ਫਿਰ ਨਿੱਝਰਹੁੰ (ਆਤਮਾ ਥੋਂ ਅੰਮ੍ਰਿਤ ਦਾ) ਝਰਨਾ ਝਰਦਾ ਹੈ (ਭਾਵ, ਪਰਉਪਕਾਰ ਦਾ, ਉਨ੍ਹਾਂ ਥੋਂ ਸਤਿ ਉਪਦੇਸ਼ ਦਾ ਪਰਵਾਹ ਚਲਦਾ ਹੈ), ਗੁਰਮੁਖਾਂ ਦੀ ਬਾਣੀ ਅਘੜ ਜੀਵਾਂ ਨੂੰ ਘੜ ਦੇਂਦੀ ਹੈ। (ਅਜੇਹੇ ਕਬੀਰ ਜੀ ਹੋਏ) ਕਿ ਰਾਮ ਅਤੇ ਕਬੀਰ ਵਿੱਚ ਭੇਦ ਨਾ ਰਿਹਾ।

ਭਾਵ – ਏਸ ਕਥਾ ਵਿੱਚ ਇਹ ਉਪਦੇਸ਼ ਹੈ ਕਿ ਗੁਰ ਮੰਤ੍ਰ ਨੂੰ (ਜੋ ਖ਼ਾਲਸੇ ਵਿੱਚ ਅੰਮ੍ਰਿਤ ਦੀ ਮਰਿਯਾਦਾ ਸੰਯੁਕਤ ਦਿੱਤਾ ਜਾਂਦਾ ਹੈ) ਬੜੇ ਪ੍ਰੇਮ ਨਾਲ ਧਾਰਨ ਕਰਨਾ ਚਾਹੀਏ ਅਰ ਅਤਿਅੰਤ ਪ੍ਰੇਮ ਨਾਲ ਉਸ ਨੂੰ ਕਮਾਉਣਾ ਚਾਹੀਏ।

## ਜੀਵਨ ਬਿਓਰਾ

| | |
|---|---|
| ਨਾਮ | ਕਬੀਰ ਜੀ |
| ਜਨਮ | 1398 ਈ. |
| ਜਨਮ ਅਸਥਾਨ | ਕਾਸ਼ੀ (ਬਨਾਰਸ) ਨੇੜੇ ਲਹਿਰ ਤਲਾਉ |
| ਪਾਲਕ ਪਿਤਾ | ਨੀਰੂ ਅਲੀ ਜੀ |
| ਪਾਲਕ ਮਾਤਾ | ਸ੍ਰੀ ਨੀਮਾ ਜੀ |
| ਸੁਪਤਨੀ | ਮਾਤਾ ਲੋਈ ਜੀ |
| ਸੰਤਾਨ | ਕਮਾਲਾ ਜੀ (ਪੁਤਰ)<br>ਕਮਾਲੀ ਜੀ (ਪੁਤਰੀ) |
| ਗੁਰੂਦੀਖਿਆ | ਰਾਮਾਨੰਦ ਜੀ |
| ਕਿੱਤਾ | ਕਪੜੇ ਬੁਣਨਾ (ਜੁਲਾਹਾ) |
| ਸਮੇਂ ਦਾ ਹੁਕਮਰਾਨ | ਸਿਕੰਦਰ ਲੋਧੀ |
| ਬਾਣੀ | ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 541 ਸ਼ਬਦ ਅਤੇ ਸਲੋਕ (6 ਸਲੋਕ ਸਤਿਗੁਰੂ ਜੀ ਦੇ ਉਚਾਰਨ ਕੀਤੇ ਹੋਏ ਹਨ) |
| ਖਾਸ ਅਸਥਾਨ | ਕਬੀਰ ਚੌਂਰਾ (ਕਾਸ਼ੀ ਵਿਖੇ) |
| ਕਿੰਨੇ ਰਾਗਾਂ ਵਿੱਚ ਬਾਣੀ ਉਚਾਰੀ | 17 ਰਾਗਾਂ ਵਿੱਚ |
| ਦਿਹਾਂਤ | 1518 ਈ. ਹੜੰਬੇ (ਜਿਸ ਨੂੰ ਮਗਹਰ ਵੀ ਕਿਹਾ ਜਾਂਦਾ ਹੈ) ਗੋਰਖ ਪੁਰ ਤੋਂ ਪਛਮ ਵਲ 15 ਮੀਲ ਤੇ, ਪ੍ਰਾਂਤ ਉਤ੍ਰ ਪ੍ਰਦੇਸ਼ ਵਿੱਚ |
| ਕੁਲ ਉਮਰ | 120 ਸਾਲ |

ਉਸ ਸਮੇਂ ਚੱਲ ਰਹੀ ਮੁਸਲਮਾਨਾਂ ਅਤੇ ਹਿੰਦੂਆਂ ਵਿੱਚ ਖਿੱਚੋਤਾਣ ਤੋਂ ਭਗਤ ਜੀ ਉਪਰਾਮ ਹੋਏ। ਪੰਡਤਾਂ ਤੇ ਮੌਲਾਣਿਆਂ ਦੇ ਤੁਅੱਸਬੀ-ਪੁਣੇ ਨੂੰ ਵੇਖ ਕੇ ਸੱਚੇ ਪ੍ਰਭੂ ਜੀ ਦੀ ਭਾਲ ਵਿੱਚ 'ਨਿਰਗੁਣ ਉਪਾਸਨਾ' ਦੀ ਵਿੱਚਾਰਧਾਰਾ ਅਪਣਾਈ। ਆਪਣੀ ਬਾਣੀ ਵਿੱਚ ਉਹਨਾਂ ਆਪਣੇ ਵਿੱਚਾਰ ਸਪਸ਼ਟ ਕੀਤੇ ਹਨ—

**ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥**

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

(ਪੰਨਾ ੧੧੫੯)

# ਸੰਖੇਪ ਜੀਵਨ

## ਕਬੀਰਿ ਧਿਆਇਓ ਏਕ ਰੰਗ ॥ ਪੰਨਾ ੧੧੯੨ ॥

ਕਬੀਰ ਜੀ ਭਗਤੀ ਲਹਿਰ ਦੇ ਉੱਘੇ ਤੇ ਪਰਮ ਭਗਤ ਹੋਏ ਹਨ। ਭਗਤੀ ਅਤੇ ਸੱਚ ਬੋਲਣ ਦੇ ਰਸਤਿਆਂ ਵਿੱਚ ਬਿਖਮ ਰੁਕਾਵਟਾਂ ਆਈਆਂ, ਪਰ ਭਗਤੀ ਮਾਰਗ ਦੀਆਂ ਔਖੀਆਂ-ਘਾਟੀਆਂ ਪਾਰ ਕਰ ਜਾਣ ਵਾਲਾ ਭਗਤ, ਆਪਣੇ ਸਰੀਰ ਕਰਕੇ ਭਾਵੇਂ ਸਦਾ ਨਹੀਂ ਰਹਿ ਸਕਦਾ ਪਰ ਗੁਰੂ ਤੇਗ ਬਹਾਦਰ ਜੀ ਦੇ ਹੁਕਮ ਅਨੁਸਾਰ—

**ਨਾਮੁ ਰਹਿਓ ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ ॥**
**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥**

(ਪੰਨਾ ੧੪੨੯)

ਉਨ੍ਹਾਂ ਦਾ ਨਾਮ ਸਦਾ ਲਈ ਕਾਇਮ ਰਹਿੰਦਾ ਹੈ। ਉਨ੍ਹਾਂ ਦਾ ਨਾਮ 'ਭਗਤ' ਆਖ ਕੇ ਸਤਿਕਾਰ ਨਾਲ ਲਿਆ ਜਾਂਦਾ ਹੈ। ਉਨ੍ਹਾਂ ਦੇ ਜੀਵਨ ਕੌਤਕਾਂ ਦੀਆਂ ਸਾਖੀਆਂ ਸਦਾ ਹੀ ਮਨੁੱਖ ਨੂੰ ਸੱਚ ਤੇ ਪ੍ਰਭੂ-ਭਗਤੀ ਵਲ ਲਾਉਣ ਦੀ ਪ੍ਰੇਰਨਾ ਦਿੰਦੀਆਂ ਹਨ।

ਭਗਤ ਕਬੀਰ ਜੀ ਦਾ ਜਨਮ ਕਾਂਸ਼ੀ ਬਨਾਰਸ ਸ਼ਹਿਰ ਵਿੱਚ ਹੋਇਆ। ਪਿਤਾ ਨੀਰੂ ਅਤੇ ਮਾਤਾ ਨੀਮਾ ਨੇ ਬੜੇ ਪਿਆਰ ਚਾਅ ਨਾਲ ਕਬੀਰ ਜੀ ਦੀ ਪਾਲਣਾ ਕੀਤੀ। ਕਾਜ਼ੀ ਤੇ ਮੌਲਵੀ ਪਾਸ ਪੜ੍ਹਨ ਭੇਜਿਆ ਗਿਆ। ਮਾਤਾ ਪਿਤਾ ਮੁਸਲਮਾਨ ਸਨ। ਉਹ ਕਬੀਰ ਜੀ ਨੂੰ ਮੁਸਲਮਾਨੀ ਮੱਤ ਵੱਲ ਲਾਉਣਾ ਚਾਹੁੰਦੇ ਸਨ ਤੇ ਪੰਡਿਤ ਆਪ ਨੂੰ ਜੁਲਾਹਾ ਕਰਕੇ ਸ਼ੂਦਰ ਸਮਝਦੇ ਸਨ। ਉਸ ਸਮੇਂ ਸ਼ੂਦਰਾਂ ਨੂੰ ਰਾਮ ਨਾਮ ਜਪਣ ਦਾ ਕੋਈ ਅਧਿਕਾਰ ਨਹੀਂ ਸੀ। ਕਬੀਰ ਜੀ ਦੀ ਰੁਚੀ ਮੁੱਢ ਤੋਂ ਰਾਮ ਨਾਮ ਜਪਣ ਵੱਲ ਵਧੇਰੇ ਸੀ। ਮਜ਼ਬੀ ਤੁਅੱਸਬ (ਈਰਖਾ) ਉਸ ਸਮੇਂ ਬਹੁਤ ਸੀ। ਪਰ ਕਬੀਰ ਜੀ ਮੁੱਢ ਤੋਂ ਹੀ ਧਰਤੀ ਤੇ ਵਸਣ ਵਾਲੇ ਲੋਕਾਂ, ਪੰਛੀਆਂ, ਪਸ਼ੂਆਂ, ਕੀੜੇ, ਮਕੌੜਿਆਂ ਤੇ ਹੋਰ ਸਭ ਕੁਝ ਨੂੰ ਪ੍ਰਮਾਤਮਾ ਦੀ ਰਚਨਾ ਸਮਝਦੇ ਸਨ।

ਕਬੀਰ ਜੀ ਘਰ ਵਿੱਚ ਮਾਤਾ-ਪਿਤਾ ਨਾਲ ਕੱਪੜਾ ਬੁਣਨ ਦਾ ਕੰਮਕਾਰ ਕਰਨ ਲੱਗੇ। ਉਨ੍ਹਾਂ ਦਾ ਵਿਆਹ ਲੋਈ ਨਾਲ ਹੋ ਗਿਆ ਅਤੇ ਆਪ ਦੇ ਘਰ ਪੁੱਤਰ ਕਮਾਲਾ ਅਤੇ ਪੁੱਤਰੀ ਕਮਾਲੀ ਪੈਦਾ ਹੋਏ। ਪਰਿਵਾਰ ਦਾ ਮੋਹ ਕਬੀਰ ਜੀ ਦੀ ਪ੍ਰੇਮਾ-ਭਗਤੀ ਵਿੱਚ ਕੋਈ ਵਿਘਨ ਨ ਪਾ ਸਕਿਆ। ਜਿਉਂ-ਜਿਉਂ ਪ੍ਰਭੂ-ਪ੍ਰੀਤੀ ਵਧਦੀ ਗਈ ਆਪ

ਦਾ ਮਨ ਤਿਆਗ ਤੇ ਵੈਰਾਗ ਧਾਰਨ ਕਰਦਾ ਗਿਆ। ਘਰ ਵਿੱਚ ਕਬੀਰ ਜੀ ਦੇ ਪੁੱਤਰ, ਧੀ ਅਤੇ ਇਸਤਰੀ ਦੇ ਗੁਜ਼ਾਰੇ ਆਦਿ ਬਾਬਤ ਕਬੀਰ ਜੀ ਦੀ ਮਾਤਾ ਵਿਚਾਰਾਂ ਕਰਦੀ ਰਹਿੰਦੀ ਕਿ ਇਨ੍ਹਾਂ ਦਾ ਗੁਜ਼ਾਰਾ ਕਿਵੇਂ ਹੋਵੇਗਾ। ਕਿਉਂਕਿ ਕਬੀਰ ਜੀ ਜ਼ਿਆਦਾ ਸਮਾਂ ਭਜਨ ਵਿੱਚ ਲਾਉਂਦੇ ਸਨ। ਉਂਝ ਉਹ ਭਜਨ ਦੇ ਨਾਲ ਘਰ ਦਾ ਧੰਦਾ ਵੀ ਕਰਦੇ ਸਨ। ਇੱਕ ਦਿਨ ਅਚਾਨਕ ਇੱਕ ਪੁਰਖ ਨੇ ਭਗਤ ਜੀ ਤੋਂ ਪੁੱਛਿਆ ਕਿ ਤੁਸੀਂ ਗੁਰੂ ਧਾਰਨ ਕੀਤਾ ਹੈ ਜਾਂ ਨਹੀਂ। ਗੁਰੂ ਬਿਨਾਂ ਗਤਿ ਨਹੀਂ ਹੁੰਦੀ, ਜੇਕਰ ਨਹੀਂ ਕੀਤਾ ਤਾਂ ਤੈਨੂੰ ਗੁਰੂ ਜ਼ਰੂਰ ਧਾਰਨ ਕਰਨਾ ਚਾਹੀਦਾ ਹੈ।

ਉਸ ਸਮੇਂ ਪ੍ਰਚੱਲਿਤ ਮਰਿਯਾਦਾ ਅਨੁਸਾਰ ਕੋਈ ਨੀਚ ਜਾਤ ਵਾਲਾ ਨਾਮ ਸਿਮਰਨ ਨਹੀਂ ਕਰ ਸਕਦਾ ਸੀ ਤੇ ਨ ਹੀ ਉੱਚ ਜਾਤੀ ਵਾਲੇ ਨੂੰ ਗੁਰੂ ਧਾਰਨ ਕਰ ਸਕਦਾ ਸੀ। ਉਨ੍ਹੀਂ ਦਿਨੀਂ ਰਾਮਾ ਨੰਦ[1] ਜੀ ਦੀ ਬਹੁਤ ਉਪਮਾ ਸੀ। ਸੋ ਕਬੀਰ ਜੀ ਨੇ ਉਨ੍ਹਾਂ ਨੂੰ ਗੁਰੂ ਧਾਰਨ ਦੀ ਵਿਉਂਤ ਬਣਾਈ। ਡੇਢ ਪਹਿਰ ਰਾਤ ਰਹਿੰਦੀ ਕਬੀਰ ਜੀ ਗੰਗਾ ਜੀ ਦੇ ਕਿਨਾਰੇ ਮਨੀਕਰਣ ਘਾਟ 'ਤੇ ਜਾ ਕੇ ਲੰਮੇ ਪੈ ਗਏ। ਰਾਮਾ ਨੰਦ ਜੀ ਉਸ ਅਸਥਾਨ 'ਤੇ ਹਰ ਰੋਜ਼ ਇਸ਼ਨਾਨ ਕਰਨ ਆਇਆ ਕਰਦੇ ਸਨ। ਹਰ ਰੋਜ਼ ਵਾਙੂੰ ਜਦੋਂ ਰਾਮਾ ਨੰਦ ਜੀ ਇਸ਼ਨਾਨ ਕਰਨ ਆਏ ਤਾਂ ਉਨ੍ਹਾਂ ਦਾ ਪੈਰ ਕਬੀਰ ਜੀ ਨੂੰ ਵੱਜਾ। ਪੈਰ ਦੀ ਛੋਹ ਨਾਲ ਸੁਆਮੀ ਜੀ ਨੇ ਮਹਿਸੂਸ ਕੀਤਾ ਕਿ ਕੋਈ ਮਨੁੱਖ ਸੁੱਤਾ ਪਿਆ ਹੈ, ਇਸ਼ਨਾਨ ਦਾ ਵੇਲਾ ਹੋ ਗਿਆ ਹੈ ਇਸ ਵਾਸਤੇ ਉਨ੍ਹਾਂ ਸੁਭਾਵਕ ਆਖਿਆ, "ਉਠ ਕੇ ਰਾਮ ਕਹੁ! ਦਿਨ ਚੜ੍ਹਨ ਵਾਲਾ ਹੈ, ਆਲਸ ਨਾਲ ਕਿਉਂ ਪਿਆ ਹੈਂ।" ਇਨ੍ਹਾਂ ਸ਼ਬਦਾਂ ਦੇ ਅਸਰ ਬਾਰੇ ਕਬੀਰ ਜੀ ਆਪਣੀ ਬਾਣੀ ਵਿੱਚ ਸਪਸ਼ਟ ਕਰਦੇ ਹਨ "**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**" ਪੰ: ੧੩੭੪ ਭਾਵ ਹਿਰਦੇ ਵਿੱਚ ਰਾਮ ਰਾਮ ਦਾ ਲਗਾਤਾਰ ਜਾਪ ਅਰੰਭ ਹੋ ਗਿਆ ਕਿਉਂਕਿ ਕਰਨੀ ਵਾਲੇ ਤਪੱਸਵੀ ਮਹਾਂਪੁਰਖਾਂ ਦੇ ਥੋੜ੍ਹੇ ਸ਼ਬਦ ਹੀ ਅਨੇਕਾਂ ਦੀ ਕਾਇਆ ਪਲਟ ਦਿੰਦੇ ਹਨ ਪਰ ਕਰਣੀ ਤੋਂ ਹੀਣੇ ਪੁਰਖਾਂ ਦੇ ਹਜ਼ਾਰਾਂ ਉਪਦੇਸ਼ ਮਨੁੱਖਤਾ ਦਾ ਕੁਝ ਵੀ ਸੰਵਾਰ ਨਹੀਂ ਸਕਦੇ। ਰਾਮਾਨੰਦ ਜੀ, ਵੈਸ਼ਨਵ ਮੱਤ ਦੇ ਉਪਾਸ਼ਕ ਸਨ ਪਰ ਬਹੁਤ ਛੂਤ-ਛਾਤ ਨਹੀਂ ਮੰਨਦੇ ਸਨ। ਉਨ੍ਹਾਂ ਕਬੀਰ ਜੀ ਨੂੰ ਆਪਣਾ ਸ਼ਿਸ਼ ਪ੍ਰਵਾਨ ਕਰ ਲਿਆ, ਜਿਸ ਕਾਰਨ ਕਾਜ਼ੀਆਂ ਅਤੇ ਪਾਂਡਿਆਂ ਵਿੱਚ ਕਾਫੀ ਚਰਚਾ ਹੋਈ।

ਗੁਰੂ ਧਾਰਨ ਕਰਕੇ ਕਬੀਰ ਜੀ ਬਹੁਤ ਪ੍ਰਸੰਨ ਹੋਏ। ਵੈਸ਼ਨਵ ਖਿਆਲਾਂ ਅਨੁਸਾਰ ਪੂਜਾ ਕਰਨੀ ਆਰੰਭ ਦਿੱਤੀ, ਰਾਮ ਨਾਮ ਦਾ ਸਿਮਰਨ ਕਰਨ ਲੱਗ ਪਏ। ਗ੍ਰਹਿਸਥੀਆਂ

---

*1. ਰਾਮਾ ਨੰਦ (1366-1467) ਪਿਤਾ ਭੂਰੀ ਕਰਮਾ ਤੇ ਮਾਤਾ ਸੁਸੀਲ ਜੀ ਦੇ ਪੁੱਤਰ ਸਨ। ਆਪ ਜੀ ਦਾ ਜਨਮ ਅਸਥਾਨ ਪਰਿਯਾਗ (ਅਲਾਹਾਬਾਦ) ਸੀ।*

ਵਾਲਾ ਪਹਿਰਾਵਾ ਲਾਹ ਕੇ ਸਾਧੂਆਂ ਵਾਲਾ ਭੇਖ ਧਾਰਨ ਕਰ ਲਿਆ। ਕਬੀਰ ਜੀ ਦੀ ਪਤਨੀ ਲੋਈ, ਪਤੀਬਰਤਾ, ਆਗਿਆਕਾਰ, ਸੰਤ ਸੇਵੀ ਅਤੇ ਭਗਤੀ-ਭਾਵ ਵਾਲੀ ਸੀ। ਆਪ ਸੰਤੋਖੀ, ਸੰਜਮੀ, ਸਤਵਾਦੀ, ਪਰਿਵਾਰਕ ਜੀਵਨ ਬਤੀਤ ਕਰਨ ਲੱਗੇ। ਦੋਵੇਂ ਮਿਲ ਕੇ ਜੁਲਾਹਿਆਂ ਵਾਲਾ ਅਥਵਾ ਕਪੜੇ ਬੁਣਨ, ਕੱਤਣ-ਤੁੰਮਣ ਇਤਆਦਿ ਦਾ ਕੰਮ ਕਰਦੇ, ਆਏ ਮਹਾਤਮਾ ਦੀ ਯਥਾ ਸ਼ਕਤਿ ਸੇਵਾ ਕਰਦੇ, ਸਿਰਫ ਨਿਰਬਾਹ ਹੀ ਚਲਦਾ, ਜੋੜ ਕੇ ਕੁੱਝ ਵੀ ਨ ਰਖਦੇ। ਕਬੀਰ ਜੀ ਸੱਚੀ ਸੁੱਚੀ ਕਿਰਤ ਜੀਵਨ ਨਿਰਬਾਹ ਲਈ ਕਰਦੇ। ਉਹ ਜੀਵਨ ਨੂੰ ਸਿਰਫ ਧਨ ਕਮਾਉਣ ਲਈ ਨਹੀਂ ਸਮਝਦੇ ਸਨ। ਆਪ ਨਿਰਲੋਭ, ਤਿਆਗੀ, ਸਤਵਾਦੀ, ਸੰਤੋਖੀ ਤੇ ਤੱਤਵੇਤਾ ਸਨ, ਜਿਨ੍ਹਾਂ ਦੇ ਸੱਚੇ ਸੁੱਚੇ ਸਿਮਰਨ ਵਾਲੇ ਜੀਵਨ ਕਿਰਣਾਂ ਨਾਲ ਹਨ੍ਹੇਰੇ ਦਿਲਾਂ ਨੂੰ ਰੌਸ਼ਨੀ ਮਿਲੀ। ਪਰ ਜਦੋਂ ਮਨੁੱਖ ਖ਼ੁਦਗਰਜ਼ੀ ਦੀ ਵਲਗਣ ਵਿੱਚ ਫਸਿਆ, ਸੁਆਰਥੀ, ਲੋਭੀ ਹੋਇਆ ਮਾਇਆ ਦਾ ਪੁਜਾਰੀ ਬਣ ਕੇ ਮਨ ਦੀਆਂ ਵਧੀਆਂ ਭੈੜੀਆਂ ਇਛਾਵਾਂ ਪੂਰੀਆਂ ਕਰਨ ਲਈ ਦੂਜਿਆਂ ਦੇ ਹੱਕ ਮਾਰਦਾ, ਗਰੀਬਾਂ ਦੀ ਰੱਤ ਨਚੋੜਦਾ ਹੈ ਤਾਂ ਆਪਾ ਸੁਆਰਨ ਦੀ ਥਾਂ ਆਤਮਿਕ ਸ਼ਕਤੀ ਗੁਆ ਬੈਠਦਾ ਹੈ। ਪਰ ਕਬੀਰ ਜੀ ਕਿਰਤ ਨੂੰ ਜੀਵਨ ਨਿਰਬਾਹ ਲਈ ਸਮਝਦੇ ਹੋਏ ਆਏ ਗਏ ਸਾਧੂ ਮਹਾਤਮਾਂ ਦੀ ਸੇਵਾ ਕਰਦੇ। ਨਾਮ ਜਪਦੇ, ਕਿਰਤ ਕਰਦੇ, ਵੰਡ ਕੇ ਛਕਦੇ ਸਨ। ਕਬੀਰ ਜੀ ਬੁਨਿਆ ਕੱਪੜਾ ਬਜ਼ਾਰ ਵਿੱਚ ਵੇਚ ਕੇ ਰਸਦ-ਪਾਣੀ ਲੈ ਆਉਂਦੇ। ਇਵੇਂ ਗੁਜ਼ਾਰਾ ਚਲਦਾ ਰਿਹਾ। ਕਬੀਰ ਜੀ ਦਾ ਜੱਸ ਵਧਣ ਲੱਗਾ। ਮੁਲਾਣਿਆਂ ਨੇ ਕਬੀਰ ਜੀ ਨੂੰ ਮੁਸਲਮਾਨ ਬਣ ਜਾਣ ਲਈ ਕਿਹਾ ਪਰ ਕਬੀਰ ਜੀ ਨੇ ਸ਼ਰਈ ਤੇ ਤੁਅੱਸਬੀ ਈਰਖਾਲੂ ਮੁਸਲਮਾਨ ਆਗੂਆਂ ਨੂੰ ਸੱਚੀਆਂ ਸੱਚੀਆਂ ਸੁਣਾਈਆਂ, ਜਿਵੇਂ :-

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥**
**ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥**
**ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ[1] ॥**

(ਆਸਾ ਕਬੀਰ ਜੀ, ਪੰਨਾ-੪੭੭)

ਇਸਲਾਮ ਧਰਮ ਦੇ ਈਰਖਾਲੂ ਆਗੂਆਂ ਅੰਦਰ ਖੁਣਸ ਵਧਣ ਲੱਗੀ। ਜਾਤ ਅਭਿਮਾਨੀ ਹਿੰਦੂ ਧਰਮ ਦੇ ਈਰਖਾਲੂ ਆਗੂਆਂ ਨੂੰ ਵੀ ਕਬੀਰ ਜੀ ਦੇ ਸ਼ੂਦਰ ਹੁੰਦਿਆਂ ਹੋਇਆਂ ਵੈਸ਼ਨਵ ਮੱਤ ਵਾਲਾ ਪਹਿਰਾਵਾ ਧਾਰਨ ਕਰਕੇ ਰਾਮ ਨਾਮ ਜਪਣ ਕਰਕੇ ਬਹੁਤ ਈਰਖਾ ਹੋਣ ਲੱਗੀ। ਉਨ੍ਹਾਂ ਕਬੀਰ ਜੀ ਨੂੰ ਇਵੇਂ ਕਰਨ ਤੋਂ ਵਰਜਿਆ। ਕਾਫੀ ਚਰਚਾ ਹੁੰਦੀ ਰਹੀ। ਕਬੀਰ ਜੀ ਨੇ ਉਨ੍ਹਾਂ ਨੂੰ ਸਪੱਸ਼ਟ ਸ਼ਬਦਾਂ ਵਿੱਚ ਉੱਤਰ ਦਿੱਤਾ-

---

*1. ਕ੍ਰੋਧ ਅਤੇ ਈਰਖਾ ਨਾਲ ਸੜਨਾ*

ਪੜੀਆ ਕਵਨ ਕੁਮਤਿ ਤੁਮ ਲਾਗੇ ॥
ਬੂਡਹੁਗੇ[1] ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥
ਜੀਅ ਬਧਹੁ[2] ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ[3] ਕਰ ਥਾਪਹੁ ਕਾ ਕਉ ਕਹਹੁ ਕਸਾਈ ॥੨॥
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ[4] ਜਾਈ ॥੩॥
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ[5] ਭਾਈ ॥੪॥

(ਰਾਗ ਮਾਰੂ ਕਬੀਰ ਜੀ, ਪੰਨਾ-੧੧੦੨)

ਕਾਜ਼ੀਆਂ ਅਤੇ ਪਾਂਡਿਆਂ ਨੇ ਭਗਤ ਜੀ ਦੇ ਪਵਿੱਤਰ ਉਪਦੇਸ਼ਾਂ ਤੋਂ ਕੋਈ ਸਿੱਖਿਆ ਗ੍ਰਹਿਣ ਨ ਕੀਤੀ, ਸਗੋਂ ਮਨਾਂ ਅੰਦਰ ਕਬੀਰ ਜੀ ਦੀ ਹੇਠੀ ਕਰਵਾਉਣ ਦੀਆਂ ਪੁੱਠੀਆਂ ਵਿਉਂਤਾਂ ਸੋਚਣ ਲੱਗੇ।

## ਮਹਾਤਮਾ ਨੂੰ ਥਾਨ ਦੇਣ ਦੀ ਸਾਖੀ

ਕਬੀਰ ਜੀ, ਲੋਈ ਅਤੇ ਦੋਵੇਂ ਬੱਚੇ ਰਲ ਕੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਦੇ, ਕੱਪੜਾ ਬੁਣਦੇ, ਵੇਚ ਕੇ ਆਪਣਾ ਗੁਜ਼ਾਰਾ ਕਰਦੇ। ਮਸੀਂ ਗੁਜ਼ਾਰਾ ਹੀ ਹੁੰਦਾ। ਆਏ ਗਏ ਮਹਾਤਮਾ ਦੀ ਸੇਵਾ ਬੜੇ ਪਿਆਰ ਨਾਲ ਕਰਦੇ, ਹੱਥਾਂ ਨਾਲ ਕਾਰ ਕਰਦੇ ਅਤੇ ਮਨ ਨਾਲ ਰਾਮ ਨਾਮ ਦਾ ਸਿਮਰਨ ਕਰਦੇ। ਇਵੇਂ ਕਰਦਿਆਂ ਕਬੀਰ ਜੀ ਰਾਮ-ਨਾਮ ਨਾਲ ਅਭੇਦ ਹੋ ਚੁੱਕੇ ਸਨ। ਇੱਕ ਦਿਨ ਘਰ ਵਿੱਚ ਅੰਨ ਦੀ ਥੁੜ੍ਹ ਵਾਪਰੀ। ਕਬੀਰ ਜੀ ਕੱਪੜੇ ਦਾ ਥਾਨ ਲੈ ਕੇ ਵੇਚਣ ਵਾਸਤੇ ਬਾਜ਼ਾਰ ਗਏ। ਰਸਤੇ ਵਿੱਚ ਇੱਕ ਮਹਾਤਮਾ ਮਿਲ ਗਏ। ਉਨ੍ਹਾਂ ਕਿਹਾ, "ਭਗਤ ਜੀ! ਸਿਆਲ ਦੇ ਦਿਨ ਨੇੜੇ ਆ ਰਹੇ ਹਨ, ਮੇਰੇ ਪਾਸ ਬਸਤਰ ਨਹੀਂ ਹਨ, ਚੰਗਾ ਹੋਵੇ ਜੇਕਰ ਤੁਸੀਂ ਇਹ ਥਾਨ ਮੈਨੂੰ ਬਸਤਰਾਂ ਵਾਸਤੇ ਦੇ ਦੇਵੋ, ਪ੍ਰਮਾਤਮਾ ਤੇਰੀਆਂ ਕਾਮਨਾਵਾਂ ਪੂਰੀਆਂ ਕਰਨਗੇ, ਤੇਰੇ ਘਰ ਤੋਟ ਨਹੀਂ ਆਵੇਗੀ, ਭੰਡਾਰੇ ਭਰਪੂਰ ਰਹਿਣਗੇ।"

ਕਬੀਰ ਜੀ ਨੇ ਮਹਾਤਮਾ ਦੇ ਬਚਨ ਸੁਣੇ, ਸਾਰਾ ਥਾਨ ਮਹਾਤਮਾ ਜੀ ਨੂੰ ਦੇ ਦਿੱਤਾ। ਮਹਾਤਮਾ ਥਾਨ ਲੈ ਕੇ ਚਲੇ ਗਏ। ਕਬੀਰ ਜੀ ਮਨ ਵਿੱਚ ਵਿੱਚਾਰਨ ਲੱਗੇ ਕਿ ਪਰਿਵਾਰ ਵਾਸਤੇ ਖਾਣ ਦੀਆਂ ਵਸਤੂਆਂ ਹੁਣ ਕਿਵੇਂ ਲਵਾਂ, ਘਰ ਦੇ ਜੀਅ ਭੁੱਖੇ ਉਡੀਕਦੇ ਹਨ, ਖਾਲੀ ਹੱਥ ਘਰ ਮੁੜਿਆ ਤਾਂ ਉਨ੍ਹਾਂ ਨੂੰ ਹੋਰ ਵੀ ਬਹੁਤ ਕ੍ਰੋਧ

---

*1. ਡੁੱਬ ਜਾਵੋਗੇ 2. ਮਾਰਨਾ 3. ਰੌਸ਼ਨ ਦਿਮਾਗ-ਸਿਆਣੇ 4. ਵਿਅਰਥ 5. ਡੁੱਬ ਜਾਵੋਗੇ*

ਵਿਆਪੇਗਾ। ਇਵੇਂ ਸੋਚਾਂ ਸੋਚਦੇ ਘਰ ਮੁੜਨ ਦੀ ਥਾਂ ਗੰਗਾ ਕਿਨਾਰੇ ਜਾ ਕੇ ਸਮਾਧੀ ਲਾ ਕੇ ਰਾਮ ਨਾਮ ਦਾ ਸਿਮਰਨ ਕਰਨ ਲੱਗੇ। ਭਗਤ ਜੀ ਭਗਤੀ ਵਿੱਚ ਇੰਨੇ ਮਗਨ ਹੋ ਗਏ ਕਿ ਉਨ੍ਹਾਂ ਨੂੰ ਘਰ ਦਾ ਬਿਲਕੁਲ ਖ਼ਿਆਲ ਹੀ ਭੁੱਲ ਗਿਆ। ਉਧਰ ਭਗਤ ਜੀ ਦਾ ਪਰਿਵਾਰ ਭੁੱਖ ਨਾਲ ਦੁਖੀ ਹੋਇਆ, ਚਿੰਤਾ ਕਰਨ ਲੱਗਾ ਕਿ ਤਰਕਾਲਾਂ ਪੈ ਗਈਆਂ ਹਨ ਕਬੀਰ ਜੀ ਵਾਪਸ ਨਹੀਂ ਆਏ।

ਸਰਬ ਸ਼ਕਤੀਮਾਨ ਭਗਵਾਨ, ਭਗਤ ਵਛਲ ਜੀ, ਜੋ ਆਦਿ ਜੁਗਾਦਿ ਤੋਂ ਆਪਣੇ ਪਿਆਰੇ ਭਗਤਾਂ ਦੀਆਂ ਸਭ ਲੋੜਾਂ ਪੂਰੀਆਂ ਕਰਦੇ ਹਨ, ਭਗਤ ਜੀ ਅਤੇ ਉਨ੍ਹਾਂ ਦੇ ਪਰਿਵਾਰ ਦੀ ਭੁੱਖ ਰੂਪੀ ਪੀੜਾ ਨ ਝੱਲ ਸਕੇ। ਆਪ ਜੀ ਨੇ ਇੱਕ ਵਪਾਰੀ ਦਾ ਰੂਪ ਧਾਰਨ ਕੀਤਾ। ਅੰਨ, ਦਾਲ, ਲੂਣ, ਘਿਓ, ਗੁੜ, ਚਾਵਲ, ਮਠਿਆਈ ਆਦਿ ਅਨੇਕਾਂ ਪਦਾਰਥ ਖਰੀਦ ਕੇ, ਲਦਵਾ ਕੇ ਕਬੀਰ ਜੀ ਦੇ ਘਰ ਪਹੁੰਚ ਕੇ, ਬਿਨਾਂ ਪੁੱਛ ਗਿੱਛ ਦੇ ਸਮਾਨ ਦੀਆਂ ਬੋਰੀਆਂ ਭਗਤ ਜੀ ਦੇ ਘਰ ਉਤਾਰ ਕੇ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਕਬੀਰ ਜੀ ਦੀ ਮਾਤਾ ਆਖਣ ਲੱਗੀ, "ਭਾਈ! ਸ਼ਾਇਦ ਤੂੰ ਘਰ ਭੁੱਲ ਗਿਆ ਏਂ, ਇਹ ਸਮਾਨ ਸਾਡਾ ਨਹੀਂ, ਅਸੀਂ ਤਾਂ ਗਰੀਬ ਜੁਲਾਹੇ ਹਾਂ, ਇਹ ਤਾਂ ਕਿਸੇ ਸ਼ਾਹੂਕਾਰ ਦਾ ਮਾਲ ਹੈ।" ਪ੍ਰਭੂ ਜੀ (ਵਪਾਰੀ ਸਰੂਪ ਵਿੱਚ) ਨੇ ਉੱਤਰ ਦਿੱਤਾ, "ਮਾਤਾ ਜੀ! ਇਹ ਸਭ ਸਮੱਗਰੀ ਤੇਰੇ ਪੁੱਤਰ ਕਬੀਰ ਜੀ ਨੇ ਭੇਜੀ ਹੈ, ਤੇਰਾ ਪੁੱਤਰ ਕਬੀਰ ਮੇਰੇ ਸੇਠ ਪਾਸ ਆਪਣਾ ਥਾਨ ਲੈ ਕੇ ਗਿਆ, ਸੇਠ ਨੇ ਥਾਨ ਨੂੰ ਬਹੁਤ ਪਸੰਦ ਕੀਤਾ, ਪ੍ਰਸੰਨ ਹੋ ਕੇ ਬਖਸ਼ਿਸ਼ ਵਜੋਂ ਸਭ ਸਮੱਗਰੀ ਭੇਜੀ ਹੈ, ਮੈਂ ਉਸ ਸੇਠ ਦਾ ਗੁਮਾਸ਼ਤਾ (ਦੂਤ) ਹਾਂ। ਘਬਰਾਉਣ ਦੀ ਲੋੜ ਨਹੀਂ, ਖਾਵੋ ਅਨੰਦ ਕਰੋ।" ਇਵੇਂ ਆਖ ਕੇ ਸਭ ਸਮੱਗਰੀ ਉਤਾਰ ਕੇ ਪ੍ਰਭੂ ਜੀ ਚਲੇ ਗਏ।

ਘਰ ਅੰਦਰੋਂ ਬਾਹਰੋਂ ਖਾਣ ਪੀਣ ਦੀ ਸਮੱਗਰੀ ਨਾਲ ਭਰਿਆ ਵੇਖ ਕੇ ਕਬੀਰ ਜੀ ਦਾ ਸਾਰਾ ਪਰਿਵਾਰ ਬਹੁਤ ਪ੍ਰਸੰਨ ਹੋਇਆ। ਉਨ੍ਹਾਂ ਲੰਗਰ ਪਾਣੀ ਛਕਿਆ ਪਰ ਲੋਈ ਜੀ ਆਪਣੇ ਪਤੀ ਜੀ ਦੀ ਉਡੀਕ ਵਿੱਚ ਅੰਨ ਛਕੇ ਤੋਂ ਬਿਨਾਂ ਹੀ ਬੈਠੇ ਰਹੇ। ਕਾਫੀ ਹਨ੍ਹੇਰਾ ਹੋ ਗਿਆ ਪਰ ਕਬੀਰ ਜੀ ਫਿਰ ਵੀ ਘਰ ਨ ਪੁੱਜੇ। ਕਬੀਰ ਜੀ ਦੇ ਮਾਤਾ ਪਿਤਾ ਲੱਭਣ ਗਏ, ਸਭ ਮਹਾਤਮਾ ਦੇ ਟਿਕਾਣੇ ਵੇਖੇ ਅਤੇ ਗੰਗਾ ਜੀ ਦੇ ਕੰਢੇ ਪੁੱਜੇ ਜਿੱਥੇ ਕਬੀਰ ਜੀ ਚੌਂਕੜੀ ਮਾਰ ਕੇ ਰਾਮ ਨਾਮ ਜੀ ਦੇ ਸਿਮਰਨ ਵਿੱਚ ਮਗਨ ਸਨ। ਕਈ ਆਵਾਜ਼ਾਂ ਦੇਣ ਤੇ ਕਬੀਰ ਜੀ ਨੇ ਅੱਖਾਂ ਖੋਲ੍ਹੀਆਂ, ਅੱਖਾਂ ਅੱਗੇ ਹਨ੍ਹੇਰਾ ਸੀ ਕਾਫੀ ਰਾਤ ਲੰਘ ਚੁੱਕੀ ਸੀ। ਮਾਤਾ ਪਿਤਾ ਨੂੰ ਕਬੀਰ ਜੀ ਨੇ ਪਛਾਣ ਲਿਆ। ਤਿੰਨੇ ਘਰ ਨੂੰ ਚੱਲ ਪਏ। ਰਸਤੇ ਵਿੱਚ ਕਬੀਰ ਜੀ ਵੱਲੋਂ ਭੇਜੀ ਸਮੱਗਰੀ ਦੀ ਕਹਾਣੀ ਮਾਤਾ ਪਿਤਾ ਨੇ ਸੁਣਾਈ। ਕਬੀਰ ਜੀ ਸਮਝ ਗਏ ਕਿ ਉਹ ਸਾਰੀ ਬਖਸ਼ਿਸ਼ ਪ੍ਰਭੂ ਜੀ ਨੇ ਹੀ ਕੀਤੀ ਹੈ।

ਕਬੀਰ ਜੀ ਦੇ ਘਰ ਹਰ ਰੋਜ਼ ਸਤਿਸੰਗ ਹੁੰਦਾ, ਕਾਫੀ ਮਹਾਤਮਾ ਇਕੱਠੇ ਹੁੰਦੇ। ਇੱਕ ਦਿਨ ਬਹੁਤ ਸਾਰੇ ਬੈਰਾਗੀ ਸਾਧੂ ਆ ਗਏ। ਕਬੀਰ ਜੀ ਨੇ ਭੰਡਾਰਾ ਕੀਤਾ, ਉਨ੍ਹਾਂ ਮਹਾਤਮਾ ਅਤੇ ਹੋਰ ਗਰੀਬ ਲੋੜਵੰਦਾਂ ਨੂੰ ਬਸਤਰ ਅਤੇ ਭੋਜਨ ਆਦਿ ਪਦਾਰਥ

ਵੰਡ ਦਿੱਤੇ। ਉਹ ਭਗਤ ਜੀ ਦੀ ਜੈ ਜੈਕਾਰ ਕਰਦੇ ਆਪਣੇ ਆਸ਼ਰਮਾਂ, ਘਰਾਂ ਨੂੰ ਮੁੜੇ। ਇਸ ਗੱਲ ਦਾ ਜਦੋਂ ਜਾਤ-ਅਭਿਮਾਨੀ ਬ੍ਰਾਹਮਣਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਅੰਦਰ ਹੋਰ ਵੀ ਈਰਖਾ ਦੀ ਅੱਗ ਭੜਕ ਉੱਠੀ। ਕਬੀਰ ਜੀ ਪਾਸ ਪੁੱਜ ਕੇ ਆਖਣ ਲੱਗੇ, "ਭਗਤ ਜੀ! ਤੂੰ ਸਾਰਾ ਧਨ, ਸਾਧੂ ਅਤੇ ਸ਼ੂਦਰਾਂ ਨੂੰ ਲੁਟਾ ਦਿੱਤਾ, ਅਸੀਂ ਦਾਨ ਲੈਣ ਦੇ ਅਧਿਕਾਰੀ ਸਾਂ, ਸਾਨੂੰ ਪੁੱਛਿਆ ਨਹੀਂ?" ਉਨ੍ਹਾਂ ਨੇ ਜਾਤ ਦੇ ਅਭਿਮਾਨ ਅਤੇ ਹੈਂਕੜ ਵਿੱਚ ਕਬੀਰ ਜੀ ਨੂੰ ਬੇਅਦਬੀ-ਭਰੇ ਬਹੁਤ ਸ਼ਬਦ ਬੋਲੇ। ਭਗਤ ਜੀ ਨੇ ਉੱਤਰ ਦਿੱਤਾ ਕਿ ਜੇਕਰ ਆਪ ਨਰਾਜ਼ ਹੋ ਤਾਂ ਮੈਂ ਆਪ ਦਾ ਨਗਰ ਛੱਡ ਕੇ ਚਲਾ ਜਾਂਦਾ ਹਾਂ ਪਰ ਉਨ੍ਹਾਂ ਜਾਤਿ-ਅਭਿਮਾਨੀਆਂ ਨੇ ਇਹ ਗੱਲ ਪ੍ਰਵਾਨ ਨਾ ਕੀਤੀ ਅਤੇ ਦਾਨ ਲੈਣ ਵਾਸਤੇ ਅੜੇ ਰਹੇ।

ਕਬੀਰ ਜੀ ਮੰਡੀ ਵਿੱਚੋਂ ਧਨ ਲਿਆਉਣ ਦਾ ਕਹਿ ਕੇ ਜੰਗਲ ਵਿੱਚ ਪੁੱਜੇ। ਸਿਮਰਨ ਕਰਨ ਲੱਗ ਪਏ। ਪਰ ਬਿਰਦ ਪਾਲਕ, ਭਗਤ ਵਛਲ ਭਗਵਾਨ ਜੀ ਭਗਤ ਜੀ ਦੀ ਹੇਠੀ ਨਹੀਂ ਸੀ ਝੱਲ ਸਕਦੇ। ਝੱਟ ਪੱਟ ਕਬੀਰ ਦਾ ਸਰੂਪ ਧਾਰ ਕੇ ਅਨੇਕਾਂ ਪਦਾਰਥ ਲਿਆ ਕੇ, ਬ੍ਰਾਹਮਣਾਂ ਦੀਆਂ ਪੰਗਤਾਂ ਲੁਆ ਕੇ ਮਠਿਆਈ ਆਦਿ ਛਕਾ ਕੇ ਅਨੇਕਾਂ ਪਦਾਰਥ ਵੰਡੇ (**ਹਰਨ ਭਰਨ ਜਾਕਾ ਨੇਤ੍ਰ ਫੋਰੁ ॥**) ਪੰਨਾ ੨੮੪ ॥ ਦੇ ਮਹਾਂਵਾਕ ਅਨੁਸਾਰ ਸਾਰੀ ਖੇਡ ਵਰਤਦੀ ਵੇਖ ਮਨ ਹੀ ਮਨ ਬ੍ਰਾਹਮਣ ਬਹੁਤ ਸ਼ਰਮਿੰਦੇ ਹੋਏ। ਕਬੀਰ ਜੀ ਦੀ ਕੀਰਤੀ ਪਹਿਲਾਂ ਨਾਲੋਂ ਵੀ ਦੁੱਗਣੀ ਵਧ ਗਈ। ਕਬੀਰ ਜੀ ਜਦੋਂ ਸ਼ਾਮ ਨੂੰ ਘਰ ਵੱਲ ਟੁਰੇ ਤਾਂ ਅਨੇਕਾਂ ਪੰਡਤ, ਭਿੱਛਕ, ਜਾਚਕ, ਮਨ ਬਾਂਛਤ ਵਸਤੂਆਂ ਪ੍ਰਾਪਤ ਕਰਕੇ ਅਸ਼ੀਰਵਾਦਾਂ ਦਿੰਦੇ ਰਸਤੇ ਵਿੱਚ ਜਾਂਦੇ ਵੇਖੇ। ਪ੍ਰਭੂ ਜੀ ਦੀ ਬਖਸ਼ਿਸ਼ ਵੇਖ ਕੇ ਕਬੀਰ ਜੀ ਦਾ ਹਿਰਦਾ ਅਨੰਦ ਨਾਲ ਭਰਪੂਰ ਹੋ ਗਿਆ। ਕਬੀਰ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਹਰ ਰੋਜ਼ ਵਧਣ ਲੱਗੀ। ਆਏ ਜਗਿਆਸੂਆਂ ਦੇ ਭਗਤ ਜੀ ਸੰਸੇ ਨਵਿਰਤ[1] ਕਰਨ ਲੱਗੇ।

## ਜਾਤ ਅਭਿਮਾਨੀਆਂ ਦੇ ਕਬੀਰ ਜੀ ਵੱਲੋਂ ਮਹਾਤਮਾਵਾਂ ਨੂੰ ਸੱਦਾ ਭੇਜ ਦੇਣ ਦੀ ਸਾਖੀ।

ਕਬੀਰ ਜੀ ਹਰ ਇੱਕ ਜਗਿਆਸੂ ਨੂੰ ਸਾਂਝਾ ਉਪਦੇਸ਼ ਕਰਦੇ ਸਨ, ਸੰਸਾਰ ਇੱਕ ਵਾਹਿਗੁਰੂ ਜੀ ਦੀ ਰਚਨਾ ਹੈ:—

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥**
**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ[2] ਖਲਕ ਖਲਕ[3] ਮਹਿ ਖਾਲਿਕੁ**
**ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥**

(ਪ੍ਰਭਾਤੀ ਕਬੀਰ ਜੀਉ, ੧੩੪੯-੫੦)

---

*1. ਦੂਰ ਕਰਨਾ-ਹਟਾਉਣਾ 2. ਖਲਕਤ ਦਾ ਮਾਲਕ-ਰੱਬ 3. ਲੋਕ*

ਸਾਂਝੀਵਾਲਤਾ ਦਾ ਉਪਦੇਸ਼ ਆਮ ਲੋਕਾਂ ਨੂੰ ਅਨੰਦ, ਖੇੜਾ, ਆਤਮਕ ਸਾਹਸ[1] ਅਤੇ ਮੈਤ੍ਰੀ[2] ਭਾਵ ਆਦਿ ਸ਼ੁਭ ਸਿਖਿਆਵਾਂ ਦਾ ਹੁਲਾਸ[3] ਮਾਨਣ ਲਈ ਸੁਭਾਗੇ ਸਮੇਂ ਦੀ ਦੈਵੀ ਦਾਤ ਬਖਸ਼ਨ ਲੱਗਾ। ਲੋਕ ਪੁੱਤਰ, ਧੀਆਂ, ਇਸਤਰੀ ਮਾਇਆ ਦਾ ਮੋਹ ਤਿਆਗ ਕੇ ਸਾਧ ਸੰਗਤ ਅਤੇ ਸਿਮਰਨ ਭਗਤੀ ਕਰਨ ਲੱਗ ਪਏ। ਕਈ ਜਾਤ-ਅਭਿਮਾਨੀਆਂ ਨੇ ਭਗਤ ਕਬੀਰ ਜੀ ਨਾਲ ਆ ਕੇ ਚਰਚਾ ਕੀਤੀ, "ਤੂੰ ਸ਼ੂਦਰ ਹੋ ਕੇ ਲੋਕਾਂ ਨੂੰ ਗਿਆਨ ਕਰਨ ਲੱਗ ਪਿਆ ਏਂ, ਪੁਰਾਤਨ ਜਾਤ ਵੰਡ ਨੂੰ ਖੰਡਨ ਕਰ ਰਿਹਾ ਹੈਂ। ਅਸੀਂ ਬ੍ਰਾਹਮਣ ਵੇਦ ਸ਼ਾਸਤ੍ਰਾਂ ਦੇ ਗਿਆਨਵਾਨ ਹਾਂ, ਸਾਨੂੰ ਹੀ ਭਗਤੀ ਕਰਨ ਕਰਵਾਉਣ ਦਾ ਅਧਿਕਾਰ ਹੈ, ਇਹ ਗੱਲ ਚੰਗੀ ਨਹੀਂ ਤੂੰ ਇਹ ਕੰਮ ਛੱਡ ਦੇਹ।" ਅਜਿਹੀਆਂ ਬਹੁਤ ਸਾਰੀਆਂ ਵਿਚਾਰਾਂ ਕੀਤੀਆਂ। ਕਬੀਰ ਜੀ ਨੇ ਉਨ੍ਹਾਂ ਦਾ ਭਰਮ ਦੂਰ ਕਰਨ ਲਈ ਆਖਿਆ ਕਿ ਬ੍ਰਾਹਮਣ ਉਹ ਜਿਹੜਾ (ਬ੍ਰਹਮ) ਪ੍ਰਮਾਤਮਾ ਦੀ ਪ੍ਰੇਮਾ-ਭਗਤੀ ਕਰਕੇ ਉਸ ਨਾਲ ਮਿਲ ਜਾਂਦਾ ਹੈ, ਸਾਰੇ ਜਗਤ ਨੂੰ ਵਾਹਿਗੁਰੂ ਜੀ ਦੀ ਰਚਨਾ ਸਮਝ ਕੇ ਪਿਆਰ ਕਰਦਾ ਹੈ, ਤੁਸੀਂ ਜਾਤ ਰੂਪੀ ਅਭਿਮਾਨ ਦੀ ਕਾਲਖ ਆਪਣੇ ਹਿਰਦਿਆਂ ਉੱਪਰ ਮਲ ਕੇ ਅਗਿਆਨਤਾ ਦੀ ਚਾਦਰ ਹੇਠਾਂ ਭੋਲੇ ਭਾਲੇ ਗ੍ਰਿਹਸਤੀਆਂ ਨੂੰ ਲੁੱਟ ਰਹੇ ਹੋ। ਮਨੁੱਖਤਾ ਨੂੰ ਘ੍ਰਿਣਾ ਕਰਨ ਵਾਲਾ ਬ੍ਰਾਹਮਣ ਨਹੀਂ ਹੋ ਸਕਦਾ। ਰੱਬੀ ਪ੍ਰੀਤ ਦੇ ਗਿਆਨ ਨੇ ਚੰਗੇ ਪੰਡਤਾਂ ਤੇ ਤਾਂ ਬਹੁਤ ਚੰਗਾ ਪ੍ਰਭਾਵ ਪਾਇਆ। ਉਨ੍ਹਾਂ ਕਬੀਰ ਜੀ ਅੱਗੇ ਸਿਰ ਝੁਕਾ ਦਿੱਤੇ ਪਰ ਈਰਖਾਲੂ ਕਬੀਰ ਜੀ ਦੀ ਵਧਦੀ ਪ੍ਰਭਤਾ ਨੂੰ ਸਹਾਰ ਨ ਸਕੇ। ਉਨ੍ਹਾਂ ਕਬੀਰ ਜੀ ਦੀ ਨਿੰਦਿਆ, ਬੇਅਦਬੀ ਕਰਵਾਉਣ ਲਈ ਇੱਕ ਨਵੀਂ ਵਿਉਂਤ ਘੜੀ। ਕਬੀਰ ਭਗਤ ਜੀ ਵੱਲੋਂ ਸਭ ਸਾਧੂ ਮਹਾਤਮਾਂ ਦੇ ਡੇਰਿਆਂ ਨੂੰ ਚਿੱਠੀਆਂ ਲਿਖਵਾ ਕੇ ਭੇਜ ਦਿੱਤੀਆਂ ਕਿ ਕਬੀਰ ਭਗਤ ਜੀ ਬਹੁਤ ਵੱਡਾ ਭੰਡਾਰਾ ਕਰ ਰਹੇ ਹਨ। ਸਭਨਾਂ ਨੂੰ ਕਬੀਰ ਜੀ ਵੱਲੋਂ ਸੱਦੇ ਆਪ ਹੀ ਲਿਖ ਕੇ ਭਿਜਵਾ ਦਿੱਤੇ।

ਉਨ੍ਹਾਂ ਦੁਸ਼ਟਾਂ ਦਾ ਭਾਵ ਸੀ ਕਿ ਕਬੀਰ ਜੀ ਮਹਾਤਮਾ ਦੀ ਅੰਨ ਬਸਤਰਾਂ ਆਦਿ ਨਾਲ ਸੇਵਾ ਨਹੀਂ ਕਰ ਸਕਣਗੇ ਜਿਸ ਕਰਕੇ ਕਬੀਰ ਜੀ ਦੀ ਬੇਇਜ਼ਤੀ ਹੋਵੇਗੀ। ਚਿੱਠੀਆਂ ਅਨੁਸਾਰ ਮਿਥੇ ਦਿਨ ਹਜ਼ਾਰਾਂ ਸਾਧੂ ਮਹਾਤਮਾ ਸੰਖ ਧੌਂਸੇ ਨਗਾਰੇ, ਨਰਸਿੰਘੇ ਵਜਾਉਂਦੇ ਕਬੀਰ ਦੇ ਆਸ਼ਰਮ ਲਾਗੇ ਆ ਕੇ ਡੇਰੇ ਲਗਾ ਬੈਠੇ। ਕਾਂਸ਼ੀ ਵਿੱਚ ਮਹਾਤਮਾਵਾਂ ਦੀ ਰੌਣਕ ਨਾਲ ਗਹਿਮਾ ਗਹਿਮੀ ਹੋਣ ਲੱਗੀ। ਜਦੋਂ ਕਬੀਰ ਜੀ ਨੂੰ ਪਤਾ ਲੱਗਾ ਕਿ ਸਭ ਮਹਾਤਮਾ ਮੇਰੇ ਘਰ ਈਰਖਾਲੂਆਂ ਵੱਲੋਂ ਪੱਤਰ ਪਾ ਕੇ ਸਦਵਾਏ ਹਨ ਪਰ ਮੈਂ ਇਨ੍ਹਾਂ ਦੀ ਸੇਵਾ ਨਹੀਂ ਕਰ ਸਕਦਾ, ਕਬੀਰ ਜੀ ਘਰ ਛੱਡ ਕੇ ਜੰਗਲ ਵਿੱਚ ਜਾ ਛੁਪੇ। ਗਿਆਨਵਾਨ ਪੁਰਸ਼ ਆਪੋ ਵਿੱਚ ਵਿੱਚਾਰਨ ਲੱਗੇ ਕਿ ਵੇਖੀਏ ਇਸ ਸਮੇਂ ਭਗਤ ਜੀ ਦੀ ਲਾਜ ਭਗਵਾਨ ਜੀ ਕਿਵੇਂ ਰੱਖਦੇ ਹਨ।

ਅੰਤਰਯਾਮੀ ਪ੍ਰਭੂ ਜੀ ਨੇ ਕਬੀਰ ਜੀ ਦੀ ਪੱਤ ਰੱਖਣ ਵਾਸਤੇ ਇੱਕ ਰੂਪ ਕਬੀਰ ਜੀ ਅਤੇ ਇੱਕ ਰੂਪ ਸੇਠ ਦਾ ਧਾਰਨ ਕਰ ਲਿਆ। ਅਨੇਕਾਂ ਪਦਾਰਥਾਂ ਦੇ ਗੱਡੇ ਭਗਵਾਨ

---

*1. ਹੌਸਲਾ 2. ਭਰਾਵਾਂ ਵਾਲਾ ਪਿਆਰ 3. ਖੇੜਾ-ਰੱਬੀਮੇਹਰ*

ਜੀ ਦੇ ਹੁਕਮ 'ਤੇ ਅੰਦਰ ਆ ਪੁੱਜੇ। ਲੰਗਰ ਪਕਵਾਨ ਪੱਕਣੇ ਅਰੰਭ ਹੋ ਗਏ। ਥਾਂ-ਥਾਂ ਚੰਦੋਏ ਕਨਾਤਾਂ ਤਾਣ ਦਿੱਤੀਆਂ ਗਈਆਂ, ਮਖਮਲ ਤੇ ਹੋਰ ਅਨੇਕਾਂ ਬਸਤਰ ਵਿਛਾ ਦਿੱਤੇ ਗਏ, ਅਨੇਕਾਂ ਤੰਬੂ ਲਗਾ ਦਿੱਤੇ ਗਏ। ਨਾਨਾ ਪ੍ਰਕਾਰ ਦੀਆਂ ਮਠਿਆਈਆਂ ਵੀ ਤਿਆਰ ਹੋਣ ਲੱਗ ਪਈਆਂ। ਸਭ ਡੇਰਿਆਂ ਵਿੱਚੋਂ ਅਦਬ ਸਤਿਕਾਰ ਨਾਲ ਮਹਾਤਮਾ ਨੂੰ ਸੱਦ ਕੇ ਉਤਾਰਾ ਦਿੱਤਾ ਗਿਆ। ਹਰ ਇੱਕ ਮਹਾਤਮਾ ਦੀ ਸੇਵਾ ਵਾਸਤੇ ਦੋ-ਦੋ ਬੰਦੇ ਲਾ ਦਿੱਤੇ। ਆਪ ਭਗਵਾਨ (ਸੇਠ ਸਰੂਪ ਵਿੱਚ) ਸਿਰ 'ਤੇ ਸੁੰਦਰ ਚੀਰਾ ਬੰਨ੍ਹ ਕੇ, ਕਲਗੀ ਸਜਾ ਕੇ, ਕੰਨਾਂ ਵਿੱਚ ਕੁੰਡਲ, ਪੈਰਾਂ ਵਿੱਚ ਚੰਦਨ ਦੀਆਂ ਖੜਾਵਾਂ ਪਹਿਨ ਕੇ, ਕਬੀਰ (ਜਿਹੜਾ ਸਰੂਪ ਵੀ ਭਗਵਾਨ ਜੀ ਨੇ ਹੀ ਧਾਰਨ ਕੀਤਾ ਸੀ) ਜੀ ਦਾ ਹੱਥ ਫੜ ਕੇ ਹਰ ਇੱਕ ਮਹਾਤਮਾ ਪਾਸ ਸੇਵਾ ਟਹਿਲ ਪੁਛਦੇ, ਸਭ ਦੇ ਹਿਰਦੇ ਕੰਵਲ ਫੁੱਲ ਵਾਂਙੂ ਖਿੜ ਗਏ। ਸਭ ਸਾਧ-ਸੰਤ, ਊਚ-ਨੀਚ, ਇਸਤਰੀ ਪੁਰਖ ਪ੍ਰਭੂ ਦੇ ਸੇਠ ਸਰੂਪ ਵਿੱਚ ਦਰਸ਼ਨ ਕਰਕੇ ਕੁਰਬਾਨ ਹੁੰਦੇ ਜਾਣ।

ਭੰਡਾਰੇ ਦਾ ਤਿਉਹਾਰ ਚਲਦਾ ਰਿਹਾ। ਸਭ ਮਹਾਤਮਾ ਦੀ ਸੇਵਾ ਚਾਵਾਂ ਨਾਲ ਕੀਤੀ ਗਈ। ਕੋਈ ਤੋਟ ਨ ਵਾਪਰੀ ਕਿਉਂਕਿ ਪ੍ਰਭੂ ਜੀ ਆਪ ਆਏ ਹੋਏ ਸਨ। ਸਭ ਮਹਾਤਮਾ, ਅਭਿਆਗਤ[1], ਗਰੀਬ-ਗੁਰਬੇ ਨੇ ਇਸ ਰੱਬੀ (ਚਮਤਕਾਰ) ਦਾ ਅਨੰਦ ਮਾਣਿਆ। ਅਤੁੱਟ ਭੰਡਾਰੇ ਵਰਤੇ, ਵਿਦਾਇਗੀ ਵੇਲੇ ਹਰ ਇੱਕ ਮਹਾਤਮਾ ਨੂੰ ਪੰਜ ਪੰਜ ਸੇਰ ਲੱਡੂ ਤੇ ਦੋ-ਦੋ ਅਸ਼ਰਫੀਆਂ ਦਿੱਤੀਆਂ ਗਈਆਂ। ਵੱਡੀਆਂ-ਵੱਡੀਆਂ ਜਮਾਤਾਂ ਦੇ ਮੁਖੀ ਮਹੰਤਾਂ ਨੂੰ ਮਨ ਬਾਂਛਤ ਪਦਾਰਥ ਦਿੱਤੇ। ਕਾਂਸ਼ੀ ਨਗਰ ਦੇ ਸਭ ਨਰ ਨਾਰੀ ਧੰਨ ਕਬੀਰ! ਧੰਨ ਕਬੀਰ!! ਪੁਕਾਰਨ ਲੱਗੇ। ਦੁਸ਼ਟ ਸਭਾ ਸੋਚਣ ਲੱਗੀ ਕਿ ਇਹ ਸੇਠ ਕਿੱਥੋਂ ਆ ਗਿਆ। ਉਨ੍ਹਾਂ ਹੋਰ ਇੱਕ ਸਾਜ਼ਿਸ਼ ਰਚੀ ਕਿ ਸਾਰਿਆਂ ਨੇ ਮਹਾਤਮਾਂ ਵਾਲੇ ਬਸਤਰ ਪਹਿਨ ਲਏ ਅਤੇ ਸੇਠ ਜੀ ਪਾਸ ਪੁੱਜ ਕੇ ਬੇਨਤੀ ਕਰਨ ਲੱਗੇ ਕਿ ਸਾਨੂੰ ਆਪ ਦੀ ਮਿਹਰ ਨਾਲ ਸਭ ਪਦਾਰਥ ਮਿਲ ਗਏ ਹਨ ਪਰ ਅਜੇ ਸਾਡੀ ਧੂਣੀ ਪ੍ਰਕਾਸ਼ਤ ਨਹੀਂ ਹੋਈ। ਜੇਕਰ ਸਾਡੀ ਧੂਣੀ ਪ੍ਰਕਾਸ਼ਤ ਹੋ ਗਈ ਤਾਂ ਆਪ ਜੀ ਦਾ ਜਸ ਗਾਵਾਂਗੇ। ਭਗਵਾਨ ਜੀ ਨੇ ਮੂੰਹੋਂ ਮੰਗੀ ਸਮੱਗਰੀ ਦਿੱਤੀ। ਨੇਕ ਪੁਰਸ਼ ਇਹ ਖੇਡ ਵੇਖ ਕੇ ਪ੍ਰਸੰਨ ਹੋਏ ਪਰ ਦੁਸ਼ਟ ਟੋਲੀ ਮਨ ਹੀ ਮਨ ਵਿੱਚ ਸ਼ਰਮਿੰਦਗੀ ਦੇ ਮਾਰੇ ਖਿਸਕਣ ਲੱਗੀ।

ਜਦੋਂ ਰਸਤਿਆਂ ਵਿੱਚੋਂ ਲੰਘਦੇ ਜਾ ਰਹੇ ਲੋਕਾਂ ਦੇ ਮੂੰਹੋਂ ਕਬੀਰ ਜੀ ਨੇ, ਧੰਨ ਕਬੀਰ, ਧੰਨ ਕਬੀਰ ਆਵਾਜ਼ਾਂ ਸੁਣੀਆਂ, ਤਦ ਜੰਗਲ ਵਿੱਚੋਂ ਕਬੀਰ ਜੀ ਵੀ ਆਪਣੇ ਘਰ ਪੁੱਜੇ। ਸੇਠ ਸਰੂਪ ਵਿੱਚ ਭਗਵਾਨ ਜੀ ਨੇ ਕਬੀਰ ਜੀ ਨੂੰ ਜੱਫੀ ਵਿੱਚ ਲੈ ਲਿਆ ਅਤੇ ਪਿਆਰ ਨਾਲ ਅਸ਼ੀਰਵਾਦ ਦੇ ਕੇ ਅਲੋਪ ਹੋ ਗਏ। ਕਬੀਰ ਜੀ ਦਾ ਜਸ ਸੰਸਾਰ ਵਿੱਚ ਫੈਲ ਗਿਆ। ਆਪਣੀ ਪ੍ਰਸੰਸਾ ਹੁੰਦੀ ਵੇਖ ਕੇ ਕਬੀਰ ਜੀ ਫੁਰਮਾਉਣ ਲੱਗੇ—

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥**

(ਸਲੋਕ ਕਬੀਰ ਜੀ, ਪੰਨਾ-੧੩੬੭)

---

*1. ਲੋੜਵੰਦ*

## ਪਾਂਡਿਆਂ ਅਤੇ ਮੁਸਲਮਾਨ ਧਾਰਮਿਕ ਈਰਖਾਲੂ ਆਗੂਆਂ ਵਲੋਂ ਸਮੇਂ ਦੇ ਬਾਦਸ਼ਾਹ ਪਾਸ ਸ਼ਿਕਾਇਤ

ਕਾਜ਼ੀ ਅਤੇ ਪੰਡਤ ਦੋਵੇਂ ਕਬੀਰ ਜੀ ਦੇ ਵਿਰੁੱਧ ਹੋ ਗਏ, ਦੁਸ਼ਮਣੀ ਰੱਖਣ ਲੱਗੇ, ਬਨਾਰਸ ਦੇ ਨਵਾਬ ਪਾਸ ਪਹਿਲਾਂ ਯਤਨ ਕਰ ਚੁੱਕੇ ਸਨ, ਪਰ ਉਹ ਭਗਤ ਜੀ ਦਾ ਸ਼ਰਧਾਲੂ ਸੀ। ਉਸ ਨੇ ਕਬੀਰ ਜੀ ਦੇ ਵਿਰੁੱਧ ਕੋਈ ਕਾਰਵਾਈ ਨ ਕੀਤੀ। ਅਚਾਨਕ ਦਿੱਲੀ ਦਾ ਬਾਦਸ਼ਾਹ ਸਿਕੰਦਰ ਲੋਧੀ ਦੌਰਾ ਕਰਦਾ ਕਾਂਸ਼ੀ ਪੁੱਜ ਗਿਆ। ਉਹ ਇਕੱਠੇ ਹੋ ਕੇ ਬਾਦਸ਼ਾਹ ਅੱਗੇ ਫਰਿਆਦੀ ਹੋਏ। ਉਨ੍ਹਾਂ ਕਿਹਾ, "ਬਾਦਸ਼ਾਹ ਸਲਾਮਤ! ਕਬੀਰ ਹਿੰਦੂ ਤੇ ਇਸਲਾਮ ਮੱਤ ਦੇ ਵਿਰੁੱਧ ਕੁਫਰ ਦਾ ਪ੍ਰਚਾਰ ਕਰਦਾ ਹੈ। ਪੁਰਾਣੇ ਧਾਰਮਿਕ ਗ੍ਰੰਥਾਂ (ਵੇਦ, ਉਪਨਿਸ਼ਦਾਂ, ਕੁਰਾਨ ਆਦਿ) ਦੇ ਵਿਰੁੱਧ ਬੋਲਦਾ ਹੈ। ਰਸਮ ਰਿਵਾਜਾਂ, ਰੋਜ਼ੇ, ਨਮਾਜ਼ਾਂ, ਇਸ਼ਨਾਨ, ਕਿਰਿਆ ਕਰਮ ਆਦਿ ਦੇ ਵਿਰੁੱਧ ਹੈ। ਨਿਰਾ ਆਪ ਹੀ ਨਹੀਂ ਵਿਗੜਿਆ, ਹੋਰਨਾਂ ਨੂੰ ਵੀ ਪੁੱਠਾ ਪ੍ਰਚਾਰ ਕਰਕੇ ਵਿਗਾੜ ਰਿਹਾ ਹੈ।" ਉਨ੍ਹਾਂ ਦੀ ਸ਼ਿਕਾਇਤ ਸੁਣਨ ਪਿੱਛੋਂ ਬਾਦਸ਼ਾਹ ਨੇ ਪਿਆਦੇ ਭੇਜ ਕੇ ਕਬੀਰ ਜੀ ਨੂੰ ਸੱਦਿਆ। ਨਿਡੱਰ, ਨਿਰਭੈ, ਚੜ੍ਹਦੀ ਕਲਾ ਵਿੱਚ ਕਬੀਰ ਜੀ ਰਾਜ ਦਰਬਾਰ ਵਿੱਚ ਪੁੱਜੇ। ਚੁੱਪ ਚਾਪ ਸਿਮਰਨ ਕਰਦੇ ਖਲੋ ਗਏ। ਸੁਲਤਾਨ ਨੂੰ ਬਿਲਕੁੱਲ ਸਲਾਮ ਨ ਕੀਤਾ।

ਬਾਦਸ਼ਾਹ ਸਿਕੰਦਰ ਲੋਧੀ ਧਾਰਮਿਕ ਈਰਖਾ ਅਧੀਨ ਰਾਮ ਨਾਮ ਸੁਣ ਕੇ ਖਿਝ ਗਿਆ ਕਿ ਕਬੀਰ ਜੀ ਮੁਸਲਮਾਨ ਹੁੰਦਿਆਂ ਰਾਮ ਨਾਮ ਜਪਦਾ ਹੈ, ਦੂਸਰੇ ਇਸ ਨੇ ਸਲਾਮ ਵੀ ਨਹੀਂ ਕੀਤੀ। ਬਾਦਸ਼ਾਹ ਕ੍ਰੋਧ ਨਾਲ ਲਾਲ ਪੀਲਾ ਹੋ ਗਿਆ, ਕੜਕ ਕੇ ਬੋਲਿਆ, "ਕਬੀਰਾ! ਤੂੰ ਹਿੰਦੂ ਅਤੇ ਇਸਲਾਮ ਧਰਮ ਵਿਰੁੱਧ ਪ੍ਰਚਾਰ ਕਰਦਾ ਹੈਂ। ਲੋਕਾਂ ਨੂੰ ਪੁਰਾਤਨ ਰਸਮਾਂ ਰਵਾਇਤਾਂ ਵਿਰੁੱਧ ਭੜਕਾਉਂਦਾ ਏਂ। ਮੈਨੂੰ ਸਲਾਮ ਵੀ ਤੂੰ ਨਹੀਂ ਕੀਤੀ, ਕੀ ਕਾਰਨ ਹੈ? ਜਲਦੀ ਜਵਾਬ ਦੇਹ!" ਕਬੀਰ ਜੀ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, "ਐ ਸੁਲਤਾਨ! ਮੈਂ ਕਿਸੇ ਮੱਤ ਜਾਂ ਧਰਮ ਦੇ ਵਿਰੁੱਧ ਨਹੀਂ। ਹਾਂ, ਕਾਜ਼ੀਆਂ ਪੰਡਤਾਂ ਦੀਆਂ ਉਨ੍ਹਾਂ ਕਰਤੂਤਾਂ ਦੇ ਜ਼ਰੂਰ ਵਿਰੁੱਧ ਹਾਂ ਜੋ ਲੁਕਾਈ ਨੂੰ ਲੁੱਟਣ ਤੇ ਧੋਖਾ ਦੇਣ ਖਾਤਰ ਕਰਦੇ ਹਨ। ਮੈਂ ਪਖੰਡ ਦੇ ਵਿਰੁੱਧ ਹਾਂ। ਆਪ ਨੂੰ ਹਕੂਮਤ ਦਾ ਨਸ਼ਾ ਹੈ, ਪੰਡਤਾਂ ਤੇ ਮੌਲਵੀਆਂ ਨੂੰ ਸੱਚ ਦੀ ਪਛਾਣ ਨਹੀਂ "**ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ**[1] **ਦੋਊ ਮਿਲਿ ਰੋਈ ਹੈ॥**" (ਪੰਨਾ ੩੨੫) ਦੇ ਫ਼ੁਰਮਾਨ ਅਨੁਸਾਰ ਤੁਸੀਂ ਸਭਨਾਂ ਵਿੱਚ ਇੱਕੋ ਅੱਲਾ, ਈਸ਼ਵਰ ਦੀ ਜੋਤਿ ਨਹੀਂ ਵੇਖਦੇ, ਰਾਗ[2] ਦ੍ਵੈਖ[3] ਵਿੱਚ ਫਾਥੇ ਅਸਲੀਅਤ ਤੋਂ ਭਟਕ ਗਏ ਹੋ। ਸਲਾਮ ਮੈਂ ਆਪ ਨੂੰ ਇਸ ਕਰਕੇ ਵੀ ਨਹੀਂ ਕਰ ਸਕਦਾ ਕਿਉਂਕਿ ਮੈਂ ਸਭ ਨਾਲ ਪਿਆਰ ਕਰਦਾ ਹਾਂ, ਸਭ 'ਰਾਮ' ਦੇ ਬਣਾਏ ਹੋਏ ਹਨ ਅਤੇ ਸਭਨਾਂ ਦਾ ਰਾਖਾ ਰਾਮ ਹੀ ਹੈ।"

ਕਬੀਰ ਜੀ ਦੇ ਦਲੇਰੀ ਭਰੇ ਜਵਾਬ ਨਾਲ ਕਠੋਰ ਹਿਰਦੇ ਦੇ ਨਰਮ ਹੋਣ ਦੀ ਥਾਂ ਬਾਦਸ਼ਾਹ ਕਪੜਿਆਂ ਤੋਂ ਬਾਹਰ ਹੋ ਗਿਆ। ਹੁਕਮ ਦਿੱਤਾ "ਇਸ ਨੂੰ ਸੰਗਲਾਂ ਨਾਲ

---

*1. ਗਰੀਬ 2. ਪਿਆਰ 3. ਈਰਖਾ*

ਬੰਨ੍ਹ ਕੇ ਗੰਗਾ ਦੇ ਡੂੰਘੇ ਪਾਣੀ ਵਿੱਚ ਡੋਬ ਕੇ ਮਾਰਿਆ ਜਾਵੇ।" ਹੁਕਮ ਸੁਣਦਿਆਂ ਸਾਰ ਹੀ ਅਹਿਲਕਾਰਾਂ ਨੇ ਕਬੀਰ ਜੀ ਨੂੰ ਬਾਹੋਂ ਫੜ ਲਿਆ, ਹੱਥ ਪੈਰ ਸੰਗਲਾਂ ਨਾਲ ਬੰਨ੍ਹ ਲਏ। ਜੱਲਾਦ ਕਬੀਰ ਜੀ ਨੂੰ ਗੰਗਾ ਕਿਨਾਰੇ ਲੈ ਗਏ। ਮੌਲਵੀ ਤੇ ਪੰਡਤ ਖੁਸ਼ ਸਨ, ਉਹ ਮੂੰਹ ਜੋੜ ਜੋੜ ਗੱਲਾਂ ਕਰ ਰਹੇ ਸਨ ਪਰ ਕਬੀਰ ਜੀ ਦੇ ਸ਼ਰਧਾਲੂ ਕੰਢੇ 'ਤੇ ਖੜ੍ਹੇ ਸੋਗ ਵਿੱਚ ਡੁੱਬੇ ਹੋਏ ਸਨ। ਮਿੱਤਰਾਂ, ਦੁਸ਼ਮਣਾਂ ਅਤੇ ਤਮਾਸ਼ਬੀਨਾਂ ਦੀ ਭੀੜ ਗੰਗਾ ਦੇ ਕਿਨਾਰੇ ਇਕੱਠੀ ਹੋ ਗਈ। ਬਾਦਸ਼ਾਹ ਆਪ ਵੀ ਪੁੱਜ ਗਿਆ।

ਸਰਕਾਰੀ ਬੇੜਾ ਕਿਨਾਰੇ ਲਿਆਂਦਾ ਗਿਆ। ਪਿਆਦਿਆਂ ਤੇ ਜਲਾਦਾਂ ਨੇ ਕਬੀਰ ਨੂੰ ਚੁੱਕ ਕੇ ਬੇੜੇ ਵਿੱਚ ਰੱਖ ਦਿੱਤਾ। ਮਲਾਹ ਚੱਪੂ ਲਾ ਕੇ ਡੂੰਘੇ ਪਾਣੀ ਅਤੇ ਤੇਜ਼ ਵੇਗ ਵਾਲੀ ਥਾਂ 'ਤੇ ਬੇੜਾ ਲੈ ਗਏ। ਜੱਲਾਦਾਂ ਨੇ ਕਬੀਰ ਨੂੰ ਚੁੱਕ ਕੇ ਗੰਗਾ ਵਿੱਚ ਸੁੱਟ ਦਿੱਤਾ। ਕੰਢੇ ਖੜ੍ਹੇ ਲੋਕਾਂ ਨੇ ਹਾਹਾਕਾਰ ਮਚਾਈ, "ਬਾਦਸ਼ਾਹ ਨੇ ਬੁਰਾ ਕੀਤਾ। ਭਗਤ ਨੂੰ ਖ਼ਾਹ-ਮ-ਖ਼ਾਹ ਪਾਣੀ ਵਿੱਚ ਸੁੱਟਿਆ" ਆਦਿ ਆਵਾਜ਼ਾਂ ਆਈਆਂ। ਪਰ ਰੱਬੀ ਸਤਾ ਜਿਹੜੀ ਹਰ ਥਾਂ ਵਿਆਪਕ ਹੈ, ਨੇ ਗੰਗਾ ਵਿੱਚ ਸੁੱਟੇ ਗਏ ਭਗਤ ਕਬੀਰ ਜੀ ਦੀ ਪੂਰੀ ਰੱਖਿਆ ਕੀਤੀ। ਉਸ ਪ੍ਰਭੂ ਜੀ ਦੀ ਸਰਬ ਵਿਆਪਕ ਦੈਵੀ ਤਾਕਤ ਨੇ ਭਗਤ ਜੀ ਦੇ ਸੰਗਲ ਖੋਲ੍ਹ ਦਿੱਤੇ ਅਤੇ ਭਗਤ ਜੀ ਇੱਕ ਮ੍ਰਿਗਸ਼ਾਲਾ 'ਤੇ ਚੌਂਕੜਾ ਮਾਰ ਕੇ ਸਮਾਧੀ ਲਾ ਕੇ ਬੈਠੇ ਰਾਮ ਨਾਮ ਦਾ ਸਿਮਰਨ ਕਰ ਰਹੇ ਸਨ। ਸਹਿਜੇ ਸਹਿਜੇ ਮ੍ਰਿਗਸ਼ਾਲ ਗੰਗਾ ਜੀ ਦੇ ਕਿਨਾਰੇ ਪੁੱਜ ਗਈ। ਕਬੀਰ ਜੀ ਘਾਟ 'ਤੇ ਪੁੱਜ ਗਏ। ਸ਼ਰਧਾਲੂਆਂ ਨੇ ਕਬੀਰ ਜੀ ਨੂੰ ਨਮਸਕਾਰਾਂ ਕੀਤੀਆਂ, ਰਾਮ ਨਾਮ ਦਾ ਕੀਰਤਨ ਹੋਣ ਲੱਗਾ। ਇਵੇਂ ਰੱਬ ਦੇ ਪ੍ਰੇਮੀਆਂ ਦਾ ਜਥਾ ਪ੍ਰਭੂ ਦੇ ਗੁਣ ਗਾਉਂਦਾ ਸ਼ਹਿਰ ਕਾਂਸ਼ੀ ਪਰਤ ਆਇਆ। ਅੱਗੇ ਨਾਲੋਂ ਵੀ ਭਗਤ ਜੀ ਦੀ ਉਪਮਾ ਵਧ ਗਈ। ਇਸ ਘਟਨਾ ਬਾਬਤ ਕਬੀਰ ਦੀ ਫੁਰਮਾਉਂਦੇ ਹਨ—

**ਗੰਗੁ ਗੁਸਾਇਨਿ[1] ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**
**ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**
**ਮ੍ਰਿਗ ਛਾਲਾ ਪਰ ਬੈਠੇ ਕਬੀਰ ॥੨॥**
**ਕਹਿ ਕੰਬੀਰ ਕੋਊ ਸੰਗ ਨ ਸਾਥ ॥**
**ਜਲ ਥਲ ਰਾਖਨ ਹੈ ਰਘੁਨਾਥ ॥੩॥੧੮**

(ਭੈਰਉ ਬਾਨੀ ਕਬੀਰ ਜੀਉ, ਘਰੁ ੧, ਪੰਨਾ ੧੧੬੨)

ਇਹ ਸਭ ਕੁੱਝ ਸਮੇਂ ਦੇ ਬਾਦਸ਼ਾਹ, ਮੌਲਾਣਿਆਂ ਅਤੇ ਪਾਂਡਿਆਂ ਨੇ ਅੱਖੀਂ ਵੇਖਿਆ ਪਰ ਕਠੋਰ ਮਨ ਨੂੰ ਪ੍ਰਤੀਤ ਨ ਆਈ। ਪ੍ਰਭੂ-ਪ੍ਰੀਤ ਤੋਂ ਸੱਖਣੇ ਹਿਰਦੇ ਪ੍ਰਭੂ ਜੀ ਦੀ ਅਲੌਕਿਕ[2] ਖੇਡ ਨੂੰ ਸਮਝ ਨਾ ਸਕੇ। ਤਰ੍ਹਾਂ-ਤਰ੍ਹਾਂ ਦੀਆਂ ਵਿਚਾਰਾਂ ਕਰਨ ਲੱਗੇ। ਕੋਈ

---

*1. ਗੰਗਾ ਦਰਿਆ 2. ਅਨੋਖੀ*

ਆਖੇ ਕਬੀਰ ਜਾਦੂਗਰ ਹੈ, ਉਸ ਨੇ ਪਾਣੀ ਵਿੱਚ ਨਹੀਂ ਡੁੱਬਣਾ, ਇਸ ਨੂੰ ਹੋਰ ਢੰਗ ਵਰਤ ਕੇ ਖ਼ਤਮ ਕਰਨਾ ਚਾਹੀਦਾ ਹੈ। ਸਿਕੰਦਰ ਲੋਧੀ ਵੀ ਪ੍ਰਭਤਾ ਦੇ ਮੱਦ ਵਿੱਚ ਕਾਜ਼ੀਆਂ, ਮੌਲਾਣਿਆਂ, ਪਾਂਡਿਆਂ ਦੇ ਪਿੱਛੇ ਲੱਗ ਗਿਆ। ਸੁਲਤਾਨ ਦੇ ਹੁਕਮ ਅਨੁਸਾਰ ਲੱਕੜਾਂ ਦਾ ਢੇਰ ਲਗਾਇਆ ਗਿਆ। ਕਬੀਰ ਭਗਤ ਜੀ ਨੂੰ ਉਸ ਢੇਰ ਵਿੱਚ ਸੁਟ ਕੇ ਅੱਗ ਲਗਵਾਈ ਗਈ। ਪ੍ਰਭੂ ਦੀ ਮਿਹਰ ਨਾਲ ਰਾਮ ਨਾਮ ਵਿੱਚ ਰੰਗੇ ਹੋਏ ਭਗਤ ਕਬੀਰ ਦਾ ਵਾਲ ਵੀ ਵਿੰਗਾ ਨ ਹੋਇਆ। ਜਦੋਂ ਧਰਮਾਂ ਦੇ ਈਰਖਾਲੂ ਮੌਲਾਣੇ ਅਤੇ ਪਾਂਡਿਆਂ ਦਾ ਟੋਲਾ ਭਗਤ ਜੀ ਨੂੰ ਮਰਵਾਉਣ ਵਿੱਚ ਇਸ ਵਾਰ ਵੀ ਅਸਫਲ ਰਿਹਾ, ਤਦ ਖ਼ੂਨੀ ਹਾਥੀ ਅੱਗੇ ਕਬੀਰ ਜੀ ਨੂੰ ਬੰਨ੍ਹ ਕੇ ਸੁਟਵਾਇਆ ਗਿਆ। ਹਾਥੀ ਕਬੀਰ ਜੀ ਨੂੰ ਮਾਰਨ ਦੀ ਥਾਂ ਚੀਕਾਂ ਮਾਰਦਾ ਵਾਪਸ ਭੱਜ ਗਿਆ। ਭਗਤ ਜੀ ਨੂੰ ਮਾਰਨ ਦੇ ਸਭ ਯਤਨ ਅਸਫਲ ਰਹੇ। ਕਬੀਰ ਜੀ ਨੇ ਇਸ ਘਟਨਾ ਬਾਬਤ ਵੀ ਆਪਣੀ ਬਾਣੀ ਵਿੱਚ ਲਿਖਿਆ ਹੈ—

**ਭੁਜਾ ਬਾਂਧਿ[1] ਭਿਲਾ ਕਰਿ ਡਾਰਿਓ ॥ ਹਸਤੀ[2] ਕ੍ਰੋਪਿ ਮੂੰਡ ਮਹਿ ਮਾਰਿਓ ॥**
**ਹਸਤਿ ਭਾਗਿ ਕੈ ਚੀਸਾ[3] ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥**
**ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥**
**ਕਾਜੀ ਬਕਿਬੋ ਹਸਤੀ ਤੋਰੁ ॥੧ ॥ਰਹਾਉ ॥**
**ਰੇ ਮਹਾਵਤ[4] ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥**
**ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨ ॥**
**ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥**
**ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩ ॥**
**ਤੀਨਿ ਬਾਰ ਪਤੀਆ[5] ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥[6]**
**ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ[7] ਮਹਿ ਜਨ ਕੀ ਜਿੰਦੁ ॥੪ ॥**

(ਰਾਗੁ ਗੋਂਡ ਬਾਣੀ ਕਬੀਰ ਜੀਉ ਕੀ, ਆਦਿ ਗ੍ਰੰਥ, ਪੰਨਾ-੮੭੦)

ਸਭ ਹੀਲੇ ਕਰਨ ਉਪਰੰਤ ਸੁਲਤਾਨ ਦੀ ਆਤਮਾ ਨੇ ਮਹਿਸੂਸ ਕੀਤਾ ਕਿ ਕਬੀਰ ਜੀ ਕਾਮਲ ਫ਼ਕੀਰ ਹਨ। ਗੰਗਾ ਦਰਿਆ, ਅੱਗ, ਖ਼ੂਨੀ ਹਾਥੀ ਕਬੀਰ ਜੀ ਨੂੰ ਮਾਰ ਨਹੀਂ ਸਕੇ। ਉਸ ਦੀਆਂ ਗਿਆਨ ਰੂਪੀ ਅੱਖਾਂ ਖੁੱਲ੍ਹ ਗਈਆਂ। ਬਾਦਸ਼ਾਹ ਨੇ ਆਪਣੀਆਂ ਭੁੱਲਾਂ ਦੀ ਮੁਆਫ਼ੀ ਮੰਗੀ ਅਤੇ ਕਬੀਰ ਜੀ ਨੂੰ ਮਾਣਕ ਮੋਤੀ, ਸੋਨਾ, ਰਤਨ, ਹੀਰੇ ਆਦਿ ਭੇਟਾ ਦੇ ਰੂਪ ਵਿੱਚ ਪੇਸ਼ ਕੀਤੇ। ਕਬੀਰ ਜੀ ਨੇ ਆਖਿਆ, ਮੈਨੂੰ ਰਾਮ ਨਾਮ ਤੋਂ ਬਿਨਾਂ ਕਿਸੇ ਪਦਾਰਥ ਦੀ ਲੋੜ ਨਹੀਂ, ਮੁੜ ਕੇ ਕਿਸੇ ਮਹਾਤਮਾ ਨੂੰ ਖ਼ਾਹ-ਮ-ਖ਼ਾਹ ਤੰਗ ਨਹੀਂ ਕਰਨਾ। ਪਰਜਾ ਦੀ ਸੇਵਾ ਪਿਆਰ ਨਾਲ ਕਰਨੀ।

---

*1. ਲੱਤਾਂ ਬਾਹਾਂ ਬੰਨਕੇ, 2. ਹਾਥੀ, 3. ਚੀਕਾਂ, 4. ਹਾਥੀ ਨੂੰ ਚਲਾਉਣ ਵਾਲਾ - ਫੀਲਵਾਨ, 5. ਪ੍ਰੀਖਿਆ, 6. ਪ੍ਰਤੀਤ ਨ ਆਈ., 7 ਸਹਿਜ ਅਵਸਥਾ।*

ਹੇ ਮੇਰੀ ਆਤਮਾ! ਦੇਖ ਪ੍ਰਭੂ ਜੀ ਦਾ ਪ੍ਰਤਾਪ! ਜਿਹੜਾ ਪੁਰਖ ਪ੍ਰਮਾਤਮਾ ਦੀ ਸ਼ਰਨ ਪ੍ਰਾਪਤ ਕਰਦਾ ਹੈ, ਉਸ ਦਾ ਜਸ ਤਿੰਨਾਂ ਲੋਕਾਂ ਵਿੱਚ ਫੈਲ ਜਾਂਦਾ ਹੈ। ਸਭ ਸੁੱਖ ਪ੍ਰਾਪਤ ਹੋ ਜਾਂਦੇ ਹਨ। ਇਵੇਂ ਹੀ ਕਬੀਰ ਭਗਤ ਜੀ ਦੀ ਉਪਮਾ ਪਹਿਲਾਂ ਨਾਲੋਂ ਜ਼ਿਆਦਾ ਵਧ ਗਈ, ਕੋਈ ਕਾਜ਼ੀ, ਪੰਡਤ, ਸੁਲਤਾਨ ਭਗਤ ਜੀ ਦਾ ਪ੍ਰਤਾਪ ਘਟਾ ਨ ਸਕਿਆ। ਸਭ ਕਾਂਸ਼ੀ ਆਪ ਜੀ ਦੇ ਚਰਨਾਂ ਤੇ ਢਹਿ ਪਈ।

## ਅਕਾਲ ਚਲਾਣਾ

ਕਾਂਸ਼ੀ[1] ਹਿੰਦੂਆਂ ਦਾ ਤੀਰਥ ਹੈ। ਇਸ ਨੂੰ ਸ਼ਿਵਾਂ ਦੀ ਨਗਰੀ ਮੰਨਿਆ ਗਿਆ ਹੈ, ਹਿੰਦੂਆਂ ਦਾ ਵਿਸ਼ਵਾਸ਼ ਸੀ ਕਿ ਜਿਹੜਾ ਕਾਂਸ਼ੀ ਵਿੱਚ ਪ੍ਰਾਣ ਤਿਆਗਦਾ ਹੈ ਉਸ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ। ਇਵੇਂ ਗੋਰਖਪੁਰ ਦੇ ਨੇੜੇ ਜ਼ਿਲ੍ਹਾ ਬਸਤੀ ਵਿੱਚ ਮਗਹਰ ਅਸਥਾਨ ਹੈ, ਜਿਸ ਨੂੰ ਹੜੰਬਾ ਵੀ ਕਿਹਾ ਜਾਂਦਾ ਹੈ। ਹਿੰਦੂ ਮੱਤ ਅਨੁਸਾਰ ਵਿੱਚਾਰ ਪ੍ਰਚੱਲਤ ਸਨ ਕਿ ਜਿਹੜਾ ਹੜੰਬਾ (ਮਗਹਰ) ਵਿਖੇ ਮਰੇਗਾ, ਉਹ ਨਰਕ ਨੂੰ ਜਾਵੇਗਾ।

ਕਬੀਰ ਜੀ ਉਪਰੋਕਤ ਵਿੱਚਾਰ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਅਖੀਰ ਸਮੇਂ ਕਾਂਸ਼ੀ ਨੂੰ ਤਿਆਗ ਕੇ ਮਗਹਰ (ਹੜੰਬੇ) ਆ ਕੇ ਡੇਰਾ ਲਾ ਲਿਆ ਤਾਂ ਜੋ ਸਿੱਧ ਕੀਤਾ ਜਾ ਸਕੇ **"ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ"**, ਪੰਨਾ-੪੮੪", **"ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ"**, ਪੰਨਾ-੬੯੨॥" ਭਾਵ ਕਿ ਮੁਕਤੀ ਹਰੀ ਸਿਮਰਨ ਨਾਲ ਮਿਲਣੀ ਹੈ, ਬਿਨਾਂ ਭਗਤੀ ਕੀਤਿਆਂ ਭਾਵੇਂ ਸਾਰਾ ਜਨਮ ਕਾਂਸ਼ੀ ਵਿੱਚ ਗੁਜ਼ਾਰੇ ਅਤੇ ਉਥੇ (ਕਾਂਸ਼ੀ) ਵਿੱਚ ਹੀ ਮਰ ਜਾਵੇ ਮੁਕਤੀ ਪ੍ਰਾਪਤ ਨਹੀਂ ਹੋਵੇਗੀ ਅਤੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਵਾਲਾ ਭਾਵੇਂ ਮਗਹਰ ਜਾ ਕੇ ਸਰੀਰ ਤਿਆਗ ਦੇਵੇ ਉਹ ਨਰਕ ਨਹੀਂ ਜਾਵੇਗਾ। ਇਸ ਬਾਬਤ ਕਬੀਰ ਸਾਹਿਬ ਆਪਣੀ ਬਾਣੀ ਵਿੱਚ ਫੁਰਮਾਉਂਦੇ ਹਨ—

---

*ਕਾਂਸ਼ੀ-ਕਾਂਸ਼ੀ ਨੂੰ ਵਾਰਾਨਸੀ ਤੇ ਬਨਾਰਸ ਵੀ ਆਖਦੇ ਹਨ। ਹਿੰਦੂ ਧਰਮ ਦਾ ਭਾਰਤ ਵਿੱਚ ਪ੍ਰਧਾਨ ਨਗਰ ਹੈ। ਹਿੰਦੂ ਧਰਮ ਦੀ ਵਿਦਿਆ ਦੀ ਟਕਸਾਲ ਅਤੇ ਮਹਾਂਤੀਰਥ ਹੈ। ਸ਼ਿਵਪੁਰੀ, ਕਾਂਸ਼ੀ ਗੰਗਾ ਦੇ ਖੱਬੇ ਪਾਸੇ ਆਬਾਦ ਹੈ। "ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ।" (ਗੂਜਰੀ ਮ: ੩ ਪੰ: ੪੯੧) ਭਾਰਤ ਵਿੱਚ ਕਾਂਸ਼ੀ ਦੀ ਮਹਿਮਾ ਚਿਰ ਕਾਲ ਤੋਂ ਹੈ। ਹਰੇਕ ਮਤਾਂਤਰਾਂ ਦੇ ਹਿੰਦੂਆਂ ਨੇ ਇਸ ਦੀ ਸ਼ੋਭਾ ਵਧਾਈ ਹੈ। ਔਰੰਗਜ਼ੇਬ, ਮੁਗਲੀਆ ਰਾਜ ਦੇ ਆਖਰੀ ਸ਼ਹਿਨਸ਼ਾਹ ਨੇ ਕਾਂਸ਼ੀ ਦਾ ਨਾਂ ਸਰਕਾਰੀ ਰਿਕਾਰਡਾਂ ਵਿੱਚ ਮੁਹੰਮਦਾਬਾਦ ਰੱਖਿਆ ਸੀ ਅਤੇ ਵਿਸ਼ੇਸਰ ਨਾਥ ਦਾ ਪ੍ਰਸਿੱਧ ਮੰਦਰ ਤੋੜ ਕੇ, ਇੱਕ ਬਹੁਤ ਵੱਡੀ ਮਸੀਤ ਬਣਵਾਈ ਜੋ ਹੁਣ ਵੀ ਹੋਂਦ ਵਿੱਚ ਹੈ। ਇਸ ਸ਼ਹਿਰ ਵਿੱਚ ਇਸ ਪ੍ਰਕਾਰ ਗੁਰਦੁਆਰੇ ਹਨ-*

*ਮਹੱਲਾ ਆਸ ਭੈਰੋਂ ਵਿੱਚ "ਵੱਡੀ ਸੰਗਤ", ਲਕਸਾ ਮਹੱਲਾ ਵਿੱਚ "ਗੁਰੂ ਕਾ ਬਾਗ" ਗੁਰਦੁਆਰਾ ਹੈ। ਜਗਤ ਗੰਜ ਵਿੱਚ "ਛੋਟੀ ਸੰਗਤਿ" ਗੁਰਦੁਆਰਾ ਹੈ। ਕਾਂਸ਼ੀ ਤੋਂ ਤਿੰਨ ਕੋਹ ਗੰਗਾ ਪਾਰ ਛੋਟੇ ਮਿਰਜ਼ਾਪੁਰ ਦੀ ਜ਼ਮੀਨ ਵਿੱਚ ਸੋਲ੍ਹਾਂ ਬਿਘੇ ਦਾ ਗੁਰੂ ਕਾ ਬਾਗ ਹੈ। ਇਸ ਥਾਂ ਗੁਰੂ ਗੋਬਿੰਦ ਸਿੰਘ ਸਾਹਿਬ ਵੱਡੀ ਸੰਗਤ ਵਿੱਚ ਵਿਰਾਜਣ ਸਮੇਂ ਇੱਕ ਵੇਰ ਪਧਾਰੇ ਸਨ। ਉਦਾਸੀ ਅਤੇ ਨਿਰਮਲੇ ਸੰਤਾਂ ਦੇ ਕਰੀਬ ਚਾਲੀ ਥਾਂ ਕਾਂਸ਼ੀ ਵਿੱਚ ਅਜਿਹੇ ਹਨ, ਜਿਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।*

**ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥**
**ਅਬ ਕਹੁ ਰਾਮ ਕਵਨ ਗਤਿ ਮੋਰੀ ॥**
**ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧ ॥ਰਹਾਉ ॥**
**ਸਗਲ ਜਨਮੁ ਸਿਵ ਪੁਰੀ ਗਵਾਇਆ ॥**
**ਮਰਤੀ ਬਾਰ ਮਗਹਰਿ ਉਠਿ ਆਇਆ ॥੨ ॥**
**ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩ ॥**
**ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪ ॥**
**ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੂਆ ਕਬੀਰੁ ਰਮਤ ਸ੍ਰੀ ਰਾਮੈ ॥੫ ॥**

(ਗਉੜੀ ਕਬੀਰ ਜੀ, ਪੰਚਪਦੇ, ਪੰਨਾ-੩੨੬)

ਪਹਿਲੀਆਂ ਪੰਗਤੀਆਂ ਵਿੱਚ ਪੁਰਾਤਨ ਵਿਚਾਰਾਂ ਵਾਲਿਆਂ ਨਾਲ ਵਾਰਤਾਲਾਪ ਪ੍ਰਗਟ ਕਰਕੇ ਅੰਤਲੀਆਂ ਪੰਗਤੀਆਂ ਵਿੱਚ ਪ੍ਰਭੂ ਜੀ ਦੀ ਭਗਤੀ ਦਾ ਪ੍ਰਤਾਪ ਦਸਦੇ ਹਨ। ਲੋਕਾਂ ਪੁੱਛਣਾ ਅਰੰਭ ਕੀਤਾ, "ਭਗਤ ਜੀ! ਤੁਸੀਂ ਇਹ ਕੀ ਕੀਤਾ, ਜਿਵੇਂ ਮੱਛੀ ਦੀ ਮੌਤ ਆਵੇ ਤਾਂ ਉਹ ਜਲ ਛੱਡ ਦਿੰਦੀ ਹੈ, ਤਿਵੇਂ ਹੀ ਤੁਸੀਂ ਮੋਖਦਾਤੀ ਕਾਂਸ਼ੀ ਨੂੰ ਤਿਆਗ ਕੇ ਆਖਰੀ ਸਮੇਂ ਮਗਹਰ ਕਿਉਂ ਆ ਗਏ ? ਇਹ ਤੁਸੀਂ ਥੋੜ੍ਹੀ ਮੱਤ ਵਾਲੀ ਗੱਲ ਕੀਤੀ, ਪਤਾ ਨਹੀਂ ਤੁਹਾਡੀ ਕੀ ਹਾਲਤ ਹੋਵੇ, ਤੁਸੀਂ ਸਾਰਾ ਜੀਵਨ ਕਾਂਸ਼ੀ ਵਿੱਚ ਸਿਮਰਨ ਕਰਦਿਆਂ ਲੰਘਾਇਆ। ਹੁਣ ਮਗਹਰ ਕਿਉਂ ਆ ਬੈਠੇ ?" ਇਵੇਂ ਲੋਕਾਂ ਵਲੋਂ ਅਨੇਕਾਂ ਪ੍ਰਸ਼ਨ ਕੀਤੇ ਗਏ। ਭਗਤ ਜੀ ਅਗਲੀਆਂ ਪੰਗਤੀਆਂ ਵਿੱਚ ਉੱਤਰ ਦਿੰਦੇ ਹਨ, "ਲੋਕੋ! ਕਾਂਸ਼ੀ, ਮਗਹਰ ਦੋਵੇਂ ਪ੍ਰਭੂ ਜੀ ਦੇ ਹਨ, ਪ੍ਰਭੂ ਹਰ ਥਾਂ ਵਿਆਪਕ ਹੈ, ਜਿਨ੍ਹਾਂ ਨੇ ਪ੍ਰੇਮਾ-ਭਗਤੀ ਨਹੀਂ ਕੀਤੀ ਉਨ੍ਹਾਂ ਨੂੰ ਫਿਕਰ ਹੋਵੇਗਾ ਸਾਨੂੰ ਕੋਈ ਫਿਕਰ ਨਹੀਂ, ਇਹ ਭੁਲੇਖਾ ਕੱਢ ਦੇਵੋ ਕਿ ਬਿਨਾਂ ਭਗਤੀ ਤੋਂ ਕਾਂਸ਼ੀ ਵਿੱਚ ਮਰ ਕੇ ਮੁਕਤੀ ਮਿਲ ਸਕਦੀ ਹੈ। ਕਬੀਰ ਜੀ ਕਹਿੰਦੇ ਹਨ ਮੈਂ ਰਮਤ-ਰਾਮ ਵਿੱਚ ਲੀਨ ਹੋ ਜਾਵਾਂਗਾ। ਮੇਰੇ ਉਪਰ ਪ੍ਰਭੂ ਕ੍ਰਿਪਾ ਕਰਕੇ ਮਗਹਰ ਦਾ ਕੋਈ ਅਸਰ ਨਹੀਂ ਹੋਵੇਗਾ।"

ਇਸ ਨੂੰ ਪ੍ਰਗਟ ਕਰ ਕੇ ਕਬੀਰ ਜੀ ਨੇ ਵਿਖਾਇਆ। ਮਗਹਰ ਵਿੱਚ ਸੰਗਤਾਂ ਇਕੱਤਰ ਹੋਣ ਲੱਗ ਪਈਆਂ। ਰਾਮ ਨਾਮ ਦਾ ਸਿਮਰਨ ਆਰੰਭ ਹੋ ਗਿਆ। ਬਨਾਰਸ ਅਤੇ ਗੋਰਖਪੁਰ ਦੇ ਸਭ ਇਲਾਕੇ ਵਿੱਚ ਕਬੀਰ ਜੀ ਦੀ ਸ਼ੋਭਾ ਹੋਣ ਲੱਗੀ। ਪ੍ਰਮਾਤਮਾ ਵਲੋਂ ਜਿੰਨਾ ਚਿਰ ਇਸ ਜਗਤ ਵਿੱਚ ਰਹਿਣ ਦਾ ਹੁਕਮ ਮਿਲਿਆ ਸੀ, 120 ਵਰ੍ਹਿਆਂ ਦੀ ਆਯੂ ਬਤੀਤ ਕਰਕੇ 1575 ਸੰਮਤ (1518 ਈ.) ਵਿੱਚ ਗੋਰਖਪੁਰ ਦੇ ਇਲਾਕੇ ਮਗਹਰ ਵਿਖੇ ਜੋਤੀ ਜੋਤਿ ਸਮਾ ਗਏ।

ਹੇ ਮੇਰੀ ਆਤਮਾ! ਮਹਾਤਮਾ, ਭਗਤ, ਮਹਾਂਪੁਰਸ਼, ਪ੍ਰਮਾਤਮਾ ਦੀ ਆਗਿਆ ਨਾਲ ਮਾਇਆਵਾਦੀ ਸੰਸਾਰ ਵਿੱਚ ਆਉਂਦੇ ਹਨ। ਜੀਵਾਂ ਨੂੰ ਉਪਦੇਸ਼ ਕਰਕੇ ਉਸ ਅਕਾਲ ਪੁਰਖ ਜੀ ਦੇ ਹੁਕਮ ਅੰਦਰ ਵਾਪਸ ਚਲੇ ਜਾਂਦੇ ਹਨ। ਅਜਿਹੀਆਂ ਕਬੀਰ ਭਗਤ ਜੀ ਦੀਆਂ ਅਨੇਕਾਂ ਸਾਖੀਆਂ ਹਨ। ਪਰ ਇਥੇ ਕੁਝ ਕੁ ਦਾ ਵਰਨਣ ਕੀਤਾ

ਗਿਆ ਹੈ। ਮੇਰੇ ਮਨ! ਭਗਤ ਕਬੀਰ ਜੀ ਨੇ ਪੁਰਾਤਨ ਹਵਾਲੇ ਦੇ ਕੇ ਮਨ ਨੂੰ ਸਮਝਾਉਂਦਿਆਂ ਆਪਣੀ ਰਚਨਾ ਵਿੱਚ ਫੁਰਮਾਇਆ ਹੈ—

**ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥**
**ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥**
**ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥**
**(ਪੰਨਾ-੩੩੦)**

ਤਾਂ ਤੇ ਪ੍ਰੇਮਾ ਭਗਤੀ ਦੇ ਮਾਰਗ ਤੇ ਚੱਲਿਆਂ ਹੀ ਪ੍ਰਭੂ ਜੀ ਦੇ ਚਰਨ-ਕਮਲਾਂ ਵਿੱਚ ਨਿਵਾਸ ਮਿਲ ਸਕਦਾ ਹੈ।

—•—

# ਕਾਂਡ - 9
# ਭਗਤ ਨਾਮਦੇਵ ਜੀ

੧. ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ ॥
੨. ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ ॥
੩. ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿਕੈ ਲੈ ਆਇਆ ॥
੪. ਠਾਕੁਰ ਨੋ ਨ੍ਹਾਵਾਲਿਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ ॥
੫. ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ ॥
੬. ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ ॥
੭. ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ ॥
੮. ਗਾਇ ਮੁਈ ਜੀਵਾਲੀਓਨੁ ਨਾਮਦੇਉ ਦਾ ਛਪਰੁ ਛਾਇਆ ॥
੯. ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ ॥
ਭਗਤ ਜਨਾ ਦਾ ਕਰੇ ਕਰਾਇਆ ॥੧੧ ॥

(ਭਾਈ ਗੁਰਦਾਸ ਜੀ, ਵਾਰ ੧੦)

[੧]ਨਾਮਦੇਵ ਦਾ ਪਿਤਾ ਕਿਤੇ ਕੰਮ ਚਲਿਆ ਤਾਂ ਪੁੱਤਰ ਨੂੰ ਕਹਿ ਗਿਆ:– [੨]ਠਾਕੁਰ ਦੀ ਸੇਵਾ ਕਰੀਂ, ਦੁੱਧ ਪਿਆਵਣ (ਦਾ ਕੰਮ ਵੀ) ਕਹਿ ਕੇ ਸਮਝਾ ਦਿੱਤਾ। [੩]ਨਾਮਦੇਵ ਇਸ਼ਨਾਨ ਕਰ ਕੇ ਗੋਰੀ ਗਾਂ ਚੋਂ ਕੇ ਲੈ ਆਯਾ। [੪]ਠਾਕੁਰ ਨੂੰ ਨੁਹਾ ਕੇ ਚਰਣ ਜਲ ਲੈ ਕੇ ਤਿਲਕ ਲਾਇਆ। [੫]ਹੱਥ ਜੋੜ ਕੇ ਬੇਨਤੀ ਕਰੇ ਕਿ, ਹੇ ਗੋਬਿੰਦ ਰਾਏ ਦੁਧ ਪੀਓ [੬]ਨਿਹਚੇ ਕਰਕੇ ਅਰਾਧਨਾ ਕੀਤੀ, ਠਾਕਰ ਨੇ ਦਿਆਲ ਹੋ ਕੇ ਦਰਸ਼ਨ ਦਿਖਲਾਯਾ। [੭]ਨਾਮਦੇਵ ਨੇ ਕਟੋਰੀ ਭਰੀ ਲੈ ਕੇ ਠਾਕੁਰ ਨੂੰ ਦੁੱਧ ਪਿਲਾਯਾ। [੮]ਮੋਈ ਗਾਂ ਜਿਵਾਲੀ, ਨਾਮਦੇਵ ਦਾ ਛੱਪਰ ਛਤਾਇਆ। [੯]ਦੇਹੁਰਾ ਫੇਰਕੇ ਰਖਿਆ, ਚਾਰ ਵਰਣਾਂ ਨੂੰ (ਉਸਦੇ) ਪੈਰੀਂ ਪਾਇਆ। ਪ੍ਰਭੂ ਭਗਤ ਜਨਾਂ ਦਾ ਕਰਾਯਾ ਕਰਦਾ ਹੈ।

ਭਾਵ:– ਭਗਤਮਾਲ ਆਦਿ ਗ੍ਰੰਥਾਂ ਵਿੱਚ ਨਾਮਦੇਵ ਜੀ ਦੀਆਂ ਚਾਰ ਕਰਾਮਾਤਾਂ ਮਸ਼ਹੂਰ ਹਨ। ਦੁੱਧ ਪਿਲਾਵਣ, ਗਾਂ ਜਿਵਾਲਣ, ਛੱਪਰ ਛਾਉਣ ਤੇ ਦੇਹੁਰਾ ਫੇਰਨ ਦੀ। ਜੈਸਾ ਕਿ ਸ੍ਰੇਸ਼ਟ ਪੁਰਖਾਂ ਦਾ ਕਾਇਦਾ ਹੈ ਪ੍ਰਸਿੱਧ ਵਾਕਿਆਤ ਤੋਂ ਸਿਧਾਂਤ ਲੈ ਲੈਣ ਦਾ ਉਪਦੇਸ਼ ਗ੍ਰਹਿਣ ਕਰਨਾ ਤੇ ਦੇਣਾ। ਨਵੇਂ ਵਾਕਯਾਤ ਘੜਨ ਦੀ ਲੋੜ ਨਹੀਂ ਸਮਝੀ ਜਾਂਦੀ। ਉਨ੍ਹਾਂ ਨਿਯਮਾਂ ਅਨੁਸਾਰ ਇਸ ਕਥਾ ਤੋਂ ਭਾਈ ਸਾਹਿਬ ਜੀ ਭਗਤਾਂ ਦੀ ਦ੍ਰਿੜ੍ਹਤਾ ਦਾ ਉਪਦੇਸ਼ ਗ੍ਰਹਿਣ ਕਰਦੇ ਤੇ ਦੇਂਦੇ ਹਨ।

## ਜੀਵਨ ਬਿਓਰਾ

| | |
|---|---|
| ਨਾਮ | ਨਾਮ ਦੇਵ ਜੀ |
| ਜਨਮ | 1270 ਈ: |
| ਪਿਤਾ ਦਾ ਨਾਂਮ | ਦਾਮਸ਼ੇਟੀ |
| ਮਾਤਾ ਦਾ ਨਾਂਮ | ਗੋਨਾ ਬਾਈ ਜੀ |
| ਜਨਮ ਸਥਾਨ | ਪਿੰਡ ਨਰਸੀ ਬਾਹਮਨੀ ਜ਼ਿਲਾ ਸਤਾਰਾ (ਮਹਾਰਾਸ਼ਟਰ) |
| ਧਰਮ ਪਤਨੀ | ਸ੍ਰੀਮਤੀ ਰਾਜਾ ਬਾਈ |
| ਸੰਤਾਨ | ਚਾਰ ਸਪੁਤਰ, ਇੱਕ ਪੁਤਰੀ |
| ਗੁਰੂ ਦੀਖਿਆ | ਬਿਸੋਵਾ ਖੇਚਰ ਤੇ (ਗਿਆਨ ਦੇਵ ਜੀ) |
| ਸਮਕਾਲੀ ਮਿੱਤਰ | ਭਗਤ ਤ੍ਰਿਲੋਚਨ ਜੀ |
| ਰਾਜ ਕਾਲ ਦਾ ਸ਼ਾਸਕ | ਮੁਹੰਮਦ ਬਿੱਨ ਤੁਗ਼ਲਕ |
| ਗੁਰੂ ਗ੍ਰੰਥ ਸਾਹਿਬ ਵਿੱਚ ਸ਼ਬਦ | 61 ਸ਼ਬਦ |
| ਪ੍ਰਲੋਕ-ਗਵਨ | 1350 ਈ: |
| ਜੋਤੀ ਜੋਤ ਸਮਾਉਣ ਦਾ ਅਸਥਾਨ | ਪਿੰਡ ਘੁਮਾਣ (ਜ਼ਿਲਾ ਗੁਰਦਾਸਪੁਰ) |

## ਸੰਖੇਪ ਜੀਵਨ

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ **"ਨਾਮਦੇਵ ਹਰਿ ਜੀਉ ਬਸਹਿ ਸੰਗਿ (ਪੰਨਾ ੧੧੯੨)॥"** ਹੇ ਮੇਰੀ ਆਤਮਾ! ਜਿਵੇਂ ਪ੍ਰਭੂ ਜੀ ਦੀ ਮਿਹਰ ਸਦਕੇ ਛੋਟੀ ਉਮਰ ਵਿੱਚ ਹੀ ਧਰੂ ਅਤੇ ਪ੍ਰਹਿਲਾਦ ਜੀ ਨੂੰ ਪ੍ਰੇਮਾ-ਭਗਤੀ ਦੀ ਲਗਨ ਸੀ ਉਸੇ ਤਰ੍ਹਾਂ ਹੀ ਨਾਮਦੇਵ ਜੀ ਨੂੰ ਛੋਟੀ ਉਮਰ ਵਿੱਚ ਪ੍ਰਭੂ ਪ੍ਰੀਤ ਦੀ ਦਾਤ ਵਾਹਿਗੁਰੂ ਜੀ ਵਲੋਂ ਪ੍ਰਾਪਤ ਹੋਈ ਸੀ।

ਭਗਤ ਨਾਮਦੇਵ ਜੀ ਦਾ ਜਨਮ ੧੧ ਕੱਤਕ ਸੁਦੀ ੧੩੨੭ (1270 ਈ.) ਸੰਮਤ ਨੂੰ ਦਾਮਸ਼ੇਟੀ ਦੇ ਘਰ ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲ੍ਹਾ ਸਤਾਰਾ ਦੇ ਇੱਕ ਨਗਰ ਨਰਸੀ ਬਾਹਮਨੀ ਵਿਖੇ ਹੋਇਆ। ਆਪ ਜੀ ਦੇ ਮਾਤਾ ਗੋਨਾ ਬਾਈ ਅਤੇ ਪਿਤਾ ਦਾਮਸ਼ੇਟੀ ਭਗਤੀ ਭਾਵ ਵਾਲੇ ਸਨ। ਉਹ ਆਪਣੇ ਨਗਰ ਵਿੱਚ ਹੀ ਮੰਦਰ ਵਿੱਚ

ਜਾਂਦੇ, ਠਾਕਰਾਂ ਦੀ ਪੂਜਾ ਕਰਦੇ ਸਨ। ਆਪ ਜਾਤ ਦੇ ਛੀਂਬੇ ਸਨ। ਲੀੜੇ ਧੋਣ ਅਤੇ ਕੱਪੜੇ ਛਾਪਣ ਦਾ ਕੰਮ ਕਰਦੇ ਸਨ। ਵਿਰਸੇ ਵਿੱਚੋਂ ਭਗਤੀ ਦੇ ਸ਼ੁੱਭ ਸੰਸਕਾਰ ਨਾਮਦੇਵ ਜੀ ਨੂੰ ਪ੍ਰਾਪਤ ਹੋ ਗਏ। ਭਾਵੇਂ ਆਪ ਨੂੰ ਪਾਠਸ਼ਾਲਾ ਪੰਡਤ ਜੀ ਪਾਸ ਭੇਜਿਆ ਗਿਆ ਪਰ ਆਪ ਦੁਨਿਆਵੀ ਵਿਦਿਆ ਨਾਲੋਂ ਵਿਦਿਆਰਥੀਆਂ ਸਮੇਤ ਪ੍ਰਭੂ-ਭਗਤੀ ਵੱਲ ਵੱਧ ਧਿਆਨ ਦਿੰਦੇ।

ਨਗਰ ਨਰਸੀ ਬਾਹਮਨੀ ਦੇ ਨੇੜੇ ਪੰਡਰ ਪੁਰ ਬੀਠਲ ਜੀ ਦਾ ਮੰਦਰ ਸੀ। ਇਹ ਮੰਦਰ ਚੰਦ੍ਰ ਭਾਗਾ ਨਦੀ, ਜਿਸ ਨੂੰ ਉਸ ਇਲਾਕੇ ਵਿੱਚ ਗੰਗਾ ਵਾਂਙੂ ਹੀ ਸਤਿਕਾਰ ਕਰਦੇ ਹਨ, ਦੇ ਕਿਨਾਰੇ ਸੁਭਾਇਮਾਨ ਹੈ। ਇਹ ਪੰਜ ਸੱਤ ਸੌ ਸਾਲ ਪੁਰਾਣਾ ਮੰਦਰ ਹੈ, ਜੋ ਮੰਦਰ ਭਗਵਾਨ ਜੀ ਦੇ ਆਪਣੇ ਕਿਸੇ ਭਗਤ ਨੂੰ ਪ੍ਰਤੱਖ ਦਰਸ਼ਨ ਦੇਣ ਦੀ ਯਾਦ ਵਿੱਚ ਬਣਾਇਆ ਗਿਆ। ਜਦੋਂ ਪ੍ਰਤੱਖ ਦਰਸ਼ਨ ਦਿੱਤੇ ਤਾਂ ਇੱਕ ਇੱਟ ਪਈ ਸੀ, ਭਗਵਾਨ ਜੀ ਇੱਟ ਤੇ ਹੀ ਬੈਠ ਗਏ ਸਨ। ਇਸੇ ਤਰ੍ਹਾਂ ਭਗਵਾਨ ਜੀ ਦੇ ਪ੍ਰੇਮੀਆਂ ਨੇ ਵਿਸ਼ਨੂੰ ਜੀ ਦੀ ਬਹੁਤ ਵੱਡੀ ਅਤੇ ਸੁੰਦਰ ਮੂਰਤੀ ਬਣਾ ਕੇ ਮੰਦਰ ਬਣਾਇਆ ਹੋਇਆ ਸੀ। ਨਾਮਦੇਵ ਜੀ ਦੇ ਮਾਤਾ ਪਿਤਾ ਵੀ ਇਸ ਮੰਦਰ ਵਿੱਚ ਆਇਆ ਕਰਦੇ ਸਨ। ਨਾਮਦੇਵ ਜੀ ਵੀ ਨਾਲ ਜਾਂਦੇ ਰਹੇ। ਤੋਤਲੀ, ਮਿੱਠੀ ਜ਼ਬਾਨ ਨਾਲ ਬਾਲਕ ਨਾਮਦੇਵ ਜੀ ਨੇ ਆਪਣੇ ਮਾਤਾ ਪਿਤਾ ਜੀ ਨਾਲ ਸਰਗੁਣ ਉਪਾਸ਼ਨਾ ਕਰਨੀ ਸ਼ੁਰੂ ਕਰ ਦਿੱਤੀ। ਦਿਨ-ਬ-ਦਿਨ ਭਗਤੀ ਦੀ ਲਗਨ ਵਧਦੀ ਗਈ।

ਕੁਝ ਕੁ ਵਡੇਰੀ ਉਮਰ ਹੋਈ ਤਾਂ ਨਾਮ ਦੇਵ ਜੀ ਦਾ ਗੋਬਿੰਦ ਸ਼ੇਟੀ ਦੀ ਪੁੱਤਰੀ ਰਾਜਾ ਬਾਈ ਨਾਲ ਵਿਆਹ ਹੋ ਗਿਆ। ਵਿਆਹੁਤਾ ਜੀਵਨ ਆਪ ਜੀ ਦੀ ਭਗਤੀ ਭਾਵਨਾ ਵਿੱਚ ਕੋਈ ਵਿਘਨ ਨ ਪਾ ਸਕਿਆ।

ਇੱਕ ਦਿਨ ਨਾਮਦੇਵ ਜੀ ਦੇ ਪਿਤਾ ਕਿਤੇ ਬਾਹਰ ਕੰਮ ਕਾਰ ਵਾਸਤੇ ਚਲੇ ਗਏ। ਠਾਕਰਾਂ ਦੀ ਪੂਜਾ ਅਤੇ ਦੁੱਧ ਛਕਾਉਣ ਦੀ ਸੇਵਾ ਨਾਮਦੇਵ ਜੀ ਨੂੰ ਸੌਂਪ ਗਏ। ਨਾਮਦੇਵ ਜੀ ਨੂੰ ਅਤਿਅੰਤ ਪ੍ਰਸੰਨਤਾ ਹੋਈ। ਭੋਲੇ ਭਾਲੇ ਸੁਭਾ ਵਿੱਚ ਹੀ ਨਾਮਦੇਵ ਜੀ ਨੇ ਸੁਵੱਖਤੇ ਉੱਠ ਕੇ ਇਸ਼ਨਾਨ ਕੀਤਾ ਤੇ ਠਾਕਰ ਜੀ ਦਾ ਇਸ਼ਨਾਨ ਕਰਵਾਉਣ ਉਪਰੰਤ ਦੁੱਧ ਦਾ ਕਟੋਰਾ ਭਗਵਾਨ ਜੀ ਦੀ ਮੂਰਤੀ ਅੱਗੇ ਧਰ ਕੇ ਦੁੱਧ ਪੀਣ ਲਈ ਪਿਆਰ ਨਾਲ ਬੇਨਤੀ ਕੀਤੀ ਪਰ ਠਾਕੁਰ ਜੀ ਨੇ ਦੁੱਧ ਨ ਪੀਤਾ ਤਾਂ ਫਿਰ ਪਿਆਰ ਨਾਲ ਬੇਨਤੀਆਂ ਕਰਨੀਆਂ ਆਰੰਭ ਦਿੱਤੀਆਂ, "ਹੇ ਠਾਕੁਰ ਜੀ! ਜੇ ਤੁਸੀਂ ਮੇਰੇ ਕਹੇ ਦੁੱਧ ਨ ਪੀਵੋਗੇ ਤਾਂ ਪਿਤਾ ਜੀ ਮੇਰੇ ਨਾਲ ਨਰਾਜ਼ ਹੋਣਗੇ, ਅੱਗੇ ਪਿਤਾ ਜੀ ਤੋਂ ਤੁਸੀਂ ਹਰ ਰੋਜ਼ ਦੁੱਧ ਪੀਂਦੇ ਹੋ, ਮੇਰੇ ਪਾਸੋਂ ਵੀ ਪੀ ਲਵੋ ਜੀ।" ਭਗਤ ਜੀ ਦਾ ਦ੍ਰਿੜ੍ਹ ਨਿਸਚਾ ਵੇਖ ਕੇ ਪੱਥਰ ਦੀ ਮੂਰਤੀ ਜੋ ਕਦੀ ਹਿੱਲ ਵੀ ਨਹੀਂ ਸਕਦੀ ਅਤੇ ਕਦੇ ਕੁਝ ਖਾ ਪੀ ਵੀ

ਨਹੀਂ ਸਕਦੀ ਸੀ, ਉਸੇ ਮੂਰਤੀ ਵਿੱਚੋਂ ਭਗਵਾਨ ਜੀ ਨੇ ਸਾਖਿਆਤ ਰੂਪ ਵਿੱਚ ਦਰਸ਼ਨ ਦਿੱਤੇ ਅਤੇ ਦੁੱਧ ਪੀਤਾ, ਨਾਮਦੇਵ ਜੀ ਦੇ ਭੋਲੇਪਨ ਤੇ ਭਗਵਾਨ ਜੀ ਹੱਸ ਪਏ। ਭਗਤ ਜੀ ਨੂੰ ਛੋਟੀ ਉਮਰ ਵਿੱਚ ਹੀ ਦਰਸ਼ਨ ਹੋ ਗਏ। ਭਗਤੀ ਮਾਰਗ ਵਿੱਚ ਨਾਮਦੇਵ ਜੀ ਨੂੰ ਪਹਿਲੀ ਸਫਲਤਾ ਪ੍ਰਭੂ ਜੀ ਨੇ ਬਖਸ਼ੀ। ਜਦੋਂ ਪਿਤਾ ਜੀ ਨੇ ਬਾਹਰੋਂ ਆ ਕੇ ਪੁੱਛਿਆ ਤਦ ਨਾਮਦੇਵ ਜੀ ਨੇ ਠਾਕਰ ਜੀ ਦੇ ਦੁੱਧ ਪੀਣ ਦਾ ਸਾਰਾ ਹਾਲ ਸਹੀ-ਸਹੀ ਦੱਸ ਦਿੱਤਾ।

ਨਾਮਦੇਵ ਦੇ ਪਿਤਾ ਜੀ ਵੈਰਾਗ ਵਿੱਚ ਆ ਗਏ ਅਤੇ ਆਖਿਆ, "ਨਾਮਦੇਵ! ਮੇਰੇ ਸਾਹਮਣੇ ਭਗਵਾਨ ਜੀ ਨੂੰ ਦੁੱਧ ਪਿਲਾ, ਮੈਨੂੰ ਵੀ ਦਰਸ਼ਨ ਹੋ ਜਾਣ, ਮੇਰਾ ਜਨਮ ਸਫਲਾ ਹੋ ਜਾਵੇ, ਮੈਂ ਤਾਂ ਬਾਕੀ ਪੁਜਾਰੀਆਂ ਵਾਂਙੂ ਸਿਰਫ ਇੱਕ ਉਂਗਲੀ ਦੁੱਧ ਨਾਲ ਭਿਉਂਕੇ ਠਾਕਰਾਂ ਨੂੰ ਭੋਗ ਲੁਆਉਂਦਾ ਰਿਹਾ ਪਰ ਤੂੰ ਧੰਨ ਹੈਂ, ਜਿਸ ਨੇ ਛੋਟੀ ਆਯੂ ਵਿੱਚ ਹੀ ਪ੍ਰਤੱਖ ਦਰਸ਼ਨ ਕਰ ਲਏ।" ਪਿਤਾ ਜੀ ਦਾ ਹੁਕਮ ਮੰਨ ਕੇ ਦੂਜੇ ਦਿਨ ਫਿਰ ਨਾਮਦੇਵ ਜੀ ਨੇ ਦੁੱਧ ਦੀ ਕਟੋਰੀ ਭਰ ਕੇ ਠਾਕਰਾਂ ਅੱਗੇ ਧਰ ਕੇ ਪਿਆਰ ਨਾਲ ਬੇਨਤੀਆਂ ਕਰਨੀਆਂ ਆਰੰਭ ਕਰ ਦਿੱਤੀਆਂ। ਸਾਰਾ ਦਿਨ ਲੰਘ ਗਿਆ, ਨਾਮਦੇਵ ਜੀ ਜਿਵੇਂ ਆਖਦੇ ਰਹੇ, "ਪ੍ਰਭੂ ਜੀ, ਮੈਥੋਂ ਇਕੱਲੇ ਤੋਂ ਤਾਂ ਆਪ ਨੇ ਦੁੱਧ ਪੀ ਲਿਆ, ਪਰ ਮੇਰੇ ਪਿਤਾ ਜੀ ਦੇ ਸਾਹਮਣੇ ਵੀ ਦੁੱਧ ਪੀ ਲਵੋ ਤਾਂ ਜੋ ਪਿਤਾ ਜੀ ਨੂੰ ਦਰਸ਼ਨ ਹੋ ਜਾਣ ਅਤੇ ਪ੍ਰਤੀਤ ਆ ਜਾਵੇ।" ਅੰਤ ਤ੍ਰਿਕਾਲਾਂ ਹੋ ਗਈਆਂ ਪ੍ਰੇਮ-ਵੱਸ ਹੋ ਕੇ ਭਗਵਾਨ ਜੀ ਪ੍ਰਗਟ ਹੋ ਗਏ। ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਵੀ ਅੰਕਤ ਕੀਤਾ ਹੈ:—

**ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥**
**ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ[1] ॥**
**ਨਾਹੀ ਤ ਘਰ ਕੋ ਬਾਪੁ ਰਿਸਾਇ[2] ॥੧॥ ਰਹਾਉ ॥**
**ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥**
**ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥**
**ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥**
(ਭੈਰਉ ਬਾਣੀ ਨਾਮਦੇਉ ਜੀਉ ਕੀ, ਘਰੁ ੧, ਪੰਨਾ ੧੧੬੩)

ਇਸ ਦਿਨ ਤੋਂ ਆਪ ਨੂੰ ਨਵੇਂ ਤੋਂ ਨਵਾਂ ਰੰਗ ਚੜ੍ਹਨਾ ਸ਼ੁਰੂ ਹੋ ਗਿਆ, ਯਕੀਨ, ਦ੍ਰਿੜ੍ਹਤਾ ਪਰਪੱਕ ਹੋ ਗਈ। ਪਰ ਭੋਲੇ ਭਾਵ ਵਿੱਚ ਨਾਮਦੇਵ ਜੀ ਬੀਠਲ[3] ਨੂੰ ਮੰਦਰ

---

*1. ਯਕੀਨ ਆ ਜਾਵੇ, 2. ਰੁੱਸ ਜਾਵੇਗਾ। 3. ਪਰਮਾਤਮਾ*

ਵਿਚਲੀ ਬਣੀ ਮੂਰਤੀ ਵਿੱਚ ਹੀ ਸਮਝਦੇ ਸਨ। ਪਰ ਛੇਤੀ ਹੀ ਆਪ ਜੀ ਨੇ ਮਹਾਂਰਾਸ਼ਟਰ ਦੇ ਉਸ ਸਮੇਂ ਦੇ ਪ੍ਰਸਿੱਧ ਮਹਾਤਮਾ ਗਿਆਨੇਸ਼ਵਰ (ਗਿਆਨ ਦੇਵ) ਜੀ ਨੂੰ ਗੁਰੂ ਧਾਰਨ ਕਰ ਲਿਆ। ਗੁਰੂ ਦੀਖਿਆ ਪ੍ਰਾਪਤ ਕੀਤੀ। ਉਨ੍ਹਾਂ ਆਖਿਆ, "ਨਾਮਦੇਵ ਭਗਵਾਨ ਜਿਸ ਨੂੰ ਤੂੰ ਬੀਠਲ ਕਰਕੇ ਯਾਦ ਕਰ ਰਿਹਾ ਹੈਂ, ਕੇਵਲ ਇਸ ਮੰਦਰ ਦੀ ਮੂਰਤੀ ਵਿੱਚ ਬੰਦ ਨਹੀਂ, ਇਹ ਭੁਲੇਖਾ ਦੂਰ ਕਰ ਦੇਹ, ਉਹ ਤਾਂ ਹਰ ਥਾਂ, ਪੱਤੇ, ਫੁੱਲ, ਬਣ-ਤ੍ਰਿਣ ਵਿੱਚ ਸਰਬ-ਸ਼ਕਤੀਮਾਨ ਜੀ ਵਿਆਪਕ ਹਨ। ਜਿਥੇ ਵੀ ਜਾਵੋ ਪ੍ਰਭੂ ਜੀ ਅੰਗ ਸੰਗ ਹੀ ਰਹਿੰਦੇ ਹਨ।"

ਸਹਿਜੇ ਸਹਿਜੇ ਇਸ ਅਵਸਥਾ ਤੇ ਆਪ ਨੂੰ ਕਿੰਨਾ ਯਕੀਨ ਤੇ ਭਰੋਸਾ ਦ੍ਰਿੜ ਹੋ ਗਿਆ, ਆਪ ਜੀ ਨੇ ਆਪਣੀ ਬਾਣੀ ਅੰਦਰ ਵਰਣਨ ਕੀਤਾ ਹੈ—

**ਆਨੀਲੇ[1] ਕੁੰਭ ਭਰਾਈਲੇ ਊਦਕ[2] ਠਾਕੁਰ ਕਉ ਇਸਨਾਨੁ ਕਰਉ ॥**
**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥**
**ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ[3] ॥੧॥ ਰਹਾਉ ॥**
**ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥**
**ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥**
**ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ[4] ਕਰਉ ॥**
**ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥**
**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥**

(ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ, ਪੰਨਾ ੪੮੫)

## ਬਾਦਸ਼ਾਹ ਦੀ ਗਊ ਜਿਊਂਦੀ ਕਰਨੀ

ਸੰਤ ਗਿਆਨੇਸ਼ਵਰ ਜੀ ਦੀ ਸੰਤ ਮੰਡਲੀ ਨਾਲ ਨਾਮਦੇਵ ਜੀ ਵੀ ਤੀਰਥਾਂ ਦੀ ਯਾਤਰਾ ਕਰਨ ਚੱਲ ਪਏ। ਪ੍ਰਯਾਗ, ਕਾਂਸ਼ੀ, ਹਰਿਦੁਆਰ, ਮਥਰਾ ਆਦਿ ਤੀਰਥਾਂ ਤੋਂ ਹੁੰਦੇ ਦਿੱਲੀ ਪੁੱਜੇ। ਆਪ ਜਮਨਾ ਘਾਟ ਉਪਰ ਠਹਿਰੇ। ਹਿੰਦੂ, ਸੂਫ਼ੀ, ਮੁਸਲਮਾਨ, ਸੰਤਾਂ ਦੇ ਦਰਸ਼ਨਾਂ ਨੂੰ ਆਉਣ ਲੱਗ ਪਏ। ਨਾਮਦੇਵ ਜੀ ਦੀਆਂ ਕਰਾਮਾਤਾਂ ਦੀ ਚਰਚਾ ਹੋਣ ਲੱਗੀ, ਸ਼ਹਿਰ ਹੁੰਮ ਹੁਮਾ ਕੇ ਆਉਣ ਲੱਗ ਪਿਆ। ਜਿੱਥੇ ਸ਼ਰਧਾਲੂਆਂ ਨੂੰ ਪ੍ਰੇਮਾ-ਭਗਤੀ ਦੀ ਰੰਗਣ ਚੜ੍ਹੀ ਉੱਥੇ ਈਰਖਾਲੂਆਂ ਅੰਦਰ ਈਰਖਾ ਦੀ ਅੱਗ ਭੜਕ ਉੱਠੀ। ਉਨ੍ਹਾਂ ਦਿੱਲੀ ਦੇ ਬਾਦਸ਼ਾਹ ਸੁਲਤਾਨ ਪਾਸ ਸ਼ਕਾਇਤ ਕੀਤੀ, "ਬਾਦਸ਼ਾਹ ਸਲਾਮਤ! ਵੇਖੋ ਇੱਕ ਹਿੰਦੂ ਖ਼ੁਦਾਈ ਬਾਤਾਂ ਕਰਦਾ ਹੈ; ਤੁਸੀਂ ਉਸ ਦਾ ਪਰਤਾਵਾ

*1. ਲਿਆਂਦਾ, 2. ਜਲ, 3. ਅਨੰਦ ਕਰਨਾ, 4. ਭੋਗ ਲਗਵਾਵਾਂ।*

ਲਵੋ, ਤੁਹਾਡੀ ਗਊ ਜਿਸ ਨੂੰ ਆਪ ਬਹੁਤ ਪਿਆਰ ਕਰਦੇ ਸੀ, ਜਿਸ ਦਾ ਮਿੱਠਾ ਦੁੱਧ ਪੀਂਦੇ ਸੀ ਮਰ ਗਈ ਹੈ, ਨਾਮਦੇਵ ਨੂੰ ਆਖੋ ਕਿ ਗਊ ਜਿਊਂਦੀ ਕਰੇ।"

ਸੁਲਤਾਨ ਨੇ ਪਿਆਦੇ ਭੇਜ ਕੇ ਨਾਮਦੇਵ ਜੀ ਨੂੰ ਸੱਦ ਲਿਆ। ਆਖਿਆ, "ਨਾਮਦੇਵ! ਮੈਂ ਆਪ ਦੀ ਬਹੁਤ ਉਪਮਾ ਸੁਣੀ ਹੈ, ਆਪ ਮੇਰੀ ਗਊ ਜਿਊਂਦੀ ਕਰ ਦਿਓ, ਜੇਕਰ ਗਊ ਜਿਊਂਦੀ ਨਹੀਂ ਕਰਨੀ ਤਾਂ ਮੁਸਲਮਾਨ ਧਰਮ ਕਬੂਲ ਕਰ ਲਵੋ, ਜੇਕਰ ਦੋਵੇਂ ਸ਼ਰਤਾਂ ਮਨਜ਼ੂਰ ਨਹੀਂ ਤਾਂ ਆਪਣੇ ਆਪ ਨੂੰ ਮਰਿਆ ਹੋਇਆ ਹੀ ਸਮਝੋ।" ਨਾਮਦੇਵ ਜੀ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, "ਐ ਸੁਲਤਾਨ! ਮਰੇ ਹੋਏ ਨੂੰ ਜਿਊਂਦਾ ਕਰਨਾ ਖ਼ੁਦਾ ਦੇ ਹੀ ਵੱਸ ਹੈ। ਜੇਕਰ ਇਵੇਂ ਹੋ ਸਕਦਾ ਤਾਂ ਪੈਗ਼ੰਬਰ, ਔਲੀਏ, ਅਵਤਾਰ ਨ ਤਾਂ ਆਪ ਮਰਦੇ, ਨ ਹੀ ਆਪਣੀ ਉੱਮਤ ਨੂੰ ਮਰਨ ਦਿੰਦੇ, ਬਾਕੀ ਹਿੰਦੂ ਮੁਸਲਮਾਨ ਵਿੱਚ ਕੋਈ ਫਰਕ ਨਹੀਂ, ਜਿਵੇਂ ਸੋਨੇ ਅਤੇ ਸੋਨੇ ਦੇ ਬਣੇ ਗਹਿਣਿਆਂ ਵਿੱਚ ਫ਼ਰਕ ਕੋਈ ਨਹੀਂ। ਇਵੇਂ ਹੀ ਹਿੰਦੂ, ਮੁਸਲਮਾਨ ਦੇ ਸਰੀਰਾਂ ਵਿੱਚ ਰੂਹ ਤਾਂ ਇੱਕੋ ਈਸ਼ਵਰ ਅੱਲਾਹ ਦੀ ਹੈ। ਸੂਰਜ ਦੀ ਨਿਆਈਂ, ਇਹ ਜੋਤ ਨਾਸ਼ ਨਹੀਂ ਹੁੰਦੀ ਸਿਰਫ ਸਰੀਰ (ਮਿੱਟੀ) ਹੀ ਨਾਸ਼ ਹੁੰਦਾ ਹੈ। ਸੁ ਗਊ ਦੀ ਆਸ ਛੱਡ ਦਿਉ।"

ਉਪਰੋਕਤ ਸ਼ਬਦ ਉਚਾਰਨ ਪਿਛੋਂ ਨਾਮਦੇਵ ਜੀ ਰੱਬੀ ਰੰਗ ਵਿੱਚ ਮਸਤ ਹੋ ਕੇ ਬੈਠ ਗਏ। ਸੁਲਤਾਨ ਪਹਿਲਾਂ ਨਾਲੋਂ ਵਧੇਰੇ ਕ੍ਰੋਧ ਨਾਲ ਭਰ ਗਿਆ ਅਤੇ ਆਖਣ ਲੱਗਾ, "ਦੇਖੋ! ਹੋਰ ਲੋਕ ਮੈਥੋਂ ਡਰਦੇ ਹਨ ਅਤੇ ਮੈਨੂੰ ਸਲਾਮਾਂ ਕਰਦੇ ਹਨ, ਪਰ ਇਸ ਹਿੰਦੂ ਨੇ ਤਾਂ ਮੇਰਾ ਮਾਣ ਹੀ ਦਲ ਮਲ ਦਿੱਤਾ ਹੈ। ਕੁਝ ਹਿੰਦੂਆਂ ਨੇ ਇਕੱਠੇ ਹੋ ਕੇ ਸੁਲਤਾਨ ਨੂੰ ਆਖਿਆ ਕਿ ਸਾਡੇ ਪਾਸੋਂ ਮੂੰਹ ਮੰਗਿਆ ਧਨ ਲੈ ਕੇ ਨਾਮਦੇਵ ਨੂੰ ਛੱਡ ਦਿਉ। ਪਰ ਇਹ ਗੱਲ ਵੀ ਸੁਲਤਾਨ ਨੇ ਇਹ ਕਹਿ ਕੇ ਠੁਕਰਾ ਦਿੱਤੀ ਕਿ ਜੇਕਰ ਮੈਂ ਧਨ ਲਵਾਂ ਤਾਂ ਦੋਜ਼ਖ ਵਿੱਚ ਪਵਾਂਗਾ, ਜੇਕਰ ਨਾਮਦੇਵ ਨੂੰ ਛੱਡਾਂ ਤਾਂ ਲੋਕ ਮੈਨੂੰ ਬੇਈਮਾਨ ਆਖਣਗੇ। ਮੌਤ ਦੀ ਸਜ਼ਾ ਬਾਰੇ ਜਦੋਂ ਨਾਮਦੇਵ ਜੀ ਦੀ ਮਾਤਾ ਨੇ ਸੁਣਿਆ ਤੱਦ ਨਾਮਦੇਵ ਜੀ ਨੂੰ ਆਖਣ ਲੱਗੀ, **"ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥"**, ਪਰ ਨਾਮਦੇਵ ਜੀ ਨੇ ਸਪਸ਼ਟ ਕਹਿ ਦਿੱਤਾ, **"ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥"** ਮਾਤਾ ਵੀ ਚੁੱਪ ਕਰ ਗਈ।

ਸੁਲਤਾਨ ਵਲੋਂ ਹੁਕਮ ਮਿਲਦਿਆਂ ਹੀ ਨਾਮਦੇਵ ਜੀ ਨੂੰ ਬੰਨ੍ਹ ਦਿੱਤਾ ਗਿਆ, ਸਿਪਾਹੀਆਂ ਦਾ ਪਹਿਰਾ ਲਾ ਦਿੱਤਾ ਗਿਆ। ਲੋਕ ਸੋਚ ਰਹੇ ਸਨ ਕਿ ਨਾਮਦੇਵ ਮਾਰਿਆ ਜਾਵੇਗਾ। ਭਗਤ ਜੀ ਦੇ ਸ਼ਰਧਾਲੂ ਪ੍ਰਮਾਤਮਾ ਪਾਸ ਬੇਨਤੀਆਂ ਕਰਨ ਲੱਗੇ। ਜਲਾਦਾਂ ਨੇ ਨਾਮਦੇਵ ਨੂੰ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ। ਹਾਥੀ ਸੁੰਡ ਨਾਲ ਨਾਮਦੇਵ ਜੀ ਨੂੰ ਮਾਰਨ ਲੱਗਾ। ਨਾਮਦੇਵ ਜੀ ਪ੍ਰਭੂ ਸਿਮਰਨ ਵਿੱਚ ਮਗਨ ਰਹੇ। ਹਾਥੀ ਨੇ ਕਈ ਵਾਰ ਕੀਤੇ ਪਰ ਅਕਾਲ ਪੁਰਖ ਜੀ ਨੇ ਆਪ ਹੀ ਨਾਮਦੇਵ ਦੀ ਰੱਖਿਆ ਕੀਤੀ।

ਅੰਤ ਸੁਲਤਾਨ ਨੇ ਨਾਮਦੇਵ ਜੀ ਨੂੰ ਆਖਿਆ, "ਨਾਮਦੇਵ! ਤੈਨੂੰ ਸੱਤਾਂ ਘੜੀਆਂ ਦੀ ਮੁਹਲਤ ਦਿੱਤੀ ਜਾਂਦੀ ਹੈ, ਇੰਨੇ ਸਮੇਂ ਵਿੱਚ ਤੂੰ ਮੇਰੀ ਮਰੀ ਹੋਈ ਗਊ ਜਿਊਂਦੀ ਕਰ ਦੇ, ਨਹੀਂ ਤਾਂ ਕਤਲ ਕਰ ਦਿੱਤਾ ਜਾਵੇਂਗਾ।"

ਭਗਤ ਨਾਮ ਦੇਵ ਜੀ ਦੇ ਕਤਲ ਦਾ ਹੁਕਮ ਮਿਲਦਿਆਂ ਸਭ ਨਗਰ ਨਿਵਾਸੀ ਭਾਰੀ ਸੋਗ ਵਿੱਚ ਗੁੰਮ ਹੋ ਗਏ। ਸੱਤ ਘੜੀਆਂ ਪੂਰੀਆਂ ਹੋਣ ਤੋਂ ਪਹਿਲਾਂ ਹੀ ਭਗਵਾਨ ਜੀ ਗਰੁੜ 'ਤੇ ਚੜ੍ਹ ਕੇ ਆ ਪ੍ਰਗਟ ਹੋਏ "**ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥**"(ਪੰਨਾ-੧੧੬੬) ਅਤੇ ਨਾਮਦੇਵ ਜੀ ਨੂੰ ਆਖਣ ਲੱਗੇ, "ਨਾਮਦੇਵ, ਜੇਕਰ ਤੂੰ ਕਹੇਂ ਤਾਂ ਧਰਤੀ ਪੁੱਠੀ ਕਰ ਦਿੰਦਾ ਹਾਂ, ਸੁਲਤਾਨ ਨੂੰ ਮਾਰ ਦਿੰਦਾ ਹਾਂ, ਸ਼ਹਿਰ ਤਬਾਹ ਕਰ ਦਿੰਦਾ ਹਾਂ।" ਪਰ ਨਾਮਦੇਵ ਜੀ ਨੇ ਆਖਿਆ, "ਭਗਵਾਨ ਜੀ! ਸਭ ਜੀਅ ਜੰਤ ਆਪ ਜੀ ਦੇ ਸਾਜੇ ਹੋਏ ਹਨ, ਇਨ੍ਹਾਂ ਨੂੰ ਕਸ਼ਟ ਦੇਣ ਦੀ ਥਾਂ ਆਪ ਗਊ ਹੀ ਜਿਊਂਦੀ ਕਰ ਦਿਓ।" ਭਗਵਾਨ ਜੀ ਮੁਸਕਰਾ ਪਏ। ਨਾਮਦੇਵ ਦੇ ਸਾਰੇ ਬੰਧਨ ਕੱਟ ਦਿਤੇ, ਜੱਫੀ ਵਿੱਚ ਲੈ ਕੇ ਮੱਥਾ ਚੁੰਮਿਆ, ਅਨੇਕਾਂ ਵਰ ਦਿੱਤੇ, ਮਰੀ ਹੋਈ ਗਊ ਜਿਊਂਦੀ ਕਰ ਦਿੱਤੀ। ਗਊ ਦਾ ਦੁੱਧ ਚੋ ਕੇ ਸੁਲਤਾਨ ਦੇ ਅੱਗੇ ਧਰ ਦਿੱਤਾ। ਸੁਲਤਾਨ ਜਿਊਂਦੀ ਗਊ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ। ਜਦੋਂ ਬਾਦਸ਼ਾਹ ਮਹਿਲਾਂ ਵਿੱਚ ਪੁੱਜਾ ਤਾਂ ਉਸ ਦੇ ਪੇਟ ਵਿੱਚ ਦਰਦ ਹੋਣ ਲੱਗ ਪਿਆ। ਅਤਿ ਕਸ਼ਟ ਵਿੱਚ ਬਾਦਸ਼ਾਹ ਆਪਣੇ ਅਹਿਲਕਾਰਾਂ ਸਮੇਤ ਭਗਤ ਨਾਮਦੇਵ ਜੀ ਪਾਸ ਪੁੱਜਾ, ਨਮਸਕਾਰ ਕਰਕੇ ਮੁਆਫੀ ਮੰਗੀ, ਅਸੀਂ ਭੁੱਲ ਗਏ, ਮੈਨੂੰ ਬਖਸ਼ ਦੇਵੋ। ਨਾਮਦੇਵ ਜੀ ਨੇ ਰਾਜੇ ਸਮੇਤ ਅਹਿਲਕਾਰਾਂ ਨੂੰ ਮੁਆਫ ਕਰ ਦਿੱਤਾ ਅਤੇ ਆਖਿਆ, "ਰਾਜਨ! ਅੱਗੋਂ ਵਾਸਤੇ ਸਤਿ ਧਰਮ ਦੇ ਰਸਤੇ ਚਲਣਾ, ਕਿਸੇ ਨੂੰ ਐਵੇਂ ਖ਼ਾਹ-ਮਖ਼ਾਹ ਤੰਗ ਨਹੀਂ ਕਰਨਾ।"

ਸੁਲਤਾਨ ਮੁਹੰਮਦ ਤੁਗਲਕ ਨੇ ਆਖਿਆ ਮੇਰੇ ਪਾਸੋਂ ਧਨ, ਗ੍ਰਾਮ, ਹਾਥੀ, ਘੋੜੇ, ਪਾਲਕੀ ਲੈ ਲਵੋ ਤਾਂ ਜੋ ਮੇਰਾ ਵੀ ਉਧਾਰ ਹੋ ਸਕੇ, ਪਰ ਨਾਮਦੇਵ ਜੀ ਨੇ ਆਖਿਆ ਕਿ ਮੈਨੂੰ ਕਿਸੇ ਪਦਾਰਥ ਦੀ ਲੋੜ ਨਹੀਂ। ਪਰ ਸੁਲਤਾਨ ਨੇ ਮਲੋਮਲੀ ਇੱਕ ਪਲੰਘ ਸਵਰਨ ਮਣੀਆਂ ਨਾਲ ਜੜਿਆ ਹੋਇਆ ਭੇਟਾ ਕਰ ਹੀ ਦਿੱਤਾ। ਨਾਮਦੇਵ ਜੀ ਨੇ ਉਹ ਪਲੰਘ ਦਰਿਆ ਵਿੱਚ ਸੁਟਵਾ ਦਿੱਤਾ। ਨੌਕਰਾਂ ਨੇ ਇਹ ਸਾਰਾ ਕੌਤਕ ਸੁਲਤਾਨ ਨੂੰ ਦੱਸਿਆ ਕਿ ਤੁਹਾਡੇ ਪਲੰਘ ਦੀ ਨਾਮਦੇਵ ਨੇ ਕੋਈ ਕਦਰ ਨਹੀਂ ਪਾਈ ਅਤੇ ਦਰਿਆ ਵਿੱਚ ਸੁਟਵਾ ਦਿੱਤਾ ਹੈ। ਸੁਲਤਾਨ ਗਿਆਨ ਰੂਪੀ ਨੇਤਰਾਂ ਤੋਂ ਸੱਖਣਾ ਸੀ, ਜਾ ਕੇ ਨਾਮਦੇਵ ਜੀ ਨੂੰ ਆਖਣ ਲੱਗਾ, "ਮੇਰਾ ਬਾਲਕ ਬਹੁਤ ਅੜੀ ਕਰਦਾ ਹੈ, ਉਹੋ ਪਲੰਘ ਮੰਗਦਾ ਹੈ ਜਿਹੜਾ ਮੈਂ ਤੁਹਾਨੂੰ ਦਿੱਤਾ ਸੀ।" ਨਾਮਦੇਵ ਜੀ ਰਾਜੇ ਨੂੰ ਦਰਿਆ ਕਿਨਾਰੇ ਲੈ ਗਏ ਅਤੇ ਆਖਣ ਲੱਗੇ ਕਿ ਦਰਿਆ ਵਿੱਚੋਂ ਆਪਣਾ ਪਲੰਘ ਕਢਵਾ ਲਵੋ। ਸੁਲਤਾਨ ਨੇ ਆਪਣੇ ਚੋਭੇ ਮੰਗਵਾ ਕੇ ਨਦੀ ਵਿੱਚੋਂ ਪਲੰਘ ਕੱਢਣ ਲਈ ਹੁਕਮ

ਦਿੱਤਾ। ਜਦੋਂ ਚੋਭਿਆਂ ਨੇ ਦਰਿਆ ਵਿੱਚ ਟੁੱਭੀ ਮਾਰੀ ਤਾਂ ਉਹਨਾਂ ਦੇ ਹੱਥ ਇੱਕ ਪਲੰਘ ਆ ਗਿਆ। ਉਸ ਨੂੰ ਜਦੋਂ ਉਨ੍ਹਾਂ ਬਾਹਰ ਕੱਢਿਆ ਤਦ ਉਸ ਪਲੰਘ ਦੇ ਉਹੋ ਜਿਹੇ ਰੂਪ ਵਿੱਚ ਸੱਤਰ ਪਲੰਘ ਹੋਰ ਨਿਕਲੇ। ਜਦੋਂ ਸਾਰੇ ਬਾਹਰ ਆਏ ਤਾਂ ਦੇਖਦੇ ਹੀ ਦੇਖਦੇ ਸਿਵਾਏ ਇੱਕ ਪਲੰਘ ਦੇ ਬਾਕੀ ਪਾਣੀ ਰੂਪ ਹੋ ਕੇ ਨਦੀ ਵਿੱਚ ਹੀ ਵਹਿ ਗਏ। ਸੁਲਤਾਨ ਨੇ ਹੈਰਾਨ ਹੋ ਕੇ ਭਗਤ ਜੀ ਤੋਂ ਇਸ ਕੌਤਕ ਦਾ ਕਾਰਨ ਪੁੱਛਿਆ ਤਾਂ ਭਗਤ ਜੀ ਨੇ ਕਿਹਾ ਕਿ ਐ ਸੁਲਤਾਨ! ਇਹ ਪਲੰਘ ਤੈਨੂੰ ਇਸ ਦਾਨ ਕੀਤੇ ਪਲੰਘ ਦੇ ਇਵਜ਼ਾਨੇ ਵਿੱਚ ਮਿਲਣੇ ਸਨ, ਪਰ ਤੇਰੀ ਬੇ-ਪ੍ਰਤੀਤੀ ਅਤੇ ਕਾਹਲੀ ਕਾਰਨ ਤੇਰਾ ਕੀਤਾ ਹੋਇਆ ਦਾਨ ਪੂਰਨ ਰੂਪ ਵਿੱਚ ਫਲੀਭੂਤ ਨਹੀਂ ਹੋ ਸਕਿਆ। ਕੇਵਲ ਇੱਕ ਦਾ ਇੱਕ ਹੀ ਪਲੰਘ ਰਹਿ ਗਿਆ ਹੈ। ਇਸ ਕੌਤਕ ਨੂੰ ਵੇਖ ਕੇ ਸੁਲਤਾਨ ਦਾ ਹੰਕਾਰ ਟੁੱਟ ਗਿਆ। ਗਲ ਵਿੱਚ ਪੱਲਾ ਪਾ ਕੇ ਨਿਮਰਤਾ ਪੂਰਬਕ ਆਪਣੇ ਅਪਰਾਧ ਦੀ ਮੁਆਫੀ ਮੰਗਣ ਲੱਗਾ ਅਤੇ ਚਰਨਾਂ ਤੇ ਢਹਿ ਪਿਆ। ਬੇਨਤੀ ਕਰਨ ਲੱਗਾ, "ਮੈਂ ਮਾਇਆ ਅਤੇ ਵਿਸ਼ੇ ਵਿਕਾਰਾਂ ਵਿੱਚ ਫਸਿਆ ਹੋਣ ਕਾਰਨ ਗਿਆਨ ਤੋਂ ਸੱਖਣਾ ਹਾਂ, ਮੈਂ ਆਪ ਜੀ ਨੂੰ ਸਮਝ ਨਹੀਂ ਸਕਿਆ, ਮੈਨੂੰ ਖ਼ਿਮਾ ਕਰ ਦਿਓ।" ਨਾਮਦੇਵ ਜੀ ਨੇ ਆਖਿਆ, "ਸੁਲਤਾਨ ਅੱਗੋਂ ਵਾਸਤੇ ਕਿਸੇ ਮਹਾਤਮਾ, ਸੰਤ ਫਕੀਰ ਨੂੰ ਐਵੇਂ ਤੰਗ ਨਹੀਂ ਕਰਨਾ, ਦੂਜੇ, ਸਾਨੂੰ ਮੁੜ ਕੇ ਬਿਲਕੁਲ ਨਹੀਂ ਬੁਲਾਉਣਾ। ਜੇਕਰ ਕੋਈ ਸ਼ੰਕਾ ਹੈ ਤਾਂ ਹੁਣੇ ਕੱਢ ਲਵੋ।" ਸੁਲਤਾਨ ਨੇ ਭਗਤ ਜੀ ਦੇ ਬਚਨ ਸਤਿ ਕਰਕੇ ਮੰਨੇ ਅਤੇ ਅੱਗੋਂ ਵਾਸਤੇ ਪ੍ਰਭੂ ਦੀ ਭਗਤੀ ਕਰਨ ਲੱਗ ਪਿਆ। ਨਾਮਦੇਵ ਜੀ ਨੇ ਇਹ ਵਾਰਤਾ ਆਪਣੀ ਪਵਿੱਤਰ ਬਾਣੀ ਵਿੱਚ ਵਰਣਨ ਕੀਤੀ ਹੈ—

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥**
**ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥**
**ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥**
**ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥**
**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥**
**ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥**
**ਰੁਦਨੁ[1] ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥**
**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ[2] ਤਉ ਹਰਿ ਗੁਨ ਗਾਇ ॥**
**ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ[3] ॥**
**ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ[4] ਮਾਨੁ ॥**
**ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ[5] ਸੋਨਾ ਲੇਹੁ ॥**

---

*1. ਵਿਰਲਾਪ ਕਰਦੀ ਹੋਈ, 2. ਸਰੀਰ ਵੀ ਖਤਮ ਹੋ ਜਾਣ, 3. ਆਸਰਾ, 4. ਬੇਇਜ਼ਤੀ ਕੀਤੀ, 5. ਬਰਾਬਰ।*

ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥
ਆਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥
ਕਹਹਿ ਤ ਧਰਣਿ[1] ਇਕੋਡੀ ਕਰਉ ॥ ਕਹਹਿ ਤ ਲੇਕਰਿ ਉਪਰਿ ਧਰਉ ॥
ਕਹਹਿ ਤਾ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥
ਨਾਮਾ ਪ੍ਰਣਵੈ ਸੇਲ ਮਸੇਲ[2] ॥ ਗਊ ਦੁਹਾਈ ਬਛਰਾ ਮੇਲਿ ॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ[3] ਕੀ ਘਟ ਲਾਗੀ ਆਇ ॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥
ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥
ਸਗਲ ਕਲੇਸ ਨਿੰਦਕ ਭਇਆ ਖੇਦੁ ॥[4] ਨਾਮੇ ਨਾਰਾਇਨ ਨਾਹੀ ਭੇਦੁ ॥

(ਭੈਰਉ ਨਾਮਦੇਵ ਜੀਉ, ਘਰ ੨, ਆਦਿ ਗ੍ਰੰਥ, ਪੰਨਾ-੧੧੬੫)

## ਮੁਗ਼ਲ ਸਰੂਪ ਵਿੱਚ ਵੀ ਭਗਵਾਨ ਜੀ ਨੂੰ ਪਹਿਚਾਣ ਲੈਣਾ

ਯਾਤਰਾ ਕਰਦਿਆਂ ਸਾਰੀ ਸੰਤ ਮੰਡਲੀ ਦੁਆਰਕਾ ਪੁੱਜ ਗਈ। ਅਚਾਨਕ ਪ੍ਰਭੂ ਸਿਮਰਨ ਵਿੱਚ ਮਗਨ ਹੋਏ ਭਗਤ ਨਾਮਦੇਵ ਜੀ ਬਾਕੀ ਸੰਤ ਮੰਡਲੀ ਨਾਲੋਂ ਵਿਛੜ ਗਏ। ਨਾਮਦੇਵ ਜੀ ਨੂੰ ਜੰਗਲ ਵਿੱਚ ਇੱਕ ਪਠਾਣ ਮਿਲਿਆ। ਉਸ ਪਠਾਣ (ਅਫ਼ਗਾਨ) ਨੇ ਨਾਮਦੇਵ ਦੀ ਡਾਂਟ ਡਪਟ ਕੀਤੀ ਅਤੇ ਆਪਣੀ ਘੋੜੀ ਦੀ ਵਛੇਰੀ ਚੁਕਵਾ ਕੇ ਨਾਲ ਟੋਰ ਲਿਆ। ਨਾਮਦੇਵ ਜੀ ਨੇ ਪਠਾਣ ਪਾਸੋਂ ਪੁੱਛਿਆ, "ਆਪ ਕਿੱਥੇ ਰਹਿੰਦੇ ਹੋ" ਪਠਾਣ ਨੇ ਉੱਤਰ ਦਿੱਤਾ, "ਦੁਆਰਕਾ ਨਗਰੀ ਵਿੱਚ ਮੈਂ ਰਹਿੰਦਾ ਹਾਂ।" ਨਾਮਦੇਵ ਜੀ ਨੇ ਆਖਿਆ, "ਪਠਾਣਾਂ ਦਾ ਦੁਆਰਕਾ ਨਗਰੀ ਵਿੱਚ ਰਹਿਣਾ

---

*1. ਧਰਤੀ, 2. ਪਿਛਲੀਆਂ ਲੱਤਾਂ ਬੰਨ ਕੇ, 3. ਮੁਸੀਬਤ- ਔਖੀ ਘੜੀ, 4. ਦੁਖ।*

ਅਸੰਭਵ ਹੈ। ਆਪ ਤਾਂ ਭਗਵਾਨ ਹੋ! ਤੁਸੀਂ ਪਠਾਣਾਂ ਦਾ ਭੇਖ ਧਾਰਨ ਕੀਤਾ ਹੋਇਆ ਹੈ। ਮੈਂ ਆਪ ਨੂੰ ਪਹਿਚਾਣ ਲਿਆ ਹੈ। ਤੁਸੀਂ ਪ੍ਰਭੂ ਜੀ ਹੋ।" ਭਗਵਾਨ ਜੀ ਨੇ ਪ੍ਰਤੱਖ ਦਰਸ਼ਨ ਦਿੱਤੇ ਅਤੇ ਭਗਤ ਜੀ ਨੂੰ ਪਿਆਰ ਨਾਲ ਗਲੇ ਲਗਾਇਆ॥ ਨਾਮਦੇਵ, ਭਗਵਾਨ ਜੀ ਦੇ ਅਲੌਕਿਕ ਦਰਸ਼ਨਾਂ ਤੋਂ ਪ੍ਰਸੰਨ ਹੋਏ। ਆਪਣੀ ਬਾਣੀ ਵਿੱਚ ਇਵੇਂ ਵਰਣਨ ਕਰਦੇ ਹਨ—

**ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥**
**ਬਲਿ ਬਲਿ ਜਾਂਉ ਹਉ ਬਲਿ ਬਲਿ ਜਾਉ ॥**
**ਨੀਕੀ[1] ਤੇਰੀ ਬਿਗਾਰੀ ਆਲੇ[2] ਤੇਰਾ ਨਾਉ ॥੧॥ ਰਹਾਉ ॥**
**ਕੁਜਾ ਆਮਦ[3] ਕੁਜਾ ਰਫਤੀ[4] ਕੁਜਾ ਮੇ ਰਵੀ[5] ॥**
**ਦ੍ਵਾਰਿਕਾ ਨਗਰੀ ਰਾਸਿ, ਬੁਗੋਈ ॥**
**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥**
**ਚੰਦੀ ਹਜਾਰ[6] ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥**
**ਅਸਪਤਿ ਗਜਪਤਿ ਨਰਹ ਨਰਿੰਦ[7] ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ[8] ॥੪॥੨॥੩॥**
(ਤਿਲੰਗ, ਨਾਮਦੇਵ ਜੀ, ਪੰਨਾ ੭੨੭)

## ਸੁੱਕੇ ਖੂਹ ਵਿੱਚ ਪਾਣੀ ਆ ਜਾਣਾ ਅਤੇ ਪ੍ਰੇਤ ਦਾ ਉਧਾਰ ਕਰਨਾ

ਯਾਤਰਾ ਕਰਦੀ ਭਗਤ ਮੰਡਲੀ ਬੀਕਾਨੇਰ ਦੇ ਇਲਾਕੇ ਵਿੱਚ ਪੁੱਜੀ। ਸੂਰਜ ਦੀ ਤਪਸ਼ ਨਾਲ ਅਸਮਾਨ, ਵਾਯੂ ਮੰਡਲ ਅਤੇ ਧਰਤੀ ਇੱਕ ਜਲਦੇ ਭੱਠ ਵਾਂਙੂੰ ਤਪ ਰਹੀ ਸੀ। ਸੰਤ ਮੰਡਲੀ ਇੱਕ ਅਸਥਾਨ ਤੇ ਕੁਝ ਝਾੜੀਆਂ ਦੀ ਛਾਵੇਂ ਬੈਠ ਗਈ। ਉਥੋਂ ਦੇ ਵਸਨੀਕਾਂ ਪਾਸੋਂ ਪਾਣੀ ਦੀ ਪੁੱਛ-ਗਿਛ ਕੀਤੀ। ਰਾਜਸਥਾਨ ਦੇ ਉਸ ਨਗਰ ਦੇ ਲੋਕਾਂ ਨੇ ਦੱਸਿਆ, "ਇੱਕ ਖੂਹ ਤਾਂ ਹੈ ਪਰ ਉਸ ਵਿੱਚ ਪ੍ਰੇਤ ਰਹਿੰਦਾ ਹੈ।" ਬਾਕੀ ਸੰਤ ਮੰਡਲੀ ਨੇ ਉਥੋਂ ਪਾਣੀ ਲਿਆਉਣ ਦਾ ਹੌਂਸਲਾ ਨ ਕੀਤਾ ਪਰ ਨਾਮਦੇਵ ਜੀ ਸੰਗਤ ਨੂੰ ਪਿਆਸੀ ਵੇਖ ਕੇ, ਗਾਗਰ ਲੈ ਕੇ ਉਸ ਖੂਹ ਤੋਂ ਪਾਣੀ ਲੈਣ ਚੱਲ ਪਏ। ਪ੍ਰੇਤ ਤੋਂ ਡਰਦੇ ਲੋਕ ਖੂਹ ਤੋਂ ਬਹੁਤ ਵਰ੍ਹਿਆਂ ਪਹਿਲਾਂ ਹੀ ਪਾਣੀ ਭਰਨੋਂ ਹਟ ਗਏ ਸਨ। ਉਸ ਖੂਹ ਵਿੱਚ ਪਾਣੀ ਬਿਲਕੁਲ ਥੋੜ੍ਹਾ ਸੀ।

ਖੂਹ ਤੋਂ ਉਰ੍ਹੇ ਹੀ ਮਹਾਂ-ਭਿਆਨਕ, ਬਿਕਰਾਲ ਰੂਪ, ਡਰਾਉਣੀਆਂ ਅੱਖਾਂ, ਤਾਂਬੇ ਵਰਗੇ ਸਿਰ, ਲੰਬੀ ਜੀਭ, ਵੱਡੇ ਵੱਡੇ ਹੱਥ ਪੈਰ, ਕੁਚੀਲ, ਕਰੂਪ ਸਰੂਪ ਧਾਰ ਕੇ ਪ੍ਰੇਤ ਨੇ

---

*1. ਚੰਗੀ-ਵਧੀਆ, 2. ਬੜਾ ਵੱਡਾ। 3. ਕਿਥੋਂ ਆਏ ਹੋ, 4. ਗਿਆ ਸੀ, 5. ਕਿੱਧਰ ਚੱਲੇ ਹੋ, 6. ਹਜ਼ਾਰਾ ਭਵਨਾ ਦੇ ਮਾਲਕ, 7. ਮਨੁੱਖਾਂ ਦਾ ਰਾਜਾ 8. ਮੁਕਤੀ ਦੇਣ ਵਾਲਾ।*

ਨਾਮਦੇਵ ਜੀ ਨੂੰ ਡਰਾਇਆ। ਪਰ ਨਾਮਦੇਵ ਜੀ ਬਿਲਕੁਲ ਚੁੱਪ ਅਤੇ ਅਡੋਲ ਰਹੇ ਅਤੇ ਅੱਗੇ ਹੀ ਟੁਰੇ ਗਏ, ਜਦੋਂ ਖੂਹ ਤੇ ਪੁੱਜੇ ਤਾਂ ਪਾਣੀ ਬਿਲਕੁਲ ਘੱਟ ਦੇਖਿਆ। ਪ੍ਰੇਤ ਵੀ ਮੁੜ ਮੁੜ ਭਗਤ ਜੀ ਨੂੰ ਅੱਗੋਂ ਹੋ ਕੇ ਘੇਰੀ ਜਾ ਰਿਹਾ ਸੀ। ਸੁ ਨਾਮਦੇਵ ਜੀ ਪ੍ਰੇਤ ਦੀ ਮੁਕਤੀ ਵਾਸਤੇ ਅਤੇ ਖੂਹ ਵਿੱਚ ਵਧੇਰੇ ਪਾਣੀ ਲਿਆਉਣ ਵਾਸਤੇ ਛੈਣੇ ਕੱਢ ਕੇ ਪ੍ਰਭੂ ਜੀ ਦੇ ਗੁਣ ਗਾਇਨ ਕਰਨ ਲੱਗ ਪਏ, ਭਗਤ ਜੀ ਬਿਲਕੁਲ ਮਗਨ ਹੋ ਗਏ। ਪ੍ਰਭੂ ਜੀ ਦੀ ਮਿਹਰ ਨਾਲ ਪ੍ਰੇਤ ਸਰੀਰ ਤਿਆਗ ਗਿਆ ਅਤੇ ਮਨੁੱਖੀ ਸਰੀਰ ਧਾਰ ਕੇ ਨਾਮਦੇਵ ਜੀ ਦੇ ਚਰਨਾਂ ਤੇ ਨਮਸਕਾਰ ਕਰਨ ਲੱਗਾ। ਭਗਤ ਜੀ ਨੇ ਪੁੱਛਿਆ, "ਤੈਨੂੰ ਪ੍ਰੇਤ ਦੀ ਜੂਨ ਕਿਉਂ ਮਿਲੀ ਸੀ ?" ਤਦ ਪ੍ਰੇਤ ਨੇ ਉੱਤਰ ਦਿੱਤਾ, "ਮੈਂ ਪਿਛਲੇ ਜਨਮ ਵਿੱਚ ਬ੍ਰਾਹਮਣ ਸਾਂ ਅਤੇ ਜ਼ਾਤ ਅਭਿਮਾਨ ਕਰਕੇ ਭਗਤਾਂ, ਮਹਾਤਮਾ ਦੀ ਨਿੰਦਿਆ ਕਰਦਾ ਹੁੰਦਾ ਸੀ, ਇਨ੍ਹਾਂ ਕੁਕਰਮਾਂ ਸਦਕਾ ਮੈਨੂੰ ਪ੍ਰੇਤ ਜੂਨ ਪ੍ਰਾਪਤ ਹੋਈ। ਪ੍ਰੇਤ ਜੂਨ ਧਾਰਨ ਕਰਕੇ ਮੈਂ ਕਾਫੀ ਸਮਾਂ ਇਥੇ ਦੁਖੀ ਰਿਹਾ। ਅੱਜ ਆਪ ਜੀ ਨੇ ਮੇਰੇ ਤੇ ਕ੍ਰਿਪਾ ਕੀਤੀ, ਮੈਨੂੰ ਪਾਪੀ ਨੂੰ ਤਾਰ ਦਿੱਤਾ।"

ਪ੍ਰੇਤ ਦਾ ਉਧਾਰ ਹੋ ਗਿਆ। ਨਾਮਦੇਵ ਜੀ ਗਾਗਰ ਉਠਾ ਕੇ ਖੂਹ ਦੀ ਮੌਣ ਤੇ ਚੜ੍ਹੇ, ਭਗਤ ਜੀ ਨੇ ਵੇਖਿਆ ਕਿ ਪ੍ਰਭੂ ਜੀ ਨੇ ਮਹਾਨ ਬਖਸ਼ਿਸ਼ ਕੀਤੀ ਹੈ। ਖੂਹ ਵਿੱਚ ਕੁੰਗੂ ਵਰਗਾ ਨਿਰਮਲ, ਸੀਤਲ ਜਲ ਲਹਿਰਾਂ ਮਾਰ ਰਿਹਾ ਹੈ ਅਤੇ ਬਿਲਕੁਲ ਉਪਰ ਹੀ ਆ ਗਿਆ ਹੈ। ਨਾਮਦੇਵ ਜੀ ਨੇ ਗਾਗਰ ਜਲ ਦੀ ਭਰ ਲਈ ਅਤੇ ਮੰਡਲੀ ਪਾਸ ਪੁੱਜ ਗਏ। ਇਸ ਘਟਨਾ ਪਿਛੋਂ ਨਾਮਦੇਵ ਜੀ ਦਾ ਸਤਿਕਾਰ ਪਹਿਲਾਂ ਨਾਲੋਂ ਵੀ ਵਧੇਰੇ ਵਧ ਗਿਆ।

## ਦੇਹੁਰਾ ਫਿਰਨ ਦਾ ਕੌਤਕ

ਯਾਤਰਾ ਸਮੇਂ ਨਾਮਦੇਵ ਜੀ ਕਲਪਧਾਰਾ ਮੰਦਰ ਪਾਸ ਪੁੱਜੇ। ਨਾਮਦੇਵ ਜੀ ਵੀ ਪ੍ਰਭੂ ਪ੍ਰੀਤ ਵਿੱਚ ਮਗਨ ਮੰਦਰ ਵਿੱਚ ਜਾ ਕੇ ਨਮਸਕਾਰ ਕਰਨ ਲਈ ਚੱਲ ਪਏ। ਮੰਦਰ ਵਿੱਚ ਪਾਂਡਿਆਂ ਦੀ ਭੀੜ ਲੱਗੀ ਹੋਈ ਸੀ। ਮੰਦਰ ਵਿੱਚ ਆਰਤੀ ਹੋ ਰਹੀ ਸੀ। ਜ਼ਾਤ ਅਭਿਮਾਨੀ ਪਾਂਡੇ ਨਾਮਦੇਵ ਜੀ ਦੀ ਉਪਮਾ ਸੁਣ ਚੁੱਕੇ ਸਨ ਅਤੇ ਛੀਂਬਾ ਜਾਤ ਦਾ ਹੋਣ ਕਾਰਨ ਨਫ਼ਰਤ ਕਰਦੇ ਸਨ। ਉਹਨਾਂ ਆਖਿਆ, "ਇਹ ਮੰਦਰ ਉੱਚੀ ਜਾਤ ਵਾਲਿਆਂ ਦਾ ਹੈ, ਤੂੰ ਨੀਚ ਜਾਤ ਦਾ ਛੀਂਬਾ ਇਸ ਮੰਦਰ ਵਿੱਚ ਨਹੀਂ ਆ ਸਕਦਾ।" ਇਥੋਂ ਤੱਕ ਕਿ ਉਨ੍ਹਾਂ ਨਾਮਦੇਵ ਜੀ ਨੂੰ ਬਾਹੋਂ ਫੜ ਕੇ ਬਾਹਰ ਕੱਢ ਦਿੱਤਾ। ਨਾਮਦੇਵ ਜੀ ਦੇ ਸ਼ਰਧਾਲੂਆਂ ਨੇ ਬ੍ਰਾਹਮਣਾਂ ਨੂੰ ਆਖਿਆ ਕਿ ਇਵੇਂ ਨਹੀਂ ਕਰਨਾ ਚਾਹੀਦਾ, ਭਗਵਾਨ ਜੀ ਦੇ ਘਰ ਜਾਤ ਪਾਤ ਦਾ ਕੋਈ ਫਰਕ ਨਹੀਂ। ਭਗਵਾਨ ਜੀ ਤਾਂ ਪ੍ਰੇਮ ਦੇ ਭੁੱਖੇ ਹਨ।

ਨਾਮਦੇਵ ਜੀ ਪ੍ਰਭੂ ਜੀ ਦੇ ਧਿਆਨ ਵਿੱਚ ਜੁੜ ਗਏ ਅਤੇ ਮੰਦਰ ਦੇ ਪਿਛਲੇਰੇ ਪਾਸੇ ਜਾ ਕੇ ਬੈਠ ਗਏ। ਆਪਣੇ ਮਨ ਅੰਦਰ ਹੀ ਬੇਨਤੀਆਂ ਕਰਨ ਲੱਗੇ—

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧ ॥**
**ਹੀਨੜੀ ਜਾਤਿ ਮੇਰੀ ਜਾਦਿਮ[1] ਰਾਇਆ ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧ ॥ ਰਹਾਉ ॥**
**ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨ ॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾਂ ਕਉ ਦੇਹੁਰਾ ਫਿਰੈ ॥੩ ॥੬ ॥**

(ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧, ਪੰਨਾ ੧੧੬੪)

ਭਗਵਾਨ ਜੀ ਨਾਮਦੇਵ ਦਾ ਨਿਰਾਦਰ ਨ ਸਹਾਰ ਸਕੇ। ਭਗਤ ਜੀ ਨੇ ਆਪ ਕੋਈ ਕਰਾਮਾਤ ਨਹੀਂ ਵਿਖਾਈ, ਨਿਰਮਾਣ ਭਗਤ ਜੀ ਦੀ ਪ੍ਰਮੇਸ਼ਰ ਜੀ ਨੇ ਆਪ ਪੈਜ ਰੱਖੀ। ਭਗਵਾਨ ਜੀ ਵਲੋਂ ਵਾਪਰੀ ਇਹ ਕਰਾਮਾਤ ਪਹਿਲੇ ਯੁਗਾਂ ਦੇ ਤਪੀਸ਼ਰਾ ਵਲੋਂ ਤਪ ਦੇ ਜ਼ੋਰ ਨਾਲ ਵਿਖਾਈਆਂ ਕਰਾਮਾਤਾਂ ਨਾਲੋਂ ਭਿੰਨ ਸੀ, ਜਿਵੇਂ ਅਗਸਤ ਮੁਨੀ ਨੇ ਕ੍ਰੋਧ ਵੱਸ ਹੋ ਕੇ ਸਮੁੰਦਰ ਸੁਕਾ ਦਿੱਤਾ ਸੀ, ਗੌਤਮ ਰਿਖੀ ਨੇ ਯੁਗ ਪਲਟ ਦਿੱਤਾ। ਹੋਰ ਅਨੇਕਾਂ ਤਪੱਸਵੀਆਂ ਨੇ ਕਰਾਮਾਤਾਂ ਕਰ ਵਖਾਈਆਂ। ਭਗਵਾਨ ਜੀ ਨੇ ਜ਼ਾਤ ਅਭਿਮਾਨੀਆਂ ਦਾ ਹੰਕਾਰ ਖਤਮ ਕਰਨ ਲਈ ਮੰਦਰ ਦਾ ਮੂੰਹ ਭੁਆਂ ਕੇ ਪਿਛਲੇ ਪਾਸੇ ਵੱਲ ਕਰ ਦਿੱਤਾ, ਜਿਧਰ ਨਾਮਦੇਵ ਜੀ ਪ੍ਰਭੂ ਦੇ ਸੋਹਲੇ ਗਾ ਰਹੇ ਸਨ। ਪੱਥਰ ਦੀ ਮੂਰਤੀ ਵਿੱਚੋਂ ਪ੍ਰਭੂ ਜੀ ਪ੍ਰਗਟ ਹੋਏ। ਭਗਵਾਨ ਜੀ ਆਖਣ ਲੱਗੇ, "ਨਾਮਦੇਵ! ਇਨ੍ਹਾਂ ਪਾਖੰਡੀ ਬ੍ਰਾਹਮਣਾਂ ਨੇ ਤੈਨੂੰ ਖ਼ਾਹ-ਮਖਾਹ ਤੰਗ ਕੀਤਾ ਹੈ, ਇਨ੍ਹਾਂ ਨੂੰ ਦੱਸ ਕੀ ਸਜ਼ਾ ਦੇਵਾਂ?" ਨਾਮਦੇਵ ਜੀ ਨੂੰ ਪ੍ਰਭੂ ਜੀ ਦੀ ਬਖਸ਼ਿਸ਼ ਨਾਲ ਸਹਿਜ ਅਵਸਥਾ ਪ੍ਰਾਪਤ ਹੋ ਚੁੱਕੀ ਸੀ, ਰਾਗ ਦ੍ਵੈਖ ਦੀ ਹਿਰਦੇ ਵਿੱਚ ਕੋਈ ਥਾਂ ਨਹੀਂ ਸੀ। **"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ"** ਵਾਲੀ ਅਵਸਥਾ ਸੀ। ਨਾਮਦੇਵ ਜੀ ਨੇ ਉੱਤਰ ਦਿੱਤਾ, "ਹੇ ਪਤਿਤ ਪਾਵਨ, ਕ੍ਰਿਪਾ ਨਿਧਾਨ, ਦਿਆਲੂ, ਕਿਰਪਾਲੂ ਪ੍ਰਭੂ ਜੀ, ਇਹ ਬ੍ਰਾਹਮਣ, ਆਪ ਜੀ ਦੀ (ਰਜੋ, ਤਮੋ, ਸਤੋ) ਤ੍ਰੈ ਗੁਣੀ ਮਾਇਆ, ਜਿਸ ਨੇ ਤਿੰਨਾਂ ਲੋਕਾਂ ਨੂੰ ਠਗਿਆ ਹੋਇਆ ਹੈ, ਦੇ ਵੱਸ ਪਏ ਹੋਏ ਹਨ, ਇਹ ਸੰਤਾਂ, ਮਹਾਤਮਾਂ ਦੇ ਪ੍ਰੇਮ ਨੂੰ ਸਮਝ ਨਹੀਂ ਸਕਦੇ, ਸੁ ਕਿਰਪਾ ਕਰਕੇ ਇਨ੍ਹਾਂ ਨੂੰ ਮੁਆਫ ਕਰ ਦਿਓ। ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ **"ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥"** (ਪੰਨਾ ੪੫੧) ਭਗਤ ਨਾਮਦੇਵ ਜੀ ਦੀ ਮਨੋਭਾਵਨਾ ਪੂਰਨ ਕਰਕੇ ਭਗਵਾਨ ਜੀ ਅਲੋਪ ਹੋ ਗਏ।

---

*1. ਜਾਦਵ ਕੁਲ ਦੇ ਮੁਖੀ ਕ੍ਰਿਸ਼ਨ ਭਗਵਾਨ ਜੀ (ਸਰਗੁਣ ਉਪਾਸਨਾ ਦੇ ਅਧੀਨ ਨਾਮਦੇਵ ਜੀ ਬੇਨਤੀ ਕਰਦੇ ਹਨ)।*

ਹੇ ਮੇਰੀ ਆਤਮਾ! ਵੇਖ, ਸੰਤਾਂ ਦਾ ਸੁਭਾ ਅਵਗੁਣ ਕਰਨ ਵਾਲਿਆਂ ਉਪਰ ਵੀ ਗੁਣ ਕਰਨ ਵਾਲਾ ਹੀ ਹੁੰਦਾ ਹੈ। ਇਸ ਕੌਤਕ ਨੂੰ ਹਜ਼ਾਰਾਂ ਲੋਕਾਂ ਨੇ ਵੇਖਿਆ। ਮਾਇਆ ਵੱਸ ਹੋ ਕੇ ਪਾਂਡਿਆਂ ਨੇ ਮੰਦਰ ਨੂੰ ਆਪਣੀ ਮਲਕੀਅਤ ਹੀ ਬਣਾਇਆ ਹੋਇਆ ਸੀ, ਆਮ ਲੋਕਾਂ ਪਾਸੋਂ ਪ੍ਰਭੂ ਭਗਤੀ ਦਾ ਅਧਿਕਾਰ ਵੀ ਖੋਹ ਲਿਆ ਸੀ, ਮੰਦਰ ਦੇ ਘੁੰਮਣ ਵਾਲੇ ਦ੍ਰਿਸ਼ ਨੂੰ ਵੇਖ ਕੇ ਹੰਕਾਰੀ ਭੈ-ਭੀਤ ਹੋ ਗਏ, ਉਨ੍ਹਾਂ ਨੂੰ ਇਵੇਂ ਜਾਪਿਆ ਜਿਵੇਂ ਧਰਤੀ ਭੂਚਾਲ ਨਾਲ ਗਰਕ ਹੋ ਜਾਵੇਗੀ। ਪਰ ਨਾਮਦੇਵ ਜੀ ਦੀ ਕ੍ਰਿਪਾ ਨਾਲ ਗਰਕ ਹੋਣੋ ਬਚ ਗਏ। ਸ਼ਰਧਾਲੂਆਂ ਦੇ ਹਿਰਦੇ ਕਮਲ ਫੁੱਲ ਵਾਂਙੂ ਖਿੜ ਗਏ, ਉਨ੍ਹਾਂ ਨਾਮਦੇਵ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨੀਆਂ ਆਰੰਭ ਕਰ ਦਿੱਤੀਆਂ। ਸੱਚੇ ਭਗਤ ਦੀ ਜੈ ਜੈ ਕਾਰ ਹੋ ਗਈ।

## ਪ੍ਰਭੂ ਨੇ ਨਾਮਦੇਵ ਜੀ ਦੀ ਛੰਨ ਬਨਾਉਣੀ

ਨਾਮਦੇਵ ਜੀ ਅੱਠੇ ਪਹਿਰ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ, ਇੱਕ ਨਿਮਖ ਵੀ ਮਨ ਤੋਂ ਨਾਮ ਨਹੀਂ ਵਿਸਾਰਦੇ ਸਨ। ਅੰਤਰਯਾਮੀ ਪ੍ਰਭੂ ਜੀ ਨਾਮਦੇਵ ਦੇ ਸਭ ਕਾਰਜ ਆਪ ਸਵਾਰਦੇ। ਇੱਕ ਦਿਨ ਅਜਿਹੀ ਖੇਡ ਵਰਤੀ ਕਿ ਨਾਮਦੇਵ ਜੀ ਦੀ ਕੁਟੀਆ ਨੂੰ ਅੱਗ ਲੱਗ ਗਈ। ਸਭ ਸਮੱਗਰੀ ਸੜ ਗਈ, ਜੋ ਕੁਝ ਬਚਿਆ ਵੀ ਸੀ, ਨਾਮਦੇਵ ਜੀ ਨੇ ਚੁੱਕ ਕੇ ਬਲਦੀ ਹੋਈ ਅੱਗ ਵਿੱਚ ਸੁੱਟ ਦਿੱਤਾ। ਆਪ ਹਰਖ ਸੋਗ (ਖੁਸ਼ੀ, ਗਮੀ) ਤੋਂ ਉਪਰ ਅਵਸਥਾ ਵਿੱਚ ਨਿਰਸੰਕਲਪ (ਫੁਰਨੇ ਤੋਂ ਰਹਿਤ) ਰਹਿ ਕੇ ਭਗਵਾਨ ਦੇ ਗੁਣ ਗਾਉਂਦੇ ਰਹੇ। ਨਾਮਦੇਵ ਜੀ ਇਸ ਅੱਗ ਲੱਗਣ ਨੂੰ ਵੀ ਭਗਵਾਨ ਜੀ ਦੀ ਖੇਡ ਸਮਝਦੇ ਸਨ। ਸਾਰਾ ਸਮਾਨ ਸੜ ਗਿਆ, ਉਪਰੋਂ ਰਾਤ ਪੈ ਗਈ। ਲੋਕਾਂ ਨੇ ਆਪੋ ਵਿੱਚ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਨਾਮਦੇਵ ਜੀ ਨੇ ਆਪਣਾ ਬਚਿਆ ਸਮਾਨ ਵੀ ਅੱਗ ਵਿੱਚ ਸੁੱਟ ਕੇ ਸਾੜ ਦਿੱਤਾ। ਹੁਣ ਨਾਮਦੇਵ ਜੀ ਘਰ ਤੋਂ ਬਿਨਾਂ ਬਹੁਤ ਔਖੇ ਹੋਣਗੇ, ਨਾਮਦੇਵ ਜੀ ਦੇ ਪ੍ਰੇਮੀ ਤਾਂ ਦੁਖੀ ਸਨ ਪਰ ਈਰਖਾਲੂ ਖੁਸ਼ ਹੋਏ।

ਨਾਮਦੇਵ ਜੀ ਨੂੰ ਪਿਤਾ ਦਾਮਸ਼ੇਟੀ ਨੇ ਕੁਝ ਮਾਇਆ ਦੇ ਕੇ ਛੰਨ ਬਣਾਉਣ ਦੀ ਸਮੱਗਰੀ ਲੈਣ ਲਈ ਭੇਜਿਆ। ਨਗਰੋਂ ਬਾਹਰ ਕੁਝ ਮਹਾਤਮਾ ਮਿਲੇ। ਉਨ੍ਹਾਂ ਨੇ ਨਾਮਦੇਵ ਜੀ ਪਾਸੋਂ ਕਿਸੇ ਸੇਠ ਦਾ ਘਰ ਪੁੱਛਿਆ। ਨਾਮਦੇਵ ਜੀ ਨੇ ਆਖਿਆ, "ਮੈਂ ਇੱਕ ਸੇਠ ਦਾ ਨੌਕਰ ਹਾਂ, ਉਸ ਨੇ ਮੈਨੂੰ ਮਹਾਤਮਾ ਦੀ ਸੇਵਾ ਵਾਸਤੇ ਮਾਇਆ ਦਿੱਤੀ ਹੋਈ ਹੈ, ਆਓ ਮੈਂ ਤੁਹਾਨੂੰ ਬਾਣੀਏ ਪਾਸੋਂ ਭੋਜਨ ਦੀ ਸਮੱਗਰੀ ਲੈ ਦਿੰਦਾ ਹਾਂ।" ਮਹਾਤਮਾ ਸਮੱਗਰੀ ਲੈ ਕੇ ਅਸ਼ੀਰਵਾਦ ਦੇ ਕੇ ਚਲੇ ਗਏ।

ਨਾਮਦੇਵ ਜੀ ਛੱਪਰ ਬਣਾਉਣ ਬਾਬਤ ਸੋਚਣ ਲੱਗੇ, ਚੁੱਪ ਕਰਕੇ ਇੱਕ ਨਵੇਕਲੀ ਥਾਂ 'ਤੇ ਚੌਂਕੜੀ ਮਾਰ ਕੇ ਬੈਠ ਗਏ ਅਤੇ ਪ੍ਰੇਮਾ ਭਗਤੀ ਵਿੱਚ ਮਗਨ ਹੋ ਗਏ। ਉਧਰ

ਘਰ ਵਿੱਚ ਨਾਮਦੇਵ ਜੀ ਦੇ ਪਿਤਾ ਮਾਤਾ ਅਤੇ ਪਰਿਵਾਰ ਚਿੰਤਾ ਕਰ ਰਿਹਾ ਸੀ, ਸ਼ਾਇਦ ਨਾਮਦੇਵ ਨੂੰ ਚੋਰਾਂ ਨੇ ਲੁੱਟ ਲਿਆ। ਤ੍ਰਿਕਾਲਾਂ ਪੈ ਗਈਆਂ, ਨਾਮਦੇਵ ਜੀ ਵੀ ਚਿੰਤਾ ਕਰਨ ਲੱਗੇ ਕਿ ਮਾਤਾ ਪਿਤਾ ਉਡੀਕਦੇ ਹੋਣਗੇ।

ਪ੍ਰਭੂ ਜੀ ਸਭ ਸਮੱਗਰੀ ਛੱਪਰ ਵਾਸਤੇ ਇਕੱਠੀ ਕਰਕੇ ਗੱਡੇ ਉੱਪਰ ਲੱਦ ਕੇ ਨਾਮਦੇਵ ਜੀ ਦੇ ਪਿਤਾ ਦਾਮਸ਼ੇਟੀ ਜੀ ਪਾਸ ਪੁੱਜ ਗਏ ਅਤੇ ਜਾ ਕੇ ਆਖਣ ਲੱਗੇ, "ਦਾਮਸ਼ੇਟੀ ਜੀ! ਇਹ ਸਭ ਸਮੱਗਰੀ ਆਪ ਦੇ ਪੁੱਤਰ ਨਾਮਦੇਵ ਜੀ ਨੇ ਭੇਜੀ ਹੈ।" ਪਿਆਰ ਵੱਸ ਹੋ ਕੇ ਭਗਵਾਨ ਜੀ, ਜਿਨ੍ਹਾਂ ਨੇ ਬੇਢੀ (ਛੱਪਰ ਬਣਾਉਣ ਵਾਲੇ ਕਾਰੀਗਰ) ਦਾ ਰੂਪ ਧਾਰਨ ਕੀਤਾ ਹੋਇਆ ਸੀ, ਨਾਮਦੇਵ ਜੀ ਦਾ ਛੱਪਰ ਬਣਾਉਣਾ ਅਰੰਭ ਕਰ ਦਿੱਤਾ। ਸਵਰਗ ਵਿੱਚੋਂ ਦੇਵਤਿਆਂ ਨੇ ਜਦੋਂ ਇਹ ਕੌਤਕ ਵੇਖਿਆ ਤਾਂ ਨਮਸਕਾਰਾਂ ਕਰਨ ਲੱਗੇ। ਭਗਵਾਨ ਜੀ ਪ੍ਰਸੰਨਤਾ ਅਨੁਭਵ ਕਰਨ ਲੱਗੇ। ਭਗਵੰਤ ਜੀ ਨੇ ਅਜਿਹੀ ਸੁੰਦਰ ਛੰਨ੍ਹ ਬੰਨ੍ਹੀ ਕਿ ਸਭ ਲੋਕ ਵੇਖ ਕੇ ਹੈਰਾਨ ਰਹਿ ਗਏ। ਇਵੇਂ ਮਹਿਸੂਸ ਹੋਵੇ ਜਿਵੇਂ ਇੰਦਰਪੁਰੀ ਦੀ ਸਾਰੀ ਸ਼ੋਭਾ ਇਥੇ ਲਿਆ ਕੇ ਸਜਾ ਦਿੱਤੀ ਹੋਵੇ। ਛੱਪਰ ਤਿਆਰ ਹੋ ਗਿਆ। ਬੇਢੀ ਸਰੂਪ ਵਿੱਚ ਭਗਵਾਨ ਜੀ ਨੇ ਦਾਮਸ਼ੇਟੀ ਪਾਸੋਂ ਆਗਿਆ ਮੰਗੀ। ਜਦੋਂ ਮਜ਼ਦੂਰੀ ਬਾਬਤ ਪੁੱਛਿਆ ਤਾਂ ਭਗਵਾਨ ਜੀ ਨੇ ਆਖਿਆ ਕਿ ਮਜ਼ਦੂਰੀ ਮੈਨੂੰ ਨਾਮਦੇਵ ਜੀ ਨੇ ਪਹਿਲਾਂ ਹੀ ਦੇ ਦਿੱਤੀ ਸੀ। ਇਹ ਕਹਿ ਕੇ ਭਗਵਾਨ ਜੀ ਚਲੇ ਗਏ।

ਕਾਫੀ ਸਮਾਂ ਲੰਘਣ ਉਪਰੰਤ ਜਦੋਂ ਨਾਮਦੇਵ ਜੀ ਘਰ ਪੁੱਜੇ ਤਾਂ ਉਨ੍ਹਾਂ ਬਹੁਤ ਵਧੀਆ ਛੱਪਰ ਬਣਿਆ ਵੇਖਿਆ। ਲੋਕ ਬੜੇ ਹੈਰਾਨ ਹੋਏ ਕਿ ਰਾਤੋ ਰਾਤ ਹੀ ਇੰਨਾ ਵਧੀਆ ਛੱਪਰ ਕੌਣ ਬਣਾ ਗਿਆ। ਦਾਮਸ਼ੇਟੀ ਨੇ ਨਾਮਦੇਵ ਜੀ ਨੂੰ ਪ੍ਰਸੰਨ ਹੋ ਕੇ ਆਖਿਆ ਕਿ ਤੂੰ ਕਾਰੀਗਰ ਬਹੁਤ ਵਧੀਆ ਭੇਜਿਆ। ਭਗਵੰਤ ਜੀ ਦੇ ਬਣੇ ਛੱਪਰ ਵੱਲ ਵੇਖ ਕੇ ਨਾਮਦੇਵ ਜੀ ਦਾ ਹਿਰਦਾ ਹਿਮਾਲਿਆ ਦੀ ਬਰਫ਼ ਵਾਂਙੂੰ ਠੰਢਾ ਹੋ ਗਿਆ। ਲੋਕਾਂ ਅੰਦਰ ਵੀ ਨਾਮਦੇਵ ਜੀ ਦੇ ਛੱਪਰ ਵਰਗਾ ਛੱਪਰ ਬਣਵਾਉਣ ਦੀ ਲਾਲਸਾ[1] ਹੋਈ। ਇੱਕ ਗਵਾਂਢਣ ਨੇ ਬੇਢੀ (ਕਾਰੀਗਰ) ਦਾ ਥਹੁ ਪਤਾ ਪੁੱਛਿਆ ਅਤੇ ਆਖਿਆ ਕਿ ਮੈਂ ਦੁੱਗਣੀ ਮਜ਼ਦੂਰੀ ਦੇਵਾਂਗੀ, ਜੇਕਰ ਤੂੰ ਮੈਨੂੰ ਉਹ ਬੇਢੀ ਲਿਆ ਦੇਵੇਂ। ਨਾਮਦੇਵ ਜੀ ਨੇ ਪ੍ਰਭੂ-ਰੰਗ ਵਿੱਚ ਮਸਤ ਹੋ ਕੇ ਇਸ ਸ਼ਬਦ ਨੂੰ ਉਚਾਰਨ ਕੀਤਾ—

**ਪਾੜ[2] ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥**
**ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ[3] ਦੇਹੁ ਬਤਾਈ ਹੋ ॥**
**ਰੀ ਬਾਈ[4] ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥**
**ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥**
**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**

---

*1. ਇੱਛਾ, 2. ਪਾਸ ਦੀ ਗੁਆਂਢਣ, 3. ਕਾਰੀਗਰ-ਤਰਖਾਨ, 4. ਐ ਬਾਈ।*

**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥**
**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰਿ ਸਭ ਠਾਂਈ ਹੋ ॥**
**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥**
**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ[1] ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ[2] ਲੰਕ ਭਭੀਖਣ ਆਪਿਓ[3] ਹੋ ॥੪॥੨॥**

(ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ, ਪੰਨਾ ੬੫੭)

ਨਾਮਦੇਵ ਜੀ ਨੇ ਗਵਾਂਢਣ ਨੂੰ ਪੂਰੀ ਤਰ੍ਹਾਂ ਸਪਸ਼ਟ ਕਰ ਦਿੱਤਾ ਕਿ ਉਹ ਕਾਰੀਗਰ ਦਿੱਤਾ ਨਹੀਂ ਜਾ ਸਕਦਾ। ਉਹ ਹਰ ਥਾਂ ਸਮਾਇਆ ਹੋਇਆ ਹੈ, ਮੇਰੇ ਪ੍ਰਾਣਾਂ ਦਾ ਆਸਰਾ ਹੈ। ਹਾਂ, ਜੇਕਰ ਉਸ ਬੇਢੀ ਜੀ ਨੂੰ ਪ੍ਰਾਪਤ ਕਰਨਾ ਚਾਹੇਂ ਤਾਂ ਲੋਕਾਂ ਦਾ, ਪਰਿਵਾਰ ਅਤੇ ਰਿਸ਼ਤੇਦਾਰਾਂ ਦਾ ਝੂਠਾ ਪਿਆਰ ਛੱਡ ਕੇ ਪ੍ਰਭੂ ਜੀ ਨੂੰ ਪਿਆਰ ਕਰ। ਇਹ ਬੇਢੀ (ਕਾਰੀਗਰ) ਪ੍ਰੀਤ ਦੀ ਮਜ਼ਦੂਰੀ ਮੰਗਦਾ ਹੈ।

ਇਹੋ ਜਿਹੇ ਕਾਰੀਗਰ ਬੇਢੀ ਨੂੰ ਮੈਂ ਬਿਆਨ ਨਹੀਂ ਕਰ ਸਕਦਾ, ਉਹ ਹਰ ਥਾਂ ਵਿਆਪਕ ਹੈ। ਜਿਵੇਂ ਗੂੰਗਾ ਪੁਰਸ਼ ਕਿਸੇ ਰਸ, ਸਵਾਦ ਨੂੰ ਚੱਖ ਕੇ ਬਿਆਨ ਨਹੀਂ ਕਰ ਸਕਦਾ, ਤਿਵੇਂ ਉਸ ਦੇ ਗੁਣਾਂ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਹੇ ਸੁਚੱਜੀ ਭੈਣ! (ਗਵਾਂਢਣ) ਉਸ ਬੇਢੀ ਨੇ ਸਮੁੰਦਰ ਉੱਤੇ ਪੁਲ ਬੰਨ੍ਹ ਦਿੱਤਾ, ਧ੍ਰੂ ਨੂੰ ਅਟੱਲ ਪਦਵੀ ਬਖਸ਼ੀ, ਰਾਵਣ ਦਾ ਨਾਸ਼ ਕੀਤਾ ਅਤੇ ਸੀਤਾ ਨੂੰ ਵਾਪਸ ਲਿਆਂਦਾ। ਲੰਕਾ ਦਾ ਰਾਜ ਭਭੀਖਣ ਨੂੰ ਸੌਂਪ ਦਿੱਤਾ, ਉਹ ਹੀ ਮੇਰਾ ਮਾਲਕ ਹੈ।

ਇਵੇਂ ਨਾਮਦੇਵ ਜੀ ਨੇ ਆਂਢੀਆਂ ਗਵਾਂਢੀਆਂ ਨੂੰ ਭਗਵਾਨ ਦੀ ਉਪਮਾ ਕੁਝ ਕੁ ਪ੍ਰਗਟ ਕੀਤੀ ਅਤੇ ਆਖਿਆ ਮੈਂ ਗਰੀਬ ਹਾਂ, ਭਗਵਾਨ ਹੀ ਮੇਰੀਆਂ ਲੋੜਾਂ ਪੂਰੀਆਂ ਕਰਦਾ ਹੈ। ਜੇਕਰ ਤੁਸੀਂ ਵੀ ਬੇਢੀ (ਪ੍ਰਭੂ) ਨਾਲ ਅਜਿਹੀ ਪ੍ਰੀਤ ਕਰੋਗੇ ਤਾਂ ਤੁਹਾਡੇ ਵੀ ਸਾਰੇ ਕੰਮ ਪ੍ਰਭੂ ਜੀ ਸਵਾਰਨਗੇ।

## ਸੋਨਾ ਦਾਨ ਕਰਨ ਵਾਲੇ ਸੇਠ ਨੂੰ 'ਰਾਮ ਨਾਮ' ਦੀ ਲੀਲ੍ਹਾ ਪ੍ਰਗਟ ਕਰਨੀ

ਜਿਸ ਨਗਰ ਵਿੱਚ ਨਾਮਦੇਵ ਜੀ ਰਹਿੰਦੇ ਸਨ, ਉਸੇ ਨਗਰ ਵਿੱਚ ਇੱਕ ਸੇਠ ਰਹਿੰਦਾ ਸੀ। ਉਸ ਨੇ ਧਨ ਹੇਰਾ ਫੇਰੀ ਨਾਲ ਕਮਾਇਆ ਹੋਇਆ ਸੀ ਅਤੇ ਦੁਨਿਆਵੀ ਵਡਿਆਈ ਵਾਸਤੇ ਉਹ ਸੋਨੇ ਆਦਿ ਦਾ ਬਹੁਤ ਦਾਨ ਕਰਦਾ ਸੀ। ਭਗਤ ਨਾਮਦੇਵ ਜੀ ਦੀ ਮਹਿਮਾ ਸੁਣ ਕੇ, ਘਰ ਸੱਦ ਕੇ ਕਹਿਣ ਲੱਗਾ- "ਨਾਮਦੇਵ ਜੀ, ਤੁਸੀਂ ਸੋਨਾ ਲੈਣ ਕਿਉਂ ਨਹੀਂ ਆਏ?" ਨਾਮਦੇਵ ਜੀ ਨੇ ਆਖਿਆ, "ਸੇਠ ਜੀ, ਮੈਨੂੰ ਸੋਨੇ ਦੀ ਇੱਛਾ ਨਹੀਂ ਹੈ।" ਦੁਬਾਰਾ ਫਿਰ ਸੇਠ ਨੇ ਬੇਨਤੀ ਕੀਤੀ, "ਭਗਤ ਜੀ! ਆਪ ਪਾਸ

---

*1. ਸਮੁੰਦਰ ਤੇ ਪੁਲ, 2. ਸੀਤਾ ਮੋੜ ਕੇ ਲਿਆਂਦੀ, 3. ਲੰਕਾ ਭਭੀਖਣ ਨੂੰ ਦਿੱਤੀ।*

ਬਹੁਤ ਮਹਾਤਮਾ ਆਉਂਦੇ ਹਨ। ਇਸ ਵਾਸਤੇ ਤੁਸੀਂ ਜ਼ਰੂਰੀ ਸੋਨਾ ਲੈ ਲਵੋ।" ਨਾਮਦੇਵ ਜੀ ਨੇ ਉੱਤਰ ਦਿੱਤਾ, "ਸੇਠ ਜੀ! ਆਪ ਜੀ ਦੇ ਧਨ ਨੂੰ ਨਾਨਾ ਪ੍ਰਕਾਰ ਦੀ ਉਪਾਧੀ ਲੱਗੀ ਹੋਈ ਹੈ, ਮਹਾਤਮਾ ਤਾਂ ਭਗਵਾਨ ਦਾ ਦਿੱਤਾ ਅੰਨ ਜਲ ਛਕ ਲੈਂਦੇ ਹਨ।" ਸੇਠ ਦੇ ਸ਼ਬਦਾਂ ਵਿੱਚ ਅਹੰਕਾਰ ਦੀ ਭਾਵਨਾ ਸੀ। ਸ਼ਰਧਾ ਅਤੇ ਪਿਆਰ ਦੀ ਕੋਈ ਰੱਤੀ ਭਰ ਵੀ ਅੰਸ਼ ਨਹੀਂ ਸੀ। ਉਸ ਨੇ ਫਿਰ ਆਖ ਦਿੱਤਾ, "ਤੁਸੀਂ ਟੁਕੜੇ ਮੰਗ ਕੇ ਖਾਂਦੇ ਹੋ, ਮੇਰੇ ਪਾਸੋਂ ਧਨ ਲੈ ਜਾਵੋਗੇ ਤਾਂ ਘਰ ਬੈਠੇ ਹੀ ਅਨੰਦ ਨਾਲ ਲੰਗਰ ਪਾਣੀ ਛਕੋਗੇ।" ਸਾਰੇ ਜੀਵਾਂ ਦੇ ਇੱਕ ਦਾਤਾਰ ਵਾਹਿਗੁਰੂ ਜੀ ਦੇ ਪਿਆਰ ਤੋਂ ਸੱਖਣਾ ਸੇਠ ਆਪ ਹੀ ਦਾਤਾ ਬਣ ਬੈਠਾ।

ਜਦੋਂ ਭਗਤ ਨਾਮਦੇਵ ਜੀ ਨੇ ਵੇਖਿਆ ਕਿ ਸੇਠ ਦੇ ਅੰਦਰੋਂ ਮਾਇਆ ਦਾ ਹੰਕਾਰ ਨਹੀਂ ਨਿਕਲਦਾ, ਤਦ ਇੱਕ ਤੁਲਸੀ ਦਾ ਪੱਤਰ ਤੋੜ ਕੇ ਉਸ ਨੂੰ ਤਲੀ ਉੱਪਰ ਮਲ ਕੇ 'ਰਾਮ' ਅੱਖਰ ਬਣਾ ਦਿੱਤਾ ਅਤੇ ਆਖਿਆ, "ਸੇਠ ਜੀ! ਇਸ (ਰਾਮ) ਰਾਮ ਅੱਖਰ ਦੇ ਬਰਾਬਰ ਸੋਨਾ ਦੇ ਦਿਉ। ਸੇਠ ਅਗਿਆਨਤਾ ਕਾਰਨ ਭਗਤ ਜੀ ਦੀ ਰਮਜ਼ ਸਮਝ ਨ ਸਕਿਆ ਅਤੇ ਦੁਬਾਰਾ ਆਖਣ ਲੱਗਾ, "ਨਾਮਦੇਵ! ਮੈਂ ਵੱਡਾ ਸੇਠ ਹਾਂ, ਤੂੰ ਪੰਜ ਸੱਤ ਸੌ ਅਸ਼ਰਫੀਆਂ ਮੇਰੇ ਪਾਸੋਂ ਮੰਗ।" ਆਖਰ ਤੁਲਸੀ ਪੱਤਰ ਦੇ ਬਣੇ (ਰਾਮ) ਅੱਖਰ ਨੂੰ ਇੱਕ ਪੱਲੜੇ ਵਿੱਚ ਧਰ ਲਿਆ ਅਤੇ ਦੂਜੇ ਪਾਸੇ ਮਹਿਲਾਂ ਵਿੱਚੋਂ ਸੋਨਾ ਮੰਗਵਾ ਕੇ ਧਰਿਆ, ਪਰ ਪੱਲੜਾ ਧਰਤੀ ਤੋਂ ਨਾ ਉਠਿਆ। ਫਿਰ ਸਭ ਤੋਂ ਵੱਡਾ ਤੱਕੜ ਮੰਗਵਾ ਕੇ ਯਤਨ ਕੀਤਾ ਕਿ (ਰਾਮ) ਅੱਖਰ ਦੇ ਬਰਾਬਰ ਧਨ ਪਾ ਕੇ ਪੂਰਾ ਕਰ ਸਕੇ। ਉਸ ਦਾ ਯਤਨ ਅਸਫਲ ਰਿਹਾ। ਤੁਲਸੀ ਦੇ ਪੱਤੇ ਦੇ ਬਣੇ (ਰਾਮ) ਅੱਖਰ ਵਾਲਾ ਪੱਲੜਾ ਧਰਤੀ ਤੋਂ ਨ ਹਿੱਲਿਆ। ਸੇਠ ਸਾਰਾ ਧਨ ਮਾਲ ਪਾ ਕੇ ਵੀ ਪੱਲੜੇ ਨੂੰ ਹਿਲਾ ਨ ਸਕਿਆ। ਬਹੁਤ ਪ੍ਰੇਸ਼ਾਨ ਹੋਇਆ।

ਨਾਮਦੇਵ ਜੀ ਨੇ ਆਖਿਆ, "ਸੇਠ ਜੀ! ਤੁਸੀਂ ਸੰਕਲਪ ਦੁਆਰਾ ਆਪਣੇ ਕੀਤੇ ਜਪੁ, ਤਪ, ਜੱਗ, ਬ੍ਰਤ, ਤੀਰਥ ਇਸ਼ਨਾਨ ਆਦਿਕ ਕਰਮਾਂ ਦਾ ਫਲ ਵੀ ਪੱਲੜੇ ਵਿੱਚ ਪਾ ਕੇ ਵੇਖੋ।" ਸੇਠ ਨੇ ਭਗਤ ਜੀ ਦਾ ਹੁਕਮ ਮੰਨ ਕੇ ਇਵੇਂ ਹੀ ਕੀਤਾ ਪਰ ਪੱਲੜੇ ਨੇ ਧਰਤੀ ਨੂੰ ਨਾ ਛੱਡਿਆ। ਸੇਠ ਦੇ ਸਭ ਯਤਨ ਅਸਫਲ ਰਹੇ, ਮਾਣ ਟੁੱਟ ਗਿਆ, ਵਿਆਕੁਲ ਹੋ ਕੇ ਦੋਨੋਂ ਹੱਥ ਜੋੜ ਕੇ ਸਿਰ ਨਿਵਾ ਕੇ ਬੇਨਤੀ ਕਰਨ ਲੱਗਾ, "ਭਗਤ ਜੀ, ਖਿਮਾਂ ਕਰੋ। ਮੈਂ ਭੁੱਲ ਗਿਆ, ਮਾਇਆ ਨੇ ਮੇਰੀ ਮੱਤ ਮਾਰ ਲਈ, ਮੈਨੂੰ 'ਰਾਮ ਨਾਮ' ਦੀ ਵਡਿਆਈ ਦਾ ਕੁਝ ਵੀ ਪਤਾ ਨਹੀਂ ਸੀ, ਐਵੇਂ ਹੰਕਾਰੀ ਹੋ ਕੇ ਸੰਤਾਂ ਨੂੰ ਦਾਨੀ ਬਣ ਬਣ ਦੱਸਦਾ ਰਿਹਾ, ਹੁਣ ਖਿਮਾਂ ਕਰ ਦਿਉ, ਮੈਂ ਅਤਿ ਗਰੀਬ ਹਾਂ। ਰਾਮ ਨਾਮ ਦੇ ਬਰਾਬਰ ਤਾਂ ਸਾਰੇ ਜਗਤ ਦੇ ਪਦਾਰਥ ਵੀ ਪਾ ਦਿੱਤੇ ਜਾਣ ਤਾਂ ਵੀ ਰਾਮ ਨਾਮ ਦੀ ਬਰਾਬਰੀ ਨਹੀ ਕਰ ਸਕਦੇ।"

ਨਾਮਦੇਵ ਜੀ ਨੇ ਆਪਣੀ ਪਵਿੱਤਰ ਬਾਣੀ ਵਿੱਚ ਰਾਮ ਨਾਮ ਅਤੇ ਕਰਮਕਾਂਡ ਬਾਬਤ ਲਿਖਿਆ ਹੈ—

**ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ[1] ਕੀਜੈ ॥**
**ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥**
**ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ[2] ਨ ਕੀਜੈ ॥**
**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥**
**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ**
**ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥**
**ਅਸੁ[3] ਦਾਨ ਗਜ[4] ਦਾਨ ਸਿਹਜਾ[5] ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ**
**ਰਾਮਨਾਮ ਸਰਿ ਤਊ ਨ ਪੂਜੈ ॥੩॥**
**ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍[6] ਲੀਜੈ ॥**
**ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ[7] ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥**
(ਬਾਣੀ ਨਾਮਦੇਉ ਜੀਉ ਕੀ, ਰਾਮਕਲੀ ਘਰ ੧, ਪੰਨਾ ੯੭੩)

ਸੇਠ! ਤੂੰ ਤਪ, ਤੀਰਥਾਂ ਤੇ ਪੁੱਠੇ ਲਟਕ ਕੇ ਤਪ ਕਰਕੇ, ਸਿਰ ਤੇ ਆਰਾ ਧਰਵਾ ਕੇ ਸਰੀਰ ਕਟਵਾ ਲਵੇਂ, ਅਸਮੇਧ ਜਗ ਕਰੇਂ, ਸੋਨਾ ਦਾਨ ਕਰੇਂ, ਗੰਗਾ, ਗੋਦਾਵਰੀ, ਕੁੰਭ, ਕੇਦਾਰ ਆਦਿ ਪਵਿੱਤਰ ਅਸਥਾਨਾਂ 'ਤੇ ਇਸ਼ਨਾਨ ਵੀ ਕਰੇਂ। ਦੁਆਰਕਾ ਪਾਸ ਵਗਣ ਵਾਲੀ ਨਦੀ ਗੋਮਤੀ 'ਤੇ ਹਜ਼ਾਰਾਂ ਗਊਆਂ ਦਾ ਦਾਨ ਕਰੇਂ, ਹਿਮਾਲੀਆ ਵਿੱਚ ਆਪਣਾ ਸਰੀਰ ਗਾਲ ਦੇਵੇਂ। ਘੋੜੇ, ਹਾਥੀ, ਬਿਸਤਰੇ ਪਲੰਘ ਸਮੇਤ ਇਸਤਰੀ, ਧਰਤੀ, ਆਪਣੇ ਆਪ ਦੀ ਬਲੀ ਦੇ ਦੇਵੇਂ, ਆਪਣੇ ਬਰਾਬਰ ਤੋਲ ਕੇ ਸੋਨਾ ਵੀ ਦੇ ਦੇਵੇਂ ਤਦ ਵੀ ਰਾਮ ਦੇ ਨਾਮ ਦੀ ਬਰਾਬਰੀ ਨਹੀ ਕਰ ਸਕਦਾ। ਅੰਮ੍ਰਿਤ ਰੂਪੀ ਨਾਮ ਜਪਣ ਨਾਲ ਅਮਰ ਪਦਵੀ ਪ੍ਰਾਪਤ ਹੋ ਸਕਦੀ ਹੈ। ਸੋ ਰਾਮ ਦੇ ਨਾਮ ਦਾ ਸਿਮਰਨ ਕਰੋ ਜਿਹੜਾ ਸਰਬਤ੍ਰ ਰਮਿਆ ਹੋਇਆ ਹੈ। ਸੇਠ, ਨਾਮਦੇਵ ਜੀ ਤੋਂ ਸਿੱਖਿਆ ਪ੍ਰਾਪਤ ਕਰਕੇ ਪ੍ਰਭੂ ਜੀ ਦਾ ਸਿਮਰਨ ਕਰਨ ਲੱਗ ਪਿਆ ਅਤੇ ਆਪਣਾ ਜਨਮ ਸਫਲ ਕਰ ਗਿਆ। ਹੇ ਮੇਰੀ ਆਤਮਾ! ਤੂੰ ਵੀ ਵਾਹਿਗੁਰੂ ਦਾ ਅੱਠੇ ਪਹਿਰ ਸਿਮਰਨ ਕਰ ਜਿਸ ਦੇ ਬਰਾਬਰ ਕੋਈ ਵਸਤੂ ਨਹੀਂ ਪੁੱਜ ਸਕਦੀ।

## ਪ੍ਰਭੂ ਕਿਰਪਾ ਨਾਲ ਮੁਰਦੇ ਨੂੰ ਜਿਊਂਦਾ ਕਰਨਾ

ਨਾਮਦੇਵ ਜੀ ਇਸ਼ਨਾਨ ਕਰਨ ਵਾਸਤੇ ਨਦੀ ਕਿਨਾਰੇ ਗਏ। ਇਸ਼ਨਾਨ ਕਰਨ ਪਿੱਛੋਂ ਪ੍ਰਭੂ ਜੀ ਦੇ ਪਿਆਰ ਵਿੱਚ ਇਸ ਭਾਂਤ ਲਿਵਲੀਨ ਹੋ ਗਏ ਕਿ ਸਭ ਚਰ[8] ਅਚਰ[9] ਵਸਤੂਆਂ ਵਿੱਚ ਇੱਕ ਅਦ੍ਵੈਤ[10] ਵੇਖਣ ਲੱਗੇ। ਅਹੰਭਾਵ ਹਿਰਦੇ ਵਿੱਚੋਂ

---

*1. ਯੋਗ ਸਾਧਨਾ ਨਾਲ ਤੇ ਖਾਸ ਦਵਾਈਆਂ ਨਾਲ ਸਰੀਰ ਨੂੰ ਬੁਢੇਪੇ ਤੋਂ ਬਚਾ ਕੇ ਨਵਾਂ ਨਰੋਆ ਕਰ ਲੈਣਾ,*
*2. ਛਲ ਫਰੇਬ, 3. ਘੋੜਾ, 4. ਹਾਥੀ, 5. ਸੁੰਦਰ ਪਲੰਘ, 6. ਪਛਾਨਣਾ-ਸਮਝ ਲੈਣਾ, 7. ਕਥਨ ਕਰਦੇ ਹਨ।*
*8. ਚੇਤੰਨ-ਵਿੱਚਰਨ ਵਾਲਾ, 9. ਜੜ੍ਹ- ਨਾ ਚੱਲਣ ਵਾਲਾ, 10, ਦੂਜੇ ਤੋਂ ਬਿਨਾ-ਇੱਕੱਲਾ ਪ੍ਰਭੂ।*

ਬਿਲਕੁਲ ਖਤਮ ਹੋ ਗਿਆ। ਕੇਵਲ ਸ਼ੁੱਧ ਬ੍ਰਹਮ ਵਿੱਚ ਲੀਨ ਹੋ ਗਏ ਭਾਵ ਬ੍ਰਹਮ ਜੋਤਿ ਵਿੱਚ ਨਾਮਦੇਵ ਜੀ ਦੀ ਜੋਤਿ ਰਲ ਗਈ।

ਇੱਕ ਔਰਤ ਦਾ ਪਤੀ ਮਰ ਗਿਆ ਸੀ, ਸਤੀ ਹੋਣ ਵਾਸਤੇ ਉਹ ਨਦੀ ਦੇ ਕਿਨਾਰੇ ਆ ਗਈ। ਉਸਨੇ ਨਾਮਦੇਵ ਜੀ ਨੂੰ ਬ੍ਰਹਮ ਸਮਾਧੀ ਵਿੱਚ ਮਗਨ ਬੈਠੇ ਦੇਖਿਆ ਤਦ ਮਨ ਨਾਲ ਵਿੱਚਾਰਨ ਲੱਗੀ ਕਿ ਮੈਂ ਮਰਨ ਲਈ ਤਾਂ ਤਿਆਰ ਹੀ ਹਾਂ। ਭਗਤ ਨਾਮਦੇਵ ਜੀ ਨੂੰ ਨਮਸਕਾਰ ਕਰਕੇ ਆਪਣਾ ਜਨਮ ਸਫਲ ਕਰ ਲਵਾਂ ਤਾਂ ਚੰਗਾ ਹੋਵੇਗਾ। ਇਵੇਂ ਮਨ ਵਿੱਚ ਵਿਚਾਰਾਂ ਕਰਦੀ ਉਹ ਨਾਮਦੇਵ ਜੀ ਪਾਸ ਪੁੱਜ ਗਈ। ਨਾਮਦੇਵ ਜੀ ਨੂੰ ਨਮਸਕਾਰ ਕੀਤੀ। ਭਗਤ ਨਾਮਦੇਵ ਜੀ ਨੇ ਲਿਵਲੀਨ ਅਵਸਥਾ ਵਿੱਚ ਹੀ ਆਖ ਦਿੱਤਾ, "ਆਓ ਸੁਹਾਗਵੰਤੀ!" ਸੁਹਾਗਵੰਤੀ ਸ਼ਬਦ ਭਗਤ ਜੀ ਦੇ ਮੂੰਹੋਂ ਸੁਣ ਕੇ ਉਹ ਔਰਤ ਬਹੁਤ ਪ੍ਰਸੰਨ ਹੋਈ ਅਤੇ ਗਲ ਵਿੱਚ ਪੱਲਾ ਪਾ ਕੇ ਬੇਨਤੀ ਕੀਤੀ, "ਹੇ ਭਗਵਾਨ ਸਰੂਪ ਨਾਮਦੇਵ ਜੀ! ਮੈਂ ਆਪ ਜੀ ਦੇ ਮੁਖਾਰਬਿੰਦ ਤੋਂ ਕਹੇ ਸੁਹਾਗਵੰਤੀ ਸ਼ਬਦ ਤੋਂ ਹਜ਼ਾਰਾਂ ਵਾਰ ਕੁਰਬਾਨ ਜਾਂਦੀ ਹਾਂ।" ਇਵੇਂ ਕਹਿ ਕੇ ਉਸ ਔਰਤ ਨੇ ਆਪਣੇ ਪਤੀ ਦਾ ਮ੍ਰਿਤਕ ਸਰੀਰ ਚੁਕਵਾ ਲਿਆਂਦਾ ਅਤੇ ਨਾਮਦੇਵ ਜੀ ਦੇ ਚਰਨਾਂ ਵਿਖੇ ਲਿਆ ਕੇ ਰੱਖ ਦਿੱਤਾ ਅਤੇ ਬੇਨਤੀਆਂ ਕਰਨ ਲੱਗੀ, "ਭਗਤ ਜੀ! ਧਰਤੀ, ਅੱਗ, ਹਵਾ, ਪਾਣੀ, ਦਿਸ਼ਾਵਾਂ, ਸੂਰਜ, ਚੰਦ੍ਰਮਾ, ਨਛੱਤਰ, ਤਿੰਨਾਂ ਲੋਕਾਂ ਦੀ ਸਮੱਗਰੀ ਨਸ਼ਟ ਹੋ ਸਕਦੀ ਹੈ, ਅੱਗ ਸਾੜਨ ਦਾ ਸੁਭਾਅ ਛੱਡ ਕੇ ਸੀਤਲਤਾ ਧਾਰਨ ਕਰ ਸਕਦੀ ਹੈ, ਪਾਣੀ ਆਪਣਾ ਠੰਢਾ ਸੁਭਾਅ ਤਿਆਗ ਕੇ ਸਾੜਨਹਾਰਾ ਸੁਭਾਅ ਗ੍ਰਹਿਣ ਕਰ ਸਕਦਾ ਹੈ, ਸੂਰਜ ਸੀਤਲ, ਚੰਦ੍ਰਮਾ ਤੇਜ਼ਮਈ, ਪ੍ਰਿਥਵੀ ਉਲਟ ਜਾਵੇ, ਅਕਾਸ਼ ਵੀ ਆਪਣਾ ਪੁਲਾੜ ਖਤਮ ਕਰ ਲਵੇ, ਭਾਵ ਆਪਣਾ ਸੁਭਾਅ ਛੱਡ ਦੇਣ ਪਰ ਮਹਾਤਮਾ ਦਾ ਬਚਨ ਸਦਾ ਅਟੱਲ ਰਹੇਗਾ। ਆਪ ਜੀ ਨੇ ਮੈਨੂੰ ਦੁਰਭਾਗਣ ਨੂੰ ਸੁਹਾਗਵੰਤੀ ਆਖਿਆ ਹੈ, ਪਰ ਮੇਰਾ ਪਤੀ, ਆਪ ਜੀ ਦੇ ਸਾਹਮਣੇ ਮੋਇਆ ਪਿਆ ਹੈ।

ਉਪਰੋਕਤ ਬਚਨ ਸੁਣ ਕੇ ਭਗਤ ਜੀ ਮਨ ਵਿੱਚ ਵਿੱਚਾਰਨ ਲੱਗੇ ਕਿ ਮੈਂ ਐਵੇਂ ਬਿਨਾਂ ਸੋਚੇ ਸਮਝੇ ਇਸ ਨੂੰ ਸੁਹਾਗਵੰਤੀ ਕਿਉਂ ਆਖ ਦਿੱਤਾ, ਮੇਰੇ ਪਾਸੋਂ ਇਹ ਬਹੁਤ ਵੱਡੀ ਅਵੱਗਿਆ ਹੋਈ ਹੈ। ਮਨ ਬਹੁਤ ਦੁਖੀ ਹੋਇਆ। ਇਸ ਭੁੱਲ ਦਾ ਪਛਤਾਵਾ ਕਰਨ ਲੱਗੇ। ਇਵੇਂ ਮਨ ਵਿੱਚ ਵਿਚਾਰਾਂ ਕਰਦੇ ਫਿਰ ਭਗਤ ਜੀ ਪ੍ਰਭੂ ਚਰਨਾਂ ਵਿੱਚ ਲੀਨ ਹੋ ਗਏ। ਪ੍ਰਭੂ ਜੀ ਨੇ ਅੰਤਰ ਆਤਮਾ ਵਿਖੇ ਹੀ ਨਾਮਦੇਵ ਜੀ ਨੂੰ ਆਖਿਆ ਕਿ ਨਾਮਦੇਵ ਹੈਰਾਨ ਕਿਉਂ ਹੁੰਦਾ ਹੈਂ, ਉਸ ਮਰੇ ਹੋਏ ਪੁਰਸ਼ ਨੂੰ ਬਾਹੋਂ ਫੜ ਕੇ ਉਠਾ ਕੇ ਰਾਮ ਨਾਮ ਦਾ ਜਾਪ ਕਰਵਾਉ। ਨਾਮਦੇਵ ਜੀ ਨੇ ਭਗਵਾਨ ਜੀ ਦਾ ਹੁਕਮ ਮੰਨ ਕੇ ਉਸ ਨੂੰ ਬਾਹੋਂ ਫੜ ਕੇ ਉਠਾ ਕੇ ਬਿਠਾ ਦਿੱਤਾ ਅਤੇ ਰਾਮ ਨਾਮ ਦਾ ਜਾਪ ਕਰਵਾਇਆ। ਉਹ ਪੁਰਸ਼ ਨਾਮਦੇਵ ਜੀ ਦੇ ਪਵਿੱਤਰ ਹੱਥਾਂ ਦੀ ਛੋਹ ਨਾਲ ਹੀ ਜੀਵਤ ਹੋ ਗਿਆ ਸੀ।

ਚਰਨਾਂ ਤੇ ਢਹਿ ਪਿਆ ਅਤੇ ਭਗਤ ਜੀ ਦੀ ਉਪਮਾ ਕਰਨ ਲੱਗਾ। ਲੋਕਾਂ ਨੇ ਇਸ ਅਲੌਕਿਕ ਦ੍ਰਿਸ਼ ਨੂੰ ਵੇਖਿਆ ਤਦ ਲੱਗੇ ਭਗਤ ਨਾਮਦੇਵ ਜੀ ਦੀ ਜੈ ਜੈ ਕਾਰ ਕਰਨ। ਉਸ ਇਸਤਰੀ ਨੇ ਆਪਣੇ ਗਹਿਣੇ ਲਾਹ ਕੇ ਨਾਮਦੇਵ ਜੀ ਉਪਰੋਂ ਵਾਰ ਕੇ ਗਰੀਬਾਂ ਨੂੰ ਵੰਡ ਦਿੱਤੇ ਅਤੇ ਘਰ ਪੁੱਜ ਕੇ ਸਮਾਨ ਵੀ ਗਰੀਬ ਲੋੜਵੰਦਾਂ ਨੂੰ ਲੁਟਾ ਦਿੱਤਾ।

ਦੋਵੇਂ ਪਤੀ ਪਤਨੀ ਨੇ ਨਾਮਦੇਵ ਜੀ ਤੋਂ ਉਪਦੇਸ਼ ਗ੍ਰਹਿਣ ਕੀਤਾ ਅਤੇ ਨਾਮਦੇਵ ਜੀ ਦੇ ਸਿੱਖ ਬਣ ਗਏ। ਉਸ ਬ੍ਰਾਹਮਣ ਦਾ ਪਹਿਲਾ ਨਾਮ ਜੈਦਰਥ ਬਦਲ ਕੇ ਜੈਦੇਵ ਰੱਖ ਦਿੱਤਾ ਅਤੇ ਦੋਵੇਂ ਪ੍ਰਭੂ ਜੀ ਦੀ ਪ੍ਰੇਮਾ ਭਗਤੀ ਕਰਨ ਲੱਗੇ। ਹੇ ਮੇਰੀ ਆਤਮਾ! ਤੂੰ ਵੀ ਸਭ ਜੰਜਾਲਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਪ੍ਰਭੂ ਜੀ ਦੀ ਪ੍ਰੇਮਾ ਭਗਤੀ ਕਰਨੀ ਅਰੰਭ ਕਰ ਦੇ ਅਤੇ ਪ੍ਰਭੂ ਜੀ ਦੇ ਭਗਤਾਂ ਦੀ ਚਰਨ ਛੋਹ ਪ੍ਰਾਪਤ ਕਰ।

## ਜੋਤੀ ਜੋਤ ਸਮਾਉਣਾ

ਇਵੇਂ ਹੀ ਸੁਆਨ ਰੂਪ ਵਿੱਚ ਭਗਵਾਨ ਜੀ ਨੂੰ ਪਹਿਚਾਣ ਕੇ ਘਿਉ ਲੈ ਕੇ ਪਿੱਛੇ ਭੱਜਣ ਦੀ ਸਾਖੀ, ਭਗਵਾਨ ਜੀ ਨੇ ਕਲੰਦਰ ਰੂਪ ਧਾਰ ਕੇ ਕੈਸੀਆ ਖੋਹਣੀਆਂ ਅਤੇ ਬਹੁਤ ਡਰਾਉਣਾ ਪਰ ਫਿਰ ਵੀ ਨਾਮਦੇਵ ਜੀ ਨੇ ਪੁਕਾਰ ਉਠਣਾ "**ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ।**" ਅਤੇ ਬ੍ਰਾਹਮਣ ਰੂਪ ਧਾਰ ਕੇ ਭਗਤ ਜੀ ਦੀ ਪ੍ਰੀਖਿਆ ਲੈਣੀ, ਨਾਮਦੇਵ ਜੀ ਨੇ ਜਲ ਮਰਨ ਦੀ ਤਿਆਰੀ ਕਰਨੀ ਪਰ ਭਗਵਾਨ ਜੀ ਨੇ ਭਗਤ ਜੀ ਨੂੰ ਬਾਹੋਂ ਫੜ ਕੇ ਉਠਾ ਲੈਣਾ ਅਤੇ ਅਸ਼ੀਰਵਾਦ ਦੇਣੀ ਆਦਿ ਭਗਤ ਨਾਮਦੇਵ ਦੀਆਂ ਅਜਿਹੀਆਂ ਬੇਅੰਤ ਸਾਖੀਆਂ ਹਨ। ਆਪ ਜੀ ਨੂੰ ੭੨ ਵਾਰੀ ਪ੍ਰਭੂ ਜੀ ਦੇ ਪ੍ਰਤੱਖ ਦਰਸ਼ਨ ਹੋਏ। ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਹਜ਼ਾਰਾਂ ਜੀਵਾਂ ਨੂੰ ਭਗਤੀ ਮਾਰਗ 'ਤੇ ਤੋਰਦੇ, ਪ੍ਰਭੂ ਸਿਮਰਨ ਕਰਦੇ 1350 ਈ: ਨੂੰ ਪੰਡਰ ਪੁਰ ਵਿਖੇ ਪੰਜ ਭੂਤਕ ਸਰੀਰ ਤਿਆਗ ਕੇ ਪ੍ਰਭੂ ਜੋਤ ਵਿੱਚ ਲੀਨ ਹੋ ਗਏ। ਨਾਮਦੇਵ ਜੀ ਦੇ ਪੂਰੇ ਪ੍ਰਸੰਗਾਂ ਦਾ ਵਰਣਨ ਔਖਾ ਹੈ, ਕੁਝ ਕੁ ਸਾਖੀਆਂ ਪ੍ਰੇਮਾ-ਭਗਤੀ ਤੇ ਨਾਮ ਸਿਮਰਨ ਦੀਆਂ ਦਰਜ ਕੀਤੀਆਂ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਆਪ ਜੀ ਦੇ ੬੧ ਸ਼ਬਦ ਦਰਜ ਹਨ।

**ਨੋਟ** — ਕੁਝ ਸਾਖੀਕਾਰਾਂ ਨੇ ਜੋਤੀ ਜੋਤ ਸਮਾਉਣ ਦਾ ਅਸਥਾਨ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਪੰਜਾਬ ਵੀ ਦੱਸਿਆ ਹੈ।

——•——

# ਕਾਂਡ - 10

# ਭਗਤ ਸੈਣ ਜੀ

੧. ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ॥
੨. ਪ੍ਰੇਮ ਭਗਤਿ ਰਾਤੀ ਕਰੈ ਭਲਕੈ[1] ਰਾਜ ਦੁਆਰੈ ਜਾਈ ॥
੩. ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ ॥
੪. ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ ॥
੫. ਸੈਣ ਰੂਪਿ ਹਰਿ ਜਾਇਕੈ ਆਇਆ ਰਾਣੈ ਨੋ ਰੀਝਾਈ ॥
੬. ਸਾਧ ਜਨਾ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ ॥
੭. ਰਾਣੈ ਦੂਰਹੁੰ ਸਦਿਕੈ ਗਲਹੁੰ ਕਵਾਇ[2] ਖੋਲਿ੍ ਪੈਨ੍ਹਾਈ ॥
੮. ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ[3] ॥
ਪਰਗਟੁ ਕਰੈ ਭਗਤਿ ਵਡਿਆਈ ॥

(ਭਾਈ ਗੁਰਦਾਸ ਜੀ, ਵਾਰ ੧੦)

[1]ਕਬੀਰ ਜੀ ਦਾ (ਵੱਡਾ) ਪ੍ਰਤਾਪ ਸੁਣ ਕੇ ਰਾਮਾਨੰਦ ਜੀ ਦਾ ਦੂਜਾ ਸਿਖ (ਚੇਲਾ) ਸੈਣ ਨਾਈ ਬਣਿਆ [2]ਜੋ ਕਿ ਰਾਤ ਨੂੰ (ਇਹ ਸਦਾ) ਪ੍ਰੇਮਾ ਭਗਤੀ ਕਰਦਾ ਹੁੰਦਾ ਸੀ ਤੇ ਰੋਜ਼ ਸਵੇਰੇ ਰਾਜੇ ਦੇ ਦੁਆਰੇ ਜਾ ਕੇ (ਸੇਵਾ ਕਰਦਾ ਹੁੰਦਾ ਸੀ)। [3](ਇੱਕ ਰਾਤੀਂ) ਸੰਤ ਪਰਾਹੁਣੇ ਆਏ ਸਨ, ਸਾਰੀ ਰਾਤ ਕੀਰਤਨ ਹੁੰਦਾ ਰਿਹਾ। [4]ਇਹ ਸੰਤਾਂ ਨੂੰ ਛੱਡ ਨ ਸਕੇ (ਜਲ ਪੱਖਾ ਆਦਿਕ ਟਹਿਲ ਵਿੱਚ ਮਗਨ ਰਿਹਾ) ਰਾਜੇ ਦੇ ਜਾ ਕੇ ਸੇਵਾ ਨ ਕਮਾਈ। [5]ਸੈਣ ਰੂਪ ਹੋ ਕੇ ਹਰੀ ਨੇ ਰਾਜਾ ਨੂੰ ਜਾ ਕੇ ਸੇਵਾ ਕਰਕੇ ਵੱਡਾ ਰਿਝਾਇਆ। [6](ਸੈਣ) ਸਵੇਰੇ ਸੰਤਾਂ ਨੂੰ ਵਿਦਾ ਕਰ ਕੇ ਰਾਜੇ ਦੇ ਦੁਆਰੇ ਸ਼ਰਮਾਉਂਦਾ ਗਿਆ। [7]ਰਾਜੇ ਨੇ ਨੇੜੇ ਸੱਦ ਕੇ ਆਪਣੀ ਖਿਲਅਤ ਖੋਲ੍ਹ ਕੇ (ਉਸ ਦੇ ਗਲੇ) ਪਹਿਨਾ ਦਿੱਤੀ। [8]ਰਾਜੇ ਕਿਹਾ ਅੱਜ ਤੂੰ ਮੈਨੂੰ ਵੱਸ ਕਰ ਲਿਆ ਹੈ, ਲੋਕ ਵੀ ਸੁਣਦੇ ਸਨ। ਪਰਮੇਸ਼ਰ ਭਗਤ ਦੀ ਵਡਿਆਈ ਪ੍ਰਗਟ ਕਰਦਾ ਹੈ।

---

*1. ਸਵੇਰੇ, 2. ਪੁਸ਼ਾਕ, 3. ਮੁਸਾਹਿਬ-ਲੋਕ।*

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਸੈਣ ਜੀ |
| ਪਿਤਾ | ਸ੍ਰੀ ਮੁਕੰਦ ਰਾਏ ਜੀ |
| ਮਾਤਾ | ਸ੍ਰੀਮਤੀ ਜੀਵਨੀ ਜੀ |
| ਜਨਮ | 1390 ਈ. |
| ਜਨਮ ਅਸਥਾਨ | ਪਿੰਡ ਸੋਹਲ ਠਠੀਆਂ, ਜ਼ਿਲਾ ਅੰਮ੍ਰਿਤਸਰ (ਪੰਜਾਬ) |
| ਸੁਪਤਨੀ | ਸੁਲਖਣੀ ਜੀ |
| ਕਿੱਤਾ | ਬਾਂਧਵਾ ਗੜ੍ਹ ਰਾਜੇ ਦੇ ਸ਼ਾਹੀ ਸੇਵਕ (ਨਾਈ) |
| ਸੰਤਾਨ | ਵੇਰਵਾ ਉਪਲਬਧ ਨਹੀਂ |
| ਗੁਰੂ ਦੀਖਿਆ | ਸ੍ਰੀ ਰਾਮਾ ਨੰਦ ਜੀ ਪਾਸੋਂ |
| ਸਮਕਾਲੀ ਭਗਤ | ਭਗਤ ਕਬੀਰ ਜੀ<br>ਭਗਤ ਰਵਿਦਾਸ ਜੀ |
| ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ | ਕੇਵਲ ਇੱਕ ਸ਼ਬਦ |
| ਅਕਾਲ ਚਲਾਣਾ | 1440 ਈ: |
| ਕੁਲ ਆਯੂ | 50 ਸਾਲ |

## ਸੰਖੇਪ ਜੀਵਨ

ਭਗਤਾਂ ਦਾ ਜਨਮ, ਪਰਵਰਿਸ਼ ਕਿਸੇ ਕੁਲ ਵਿੱਚ ਹੋਵੇ, ਨੀਵੀਂ ਤੋਂ ਨੀਵੀਂ ਕੁਲ, ਜਿਸ ਤੋਂ ਦੁਨੀਆਂ ਦੇ ਲੋਕ, ਜ਼ਾਤ–ਵੰਡ ਕਾਰਨ ਉਸ ਦੇ ਹੱਥੋਂ ਲੈ ਕੇ ਖਾਣੋਂ ਵੀ ਸੰਕੋਚ ਕਰਨ, ਅਜਿਹੇ ਪੁਰਸ਼ ਨੂੰ ਜੇਕਰ ਪ੍ਰਭੂ ਭਗਤੀ ਦੀ ਰੰਗਣ ਚੜ੍ਹ ਜਾਵੇ ਤਾਂ ਸਰਬ–ਸਰੇਸ਼ਟ ਹੋ ਜਾਂਦਾ ਹੈ। ਸ੍ਰੇਸ਼ਟਤਾ ਪ੍ਰਭੂ ਜੀ ਦੇ ਨਾਮ ਵਿੱਚ ਹੀ ਹੈ।

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩ ॥**

(ਮਹਲਾ ੫, ਪੰਨਾ ੪੮੭)

ਸੈਣ ਜੀ ਦਾ ਹਿਰਦਾ ਬਚਪਨ ਤੋਂ ਹੀ ਪ੍ਰਭੂ–ਭਗਤੀ ਦੀ ਭਾਵਨਾ ਵਾਲਾ ਸੀ। ਜਿੱਥੇ ਕਿਤੇ ਵੀ ਕਥਾ ਕੀਰਤਨ ਦਾ ਸਮਾਗਮ ਹੁੰਦਾ ਜਾਂ ਮਹਾਤਮਾ ਆ ਜਾਂਦੇ ਤਾਂ ਉਹ ਪ੍ਰੇਮ–ਵੱਸ ਹੋਇਆ ਸੰਗਤਾਂ ਦੀ ਸੇਵਾ ਕਰਕੇ ਅਤੇ ਕਥਾ ਕੀਰਤਨ ਸੁਣ ਕੇ

ਆਪਣਾ ਜਨਮ ਸਫਲਾ ਕਰਦਾ, ਮਨ, ਬਚਨ, ਕਰਮਾਂ ਦੁਆਰਾ ਮਹਾਤਮਾ ਦੀ ਸੇਵਾ ਅਤੇ ਪ੍ਰੇਮਾ-ਭਗਤੀ ਕਰਦਾ।

ਦੁਨਿਆਵੀ ਜੀਵਨ ਵਿੱਚ ਆਪ ਲੋਕਾਂ ਦੇ ਸੁਨੇਹੇ ਦੇਣ ਦਾ ਕੰਮ ਵੀ ਕਰਦੇ, ਆਪ ਬਾਧਵਗੜ੍ਹ 'ਰੀਵਾ' ਦੇ ਰਾਜੇ ਪਾਸ ਸੇਵਾਦਾਰ ਸਨ। ਮਾਲਸ਼ ਕਰਨਾ, ਇਸ਼ਨਾਨ ਕਰਵਾ ਕੇ ਬਸਤ੍ਰ ਪਹਿਨਾਉਣੇ ਆਦਿ ਕੰਮ ਕਰਦੇ ਸਨ। ਉਨ੍ਹੀਂ ਦਿਨੀਂ ਭਗਤ ਕਬੀਰ ਜੀ ਦਾ ਜਸ ਬਹੁਤ ਫੈਲਿਆ ਹੋਇਆ ਸੀ। ਭਗਤ ਜੀ ਦੀ ਉਪਮਾ ਸੁਣ ਕੇ ਆਪ ਬਨਾਰਸ ਰਾਮਾਨੰਦ ਪਾਸ ਪੁੱਜ ਗਏ। ਉਨ੍ਹਾਂ ਪਾਸੋਂ ਗੁਰੂ ਦੀਖਿਆ ਪ੍ਰਾਪਤ ਕੀਤੀ ਅਤੇ ਉਹਨਾਂ ਦੀ ਸੰਗਤ ਦਾ ਸੈਣ ਜੀ 'ਤੇ ਬਹੁਤ ਪ੍ਰਭਾਵ ਪਿਆ। ਆਪ ਥੋੜ੍ਹੇ ਸਮੇਂ ਵਿੱਚ ਹੀ ਚੰਗੀ ਆਤਮਕ ਉੱਨਤੀ ਕਰ ਗਏ।

ਦੁਨਿਆਵੀ ਫਰਜ਼ਾਂ ਨੂੰ ਦਿਨੇ ਬੜੇ ਪਿਆਰ ਨਾਲ ਨਿਭਾਉਂਦੇ, ਪਿਛੋਂ ਘਰ ਪੁੱਜ ਕੇ ਆਏ ਗਏ ਸਾਧੂ ਸੰਤਾਂ ਮਹਾਤਮਾ ਅਭਿਆਗਤਾਂ ਦੀ ਸੇਵਾ ਕਰਦੇ। ਰਾਤ ਸਮੇਂ ਪ੍ਰਭੂ ਜੀ ਦੀਆਂ ਸਾਖੀਆਂ ਸੁਣਦੇ। ਆਪ ਬੜੇ ਹਲੀਮੀ, ਮਿੱਠ-ਬੋਲੇ ਅਤੇ ਸੇਵਾ-ਭਾਵ ਵਾਲੇ ਸਨ। ਸੇਵਾ ਅਤੇ ਸਿਮਰਨ ਦੀ ਅਜਿਹੀ ਲਗਨ ਲੱਗੀ ਕਿ ਨੀਂਦ, ਭੁੱਖ, ਤ੍ਰੇਹ, ਥਕੇਵਾਂ, ਦੁਨਿਆਵੀ ਲਾਲਚ ਦਾ ਪ੍ਰਭਾਵ ਸਰੀਰ ਅਤੇ ਮਨ ਤੋਂ ਖਤਮ ਹੋ ਗਿਆ। ਬੱਸ ਇੱਕ ਪ੍ਰਭੂ ਜੀ ਦੇ ਗੁਣ ਗਾਉਣ ਦਾ ਚਾਅ ਚੜ੍ਹਿਆ ਰਹਿੰਦਾ। ਉਦਾਰਤਾ ਇਥੋਂ ਤੱਕ ਕਿ ਆਪਣੇ ਨਿੰਦਕਾਂ ਦੀ ਵੀ ਉਸੇ ਭਾਵਨਾ ਨਾਲ ਸੇਵਾ ਕਰਦੇ, ਜਿਸ ਭਾਵਨਾ ਨਾਲ ਸਾਧੂ ਮਹਾਤਮਾਂ ਦੀ ਸੇਵਾ ਕਰਦੇ।

ਸੋ ਸਮਾਂ ਆ ਗਿਆ ਜਦੋਂ ਪ੍ਰਭੂ ਜੀ ਨੇ ਸੈਣ ਦੀ ਪ੍ਰਭੂ ਭਗਤੀ ਅਤੇ ਸੇਵਾ ਭਾਵ ਨੂੰ ਪ੍ਰਗਟ ਕਰ ਦਿੱਤਾ। ਇੱਕ ਦਿਨ ਪੂਰਨ ਮਹਾਤਮਾ ਭਗਤ ਸੈਣ ਜੀ ਦੇ ਘਰ ਆ ਗਏ। ਮਹਾਤਮਾ ਦੇ ਪਵਿੱਤਰ ਮੁਖਾਰਬਿੰਦ ਤੋਂ ਪ੍ਰਭੂ-ਉਸਤਤ ਸੁਣ ਕੇ ਸੈਣ ਜੀ ਮਗਨ ਹੋ ਗਏ, ਇਵੇਂ ਸਾਰੀ ਰਾਤ ਕਥਾ, ਕੀਰਤਨ ਵਿੱਚ ਹੀ ਲੰਘ ਗਈ। ਸਵੇਰੇ ਰਾਜੇ ਦੇ ਦਰਬਾਰ ਵਿੱਚ ਜਾਣ ਦਾ ਖਿਆਲ ਬਿਲਕੁਲ ਨ ਆਇਆ। ਸਰੀਰ ਦੀ ਸੁੱਧ ਬੁੱਧ ਨ ਰਹੀ। ਜਿਵੇਂ ਭੌਰਾ ਮਕਰੰਦ[1] ਰਸ ਵਿੱਚ ਮਗਨ ਹੋਇਆ ਸਭ ਕੁਝ ਭੁਲ ਜਾਂਦਾ ਹੈ ਇਵੇਂ ਹੀ ਸਾਧ ਸੰਗਤ ਦਾ ਅਨੰਦ ਮਾਣਦੇ ਹੋਏ ਸੈਣ ਜੀ ਸਭ ਕੁਝ ਭੁੱਲ ਗਏ।

ਹੇ ਮੇਰੀ ਆਤਮਾ! ਵੇਖ, ਪ੍ਰਭੂ ਜੀ ਦੀ ਭਗਤ-ਵੱਛਲਤਾ **"ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥"** (ਪੰਨਾ ੪੫੧) ਭਗਤ ਦੀ ਪੈਜ ਰੱਖਣ ਵਾਸਤੇ ਭਗਤ ਵਛਲ ਦੀਨਾ-ਬੰਧੂ ਜੀ ਨੇ ਸੈਣ ਦਾ ਰੂਪ ਧਾਰਨ ਕਰ ਲਿਆ। ਸਮੇਂ ਸਿਰ ਰਾਜੇ ਦੇ ਮਹਿਲਾਂ ਵਿੱਚ ਪੁੱਜ ਗਏ। ਰਾਜੇ ਦੇ ਸਰੀਰ 'ਤੇ ਫੁਲੇਲ

---

*1. ਫੁੱਲਾ ਦਾ ਰੱਸ*

ਆਦਿ ਦੀ ਮਾਲਸ਼ ਕੀਤੀ, ਜਿਵੇਂ ਜਿਵੇਂ (ਸੈਣ ਰੂਪ ਵਿੱਚ) ਭਗਵਾਨ ਜੀ ਰਾਜੇ ਦੀ ਪਿੱਠ 'ਤੇ ਮਾਲਸ਼ ਕਰਦੇ ਗਏ, ਪਿੱਠ ਤੇ ਹੋਏ ਫੋੜੇ ਦੀ ਦਰਦ ਨੂੰ ਆਰਾਮ ਆਉਂਦਾ ਗਿਆ, ਫਿਰ ਇਸ਼ਨਾਨ ਕਰਵਾਇਆ।

ਸ਼ੀਸ਼ਾ ਲੈ ਕੇ ਰਾਜੇ ਦੀ ਪਗੜੀ ਬੰਧਵਾਈ। ਭਗਵਾਨ ਜੀ ਨੂੰ ਰਾਜੇ ਦੀ ਸੇਵਾ ਵਿੱਚ ਮਗਨ ਹੋਇਆਂ ਨੂੰ ਵੇਖ ਕੇ ਦੇਵਤਿਆਂ ਨੇ ਸਵਰਗ ਵਿੱਚੋਂ ਹੀ ਪ੍ਰਸੰਨ ਹੋ ਕੇ ਨਮਸਕਾਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਸ ਕੌਤਕ ਨੂੰ ਵੇਖ ਉਹ ਗਦ ਗਦ ਹੋਏ ਅਤੇ ਪ੍ਰੇਮ ਵੱਸ ਅੱਖਾਂ ਵਿੱਚੋਂ ਆਪਣੇ ਆਪ ਹੰਝੂ ਵਹਿ ਤੁਰੇ।

ਸੈਣ ਜੀ ਮਹਾਤਮਾਂ ਦੀ ਸੇਵਾ ਵਿੱਚ ਲੀਨ ਰਹੇ। ਉਧਰ ਈਸ਼ਵਰ ਜੀ ਰਾਜੇ ਦੀ ਸੇਵਾ ਕਰਕੇ ਅੰਤਰ-ਧਿਆਨ ਹੋ ਜਾਂਦੇ ਰਹੇ। ਅਗਲੇ ਦਿਨ ਭਗਤ ਜੀ ਸੰਤਾਂ ਨੂੰ ਵਿਦਾ ਕਰਕੇ ਘਰ ਮੁੜੇ ਤਾਂ ਧਿਆਨ ਦੁਨਿਆਵੀ ਧੰਦਿਆਂ ਵੱਲ ਆਇਆ। ਤਦ ਮਨ ਵਿੱਚ ਝੱਟ ਖਿਆਲ ਆ ਗਿਆ ਕਿ ਮੈਂ ਤਾਂ ਰਾਜੇ ਦੀ ਨੌਕਰੀ ਤੋਂ ਗਾਫਲ ਰਿਹਾ। ਮਨ ਡਰਿਆ ਕਿ ਰਾਜਾ ਸ਼ਾਇਦ ਮੇਰੀ ਅਣਗਹਿਲੀ 'ਤੇ ਬਹੁਤ ਗੁੱਸੇ ਹੋਵੇਗਾ। ਪਰ ਉਧਰ ਰਾਜੇ ਦਾ ਮਨ ਪ੍ਰਭੂ ਜੀ ਦੇ ਪਵਿੱਤਰ ਦਰਸ਼ਨਾਂ ਅਤੇ ਕਰ ਕਮਲਾਂ ਦੀ ਛੋਹ ਅਤੇ ਮਿਹਰ ਨਾਲ ਇੰਨਾ ਉਮਾਹ ਵਿੱਚ ਆਇਆ ਜਿਸ ਨੂੰ ਸ਼ਬਦਾਂ ਵਿੱਚ ਜ਼ੁਬਾਨ ਕਥਨ ਨਹੀਂ ਕਰ ਸਕਦੀ।

ਰਾਜਾ, ਸੈਣ ਜੀ ਨੂੰ ਮਨ ਵਿੱਚ ਪੂਰਨ ਈਸ਼ਵਰ ਭਗਤ ਮੰਨ ਕੇ ਮਨ ਨੂੰ ਫਿਟਕਾਰਾਂ ਪਾਉਂਦਾ ਰਿਹਾ, "ਮੈਂ ਐਵੇਂ ਸੈਣ ਭਗਤ ਨੂੰ ਨੀਚ ਸਮਝਦਾ ਰਿਹਾ ਅਤੇ ਸੇਵਾ ਕਰਵਾਉਂਦਾ ਰਿਹਾ, ਹੁਣ ਜਦੋਂ ਸੈਣ ਜੀ ਆਉਣਗੇ ਮੈਂ ਪਿਛਲੀ ਭੁੱਲ ਦੀ ਮੁਆਫੀ ਮੰਗ ਲਵਾਂਗਾ ਅਤੇ ਅੱਗੋਂ ਉਸ ਨੂੰ ਗੁਰੂ ਧਾਰਨ ਕਰਕੇ ਉਸ ਦੀ ਸੇਵਾ ਕਰਾਂਗਾ।" ਰਾਜੇ ਦਾ ਮਨ ਸ਼ਰਧਾ ਨਾਲ ਭਰਿਆ ਹੋਇਆ ਸੀ।

ਇੰਨੇ ਨੂੰ ਸੈਣ ਜੀ ਮਨ ਅੰਦਰ ਕੁਝ ਸ਼ਰਮਿੰਦਗੀ ਮਹਿਸੂਸ ਕਰਦੇ ਰਾਜੇ ਪਾਸ ਮਹੱਲਾਂ ਵਿੱਚ ਪੁੱਜ ਗਏ। ਸੈਣ ਜੀ ਨੂੰ ਵੇਖਦੇ ਸਾਰ ਹੀ ਰਾਜਾ ਜੀ ਆਪਣੇ ਸਿੰਘਾਸਨ ਤੋਂ ਉੱਠ ਖੜ੍ਹੇ ਹੋਏ, ਚਰਨਾਂ 'ਤੇ ਨਮਸਕਾਰ ਕੀਤੀ। ਇਸ ਕੌਤਕ ਨੂੰ ਵੇਖ ਕੇ ਸੈਣ ਜੀ ਅਤੇ ਮੰਤਰੀ ਬਹੁਤ ਹੈਰਾਨ ਹੋਏ।

ਸੈਣ ਜੀ ਆਖਣ ਲੱਗੇ, "ਰਾਜਾ ਜੀ, ਮੈਂ ਆਪ ਜੀ ਦੀ ਸੇਵਾ ਤੋਂ ਗੈਰਹਾਜ਼ਰ ਰਿਹਾ, ਇਸ ਭੁੱਲ ਦੀ ਮੈਨੂੰ ਮੁਆਫੀ ਦੇ ਦਿਓ।" ਪਰ ਰਾਜਾ ਆਖਣ ਲੱਗਾ, "ਸਵਾਮੀ ਜੀ! ਤੁਸੀਂ ਹੁਣੇ ਤਾਂ ਮੇਰੇ ਪਾਸੋਂ ਸੇਵਾ ਕਰਕੇ ਗਏ ਹੋ, ਮੁੜ ਦੁਬਾਰਾ ਕਿਸ ਵਾਸਤੇ ਆ ਗਏ?" ਰਾਜੇ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਸੈਣ ਜੀ ਅਤਿ ਪ੍ਰਸੰਨ ਹੋਏ, ਪ੍ਰੇਮ-ਵੱਸ ਹੋਇਆਂ ਦੇ ਨੇਤ੍ਰਾਂ ਤੋਂ ਜਲ ਵਗ ਤੁਰਿਆ। ਆਖਣ ਲੱਗੇ, ਰਾਜਾ ਜੀ! ਮੈਂ ਤਾਂ ਦੋ ਦਿਨ

ਸੰਤ ਮਹਾਤਮਾ ਦੀ ਸੇਵਾ ਵਿੱਚ ਮਗਨ ਰਿਹਾ। ਰਾਜਨ! ਆਪ ਵਡਭਾਗੇ ਹੋ, ਭਗਵਾਨ ਜੀ ਆਪ ਦੀ ਸੇਵਾ ਕਰਦੇ ਰਹੇ, ਕ੍ਰੋੜਾਂ ਜਪ, ਤਪ, ਤੀਰਥ, ਦਾਨ ਕਰਨ ਪਿੱਛੋਂ ਵੀ ਭਗਵੰਤ ਜੀ ਦੇ ਚਰਨਾਂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ ਪਰ ਆਪ ਨੂੰ ਤਾਂ ਭਗਵਾਨ ਜੀ ਦੋ ਦਿਨ ਸੇਵਾਦਾਰ ਦੇ ਰੂਪ ਵਿੱਚ ਪ੍ਰਤੱਖ ਦਰਸ਼ਨ ਦਿੰਦੇ ਰਹੇ। ਕਲਯੁੱਗ ਵਿੱਚ ਪ੍ਰਮਾਤਮਾ ਦੇ ਦਰਸ਼ਨ ਬਹੁਤ ਅਸੰਭਵ ਹਨ। ਤੇਰੇ ਉਪਰ ਮਹਾਨ ਕਿਰਪਾ ਹੋਈ ਹੈ।

ਰਾਜੇ ਨੇ ਜਦੋਂ ਸੈਣ ਜੀ ਤੋਂ ਉਪਰੋਕਤ ਬਚਨ ਸੁਣੇ ਤਾਂ ਚਰਨਾਂ 'ਤੇ ਢਹਿ ਪਿਆ ਅਤੇ ਨਿਮਰਤਾ ਪੂਰਬਕ ਬੇਨਤੀ ਕਰਨ ਲੱਗਾ, "ਸੈਣ ਜੀ! ਆਪ ਦੇ ਉਪਕਾਰ ਨਾਲ ਹੀ ਮੈਨੂੰ ਭਗਵਾਨ ਜੀ ਦੇ ਦਰਸ਼ਨ ਪ੍ਰਾਪਤ ਹੋਏ, ਤੁਸੀਂ ਮੈਨੂੰ ਆਪਣਾ ਸਿੱਖ ਬਣਾ ਲਵੋ।" ਪ੍ਰੇਮ-ਵੱਸ ਹੋਏ ਰਾਜਾ ਨੇ ਆਪਣੀ ਸੁੰਦਰ ਪੁਸ਼ਾਕ ਉਤਾਰ ਕੇ ਸੈਣ ਜੀ ਦੇ ਗਲ ਪਾ ਦਿੱਤੀ ਅਤੇ ਆਖਣ ਲੱਗੇ, "ਸੈਣ ਜੀ, ਤੁਸੀਂ ਮੈਨੂੰ ਆਪਣੇ ਵੱਸ ਕਰ ਲਿਆ।" ਸੈਣ ਜੀ ਆਪਣੀ ਉਪਮਾ ਸੁਣ ਕੇ ਹੰਕਾਰ ਵਿੱਚ ਨਹੀਂ ਆਏ ਸਗੋਂ ਨਿਮਰਤਾ ਵਿੱਚ ਰਹਿ ਕੇ ਰਾਜੇ ਨੂੰ ਪ੍ਰੇਮਾ-ਭਗਤੀ ਦਾ ਉਪਦੇਸ਼ ਦਿੱਤਾ। ਰਾਜਾ ਵੀ ਪ੍ਰੇਮਾ-ਭਗਤੀ ਵਿੱਚ ਲੀਨ ਹੋ ਗਿਆ, ਉਦੋਂ ਤੋਂ ਲੈ ਕੇ ਉਥੋਂ ਦੇ ਅੱਗੋਂ ਬਣਨ ਵਾਲੇ ਰਾਜੇ ਸੈਣ ਜੀ ਦੇ ਪਰਿਵਾਰ ਨੂੰ ਗੁਰੂ ਮੰਨਦੇ ਆ ਰਹੇ ਹਨ।

ਹੇ ਮੇਰੇ ਮਨ! ਵੇਖ, ਪ੍ਰੇਮਾ-ਭਗਤੀ ਦਾ ਪ੍ਰਤਾਪ! ਪ੍ਰਭੂ ਜੀ ਨੇ ਭਗਤ ਸੈਣ ਦੀ ਥਾਂ ਆਪ ਸੈਣ ਰੂਪ ਧਾਰ ਕੇ ਰਾਜੇ ਦੀ ਸੇਵਾ ਕੀਤੀ। ਤੂੰ ਵੀ ਏਧਰ ਉਧਰ, ਦੇਵੀ ਦੇਵਤਿਆਂ ਜਾਂ ਹੋਰ ਆਸਾਂ ਉਪਾਸਨਾਂ ਛੱਡ ਕੇ, ਸੈਣ ਜੀ ਵਾਂਗੂ ਇੱਕ ਅੰਤਰਯਾਮੀ ਪ੍ਰਭੂ ਜੀ ਦੀ ਸ਼ਰਨ ਦਾ ਆਸਰਾ ਲੈ। ਤੂੰ ਵੀ ਸੈਣ ਜੀ ਵਾਂਗੂ ਭਵਸਾਗਰ ਤੋਂ ਪਾਰ ਹੋ ਜਾਵੇਂਗਾ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ, "**ਮਨੁ ਡੀਗਿ ਨ ਡੋਲੈ ਕਹੂੰ ਜਾਇ॥ ਮਨ ਤੂ ਭੀ ਤਰਸਹਿ ਸਰਣਿ ਪਾਇ॥**" (ਪੰਨਾ ੧੧੯੨) ਸਭ ਹੋਰ ਸਾਧਨ ਛੱਡ ਕੇ ਸਾਧ ਸੰਗਤ ਵਿੱਚ ਹਰਿ ਕੀਰਤਨ ਅਤੇ ਸੇਵਾ ਕਰ ਤਾਂ ਜੋ ਪ੍ਰੇਮਾ-ਭਗਤੀ ਦੀ ਦਾਤ ਪ੍ਰਭੂ ਜੀ ਤੋਂ ਪ੍ਰਾਪਤ ਹੋ ਜਾਵੇ ਅਤੇ ਤੇਰਾ ਆਵਾਗਵਨ ਦਾ ਚੱਕਰ ਮੁੱਕ ਜਾਵੇ।

—•—

# ਕਾਂਡ - 11
# ਭਗਤ ਧੰਨਾ ਜੀ

੧ ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ ॥
੨ ਧੰਨੈ ਡਿਠਾ ਚਲਿਤੁ[1] ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ ॥
੩ ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ ॥
੪ ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ ॥
੫ ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ[2] ॥
੬ ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ ॥
੭ ਹਥਿ ਜੋੜਿ ਮਿੰਨਤਿ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ ॥
੮ ਹਉ ਭੀ ਮੁਹੁ ਨ ਜੁਠਾਲਸਾ[3] ਤੂ ਰੁਠਾ ਮੈ ਕਿਹੁ ਨ ਸੁਖਾਵੈ ॥
੯ ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ ॥
੧੦ ਭੋਲਾ ਭਾਉ ਗੋਬਿੰਦੁ ਮਿਲਾਵੈ ॥੧੩॥

(ਭਾਈ ਗੁਰਦਾਸ ਜੀ, ਵਾਰ ੧੦)

[1]ਇੱਕ ਬ੍ਰਾਹਮਣ (ਬਾਹਲੇ) ਦੇਵਤੇ (ਪੱਥਰ ਦੀਆਂ ਮੂਰਤਾਂ) ਪੂਜਦਾ ਹੁੰਦਾ ਸੀ ਤੇ ਧੰਨਾ (ਉਸੇ ਖੂਹ ਪੁਰ) ਗਊਆਂ ਚਾਰਨ ਆਉਂਦਾ ਹੁੰਦਾ ਸੀ। [2]ਧੰਨਾ ਉਸ ਦਾ ਇਹ ਕਰਤੱਵ ਦੇਖਕੇ ਪੁਛਣ ਲੱਗਾ, (ਦਾਦਾ ਜੀ! ਇਹ ਕੀ ਕਰਦੇ ਹੋ ?) ਬ੍ਰਾਮਣ ਨੇ ਉੱਤਰ ਦਿੱਤਾ — [3]ਠਾਕੁਰ ਦੀ ਸੇਵਾ ਕਰਨ ਨਾਲ ਮਨ (ਇੱਛਤ ਕਾਮਨਾ) ਪੂਰਨ ਹੋ ਜਾਂਦੀ ਹੈ। [4](ਹੁਣ) ਧੰਨਾ ਮਿੰਨਤ ਕਰਨ ਲੱਗਾ ਕਿ ਇੱਕ (ਠਾਕੁਰ) ਮੈਨੂੰ ਭੀ ਦੇਹ ਜੇ ਤੈਨੂੰ ਭਾਵੇ ਹੈ ਤਾਂ [5](ਬ੍ਰਾਹਮਣ) ਨੇ ਇੱਕ ਪੱਥਰ (ਕੱਪੜੇ ਵਿੱਚ) ਲਪੇਟ ਕੇ ਦੇ ਦਿਤਾ ਤੇ ਖਹਿੜਾ ਛੁਡਾਇਆ। [6]ਧੰਨੇ ਨੇ ਠਾਕੁਰਾਂ ਨੂੰ ਇਸ਼ਨਾਨ ਕਰਾ ਕੇ ਰੋਟੀ ਤੇ ਛਾਹ ਭੋਗ ਲਈ ਰੱਖੀ। [7](ਜਦ ਠਾਕੁਰ ਨੇ ਰੋਟੀ ਨਾ ਖਾਧੀ) ਤਾਂ ਹੱਥ ਜੋੜ ਕੇ ਮਿੰਨਤਾਂ ਕਰਨ ਲੱਗਾ, ਡੰਡੌਤਾਂ ਕਰਕੇ ਬਹੁਤ ਮਨਾਉਣ ਲੱਗਾ। [8](ਫੇਰ ਕਹਿਣ ਲੱਗਾ ਕਿ) ਮੈਂ ਭੀ ਮੂੰਹ ਜੂਠਾ ਨਹੀਂ ਕਰਾਂਗਾ (ਭੁੱਖਾ ਰਹਾਂਗਾ, ਜਦ ਖਾਵੋਗੇ ਤਦ ਹੀ ਖਾਵਾਂਗਾ) ਕਿਉਂਕਿ ਤੂੰ ਰੁੱਸਾ ਹੋਵੇਂ ਤਾਂ ਮੈਨੂੰ ਕੁਝ ਵੀ ਚੰਗਾ ਨਹੀਂ ਲਗਦਾ। [9]ਗੁਸਾਂਈ ਪ੍ਰਤੱਖ ਹੋ ਕੇ ਰੋਟੀ ਖਾ ਕੇ ਛਾਹ ਪੀਣ ਲੱਗੇ। ਭੋਲਾ ਭਾ ਗੋਬਿੰਦ ਮਿਲਾ ਦੇਂਦਾ ਹੈ।

ਭਾਵ– ਇਸ ਕਥਾ ਵਿੱਚ ਇਹ ਉਪਦੇਸ਼ ਹੈ ਕਿ ਦ੍ਰਿੜ੍ਹ ਵਿਸ਼ਵਾਸ ਬਹੁਤ ਅੱਛੀ ਚੀਜ਼ ਹੈ, ਅਰ ਚੰਚਲਤਾਈ ਨਿਸ਼ਚੇ ਦੀ ਹਾਨੀ ਕਰਦੀ ਹੈ। ਭੋਲਾ ਭਾ ਭਰੋਸੇ ਨੂੰ ਪੱਕਾ ਕਰਦਾ ਹੈ। ਦ੍ਰਿਸ਼ਟਾਂਤ ਦਾ ਸਦਾ ਇੱਕ ਅੰਗ ਲਈਦਾ ਹੈ, ਇਸ ਕਰਕੇ ਏਥੇ ਬ੍ਰਾਹਮਣ

---

*1. ਕੌਤਕ-ਕਰਤੱਵ, 2. ਖਹਿੜਾ ਛੁਡਾ ਲਿਆ, 3. ਮੂੰਹ ਜੁਠਾ ਨਹੀਂ ਕਰਾਂਗਾ।*

ਦਾ ਛਲ ਤੇ ਧੰਨੇ ਦੀ ਨਾਵਾਕਫੀ ਨਾਲ ਪ੍ਰਯੋਜਨ ਨਹੀਂ, ਕੇਵਲ ਉਸ ਸੂਖਮ ਵਿਸ਼ਵਾਸ ਦੀ ਅੰਸ਼ ਨਾਲ ਮਤਲਬ ਹੈ, ਜੋ ਧੰਨੇ ਦੇ ਜੀਅ ਵਿੱਚ ਸੱਚਮੁੱਚ ਸਮਾ ਗਈ।

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥**

(ਮ. ੫, ਆਸਾ ਧੰਨਾ ਜੀ, ਪੰਨਾ ੪੮੮)

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਧੰਨਾ ਜੀ |
| ਪਿਤਾ | ਜਾਣਕਾਰੀ ਉਪਲਬਧ ਨਹੀ |
| ਮਾਤਾ | ” |
| ਧਰਮ ਪਤਨੀ | ” |
| ਸੰਤਾਨ | ” |
| ਜਨਮ ਅਸਥਾਨ | ਪਿੰਡ ਧੁਆਨ, ਇਲਾਕਾ ਟਾਂਕ ਉਸ ਸਮੇਂ ਰਾਜ ਪੂਤਾਨਾ |
| ਜਨਮ ਸਮਾਂ | 1415 ਈ: |
| ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | ਚਾਰ ਸ਼ਬਦ |
| ਕਿੱਤਾ | ਜਿਮੀਂਦਾਰਾ |
| ਅਕਾਲ ਚਲਾਣਾ : | 1475 ਈ: |
| ਸੰਸਾਰ ਵਿੱਚ ਜਿੰਨਾ ਸਮਾਂ ਵਿੱਚਰੇ: | 60 ਸਾਲ |

## ਸੰਖੇਪ ਜੀਵਨ

ਭਗਤ ਧੰਨਾ ਜੀ ਦਾ ਜਨਮ ਇੱਕ ਗਰੀਬ ਜੱਟ ਦੇ ਘਰ ਹੋਇਆ। ਜਦੋਂ ਕੁਝ ਹੋਸ਼ ਸੰਭਾਲੀ ਤਦ ਮਾਪਿਆਂ ਵਲੋਂ ਗਊਆਂ ਚਰਾਵਣ ਦੀ ਜ਼ਿੰਮੇਵਾਰੀ ਸੌਂਪੀ ਗਈ। ਧੰਨਾ ਜੀ ਜਿਧਰ ਗਊਆਂ ਚਾਰਨ ਜਾਂਦੇ ਉਧਰ ਇੱਕ ਪੰਡਤ ਨੂੰ ਤਲਾਬ ਦੇ ਕੰਢੇ ਠਾਕਰਾਂ ਦੀ ਪੂਜਾ ਕਰਦੇ ਵੇਖਦੇ ਰਹਿੰਦੇ ਸੀ। ਭਗਤ ਧੰਨਾ ਜੀ ਦੀ ਉਮਰ ਉਸ ਵੇਲੇ 12 ਵਰ੍ਹਿਆਂ ਦੀ ਸੀ। ਉਸ ਪੰਡਿਤ ਦਾ ਨਾਮ ਤਿਰਲੋਚਨ ਸੀ। ਉਹ ਚੰਗਾ ਕਥਾਕਾਰ ਸੀ, ਠਾਕਰ ਦੁਆਰੇ ਆਉਣ ਵਾਲੇ ਪ੍ਰੇਮੀਆਂ ਨੂੰ ਸੱਚੇ ਪ੍ਰੇਮ ਅਤੇ ਸਿਦਕ ਦੀਆਂ ਸਾਖੀਆਂ ਸੁਣਾਉਂਦਾ ਪਰ ਉਸ ਦੇ ਆਪਣੇ ਹਿਰਦੇ ਵਿੱਚ ਪ੍ਰੇਮ ਦੀ

ਥਾਂ ਲੋਭ-ਲਾਲਚ ਅਤੇ ਢਿੱਡ ਭਰਨ ਦੀ ਇੱਛਾ ਸੀ। ਇਸ ਕਰਕੇ ਬ੍ਰਾਹਮਣ ਦਾ ਮਨ ਪ੍ਰਭੂ ਪ੍ਰੀਤ ਤੋਂ ਸੱਖਣਾ ਰਿਹਾ। ਉਹ ਪ੍ਰਮਾਣ ਦਿੰਦਾ, ਬੇਅੰਤ ਸਾਖੀਆਂ ਸੁਣਾਉਂਦਾ ਪਰ ਆਪ ਰਾਮ ਨਾਮ ਰੂਪੀ ਅੰਮ੍ਰਿਤ ਰਸ ਤੋਂ ਖਾਲੀ ਸੀ, ਕਰਮ-ਕਾਂਡੀ ਬ੍ਰਾਹਮਣ ਕਥਾ ਕਰਦਿਆਂ ਦਸਦਾ ਕਿ ਠਾਕਰਾਂ ਦੀ ਪੂਜਾ ਕਰਨ ਨਾਲ ਸਭ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਘਰ ਵਿੱਚ ਕੋਈ ਘਾਟ ਨਹੀਂ ਰਹਿੰਦੀ, ਚਾਰ ਪਦਾਰਥ, (ਅਰਥ, ਧਰਮ, ਕਾਮ, ਮੋਖ) ਪ੍ਰਾਪਤ ਹੁੰਦੇ ਹਨ। ਇਸ ਮੁੱਖ-ਗਿਆਨੀ ਕਥਾਕਾਰ ਪੰਡਤ ਤਰਲੋਚਨ ਨੂੰ ਪ੍ਰਭੂ ਜੀ ਤੇ ਉੱਕੀ ਸ਼ਰਧਾ ਨਹੀਂ ਸੀ।

ਪਰ ਧੰਨਾ ਜੀ ਦਾ ਮਨ ਕਥਾਕਾਰ ਪੰਡਤ ਤਿਰਲੋਚਨ ਦੀ ਵਾਰਤਾਲਾਪ ਤੋਂ ਬਹੁਤ ਪ੍ਰਭਾਵਿਤ ਹੋਇਆ। ਧੰਨਾ ਜੀ ਭੋਲੇਪਨ ਵਿੱਚ ਨਾਮਦੇਵ ਜੀ ਵਾਂਙੂ ਸਮਝਦੇ ਸਨ ਕਿ ਠਾਕਰ ਸਭ ਕੁਝ ਖਾਂਦੇ ਪੀਂਦੇ ਹਨ। ਪ੍ਰੇਮ ਵਿੱਚ ਸ਼ਰਧਾ ਤੇ ਦ੍ਰਿੜ੍ਹਤਾ ਨੇ ਧੰਨਾ ਜੀ ਨੂੰ ਠਾਕਰਾਂ ਦੀ ਪੂਜਾ ਲਈ ਪ੍ਰੇਰਿਆ। ਪੰਡਤ ਜੀ ਨੂੰ ਦੂਜੇ ਦਿਨ ਜਾ ਬੇਨਤੀ ਕੀਤੀ, "ਪੰਡਤ ਜੀ! ਕਿਰਪਾ ਕਰੋ ਤਾਂ ਇਹ ਠਾਕੁਰ ਮੈਨੂੰ ਵੀ ਦੇ ਦਿਉ, ਮੈਂ ਵੀ ਤੁਹਾਡੇ ਵਾਂਙੂ ਠਾਕਰਾਂ ਦੀ ਪੂਜਾ ਕਰਾਂਗਾ ਅਤੇ ਜੋ ਮੇਰਾ ਮਨ ਚਾਹਵੇ ਮੰਗ ਲਵਾਂਗਾ।" ਪੰਡਤ ਤਿਰਲੋਚਨ[1] ਨੇ ਆਖਿਆ, "ਠਾਕਰਾਂ ਦੀ ਪੂਜਾ ਬਹੁਤ ਔਖੀ ਹੈ, ਪ੍ਰਭਾਤ ਵੇਲੇ ਉਠਣਾ ਪਵੇਗਾ, ਇਸ਼ਨਾਨ ਕਰਨਾ ਅਤੇ ਠਾਕਰਾਂ ਦਾ ਇਸ਼ਨਾਨ ਕਰਵਾਉਣਾ, ਧੂਪ ਦੀਪ ਕਰਨਾ, ਫਿਰ ਠਾਕਰਾਂ ਨੂੰ ਭੋਗ ਲਗਵਾਉਣ ਪਿਛੋਂ ਆਪ ਛਕਣਾ। ਪਰ ਇਹ ਕੰਮ ਤੇਰੇ ਪਾਸੋਂ ਨਹੀਂ ਹੋਣਾ, ਤੂੰ ਅਨਪੜ੍ਹ ਹੈਂ ਅਤੇ ਖੇਤੀ ਬਾੜੀ ਕੰਮ ਵਿੱਚੋਂ ਤੈਨੂੰ ਵਿਹਲ ਨਹੀਂ ਮਿਲਣੀ।" ਇਵੇਂ ਤਰਲੋਚਨ ਨੇ ਬਹੁਤ ਟਾਲਮਟੋਲ ਕੀਤੀ, ਧੰਨਾ ਜੀ ਦੀ ਦ੍ਰਿੜ੍ਹਤਾ ਵੇਖ ਕੇ ਇੱਕ ਮੋਟਾ ਜਿਹਾ ਸਾਲਗਰਾਮ (ਪੱਥਰ) ਧੰਨੇ ਨੂੰ ਦਿੱਤਾ ਅਤੇ ਆਖਿਆ, "ਇਹ ਸਭ ਠਾਕਰਾਂ ਦਾ ਗੁਰੂ ਹੈ ਇਸ ਦੀ ਪ੍ਰੇਮ ਪੂਰਵਕ ਸੇਵਾ ਕਰਨੀ।" ਪੰਡਤ ਨੇ ਦਕਸ਼ਣਾ ਮੰਗੀ ਤਦ ਧੰਨਾ ਜੀ ਨੇ ਸੱਜਰੀ ਸੂਈ ਗਊ ਤਿਰਲੋਚਨ ਨੂੰ ਦਿੱਤੀ ਅਤੇ ਪੂਜਾ ਵਿੱਚੋਂ ਜੋ ਪ੍ਰਾਪਤ ਹੋਵੇ ਉਸ ਦਾ ਅੱਧ ਵੀ ਤਿਰਲੋਚਨ ਨੂੰ ਦੇਣਾ ਪ੍ਰਵਾਨ ਕਰ ਲਿਆ।

ਜਿਵੇਂ ਮੁਰਦੇ ਨੂੰ ਮੁੜ ਪ੍ਰਾਣਾਂ ਦੀ ਪ੍ਰਾਪਤੀ, ਪਪੀਹੇ ਨੂੰ ਸ੍ਵਾਂਤੀ ਬੂੰਦ ਦੀ ਪ੍ਰਾਪਤੀ, ਸੂਰਮੇ ਨੂੰ ਰਣ ਜਿੱਤਣ ਨਾਲ, ਹਾਰੇ ਜੁਆਰੀਏ ਨੂੰ ਮੁੜ ਧਨ ਪ੍ਰਾਪਤ ਹੋਣ ਨਾਲ, ਜੋਗੀ ਨੂੰ ਸਿੱਧੀ ਪ੍ਰਾਪਤੀ ਦੀ ਖੁਸ਼ੀ, ਬ੍ਰਿਧ ਉਮਰ ਵਿੱਚ ਪੁੱਤਰ ਦੀ ਪ੍ਰਾਪਤੀ, ਦਲਿੱਦਰੀ ਪੁਰਸ਼ ਨੂੰ ਕਲਪ ਬ੍ਰਿਛ ਦੀ ਪ੍ਰਾਪਤੀ ਆਦਿ ਪਦਾਰਥਾਂ ਨਾਲ ਜਿਵੇਂ ਖੁਸ਼ੀ ਹੁੰਦੀ ਹੈ, ਇਸ ਨਾਲੋਂ ਬਹੁਤ ਜ਼ਿਆਦਾ ਖੁਸ਼ੀ ਧੰਨਾ ਜੀ ਨੂੰ ਪ੍ਰਾਪਤ ਹੋਈ।

---

*1. ਜਿਸ ਪੰਡਤ ਨੇ ਧੰਨਾ ਜੀ ਨੂੰ ਠਾਕਰ ਦਿੱਤਾ, ਉਸ ਦਾ ਨਾਮ ਵੀ ਤਿਰਲੋਚਨ ਸੀ। ਪਰ ਭਗਤ ਤ੍ਰਿਲੋਚਨ ਜੀ ਹੋਰ ਹਨ।*

ਘਰ ਪੁੱਜ ਕੇ ਠਾਕਰ ਜੀ ਨੂੰ ਇੱਕ ਸੋਹਣੀ ਚੌਂਕੀ 'ਤੇ ਰੱਖ ਦਿੱਤਾ ਅਤੇ ਉਪਰ ਕੱਪੜਾ ਦੇ ਦਿੱਤਾ। ਭੋਲੇ ਭਗਤ ਦਾ ਮਨ ਬਹੁਤ ਉਮਾਹ ਵਿੱਚ ਸੀ। ਪੰਡਿਤ ਤਰਲੋਚਨ ਨੇ ਇੱਕ ਮੋਟਾ ਪੱਥਰ ਦੇ ਕੇ ਠੱਗੀ ਮਾਰੀ ਅਤੇ ਧੰਨੇ ਨੂੰ ਗਲੋਂ ਲਾਹਿਆ ਸੀ। ਧੰਨਾ ਜੀ ਉਸ ਨੂੰ ਸ੍ਰਿਸ਼ਟੀ ਦਾ ਮਾਲਕ, ਸਭ ਪਦਾਰਥਾਂ ਦਾ ਦਾਤਾ ਸਮਝਦੇ ਸਨ। ਰਾਤ ਧੰਨਾ ਜੀ ਨੂੰ ਨੀਂਦ ਨ ਆਵੇ, ਗਿੱਟੀਆਂ ਗਿਣਦਾ ਰਿਹਾ, ਕਦੋਂ ਦਿਨ ਚੜ੍ਹੇ ਤਾਂ ਜੋ ਠਾਕਰਾਂ ਦੀ ਪੂਜਾ ਕਰਕੇ ਉਹਨਾਂ ਨੂੰ ਪ੍ਰਸੰਨ ਕਰੇ। ਇਹਨਾਂ ਸੋਚਾਂ ਵਿੱਚ ਹੀ ਸਾਰੀ ਰਾਤ ਲੰਘ ਗਈ। ਤੜਕਾ ਹੋਇਆ, ਪੰਡਤ ਜੀ ਦੇ ਕਹਿਣ ਅਨੁਸਾਰ ਆਪ ਇਸ਼ਨਾਨ ਕੀਤਾ, ਠਾਕਰ ਦਾ ਇਸ਼ਨਾਨ ਕਰਵਾਇਆ, ਰੋਟੀ, ਮੱਖਣ, ਸਾਗ ਅੱਗੇ ਰੱਖ ਕੇ ਬੇਨਤੀਆਂ ਕਰਨ ਲੱਗਾ ਕਿ ਭਗਵਾਨ ਜੀ ਭੋਜਨ ਛਕੋ। ਕਾਫੀ ਦੇਰ ਪਿੱਛੋਂ ਮੁੜ ਮੁੜ ਭੋਜਨ ਉਪਰੋਂ ਕਪੜਾ ਚੁੱਕ ਚੁੱਕ ਵੇਖਦਾ ਰਿਹਾ।

ਜਦੋਂ ਭਗਵਾਨ ਜੀ ਨੇ ਭੋਜਨ ਨ ਛਕਿਆ ਤਾਂ ਉਦਾਸ ਹੋ ਗਿਆ। ਅੰਤ ਆਖਣ ਲੱਗਾ, "ਭਗਵਾਨ ਜੀ ਮੇਰੇ ਪਾਸ ਤਾਂ ਇਹੋ ਕੁੱਝ ਹੈ, ਰੁੱਖਾ ਮਿੱਸਾ ਭੋਜਨ ਛਕ ਲਵੋ ਅਤੇ ਲੱਸੀ ਪੀ ਲਵੋ ਜੀ।" ਇਵੇਂ ਕਾਫੀ ਸਮਾਂ ਬੇਨਤੀਆਂ ਕਰਦਿਆਂ ਲੰਘ ਗਿਆ ਫਿਰ ਬੇਨਤੀ ਕੀਤੀ, "ਮੇਰੇ ਪਾਸ ਹੋਰ ਪਦਾਰਥਾਂ ਦੀ ਕਮੀ ਹੈ। ਆਪ ਜੀ ਨੂੰ ਪੰਡਤ ਜੀ ਤਾਂ ਕਈ ਪ੍ਰਕਾਰ ਦੇ ਪਦਾਰਥ ਭੇਟ ਕਰਦੇ ਹੋਣਗੇ। ਆਪ ਜੀ ਦਾਸ ਤੇ ਮਿਹਰ ਕਰਕੇ ਦਾਸ ਨੂੰ ਨਿਵਾਜੋ ਜੀ।" ਛਲ ਕਪਟ ਫਰੇਬ ਅਤੇ ਹੋਰ ਉਪਾਧੀਆਂ ਤੋਂ ਧੰਨਾ ਜੀ ਦਾ ਮਨ ਬਚਿਆ ਹੋਇਆ ਸੀ, ਆਤਮਾ ਨਿਰਮਲ ਸੀ। ਧੰਨਾ ਜੀ ਨੇ ਪ੍ਰਣ ਕਰ ਲਿਆ ਕਿ ਜੇਕਰ ਠਾਕਰ ਨ ਛਕਣਗੇ ਮੈਂ ਵੀ ਨਹੀਂ ਛਕਾਂਗਾ। ਇਵੇਂ ਕਾਫੀ ਸਮਾਂ ਲੰਘ ਗਿਆ।

ਭਗਵਾਨ ਜੀ ਨੇ ਵਿੱਚਾਰਿਆ ਜੇਕਰ ਧੰਨਾ ਜੀ ਭੁੱਖੇ ਰਹਿ ਕੇ ਮਰ ਗਏ, ਲੋਕ ਆਖਣਗੇ ਧੰਨਾ-ਠਾਕਰਾਂ ਨੂੰ ਲੱਭਦਾ ਮਰ ਗਿਆ। ਭਗਤ ਅਤੇ ਭਗਵਾਨ ਜੀ ਦੀ ਨਿੰਦਿਆ ਹੋਵੇਗੀ, ਪ੍ਰੇਮ ਬੰਧਨ ਵਿੱਚ ਬੱਧੇ ਭਗਵਾਨ ਜੀ, ਪੱਥਰ ਦੇ ਠਾਕੁਰ ਵਿੱਚੋਂ ਪ੍ਰਤੱਖ ਪ੍ਰਗਟ ਹੋ ਗਏ। ਧੰਨਾ ਜੀ ਨੂੰ ਗਲੇ ਲਾਇਆ, ਪ੍ਰੇਮ-ਵੱਸ ਹੋ ਕੇ ਬਾਸੀ ਭੋਜਨ ਛਕਿਆ ਅਤੇ ਧੰਨਾ ਜੀ ਦੇ ਮੂੰਹ ਵਿੱਚ ਵੀ ਬੁਰਕੀਆਂ ਪਾਈਆਂ। ਇਸ ਪ੍ਰੇਮ ਦ੍ਰਿਸ਼ ਨੂੰ ਤੱਕ ਕੇ ਦੇਵਤਿਆਂ ਨੇ ਫੁੱਲਾਂ ਦੀ ਵਰਖਾ ਕੀਤੀ। ਧੰਨਾ ਜੀ ਅੰਦਰ ਖੁਸ਼ੀ ਦੀ ਝਰਨਾਟ ਛਿੜ ਗਈ। ਧੰਨਾ ਜੀ ਨੂੰ ਸਭ ਦਾਤਾਂ ਪ੍ਰਾਪਤ ਹੋਈਆਂ। ਘਰ ਵਿੱਚ ਕਿਸੇ ਪਦਾਰਥ ਦੀ ਕਮੀਂ ਨ ਰਹੀ। ਭਗਵਾਨ ਜੀ ਆਪ ਧੰਨਾ ਜੀ ਦੀ ਖੇਤੀ ਬਾੜੀ ਦੇ ਸਭ ਕੰਮ ਕਰਦੇ ਰਹੇ।

ਗੁਰਮੁਖ ਪਿਆਰਿਓ! ਧੰਨਾ ਜੀ ਪੱਥਰ ਦੀ ਮੂਰਤੀ ਨੂੰ ਸਰਬ-ਵਿਆਪਕ ਚੇਤੰਨ ਹਸਤੀ ਸਮਝ ਕੇ ਅਜਿਹੀ ਵਿਸਮਾਦ ਅਵਸਥਾ ਵਿੱਚ ਅਪੜ ਗਏ ਕਿ ਪ੍ਰਭੂ ਜੀ ਨੂੰ

ਭਗਤ ਜੀ ਦੇ ਪ੍ਰੇਮ ਵੱਸ ਹੋ ਕੇ ਪ੍ਰਤੱਖ ਦਰਸ਼ਨ ਦੇਣੇ ਪਏ। ਇਸ ਖੇਡ ਨੂੰ ਸ਼ਰਧਾ ਪਿਆਰ ਵਾਲੇ ਟਿਕੇ ਹੋਏ ਹਿਰਦੇ ਹੀ ਸਮਝ ਸਕਦੇ ਹਨ ਕਿਉਂਕਿ ਰੋਜ਼ਾਨਾ ਜੀਵਨ ਵਿੱਚ ਬ੍ਰਿਛ ਤੋਂ ਟੁੱਟ ਕੇ ਡਿਗਦੇ ਫਲਾਂ ਨੂੰ ਅਤੇ ਦੇਗਚੇ ਵਿੱਚੋਂ ਨਿਕਲਦੀ ਭਾਪ ਨੂੰ ਅਨੇਕਾਂ ਲੋਕਾਂ ਨੇ ਵੇਖਿਆ ਪਰ ਜਿਸ ਤਰ੍ਹਾਂ ਨੀਊਟਨ ਨੇ ਗਰੂਤਾ ਦਾ ਸਿਧਾਂਤ ਤੇ ਸਟੀਫਸਨ ਨੇ ਰੇਲ ਦੇ ਇੰਜਣ ਦੀ ਕਾਢ ਦਾ ਇੱਕਾਗਰ ਚਿੱਤ ਹੋ ਕੇ ਅੰਦਰਲੇ ਅਨੁਭਵ ਨਾਲ ਜਗਤ ਨੂੰ ਸਾਇੰਸ ਦੇ ਖੇਤਰ ਵਿੱਚ ਕ੍ਰਿਸ਼ਮਾ ਕਰ ਵਿਖਾਇਆ-ਇਵੇਂ ਆਤਮਕ ਮੰਡਲ ਵਿੱਚ ਭਗਤਾਂ ਨੇ ਸ਼ਰਧਾ ਅਤੇ ਪ੍ਰੇਮ ਦੇ ਮਾਰਗ ਤੇ ਟੁਰਦਿਆਂ ਪ੍ਰਭੂ ਜੀ ਨੂੰ ਵੱਸ ਕਰ ਲਿਆ। ਭਗਤਾਂ ਦੇ ਪ੍ਰੇਮ ਨੇ ਪ੍ਰਭੂ ਜੀ ਨੂੰ ਅਜਿਹਾ ਕਰਨ ਲਈ ਮਜਬੂਰ ਕਰ ਦਿੱਤਾ।

ਇੱਕ ਦਿਨ ਧੰਨਾ ਜੀ ਤ੍ਰਿਲੋਚਨ ਜੀ ਨੂੰ ਮਿਲੇ। ਧੰਨਾ ਜੀ ਨੇ ਤ੍ਰਿਲੋਚਨ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ, "ਆਪ ਜੀ ਨੇ ਜਿਹੜਾ ਠਾਕਰ ਦਿੱਤਾ ਸੀ ਉਹ ਦਾਸ ਦੇ ਸਭ ਕਾਜ ਸਵਾਰਦਾ ਹੈ, ਗਊਆਂ ਚਾਰਦਾ, ਹਲ ਵਾਹੁੰਦਾ, ਤੇ ਨਿੱਕੇ ਮੋਟੇ ਸਭ ਕੰਮ ਕਰਦਾ ਹੈ। ਮੇਰੇ ਵਾਂਗ ਹੀ ਲੱਸੀ, ਸਾਗ, ਬਾਸੀ ਰੋਟੀ ਖਾ ਲੈਂਦਾ ਹੈ। ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ, ਹੁਣ ਦੱਸੋ ਜੋ ਕੁਝ ਮੈਨੂੰ ਪ੍ਰਾਪਤ ਹੋਇਆ ਉਸ ਦਾ ਅੱਧ ਆਪ ਜੀ ਨੂੰ ਦੇਣਾ ਹੈ, ਸੁ ਦਸੋ ਕਿਹੜਾ ਕੰਮ ਕਾਰ ਹੈ ਜੋ ਕਰਵਾਉਣਾ ਹੈ।"

ਧੰਨਾ ਜੀ ਦੇ ਉਪਰੋਕਤ ਵਾਕਾਂ ਨੇ ਤ੍ਰਿਲੋਚਨ ਪੰਡਤ ਦਾ ਹਿਰਦਾ ਹਲੂਣ ਸੁਟਿਆ। ਉਸ ਨੇ ਧੰਨਾ ਜੀ ਨੂੰ ਨਿਮਰਤਾ ਪੂਰਬਕ ਬੇਨਤੀ ਕੀਤੀ, "ਮੈਨੂੰ ਵੀ ਠਾਕਰ ਦੇ ਦਰਸ਼ਨ ਕਰਵਾਓ।" ਧੰਨਾ ਜੀ ਆਖਣ, "ਪੰਡਤ ਤ੍ਰਿਲੋਚਨ ਜੀ, ਔਹ ਵੇਖੋ! ਭਗਵਾਨ ਜੀ ਗਊਆਂ ਚਾਰਦੇ, ਖੂਹ ਵੀ ਚਲਾਉਂਦੇ ਅਤੇ ਆਪੇ ਨੱਕੇ ਮੋੜੀ ਜਾ ਰਹੇ ਹਨ।" ਪਰ ਆਗਿਆਨੀ ਪੰਡਤ ਤ੍ਰਿਲੋਚਨ ਨੂੰ ਪ੍ਰਭੂ ਜੀ ਦੇ ਦਰਸ਼ਨ ਨ ਹੋਣ। ਪੰਡਤ ਤ੍ਰਿਲੋਚਨ ਦਾ ਮਨ ਵੈਰਾਗ ਨਾਲ ਭਰ ਗਿਆ, ਅੱਖਾਂ ਵਿੱਚ ਹੰਝੂ ਵਹਿ ਟੁਰੇ, ਆਪਣੇ ਕੀਤੇ ਗੁਨਾਹਾਂ ਦਾ ਪਛਤਾਵਾ ਕਰਨ ਲੱਗਾ, ਮਨ ਵਿੱਚ ਧੰਨਾ ਜੀ ਨਾਲ ਕੀਤੇ ਫਰੇਬ ਨੂੰ ਵੀ ਮਹਿਸੂਸ ਕਰਨ ਲੱਗਾ। ਬੇਨਤੀਆਂ ਕਰਨ ਲੱਗਾ, "ਹੇ ਕਿਰਪਾਲੂ, ਦਿਆਲੂ, ਬਖਸ਼ਿੰਦ ਪ੍ਰਭੂ ਜੀ! ਮੈਨੂੰ ਪਾਪੀ, ਅਪਰਾਧੀ, ਗੁਨਾਹਗਾਰ ਅਭਾਗੇ ਨੂੰ ਵੀ ਦਰਸ਼ਨ ਦੀ ਦਾਤ ਬਖਸ਼ੋ ਜੀ।" ਇਵੇਂ ਬੇਨਤੀਆਂ ਕਰਦਿਆਂ ਪੰਡਤ ਬੇਸੁਧ ਹੋ ਗਿਆ।

ਬੇਸੁਧ ਪਏ ਪੰਡਤ ਤਿਰਲੋਚਨ ਨੂੰ ਵੇਖ ਕੇ ਧੰਨਾ ਜੀ ਦਾ ਮਨ ਵਿਆਕੁਲ ਹੋ ਗਿਆ ਅਤੇ ਤ੍ਰਿਲੋਚਨ ਨੂੰ ਦਰਸ਼ਨ ਬਖਸ਼ ਦੇਣ ਵਾਸਤੇ ਭਗਵਾਨ ਜੀ ਪਾਸ ਬੇਨਤੀਆਂ ਕਰਨ ਲੱਗੇ, "ਹੇ ਮੇਰੇ ਦਿਆਲੂ ਭਗਵਾਨ ਜੀ! ਤੁਹਾਡੇ ਦਰਸ਼ਨ ਮੈਨੂੰ ਤਿਰਲੋਚਨ ਜੀ ਦੀ ਕ੍ਰਿਪਾ ਨਾਲ ਹੋਏ ਹਨ, ਸੁ ਹੁਣ ਆਪ ਮਿਹਰ ਕਰਕੇ ਤਿਰਲੋਚਨ ਜੀ ਨੂੰ ਵੀ

ਦਰਸ਼ਨ ਬਖਸ਼ੋ ਜੀ।" ਭਗਵਾਨ ਜੀ ਨੇ ਆਖਿਆ, "ਧੰਨਾ ਜੀ! ਤਿਰਲੋਚਨ ਨੂੰ ਜਾਤ ਦਾ ਅਭਿਮਾਨ ਹੈ, ਹੰਕਾਰੀ ਪੁਰਸ਼ ਨੂੰ ਦਰਸ਼ਨ ਹੋਣੇ ਅਸੰਭਵ ਹਨ।" ਪਰ ਤਿਰਲੋਚਨ ਜੀ ਅਤੇ ਧੰਨਾ ਜੀ ਦੋਵੇਂ ਨਿਮਰਤਾ ਪੂਰਬਕ ਬੇਨਤੀਆਂ ਕਰਦੇ ਰਹੇ। ਧੰਨਾ ਜੀ ਦੀ ਮਿਹਰ ਨਾਲ ਭਗਵਾਨ ਜੀ ਨੇ ਤਿਰਲੋਚਨ ਜੀ ਨੂੰ ਪ੍ਰਤੱਖ ਦਰਸ਼ਨ ਦਿੱਤੇ। ਲੋਕ ਧੰਨਾ ਜੀ ਦੀ ਮਹਿਮਾ ਕਰਨ ਲੱਗੇ। ਭਗਵਾਨ ਜੀ ਦੇ ਹੁਕਮ ਅਨੁਸਾਰ ਧੰਨਾ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ ਅਤੇ ਘਰ ਵਿੱਚ ਰਹਿ ਕੇ ਧਰਮ ਦੀ ਕਿਰਤ ਕਮਾਈ ਕਰਦਿਆਂ ਹੋਇਆਂ ਹੀ ਰਾਮ ਨਾਮ ਦਾ ਸਿਮਰਨ ਕਰਨ ਲੱਗੇ। ਧੰਨਾ ਜੀ ਨੂੰ ਪ੍ਰਭੂ ਕਿਰਪਾ ਨਾਲ ਮੁਕਤੀ ਦੀ ਦਾਤ ਪ੍ਰਾਪਤ ਹੋਈ।

ਹੇ ਮੇਰੀ ਆਤਮਾ! ਵੇਖ, ਧੰਨਾ ਜੀ ਨੇ ਬੱਚਿਆਂ ਵਾਲੀ ਭੋਲੀ ਭਾਲੀ ਬੁੱਧ ਨਾਲ ਪ੍ਰਭੂ ਜੀ ਨੂੰ ਸੇਵਿਆ, ਪ੍ਰਭੂ ਜੀ ਨੇ ਪ੍ਰਸੰਨ ਹੋ ਕੇ ਧੰਨਾ ਜੀ ਨੂੰ ਦਰਸ਼ਨ ਬਖਸ਼ੇ ਅਤੇ ਧੰਨਾ ਜੀ ਦੇ ਸਭ ਕਾਰਜ ਸਵਾਰੇ। ਮੇਰੇ ਮਨ, ਤੂੰ ਵੀ ਚੰਚਲ ਮਤ ਤਿਆਗ ਕੇ ਪ੍ਰਭੂ ਜੀ ਦਾ ਅੱਠੇ ਪਹਿਰ ਸਿਮਰਨ ਕਰ, ਤੇਰੇ ਪਾਪਾਂ ਦਾ ਵੀ ਨਾਸ਼ ਹੋ ਜਾਵੇ ਅਤੇ ਤੈਨੂੰ ਵੀ ਪ੍ਰਭੂ ਜੀ ਦੇ ਪ੍ਰਤੱਖ ਦਰਸ਼ਨਾਂ ਦੀ ਦਾਤ ਪ੍ਰਾਪਤ ਹੋ ਜਾਵੇ।



# ਕਾਂਡ - 12

# ਭਗਤ ਤ੍ਰਿਲੋਚਨ ਜੀ

੧ ਦਰਸਨੁ ਦੇਖਣ ਨਾਮਦੇਵ ਭਲਕੇ[1] ਉਠਿ ਤ੍ਰਿਲੋਚਨੁ ਆਵੈ ॥
੨ ਭਗਤਿ ਕਰਨ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤ ਸੁਣਾਵੈ ॥
੩ ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾ ਜੇ ਤਿਸੁ ਭਾਵੈ ॥
੪ ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ ॥
੫ ਹਸਿਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ ॥
੬ ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ ॥
੭ ਹਉ ਅਧੀਨੁ ਹਾ ਭਗਤ ਦੇ ਪਹੁੰਚਿ ਨ ਹੰਘਾਂ[2] ਭਗਤੀ ਦਾਵੈ ॥
੮ ਹੋਇ ਵਿੱਚੋਲਾ ਆਣਿ ਮਿਲਾਵੈ ॥੧੨॥

(ਭਾਈ ਗੁਰਦਾਸ ਜੀ, ਵਾਰ ੧੦)

[੧]ਤ੍ਰਿਲੋਚਨ (ਨਾਮੇ ਬਾਣੀਆ ਜੋ ਗੁਰ ਭਾਈ ਤੇ ਮਿੱਤਰ ਵੀ ਸੀ) ਨਾਮਦੇਵ ਦਾ ਸਵੇਰੇ ਦਰਸ਼ਨ ਕਰਨ ਆਉਂਦਾ ਹੁੰਦਾ ਸੀ। [੨]ਦੋਵੇਂ ਜਣੇ ਮਿਲ ਕੇ ਭਗਤੀ ਕਰਦੇ ਸਨ ਤੇ ਨਾਮਦੇਵ ਹਰੀ ਦੀ ਕਥਾ ਸੁਣਾਉਂਦਾ ਹੁੰਦਾ ਸੀ। [੩](ਤ੍ਰਿਲੋਚਨ ਨੇ ਕਿਹਾ, ਹੇ ਨਾਮਦੇਵ!) ਕਿਵੇਂ ਮੈਂ ਭੀ ਦਰਸ਼ਨ ਦੇਖ ਸਕਾਂ ਮੇਰੀ ਭੀ ਤੂੰ ਮਿੰਨਤ ਕਰ ਜੇ ਉਸ ਨੂੰ ਭਾਵੇ (ਤਾਂ ਮੈਂ ਭੀ ਦਰਸ਼ਨ ਪਾਵਾਂ)। [੪](ਜਦ ਨਾਮਦੇਵ ਨੇ) ਠਾਕੁਰ ਜੀ ਦੀ ਮਿੰਨਤ ਕੀਤੀ ਕਿ ਤ੍ਰਿਲੋਚਨ ਕਿਸ ਤਰ੍ਹਾਂ (ਆਪ ਦਾ) ਦਰਸ਼ਨ ਪਾ ਸਕਦਾ ਹੈ ? [੫](ਤਾਂ ਆਪ) ਠਾਕੁਰ ਹੱਸ ਕੇ ਬੋਲੇ ਤੇ ਕਹਿ ਕੇ ਸਮਝਾਇਆ, ਹੇ ਨਾਮਦੇਵ! [੬](ਮੇਰਾ ਦੀਦਾਰ) ਭੇਟਾ ਨਾਲ ਹੱਥ ਨਹੀਂ ਆਉਂਦਾ, ਮੈਂ ਤ੍ਰਿਲੋਚਨ ਨੂੰ ਪਰਸੰਨ ਹੋ ਕੇ ਦਰਸ਼ਨ ਦੇਵਾਂਗਾ। [੭]ਮੈਂ ਭਗਤਾਂ ਦੇ ਅਧੀਨ ਹਾਂ, ਭਗਤੀ ਦੇ ਦਾਵਿਆਂ ਨੂੰ ਪਹੁੰਚ ਨਹੀਂ ਸਕਦਾ, (ਭਾਵ ਰੱਦ ਨਹੀਂ ਕਰ ਸਕਦਾ)। [੮](ਜਿਨ੍ਹਾਂ ਦੇ ਸੰਤ) 'ਵਿੱਚੋਲੇ' (ਵਕੀਲ) ਹੁੰਦੇ ਹਨ (ਮੈਨੂੰ) ਮਿਲਾ ਦੇਂਦੇ ਹਨ।

ਭਾਵ–ਇਸ ਪਉੜੀ ਵਿੱਚ ਏਹ ਉਪਦੇਸ਼ ਹੈ— (੧) ਕਿ ਭਗਤੀ ਮਿਲ ਕੇ ਜਾਂ ਸਤਿਸੰਗ ਵਿੱਚ ਕਰਨੀ ਬਹੁਤ ਲਾਭਦਾਇੱਕ ਹੈ। (੨) ਜੋ ਗੁਰਭਾਈ ਪਰਮਾਰਥ ਵਿੱਚ ਅਗੇਰੇ ਹੋਣ, ਆਪਣੇ ਛੋਟੇ ਭਰਾਵਾਂ ਦੀ ਸਹਾਇਤਾ ਕਰਨ। (੩) ਵਿੱਚੋਲੇ ਤੋਂ ਭਾਵ ਏਥੇ ਉਸ ਵੱਡੇ ਮਿਤਰ ਗੁਰਭਾਈ ਸੰਤ ਦਾ ਹੈ ਜੋ ਪਰਮਾਰਥ ਵਿੱਚ ਸਹਾਇਤਾ ਕਰੇ, ਦੁਨੀਆਂ ਦੇ ਵਕੀਲ ਵਾਂਗ ਨਹੀਂ। (੪) ਸਭ ਤੋਂ ਵੱਡਾ ਉਪਦੇਸ਼ ਇਹ ਹੈ ਕਿ ਵਾਹਿਗੁਰੂ ਭਗਤੀ ਨਾਲ ਰੀਝਦਾ ਹੈ।

---

*1. ਸਵੇਰੇ, 2. ਪ੍ਰੇਮ ਵਸ ਹੋ ਕੇ ਭਗਤਾਂ ਵਲੋਂ ਕੀਤੇ ਵਚਨ ਰੱਦ ਨਹੀਂ ਕਰ ਸਕਦਾ।*

## ਜੀਵਨ ਬਿਓਰਾ

| | | |
|---|---|---|
| ਨਾਮ | | ਸ੍ਰੀ ਤ੍ਰਿਲੋਚਨ ਜੀ |
| ਮਾਤਾ | | ਵੇਰਵਾ ਉਪਲਬਧ ਨਹੀ ਹੈ। |
| ਪਿਤਾ | | ਵੇਰਵਾ ਉਪਲਬਧ ਨਹੀ ਹੈ |
| ਜਨਮ ਅਸਥਾਨ | | ਪਿੰਡ ਬਾਰਸੀ, ਜ਼ਿਲਾ ਸ਼ੋਲਾਪੁਰ (ਪ੍ਰਾਂਤ ਮਹਾਰਾਸ਼ਟਰ) |
| ਜਨਮ ਸਮਾਂ | : | 1267 ਈ: |
| ਸਮਕਾਲੀ ਭਗਤ | : | ਨਾਮ ਦੇਵ ਜੀ |
| ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਚਾਰ ਸ਼ਬਦ ਇੱਕ ਸ੍ਰੀ ਰਾਗੁ ਵਿੱਚ ਦੋ ਸ਼ਬਦ ਗੂਜਰੀ ਰਾਗੁ ਅਤੇ ਇੱਕ ਧਨਾਸਰੀ ਰਾਗੁ ਵਿੱਚ ਦਰਜ ਹੈ। |
| ਕਿੱਤਾ | | ਵੈਸ਼ ਜਾਤੀ ਦੁਕਾਨ ਅਤੇ ਵਪਾਰ ਦਾ ਕਿੱਤਾ |
| ਪ੍ਰਲੋਕ ਗਮਨ ਦਾ ਸਮਾਂ | : | 1335 ਈ: |
| ਪ੍ਰਸਿਧੀ | : | ਉਤ੍ਰ ਪ੍ਰਦੇਸ਼ ਅਤੇ ਮਹਾਂਰਾਸ਼ਟਰ ਪ੍ਰਾਂਤਾਂ ਵਿੱਚ |

ਸੁਭਾ - ਵੈਸ਼ ਜਾਤੀ ਦੇ ਸਨ, ਵੈਸ਼ਨਵ ਭਗਤ ਸਨ, ਗ੍ਰਹਿਸਤੀ, ਸਤਿਸੰਗੀ ਆਏ ਗਏ ਦੀ ਸੇਵਾ ਕਰਨ ਵਾਲੇ ਸਨ।

## ਸੰਖੇਪ ਜੀਵਨ

ਭਗਤ ਤ੍ਰਿਲੋਚਨ ਜੀ ਅਤੇ ਉਨ੍ਹਾਂ ਦੀ ਪਤਨੀ ਦੋਵੇਂ ਆਏ ਗਏ ਸਾਧੂ ਸੰਤ ਤੇ ਮਹਾਤਮਾਂ ਦੀ ਸੇਵਾ ਕਰਦੇ ਸਨ। ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਦੋਵੇਂ ਪੱਕੇ ਮਿੱਤਰ ਸਨ। ਭਗਤ ਕਬੀਰ ਜੀ ਦੇ ਸਲੋਕਾਂ ਵਿੱਚ ਤ੍ਰਿਲੋਚਨ ਜੀ ਦਾ ਜ਼ਿਕਰ ਆਉਂਦਾ ਹੈ। ਨਾਮਦੇਵ ਜੀ ਨੂੰ ਕੰਮ ਕਾਰ ਕਰਦਿਆਂ, ਭਾਵ ਕਪੜੇ ਰੰਗਦਿਆਂ ਵੇਖ ਕੇ, ਤ੍ਰਿਲੋਚਨ ਜੀ ਨੇ ਕਿਹਾ ਸੀ—

**"ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨ ॥"** (ਪੰਨਾ੧੩੭੫)
ਨਾਮਦੇਵ ਜੀ ਨੇ ਪਿਆਰ ਨਾਲ ਉੱਤਰ ਦਿੱਤਾ—
**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩ ॥** (ਪੰਨਾ-੧੩੭੫)
**ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥** (ਪੰਨਾ ੧੧੯੨)

ਇੱਕ ਤ੍ਰਿਲੋਚਨ ਭਗਤ ਦਾ ਵਰਨਣ ਭਗਤ ਧੰਨਾ ਜੀ ਦੀ ਸਾਖੀ ਵਿੱਚ ਕੀਤਾ ਗਿਆ ਹੈ। ਪਰ ਇਹ ਦੂਜੇ ਤ੍ਰਿਲੋਚਨ ਜੀ ਨਾਮਦੇਵ ਜੀ ਦੇ ਸਮਕਾਲੀ ਭਗਤ ਹਨ। ਭਾਈ ਗੁਰਦਾਸ ਜੀ ਨੇ ਤ੍ਰਿਲੋਚਨ ਜੀ ਨੂੰ ਨਾਮਦੇਵ ਜੀ ਦੇ ਸਾਥੀ ਹੋਣ ਦਾ ਜ਼ਿਕਰ ਕੀਤਾ ਹੈ। ਤੀਰਥ ਯਾਤਰਾ ਅਤੇ ਗੁਰੂ ਦੀਖਿਆ ਵੀ ਦੋਨਾਂ ਪ੍ਰੇਮੀ ਭਗਤਾਂ ਇਕੱਠਿਆਂ ਪ੍ਰਾਪਤ ਕੀਤੀ।

ਤ੍ਰਿਲੋਚਨ ਜੀ ਅਤੇ ਉਹਨਾਂ ਦੀ ਪਤਨੀ ਆਏ ਗਏ ਸਾਧੂ-ਸੰਤ, ਮਹਾਤਮਾ ਤੇ ਅਭਿਆਗਤਾਂ ਦੀ ਸੇਵਾ ਕਰਦੇ ਸਨ। ਕੰਮਕਾਰ ਘਰ ਵਿੱਚ ਬਹੁਤ ਜ਼ਿਆਦਾ ਰਹਿੰਦਾ ਸੀ। ਭਗਤ ਜੀ ਅਤੇ ਉਨ੍ਹਾਂ ਦੀ ਪਤਨੀ ਨੇ ਸੰਕਲਪ ਕੀਤਾ ਕਿ ਜੇਕਰ ਇੱਕ ਨੌਕਰ ਰੱਖ ਲਈਏ ਤਾਂ ਸੇਵਾ ਕਰਨ ਵਿੱਚ ਸੌਖ ਹੋ ਜਾਵੇ। ਭਗਤਾਂ ਦਾ ਸੰਕਲਪ ਫੁਰਦਿਆਂ ਹੀ ਪ੍ਰਭੂ ਜੀ ਇੱਕ ਨੌਕਰ ਦਾ ਰੂਪ ਧਾਰ ਕੇ, ਗਲ ਵਿੱਚ ਪੱਲਾ ਪਾ ਕੇ ਸਿਰ 'ਤੇ ਕੱਪੜਾ ਬੰਨ੍ਹ, ਮੋਢੇ ਕੰਬਲੀ ਰੱਖ ਕੇ, ਹੱਥ ਵਿੱਚ ਡੰਡਾ ਫੜ ਕੇ ਤ੍ਰਿਲੋਚਨ ਜੀ ਦੇ ਘਰ ਹੀ ਪੁੱਜ ਗਏ।

ਭਗਤ ਤ੍ਰਿਲੋਚਨ ਜੀ ਦੀ ਪਤਨੀ ਨੇ ਪੁੱਛ ਪੜਤਾਲ ਕੀਤੀ। ਤਦ ਭਗਵਾਨ ਜੀ ਨੇ ਆਖਿਆ, "ਮੇਰਾ ਮਾਂ ਬਾਪ ਕੋਈ ਨਹੀਂ, ਸੰਤਾਂ ਮਹਾਤਮਾ ਦਾ ਸੀਤ ਪ੍ਰਸਾਦਿ ਛਕ ਕੇ ਪਲਿਆ ਹਾਂ। ਚਹੁੰਆਂ ਵਰਨਾਂ ਦੀ ਰੀਤ ਦਾ ਜਾਣੂੰ ਹਾਂ। ਮਹਾਤਮਾ ਦੇ ਘਰ ਰਹਿੰਦਾ ਹਾਂ, ਉਨ੍ਹਾਂ ਦੀ ਸੇਵਾ ਕਰਦਾ ਹਾਂ ਪਰ ਮੈਨੂੰ ਭੁੱਖ ਬਹੁਤ ਲਗਦੀ ਹੈ। ਮੇਰੇ ਸਰੀਰ ਵਿੱਚ ਆਲਸ ਨਹੀਂ ਆਉਂਦੀ ਮੈਂ ਸਭ ਕੰਮਕਾਰ ਕਰ ਲੈਂਦਾ ਹਾਂ, ਸੰਤੋਖ ਰਖਦਾ ਹਾਂ, ਮਿੱਸਾ ਬਾਸੀ ਭੋਜਨ ਖਾ ਲੈਂਦਾ ਹਾਂ, ਬਿਨਾਂ ਤਨਖਾਹ ਦੇ ਨੌਕਰੀ ਕਰਦਾ ਹਾਂ। ਮੇਰਾ ਨਾਮ ਅੰਤਰਯਾਮੀ ਹੈ, ਪਰ ਜਦੋਂ ਕਿਸੇ ਦਾ ਮਨ ਮੈਲਾ ਵੇਖਦਾ ਹਾਂ ਤਾਂ ਉਥੋਂ ਚਲਾ ਜਾਂਦਾ ਹਾਂ।"

ਤ੍ਰਿਚੋਲਨ ਜੀ ਦੀ ਭੋਲੀ ਇਸਤਰੀ ਭਗਵਾਨ ਜੀ ਨੂੰ ਪਹਿਚਾਨ ਨ ਸਕੀ। ਸਾਰੀਆਂ ਸ਼ਰਤਾਂ ਮੰਨ ਗਈ। ਭਗਵਾਨ ਜੀ ਨੌਕਰ ਦੇ ਰੂਪ ਵਿੱਚ ਭਗਤ ਤ੍ਰਿਲੋਚਨ ਦੇ ਘਰ ਰਹਿ ਗਏ। ਭਗਤ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਨੂੰ ਸੁਚੇਤ ਕੀਤਾ ਕਿ ਸਾਧੂ ਸੁਭਾ ਵਾਲੇ ਨੌਕਰ ਨੂੰ ਜ਼ਬਾਨੋਂ ਭੈੜਾ ਸ਼ਬਦ ਨਹੀਂ ਕਹਿਣਾ। ਪਿਆਰ ਨਾਲ ਘਰ ਵਿੱਚ ਰੱਖਣਾ। ਨੌਕਰ ਸਰੂਪ ਵਿੱਚ ਭਗਵਾਨ ਜੀ ਨੂੰ ਨਵੇਂ ਬਸਤਰ ਸੁਆ ਦਿੱਤੇ। ਅੰਤਰਜਾਮੀ ਜੀ ਆਏ ਗਏ ਸਾਧੂ ਮਹਾਤਮਾ ਦੀ ਸੇਵਾ ਬਹੁਤ ਰੀਝ ਨਾਲ ਕਰਦੇ। ਜੰਗਲ ਵਿੱਚੋਂ ਲੱਕੜਾਂ ਵੀ ਵੱਢ ਕੇ ਲੈ ਆਉਂਦੇ, ਚੌਂਕਾ ਆਦਿ ਧੋਂਦੇ, ਭਾਂਡੇ ਪਾਣੀ ਨਾਲ ਭਰ ਦਿੰਦੇ, ਆਟਾ ਪੀਹ ਦਿੰਦੇ, ਆਦਿ ਸਾਰੇ ਕੰਮ ਬਹੁਤ ਉਤਸ਼ਾਹ ਨਾਲ ਕਰਦੇ। ਖਾਣ ਨੂੰ ਜੋ ਮਿਲ ਜਾਂਦਾ ਖਾ ਲੈਂਦੇ।

ਇਵੇਂ ਕਾਫੀ ਸਮਾਂ ਲੰਘ ਗਿਆ। ਇੱਕ ਦਿਨ ਅਚਨਚੇਤ ਭਗਤ ਤ੍ਰਿਲੋਚਨ ਜੀ ਦੀ ਪਤਨੀ ਦੇ ਮਨ ਵਿੱਚ ਫੁਰਨਾ ਫੁਰਿਆ ਕਿ ਅੱਜ ਨੌਕਰ ਨੂੰ ਰਜਾਉਣਾ ਹੈ। ਉਸ ਨੇ

ਇਸ ਸੰਕਲਪ ਨਾਲ ਕਾਫੀ ਅੰਨ ਪਕਾ ਲਿਆ, ਨੌਕਰ ਸਾਰਾ ਹੀ ਖਾਈ ਗਿਆ। ਉਹ ਭੋਲੀ ਨਹੀਂ ਸੀ ਜਾਣਦੀ ਕਿ ਭਗਵਾਨ ਜੀ ਨੂੰ ਸੰਸਾਰ ਦਾ ਸਭ ਪਦਾਰਥ ਖੁਆ ਕੇ ਵੀ ਤ੍ਰਿਪਤ ਨਹੀਂ ਕੀਤਾ ਜਾ ਸਕਦਾ, ਭਗਵਾਨ ਜੀ ਦਾ ਅੰਤ ਲੈਣਾ ਔਖਾ ਹੈ, ਸਭ ਦੇਵਤੇ ਨੇਤ ਨੇਤ ਹੀ ਕਰਦੇ ਹਨ। ਭਗਤ ਜੀ ਦੇ ਘਰ ਤਾਂ ਪ੍ਰੇਮਾ-ਭਗਤੀ ਦੇ ਬੰਧਨ ਵਿੱਚ ਬੱਝੇ ਪ੍ਰਭੂ ਜੀ ਨੌਕਰ ਬਣ ਕੇ ਆਏ ਸਨ। ਕਰੋੜਾਂ ਦੇਵਤੇ ਪ੍ਰਭੂ ਜੀ ਦੇ ਸਨਮੁਖ ਹੱਥ ਜੋੜ ਕੇ ਖੜ੍ਹੇ ਰਹਿੰਦੇ ਹਨ।

ਭਗਵਾਨ ਜੀ ਨੂੰ ਭੋਜਨ ਛਕਾ ਕੇ ਬਿਨਾਂ ਰਜਾਇਆਂ ਹਾਰ ਕੇ, ਘਰ ਛੱਡ ਕੇ ਆਪ ਇੱਕ ਗੁਆਂਢਣ ਦੇ ਘਰ ਅਟੇਰਨ ਆਦਿ ਲੈ ਕੇ ਚਲੀ ਗਈ। ਜਦੋਂ ਗੁਆਂਢਣ ਨੇ ਤ੍ਰਿਲੋਚਨ ਜੀ ਦੀ ਪਤਨੀ ਤੋਂ ਪੁੱਛਿਆ ਕਿ ਤੂੰ ਅੱਜ ਕਿੱਥੇ ਰਹੀ। ਤਦ ਤ੍ਰਿਲੋਚਨ ਜੀ ਦੀ ਪਤਨੀ ਨੇ ਆਖ ਦਿੱਤਾ ਕਿ ਇਹ ਨੌਕਰ ਛਟੀ ਦਾ ਭੁੱਖਾ ਪਤਾ ਨਹੀਂ ਕਿਥੋਂ ਆ ਗਿਆ, ਸਾਰਾ ਅੰਨ ਖਾ ਕੇ ਵੀ ਨਹੀਂ ਰੱਜਿਆ। ਜਿਉਂ ਹੀ ਭਗਵਾਨ ਜੀ ਦੀ ਨਿੰਦਿਆ ਭਗਤ ਜੀ ਦੀ ਪਤਨੀ ਨੇ ਕੀਤੀ, ਤਦ ਅੰਤਰਯਾਮੀ ਜੀ ਚੁੱਪ ਚੁਪੀਤੇ ਹੀ ਅਲੋਪ ਹੋ ਗਏ।

ਜਦੋਂ ਗਵਾਂਢਣ ਪਾਸੋਂ ਉੱਠ ਕੇ ਭਗਤ ਜੀ ਦੀ ਪਤਨੀ ਆਪਣੇ ਘਰ ਆਈ ਤਾਂ ਹੈਰਾਨ ਹੋਈ ਕਿ ਘਰ ਦੇ ਬੂਹੇ ਖੁਲ੍ਹੇ ਪਏ ਹਨ, ਪਰ ਟਹਿਲੂਆ, ਅੰਤਰਯਾਮੀ ਘਰ ਨਹੀਂ ਹੈ। ਅੰਦਰ ਬਾਹਰ ਭਾਲ ਕੀਤੀ, ਆਵਾਜ਼ਾਂ ਮਾਰੀਆਂ, ਪਰ ਅੰਤਰਯਾਮੀ ਜੀ ਨ ਲੱਭੇ। ਜਦੋਂ ਤ੍ਰਿਲੋਚਨ ਜੀ ਘਰ ਆਏ ਤਦ ਉਸ ਨੂੰ ਨੌਕਰ ਦੇ ਚਲੇ ਜਾਣ ਬਾਬਤ ਦੱਸਿਆ। ਤਦ ਤ੍ਰਿਲੋਚਨ ਜੀ ਨੇ ਆਖਿਆ, "ਹੇ ਅਭਾਗਣ! ਤੂੰ ਜ਼ਰੂਰ ਹੀ ਅੰਤਰਯਾਮੀ ਨੌਕਰ ਦੀ ਨਿੰਦਿਆ ਕੀਤੀ ਹੋਣੀ ਏਂ, ਇਸ ਕਰਕੇ ਹੀ ਉਹ ਚਲੇ ਗਿਆ।" ਤ੍ਰਿਲੋਚਨ ਭਗਤ ਜੀ ਨੇ ਆਪਣੀ ਪਤਨੀ ਨੂੰ ਪੁਰਾਤਨ ਜੁੱਗਾਂ ਵਿੱਚ ਵਾਪਰੀਆਂ ਘਟਨਾਵਾਂ ਦਾ ਹਵਾਲਾ ਦੇ ਕੇ ਉਪਦੇਸ਼ ਦਿੱਤਾ—

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**
**ਦੁਕ੍ਰਿਤੁ ਸੁਕ੍ਰਿਤੁ[1] ਥਾਰੋ ਕਰਮੁ ਰੀ ॥੧॥ਰਹਾਉ ॥**

.................................................

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥**
**ਬਦਤਿ ਤ੍ਰਿਲੋਚਨ ਰਾਮ ਜੀ ॥੬॥**

(ਧਨਾਸਰੀ ਬਾਣੀ ਭਗਤਾਂ ਕੀ, ਤ੍ਰਿਲੋਚਨ, ਪੰਨਾ ੬੯੫)

---

*1. ਚੰਗੇ ਮੰਦੇ ਕਰਮ।*

ਭਾਵ ਇਹ ਕਿ ਹੇ ਇਸਤਰੀ! ਵੇਖ, ਚੰਦ੍ਮਾਂ ਨੂੰ ਗੌਤਮ ਰਿਖੀ ਦਾ ਸਰਾਪ ਹੈ ਭਾਵੇਂ ਉਹ ਚੰਦ੍ਮਾ ਸ਼ਿਵਜੀ ਦੇ ਮੱਥੇ ਵਸਦਾ ਹੈ ਪਰ ਕਲੰਕ ਨਹੀਂ ਮਿਟਦਾ, ਸੂਰਜ ਦੇ ਰਥਵਾਹੀ ਅਰੁਣ ਨੇ ਬੀਂਡੇ ਦੇ ਪੈਰ ਬੰਨ੍ਹ ਕੇ ਸੀਖ 'ਤੇ ਭਵਾਇਆ, ਜਿਸ ਕਰਮ ਦਾ ਫਲ ਅਰੁਣ ਪਿੰਗਲਾ ਹੋ ਗਿਆ, ਸ਼ਿਵਜੀ ਨੂੰ ਬ੍ਰਹਮ ਹਤਿਆ ਲੱਗੀ, ਭਗਵਾਨ ਵਿਸ਼ਨੂੰ ਜੀ ਨੂੰ ਵੀ ਕਪਾਲੀ[1] ਨਾਮ ਰੂਪੀ ਕਲੰਕ ਲੱਗਾ। ਸਮੁੰਦਰ ਸਭ ਹੀਰਿਆਂ ਦੀ ਖਾਣ ਹੈ ਪਰ ਹੰਕਾਰ ਕਰਨ ਕਰਕੇ ਖਾਰੇ-ਪਣ ਦਾ ਕਲੰਕ ਲੱਗਾ, ਹਨੂੰਮਾਨ ਰਾਮ ਚੰਦਰ ਜੀ ਦੇ ਅਤਿ ਪ੍ਰੇਮੀ ਭਗਤ ਸਨ ਮਹਾਤਮਾ ਵਲੋਂ ਮਿਲਿਆ ਕਛੌਟੀ ਰੂਪੀ ਕਲੰਕ ਲੱਗਾ ਹੀ ਰਿਹਾ। ਸੁ ਮਨ ਵਿੱਚ ਕਰਮਾਂ ਦਾ ਹਠ ਨ ਕਰ ਅਤੇ ਵਾਦ-ਵਿਵਾਦ ਵਿੱਚ ਪੈਣ ਦੀ ਥਾਂ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰ ਜਿਸ ਤੇ ਪ੍ਰਭੂ ਜੀ ਮਿਹਰ ਕਰਨਗੇ ਤਾਂ ਸਾਨੂੰ ਕਰਮਾਂ ਦੇ ਗੇੜ ਤੋਂ ਛੁਟਕਾਰਾ ਪ੍ਰਾਪਤ ਹੋਵੇਗਾ। ਇਵੇਂ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਨੂੰ ਕਾਫੀ ਸਮਝਾਇਆ। ਉਸ ਦੇ ਅੰਦਰ ਵੀ ਪ੍ਰਭੂ ਜੀ ਦੀ ਪ੍ਰੀਤੀ ਭਾਵਨਾ ਉਤਪੰਨ ਹੋ ਗਈ। ਦੋਵੇਂ ਪ੍ਰੇਮੀ ਭਗਵਾਨ ਜੀ ਦੇ ਵਿਛੋੜੇ ਕਾਰਨ ਵਿਆਕੁਲ ਹੋਏ ਰੋਣ ਲੱਗ ਪਏ।

ਭਗਵਾਨ ਜੀ ਵਲੋਂ ਅਕਾਸ਼ ਬਾਣੀ ਹੋਈ ਕਿ ਭਗਤ ਤ੍ਰਿਲੋਚਨ ਜੀ, ਜਦੋਂ ਤੁਸੀਂ ਦੁਬਾਰਾ ਕਦੀ ਨੌਕਰ ਦੀ ਲੋੜ ਮਹਿਸੂਸ ਕਰੋਗੇ ਮੈਂ ਹਾਜ਼ਰ ਹੋ ਜਾਵਾਂਗਾ। ਮੈਂ ਤਾਂ ਪ੍ਰੇਮਾ-ਭਗਤੀ ਦਾ ਖਿੱਚਿਆ ਭਗਤਾਂ ਦੇ ਘਰ ਆਪ ਹੀ ਚਲਾ ਜਾਂਦਾ ਹਾਂ। ਮੈਨੂੰ ਪੈਸਿਆਂ ਅਤੇ ਹੋਰ ਪਦਾਰਥਾਂ ਦੀ ਇਛਿਆ ਨਹੀਂ। ਭਗਤ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਨੂੰ ਅਕਾਸ਼ ਬਾਣੀ ਰਾਹੀਂ ਪ੍ਰਾਪਤ ਹੋਇਆ ਭਗਵਾਨ ਜੀ ਦਾ ਹੁਕਮ ਦੱਸਿਆ ਤਦ ਉਹ ਹੋਰ ਵੀ ਬਿਹਬਲ ਹੋ ਗਈ ਅਤੇ ਪਛਤਾਵਾ ਕਰਨ ਲੱਗੀ, "ਹੇ ਭਗਵਾਨ ਜੀ, ਅਸੀਂ ਤੁਹਾਨੂੰ ਨੌਕਰ ਹੀ ਸਮਝਦੇ ਰਹੇ, ਅਸੀਂ ਆਪ ਜੀ ਦੇ ਪ੍ਰੇਮਾ-ਭਗਤੀ ਦਾ ਰਸ ਨਹੀਂ ਮਾਣ ਸਕੇ, ਭਗਵਾਨ ਜੀ, ਤੁਸੀਂ ਲੰਗਰ ਛਕਦੇ ਸਮੇਂ ਨਾਂਹ ਕਰ ਦਿੰਦੇ ਤਾਂ ਆਪ ਜੀ ਦਾ ਵਿਛੋੜਾ ਨ ਵਿਆਪਦਾ।" ਭਗਵਾਨ ਜੀ ਨੇ ਧੀਰਜ ਨਾਲ ਫਿਰ ਅਕਾਸ਼ ਬਾਣੀ ਦੇ ਰੂਪ ਵਿੱਚ ਫੁਰਮਾਇਆ, "ਮੈਂ ਭਗਤਾਂ ਦਾ ਰਿਣੀ ਹਾਂ, ਆਪ ਜੀ ਦਾ ਰਿਣ ਵੀ ਮੇਰੇ ਸਿਰ ਹੈ, ਮੈਂ ਭਗਤਾਂ ਦਾ ਪ੍ਰੇਮ ਨਾਲ ਦਿੱਤਾ ਭੋਜਨ ਛੱਡ ਨਹੀਂ ਸਕਦਾ, ਮੈਂ ਤਾਂ ਭਾਉ ਭਗਤਿ ਦਾ ਭੁੱਖਾ ਹਾਂ।" ਇਵੇਂ ਆਪਣੇ ਪਿਆਰੇ ਭਗਤਾਂ ਨੂੰ ਧੀਰਜ ਦਿੱਤਾ।

ਹੇ ਨਿਜਾਤਮਾ! ਵੇਖ, ਮੂਰਖਤਾ ਕਾਰਨ ਭਗਵਾਨ ਜੀ ਦੀ ਨਿੰਦਿਆ ਹੋ ਗਈ ਪਰ ਆਪਣੇ ਭੈੜੇ ਕਰਮਾਂ ਦੀ ਪਹਿਚਾਣ ਨ ਕਰ ਸਕੀ, ਜਿਸ ਕਾਰਨ ਪ੍ਰਭੂ ਜੀ ਦੇ ਵਿਛੋੜੇ ਦਾ ਦੁੱਖ ਝੱਲਣਾ ਪਿਆ। ਸੁ ਕਦੀ ਭੁੱਲ ਕੇ ਵੀ ਭਗਵਾਨ ਜੀ ਅਤੇ ਉਸ ਦੇ ਪਿਆਰੇ ਭਗਤਾਂ ਦੀ ਨਿੰਦਿਆ ਨਹੀਂ ਕਰਨੀ ਅਤੇ ਪ੍ਰੇਮਾ-ਭਗਤੀ ਕਰਕੇ ਹੀ ਸਭ ਸੁੱਖਾਂ ਦੀ ਪ੍ਰਾਪਤੀ ਹੋ ਸਕਦੀ ਹੈ।

---

1. ਖੋਪਰੀ।

# ਕਾਂਡ — 13
# ਭਗਤ ਬੇਣੀ ਜੀ

੧ ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ ॥
੨ ਕਰਮ ਕਰੈ ਅਧਿਆਤਮੀ[1] ਹੋਰਸੁ ਕਿਸੈ ਨ ਅਲਖੁ ਲਖਾਵੈ ॥
੩ ਘਰਿ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ ॥
੪ ਘਰਿ ਸਭ ਵਥੂ ਮੰਗੀਅਨਿ ਵਲੁ ਛਲੁ ਕਰਿਕੈ ਝਥ ਲੰਘਾਵੈ ॥
੫ ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ ॥
੬ ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ ॥
੭ ਦੇਇ ਦਿਲਾਸਾ ਤੁਸਿ ਕੈ[2] ਅਣਗਣਤੀ ਖਰਚੀ ਪਹੁੰਚਾਵੈ ॥
੮ ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ॥
੯ ਭਗਤ ਜਨਾਂ ਜੈਕਾਰੁ ਕਰਾਵੈ ॥੧੪॥

(ਭਾਈ ਗੁਰਦਾਸ ਜੀ, ਵਾਰ ੧੦)

[੧]ਗੁਰਮੁਖ ਬੇਣੀ ਨਾਮੇ ਭਗਤ ਏਕਾਂਤ ਜਗ੍ਹਾ ਬੈਠ ਕੇ ਸਮਾਧੀ ਲਾਉਂਦਾ ਹੁੰਦਾ ਸੀ। [੨]ਨਿਸ਼ਕਾਮ ਕਰਮ ਕਰਕੇ ਹੋਰ ਕਿਸੇ ਨੂੰ ਅਲਖ ਕਰਮ ਲਖਾਂਵਦਾ ਨਹੀਂ ਸੀ, (ਭਾਵ ਆਪ ਨੂੰ ਕਰਮਾਂ ਦਾ ਅਭਿਮਾਨੀ ਨਹੀਂ ਮੰਨਦਾ ਹੁੰਦਾ ਸੀ ਇਹ ਜਾਣ ਕੇ ਕਿ "ਕਰਨ ਕਰਾਵਨ ਆਪੇ ਆਪਿ"।) [੩]ਜਦ ਘਰ ਆਇਆਂ ਹੋਇਆਂ ਨੂੰ (ਲੋਕ) ਪੁੱਛਣ, ਤਦ ਆਖੇ ਰਾਜ ਦੁਆਰੇ ਗਿਆ ਸਾਂ। (ਰਾਜ ਦੁਆਰ ਥੋਂ ਪਰਮੇਸ਼ਰ ਦੇ ਦੁਆਰੇ ਦਾ ਅਰਥ ਹੈ)। [੪](ਵਹੁਟੀ) ਘਰ ਦੀਆਂ ਜ਼ਰੂਰੀ ਚੀਜ਼ਾਂ ਮੰਗੇ ਤਦ ਟਾਲ ਮਟੋਲੇ ਕਰਕੇ ਦਿਨ ਕਟੀ ਕਰ ਛੱਡੇ। [੫]ਇੱਕ ਦਿਨ ਵੱਡਾ ਸਾਂਗ ਵਰਤਿਆ ਕਿ ਓਹ ਭਗਤ ਤਾਂ ਇੱਕ ਮਨ ਹੋ ਕੇ ਪਰਮੇਸ਼ਰ ਨੂੰ ਧਿਆ ਰਿਹਾ ਸੀ। [੬]ਭਗਤ ਦੀ ਪੈਜ (ਪਤ) ਸੁਆਰਨ ਲਈ (ਹਰੀ) ਰਾਜਾ ਹੋ ਕੇ ਘਰ ਆ ਗਿਆ। [੭]ਪ੍ਰਸੰਨ ਹੋ ਕੇ ਦਿਲਾਸਾ ਦਿੱਤਾ ਤੇ ਬਹੁਤ ਖਰਚ ਪੁਚਾ ਦਿੱਤਾ। [੮]ਓਥੋਂ ਭਗਤ ਪਾਸ ਆ ਕੇ ਵੱਡੀ ਦਇਆ ਕਰਕੇ ਪਿਆਰ ਕੀਤਾ। [੯]ਭਗਤ ਜਨਾਂ ਦੀ ਜੈਕਾਰ ਕਰਾਉਂਦਾ ਹੈ।

ਭਾਵ-ਇਸ ਕਥਾ ਵਿੱਚ ਦੋ ਸਿੱਖਿਆਵਾਂ ਹਨ- (੧) ਪਰਮੇਸ਼ਰ ਦੀ ਅਰਾਧਨਾ ਇੱਕ ਮਨ ਹੋ ਕੇ ਸੱਚੇ ਜੀਅ ਨਾਲ ਕਰਨੀ ਚਾਹੀਦੀ ਹੈ। (੨) ਇਹ ਕਿ ਪਰਮੇਸ਼ਰ 'ਤੇ ਭਰੋਸਾ ਰੱਖਣਾ ਚਾਹੀਦਾ ਹੈ, ਉਹ ਆਪਣੇ (ਪਿਆਰਿਆਂ) ਦੇ ਸੰਕਟ ਦੂਰ ਕਰਨ ਤੇ ਸਭ ਸਾਮਾਨ ਬਣਾ ਦੇਂਦਾ ਹੈ।

---

*1. ਪਰਮਾਤਮਾ ਨਾਲ ਮਿਲਣ ਦੇ ਨਿਸ਼ਕਾਮ ਕਰਮ, 2. ਪ੍ਰਸੰਨ ਹੋ ਕੇ।*

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚੋਂ ਜਿਹੜਾ ਸੰਖੇਪ ਰੂਪ ਵਿੱਚ ਹਵਾਲਾ ਮਿਲਦਾ ਹੈ, ਉਸ ਤੋਂ ਭਗਤ ਜੀ ਗ੍ਰਿਹਸਤੀ, ਇਕਾਂਤ ਵਿੱਚ ਭਜਨ ਕਰਨ ਵਾਲੇ, ਘਰ ਵਾਲੀ ਵਲੋਂ ਘਰ ਦਾ ਨਿਰਬਾਹ ਟੋਰਨ ਲਈ ਮਾਇਆ ਮੰਗਣੀ। ਅੰਤ ਭਗਵਾਨ ਜੀ ਨੇ ਰਾਜੇ ਦਾ ਰੂਪ ਧਾਰਨ ਕਰਕੇ ਘਰ ਧਨ ਪਦਾਰਥ ਨਾਲ ਭਰ ਦਿੱਤਾ ਅਤੇ ਆਰਥਿਕ ਸੰਕਟ ਦੂਰ ਕੀਤਾ।

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਬਰਹਮਬਾਦ ਬੇਣੀ ਜੀ |
| ਪ੍ਰਚੱਲਤ ਨਾਮ | ਸ੍ਰੀ ਬੇਣੀ ਜੀ |
| ਮਾਤਾ ਜੀ | ਵੇਰਵਾ ਉਪਲਬਧ ਨਹੀ ਹੈ |
| ਪਿਤਾ ਜੀ | " |
| ਸੁਪਤਨੀ ਜੀ | " |
| ਜਨਮ ਸਥਾਨ | " |
| ਜਨਮ ਸਮਾਂ : | " |
| ਸੰਸਾਰ ਵਿੱਚ ਵਿੱਚਰਨ : ਦਾ ਸਮਾਂ | 15ਵੀ ਸਦੀ ਦੇ ਦੂਜੇ ਅਧ ਤੋਂ 16 ਵੀ ਸਦੀ ਦੇ ਪਹਿਲੇ ਅੱਧ ਤੱਕ |
| ਗੁਰੂ ਗ੍ਰੰਥ ਸਾਹਿਬ ਜੀ : ਵਿੱਚ ਦਰਜ ਕੀਤੀ ਬਾਣੀ | ਤਿੰਨ ਸ਼ਬਦ, ਸ੍ਰੀਰਾਗੁ ਪੰਨਾ ੯੩, ਰਾਮਕਲੀ ਰਾਗੁ ਪੰਨਾ ੯੭੪, ਪ੍ਰਭਾਤੀ ਰਾਗੁ ਪੰਨਾ ੧੩੫੧ ਉਤੇ ਦਰਜ ਹਨ। |

# ਸੰਖੇਪ ਜੀਵਨ

**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥**
**ਰੇ ਮਨ ਤੂ ਭੀ ਹੋਹਿ ਦਾਸੁ ॥** (ਪੰਨਾ ੧੧੯੨)

ਭਗਤ ਬੇਣੀ ਜੀ ਵਿਦਵਾਨ ਬ੍ਰਾਹਮਣ ਸਨ। ਉਹ ਲੋਕਾਂ ਦੇ ਘਰਾਂ ਵਿੱਚ ਜਾ ਕੇ ਵੇਦ ਸ਼ਾਸਤਰਾਂ ਦੀ ਕਥਾ ਕਰਕੇ ਸੁਣਾਇਆ ਕਰਦੇ ਸਨ। ਜੋ ਪਦਾਰਥ ਮਿਲ ਜਾਂਦੇ ਉਸ ਨਾਲ ਘਰ ਦਾ ਨਿਰਬਾਹ ਕਰਦੇ ਸਨ। ਇੱਕ ਦਿਨ ਅਚਾਨਕ ਇੱਕ ਮਹਾਤਮਾ ਮਿਲ ਪਏ। ਉਨ੍ਹਾਂ ਬੇਣੀ ਨੂੰ ਉਪਦੇਸ਼ ਦਿੱਤਾ, "ਹੇ ਭਲੇ ਪੁਰਖ, ਜਿਨ੍ਹਾਂ ਮਹਾਨ ਆਤਮਾਵਾਂ ਦੀ ਕਥਾ ਲੋਕਾਂ ਨੂੰ ਸੁਣਾਉਂਦਾ ਹੈਂ, ਤੂੰ ਆਪ ਭਗਤੀ ਕਰਕੇ ਉਨ੍ਹਾਂ ਵਰਗਾ ਜੀਵਨ ਬਣਾ, ਪ੍ਰਭੂ ਭਗਤੀ ਬਿਨਾਂ ਕੋਈ ਵੀ ਕਰਮ ਸਫਲ ਨਹੀਂ ਹੁੰਦਾ।"

ਬੇਣੀ ਜੀ ਨੇ ਉਨ੍ਹਾਂ ਨੂੰ ਗੁਰੂ ਧਾਰਨ ਕਰ ਲਿਆ ਅਤੇ ਉਸ ਦਿਨ ਤੋਂ ਹੀ ਦ੍ਰਿੜ੍ਹ ਨਿਸਚੇ ਨਾਲ ਪ੍ਰਭੂ ਭਗਤੀ ਕਰਨ ਲੱਗ ਪਏ। ਲੋਕਾਂ ਦੇ ਘਰਾਂ ਵਿੱਚ ਜਾ ਕੇ ਕਥਾ ਕਰਨ ਦੀ ਥਾਂ ਉਹ ਜੰਗਲ ਵਿੱਚ ਚਲੇ ਜਾਂਦੇ ਅਤੇ ਇਕਾਂਤ ਵਿੱਚ ਬੈਠੇ ਪ੍ਰਭੂ-ਸਿਮਰਨ ਕਰਦੇ ਰਹਿੰਦੇ। ਪਰ ਇਹ ਗੱਲ ਬੇਣੀ ਜੀ ਨੇ ਆਪਣੇ ਪਰਿਵਾਰ ਨੂੰ ਪ੍ਰਗਟ ਨਹੀਂ ਕੀਤੀ। ਤ੍ਰਿਕਾਲਾਂ ਨੂੰ ਖ਼ਾਲੀ ਹੱਥ ਘਰ ਮੁੜ ਆਉਂਦੇ ਅਤੇ ਘਰ ਆ ਕੇ ਆਖ ਦਿੰਦੇ, "ਮੈਂ ਕਲ੍ਹ ਨੂੰ ਕੁਝ ਲਿਆਵਾਂਗਾ।" ਪਰ ਜਦੋਂ ਅਗਲਾ ਦਿਨ ਆਉਂਦਾ ਫਿਰ ਇਸੇ ਤਰ੍ਹਾਂ ਆਖ ਕੇ ਦਿਲਾਸਾ ਦਿੰਦੇ, ਇਵੇਂ ਕਈ ਦਿਨ ਲੰਘਾ ਦਿਤੇ।

ਅੰਤ ਘਰ ਵਿੱਚੋਂ ਖਾਣ ਪੀਣ ਦੀ ਸਭ ਸਮੱਗਰੀ ਖ਼ਤਮ ਹੋ ਗਈ। ਪਤਨੀ ਨੇ ਭਗਤ ਜੀ ਪਾਸ ਬੇਨਤੀ ਕੀਤੀ, "ਸੁਆਮੀ ਜੀ! ਇਵੇਂ ਘਰ ਦਾ ਗੁਜ਼ਾਰਾ ਨਹੀਂ ਚਲ ਸਕਦਾ, ਕਈ ਮਹੀਨੇ ਹੋ ਗਏ, ਤੁਹਾਨੂੰ ਆਖਦਿਆਂ ਕਿ ਮੈਂ ਕੱਲ੍ਹ ਨੂੰ ਲਿਆਵਾਂਗਾ।" ਬੇਣੀ ਨੇ ਉੱਤਰ ਦਿੱਤਾ "ਮੈਂ ਰਾਜਾ ਜੀ ਨੂੰ ਕਥਾ ਸੁਣਾ ਕੇ ਆਇਆ ਹਾਂ। ਉਹ ਆਖਦੇ ਹਨ ਕਿ ਛੇਤੀ ਹੀ ਸਭ ਸਮੱਗਰੀ ਪਹੁੰਚਾ ਦੇਵਾਂਗਾ।" ਇਵੇਂ ਟਾਲ-ਮਟੋਲ ਕਰਕੇ ਰਾਤ ਲੰਘਾ ਛੱਡਦੇ। ਸਵੇਰ ਹੁੰਦਿਆਂ ਰੋਜ਼ਾਨਾ ਨਿੱਤਨੇਮ ਨਾਲ ਜੰਗਲ ਵਿੱਚ ਜਾ ਕੇ ਪ੍ਰਭੂ-ਭਗਤੀ ਕਰਨ ਲੱਗ ਪੈਂਦੇ। ਘਰ ਵਿੱਚ ਹਰ ਰੋਜ਼ ਰਾਜਾ ਦੇ ਆਉਣ ਬਾਬਤ ਪੁੱਛਿਆ ਜਾਂਦਾ। ਭਗਤ ਜੀ ਏਹੋ ਉੱਤਰ ਦਿੰਦੇ ਕਿ ਉਹ ਰਾਜਿਆਂ ਦਾ ਵੀ ਮਹਾਨ ਰਾਜਾ ਹੈ ਜ਼ਰੂਰ ਛੇਤੀ ਹੀ ਸਭ ਸਮੱਗਰੀ ਪਹੁੰਚਾ ਦੇਣਗੇ।

ਪਤਨੀ ਦੇ ਸਬਰ ਦਾ ਪਿਆਲਾ ਭਰ ਗਿਆ। ਉਹ ਉਡੀਕ ਉਡੀਕ ਕੇ ਥੱਕ ਗਈ ਅਤੇ ਨਿਰਾਸ਼ਾ ਭਰੇ ਸ਼ਬਦਾਂ ਵਿੱਚ ਬੋਲੀ, "ਤੁਹਾਨੂੰ ਭੁਲੇਖਾ ਹੈ, ਉਹ ਕਿਹੋ ਜਿਹਾ ਰਾਜਾ ਹੈ, ਜਿਹੜਾ ਕਥਾ ਤਾਂ ਸੁਣ ਛਡਦਾ ਪਰ ਖਾਣ ਨੂੰ ਕੁਝ ਨਹੀਂ ਦਿੰਦਾ।" ਉਪਰੋਕਤ ਸ਼ਬਦਾਂ ਨੇ ਬੇਣੀ ਭਗਤ ਜੀ ਦੇ ਸਿਦਕ ਭਰੋਸੇ ਵਿੱਚ ਕੋਈ ਫਰਕ ਨ ਪੈਣ ਦਿੱਤਾ। ਉਹ ਪਹਿਲਾਂ ਵਾਂਙੂੰ ਹੀ ਤੜਕੇ ਉੱਠ ਕੇ ਜੰਗਲ ਵਿੱਚ ਪੁੱਜ ਕੇ ਪ੍ਰਭੂ ਜੀ ਦੇ ਚਰਨ-ਕਮਲਾਂ ਵਿੱਚ ਮਨ ਜੋੜ ਕੇ ਪ੍ਰੇਮਾ-ਭਗਤੀ ਵਿੱਚ ਮਗਨ ਹੋ ਗਏ। ਇਸ ਇਮਤਿਹਾਨ ਵਿੱਚ ਪ੍ਰਭੂ ਜੀ ਨੇ ਆਪ ਹੀ ਆਪਣੇ ਭਗਤ ਨੂੰ ਦ੍ਰਿੜ੍ਹਤਾ ਦੀ ਸੱਤਾ ਬਖਸ਼ੀ, ਉਸ ਨੂੰ ਡੋਲਣ ਨ ਦਿੱਤਾ, ਆਪਣੀ ਰਹਿਮਤ ਨਾਲ ਪ੍ਰਭੂ ਜੀ ਨੇ ਅਟੱਲ ਨਿਸ਼ਚਾ ਬੇਣੀ ਨੂੰ ਬਖਸ਼ ਦਿੱਤਾ, ਬੇਣੀ ਜੀ ਨੂੰ ਕੇਵਲ ਦਰਸ਼ਨਾਂ ਦੀ ਲਾਲਸਾ ਸੀ ਪਰ ਭਗਤ ਜੀ ਦੀ ਪਤਨੀ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਨਾਲ ਹੀ ਤ੍ਰਿਪਤ ਹੋਣਾ ਚਾਹੁੰਦੀ ਸੀ।

ਅਗਲੇ ਦਿਨ ਭਗਤ ਵਛਲ, ਦੀਨਾ ਨਾਥ, ਪ੍ਰਭੂ ਜੀ ਨੇ ਰਾਜੇ ਦਾ ਰੂਪ ਧਾਰਨ ਕਰ ਲਿਆ ਅਤੇ ਬੇਣੀ ਜੀ ਦੇ ਘਰ ਪੁੱਜ ਗਏ। ਅੰਨ ਧੰਨ ਦੇ ਭਰੇ ਗੱਡੇ ਅਤੇ ਅਨੇਕਾਂ ਸੇਵਕ ਨਾਲ ਲੈ ਗਏ। ਨੌਕਰਾਂ ਨੇ ਪ੍ਰਭੂ (ਜਿਨ੍ਹਾਂ ਰਾਜੇ ਦਾ ਰੂਪ ਧਾਰਨ ਕੀਤਾ ਸੀ) ਜੀ

ਦਾ ਹੁਕਮ ਮੰਨ ਕੇ ਬੇਣੀ ਦੇ ਘਰ ਸਭ ਪਦਾਰਥਾਂ ਦੇ ਢੇਰ ਲਾ ਦਿੱਤੇ। ਪ੍ਰਭੂ ਜੀ ਨੇ ਆਖਿਆ ਕਿ ਬੇਣੀ ਜੀ ਦੀ ਇੱਕ ਦਿਨ ਦੀ ਕਥਾ ਸੁਣਾਉਣ ਦਾ ਸੀਧਾ ਹੈ। ਇਸ ਨਾਲੋਂ ਵੀ ਦਸ ਗੁਣਾਂ ਸੀਧਾ ਹੋਰ ਪਹੁੰਚਾਵਾਂਗੇ। ਭਗਤ ਜੀ ਦੀ ਪਤਨੀ ਸਮਾਨ ਦੀ ਸਾਂਭ ਸੰਭਾਲ ਵਿੱਚ ਰੁੱਝ ਗਈ ਪਰ ਦਿਲੋਂ ਉਹ ਰਾਜਿਆਂ ਦੇ ਰਾਜਾ (ਪ੍ਰਭੂ) ਜੀ ਦਾ ਹਜ਼ਾਰ ਹਜ਼ਾਰ ਸ਼ੁਕਰ ਕਰ ਰਹੀ ਸੀ।

ਸਭ ਸਮੱਗਰੀ ਪਹੁੰਚਾ ਕੇ ਪ੍ਰਭੂ ਜੀ ਜੰਗਲ ਵਿੱਚ ਪੁੱਜੇ। ਬੇਣੀ ਭਗਤ ਨੂੰ ਪ੍ਰਤੱਖ ਦਰਸ਼ਨ ਬਖਸ਼ ਕੇ ਨਿਹਾਲ ਕੀਤਾ, ਗਲ ਨਾਲ ਲਾ ਕੇ ਅਨੇਕਾਂ ਰਹਿਮਤਾਂ ਕੀਤੀਆਂ। ਭਗਤ ਬੇਣੀ ਅੰਦਰ ਬ੍ਰਹਮ-ਗਿਆਨ ਦਾ ਪ੍ਰਕਾਸ਼ ਪ੍ਰਭੂ ਜੀ ਨੇ ਕਰ ਦਿੱਤਾ। ਭਗਤੀ ਰੰਗ ਵਿੱਚ ਮਸਤੀ ਤੇ ਰਸ ਵਿੱਚ ਮਤਵਾਲੇ ਹੋਏ ਬੇਣੀ ਜੀ ਰਾਤ ਨੂੰ ਘਰ ਪੁੱਜੇ। ਬੇਣੀ ਦਾ ਘਰ ਅੰਨ ਧਨ ਨਾਲ ਭਰਪੂਰ ਸੀ, ਮਨ ਪਹਿਲਾਂ ਨਾਲੋਂ ਹੋਰ ਵੀ ਵਧੇਰੇ ਰਾਮ-ਰੰਗ ਵਿੱਚ ਮਗਨ ਹੋ ਗਿਆ। ਪ੍ਰਭੂ-ਦਰਸ਼ਨਾਂ ਨੇ ਭਗਤ ਜੀ ਨੂੰ ਪਰਮ ਪਦਵੀ ਦੀ ਉੱਚ ਅਵਸਥਾ ਵਿੱਚ ਪਹੁੰਚਾ ਦਿੱਤਾ। ਤ੍ਰੈਗੁਣੀ ਮਾਇਆ ਦੇ ਬੰਧਨਾਂ ਤੋਂ ਉਪਰ, ਮਨ ਸਹਿਜ ਅਵਸਥਾ ਵਿੱਚ ਪੁੱਜ ਗਿਆ।

ਹੇ ਮੇਰੀ ਆਤਮਾ! ਵੇਖ, ਜਿਨ੍ਹਾਂ ਪੁਰਸ਼ਾਂ ਨੇ ਵੀ ਸੱਚੇ ਦਿਲੋਂ ਪ੍ਰਭੂ ਜੀ ਦੇ ਪਵਿੱਤਰ ਚਰਨ ਕਮਲਾਂ ਨਾਲ ਪ੍ਰੀਤ ਕੀਤੀ, ਉਨ੍ਹਾਂ ਦਾ ਕੋਈ ਕੰਮ ਵੀ ਅਧੂਰਾ ਨਹੀਂ ਰਿਹਾ। ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ—

**"ਜਿਨਿ ਜਿਨਿ ਸੇਵਿਆ ਅੰਤ ਬਾਰ॥ ਰੇ ਮਨ ਸੇਵਿ ਤੂ ਪਰਹਿ ਪਾਰ॥"**

(ਆਦਿ ਗ੍ਰੰਥ, ਪੰਨਾ-੧੧੯੨)

ਹੇ ਮੇਰੇ ਮਨ! ਤੂੰ ਵੀ ਪੰਚਮ ਪਾਤਸ਼ਾਹ ਜੀ ਦਾ ਹੁਕਮ ਮੰਨ ਕੇ ਦਾਸਾ ਭਾਵ ਧਾਰਨ ਕਰਕੇ ਅੰਤਰਯਾਮੀ ਜੀ ਦੇ ਪਦ ਪੰਕਜ[1] ਦਾ ਧਿਆਨ ਧਰ ਕੇ ਅੱਠੇ ਪਹਿਰ ਵਾਹਿਗੁਰੂ ਜੀ ਦਾ ਸਿਮਰਨ ਕਰੇਂਗਾ, ਤਦ ਤੈਨੂੰ ਵੀ ਬੇਣੀ ਵਾਂਙੂ ਦੁਨਿਆਵੀ ਪਦਾਰਥ ਵੀ, ਦਰਸ਼ਨ ਦੀ ਦਾਤ ਵੀ ਵਾਹਿਗੁਰੂ ਜੀ ਮਿਹਰ ਕਰਕੇ ਬਖਸ਼ਣਗੇ।

---

*1. ਪ੍ਰਭੂ ਜੀ ਦੇ ਪਵਿਤ੍ਰ ਚਰਨ।*

# ਕਾਂਡ - 14

# ਭਗਤ ਰਵਿਦਾਸ ਜੀ

**੧ ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਰੇਟਾ॥**
**੨ ਪਾਣ੍ਹਾ[1] ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥**
**੩ ਜਿਉ ਕਰਿ ਮੈਲੇ ਚੀਥੜੇ[2] ਹੀਰਾ ਲਾਲੁ ਅਮੋਲੁ ਪਲੇਟਾ॥**
**੪ ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ॥**
**੫ ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ॥**
**੬ ਕਢਿ ਕਸੀਰਾ ਸਉਂਪਿਆ ਰਵਿਦਾਸੈ ਗੰਗਾ ਦੀ ਭੇਟਾ॥**
**੭ ਲਗਾ ਪੁਰਬੁ ਅਭੀਚ ਦਾ[3] ਡਿਠਾ ਚਲਿਤੁ ਅਚਰਜੁ ਅਮੇਟਾ॥**
**੮ ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥**
**ਭਗਤ ਜਨਾਂ ਹਰਿ ਮਾ ਪਿਉ ਬੇਟਾ॥੧੭॥**

(ਭਾਈ ਗੁਰਦਾਸ ਜੀ, ਵਾਰ ੧੦)

¹ਰਵਿਦਾਸ ਚਮਾਰ, ਜਗਤ ਵਿੱਚ ਸਾਰੇ ਦਿਸ਼ਾਂ ਵਿਖੇ ਪ੍ਰਗਟ ਹੋਇਆ। ²ਰਸਤੇ ਜੁੱਤੀਆਂ ਗੰਢੇ ਅਰ ਕੁਲਾ ਧਰਮ ਅਨੁਸਾਰ ਪਸ਼ੂ ਢੋ ਕੇ ਸਮੇਟਿਆ ਕਰੇ। ³(ਉੱਪਰੋਂ ਇਹ ਹਾਲ ਸੀ, ਪਰ ਅੰਦਰੋਂ ਇਉਂ ਸੀ) ਜਿੱਕੁਰ ਮੈਲੇ ਚੀਥੜਿਆਂ (ਲੀਰਾਂ) ਵਿਖੇ ਅਮੋਲਕ ਲਾਲ ਲਪੇਟਿਆਂ ਹੋਇਆ ਹੁੰਦਾ ਹੈ। ⁴ਚਾਰ ਵਰਣ (ਖੱਤਰੀ, ਬ੍ਰਾਹਮਣ ਆਦਿਕਾਂ) ਨੂੰ ਉਪਦੇਸ਼ ਕਰਨ ਲਗਾ ਅਰ ਗਿਆਨ ਧਿਆਨ ਕਰਾਉਣ ਲੱਗਾ ਭਗਤੀ ਦੇ ਨਾਲ। ⁵(ਇਕੇਰਾਂ) ਸੰਗ ਕਾਂਸ਼ੀ ਨੂੰ ਗੰਗਾ ਪੁਰ (ਪੁਰਬੀ) ਨ੍ਹਾਉਣ ਚਲਿਆ (ਕਿਉਂ ਜੋ ਗ੍ਰਹਿਣ ਦਾ ਵੱਡਾ ਮੇਲਾ ਸੀ) ⁶ਰਵਿਦਾਸ ਨੇ (ਇੱਕ) ਧੇਲਾ ਕੱਢ ਕੇ (ਇੱਕ ਸੰਗੀ ਨੂੰ) ਗੰਗਾ ਦੀ ਭੇਟਾ ਲਈ ਦਿੱਤਾ। ⁷(ਉਥੇ) ਅਭੀਚ ਨਛੱਤਰ ਦੀ ਪੂਰਬੀ ਲੱਗੀ ਸੀ, ਲੋਕਾਂ ਨੇ (ਅਮੇਟਾ ਕਹੀਏ) ਚਰਿੱਤ੍ਰ (ਜਿਸ ਦੀ ਕੋਈ ਮਿਤ ਨ ਪਾ ਸਕੇ) ਡਿੱਠਾ। ਗੰਗਾ ਨੇ ⁸ਹੱਥ ਕੱਢ ਕੇ (ਰਵਿਦਾਸ ਜੀ ਦਾ ਧੇਲਾ ਅੰਗੀਕਾਰ ਕੀਤਾ, ਜਿਸ ਤਰ੍ਹਾਂ ਸੂਤ ਇੱਕ ਹੈ ਤੇ ਤਾਣਾ ਪੇਟਾ (ਦੋ ਨਾਮ ਹਨ)। ਸੰਤ ਜਨਾਂ ਦਾ ਹਰੀ ਹੀ ਮਾਂ ਪਿਉ ਅਤੇ ਪੁੱਤ ਹੈ।

ਭਾਵ-ਸੰਤਾਂ ਦਾ ਮਾਤਾ ਪਿਤਾ, ਪੁੱਤਰ ਆਦਿਕ ਪਰਿਵਾਰ ਸਭ ਹਰੀ ਹੀ ਹੈ, ਉਸ ਪਰ ਭਰੋਸਾ ਰੱਖਦੇ ਹਨ, ਇਸ ਕਰ ਕੇ ਸਭ ਦੇਵਤਾ, ਤੀਰਥ ਆਦਿ ਉਹਨਾਂ ਦਾ ਆਦਰ ਕਰਦੇ ਹਨ, ਜਿਹਾ ਗੁਰੂ ਜੀ ਲਿਖਦੇ ਹਨ **"ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ"॥** ਪੰ: ੧੨੬੩। ਇਸ ਕਥਾ ਵਿੱਚ ਇੱਕ ਅੱਧੀ ਤੁਕ

---

*1. ਜੁੱਤੀ, 2. ਲੀਰਾਂ, 3. ਅਭਿਜਿਤ ਨਛੱਤਰ ਦਾ ਮੇਲਾ।*

ਨਾਲ ਭਾਈ ਸਾਹਿਬ ਜੀ ਅੰਤਰੀਵ ਭਾਵ ਖੋਲ੍ਹਦੇ ਹਨ ਕਿ ਇਹ ਕਰਾਮਾਤਾਂ ਜੋ ਭਗਤਾਂ ਦੀ ਵਡਿਆਈ ਨੂੰ ਪ੍ਰਗਟ ਕਰ ਰਹੀਆਂ ਹਨ, ਇਨ੍ਹਾਂ ਵਿੱਚ ਸੂਤ ਇੱਕ ਹੈ। ਉਸ ਦੇ ਨਾਮ ਦੋ ਹਨ, ਤਾਣਾ ਤੇ ਪੇਟਾ। ਇਸੇ ਤਰ੍ਹਾਂ ਇੱਕੋ ਸਤਾ ਸਾਰੇ ਕੰਮ ਕਰ ਰਹੀ ਹੈ। ਸਿਖਿਆ ਇਸ ਵਿੱਚ ਇਹ ਹੈ ਕਿ ਭਗਤ ਜਨ ਤੀਰਥਾਂ ਤੋਂ ਉੱਤਮ ਹਨ, ਤੀਰਥਾਂ ਨੂੰ ਭੀ ਉਨ੍ਹਾਂ ਦਾ ਸਤਿਕਾਰ ਹੈ ਤਾਂ ਤੇ ਭਗਤੀ ਸਰਬ ਸ੍ਰੇਸ਼ਟ ਪਦਾਰਥ ਹੈ, ਇਸ ਨੂੰ ਗ੍ਰਹਿਣ ਕਰੋ, ਜਿਸ ਨਾਲ ਰਵਿਦਾਸ ਚਮਾਰ ਤਰ ਕੇ ਹੋਰਨਾਂ ਨੂੰ ਤਾਰਦਾ ਤੇ ਆਦਰ ਪਾਉਂਦਾ ਸੀ। ਤੀਸਰਾ ਇਹ ਹੈ ਕਿ ਜੋ ਲੋਕਾਂ ਦੇ ਮਨ ਤੇ ਆਤਮਾਂ ਨੂੰ ਠੰਢ ਪਾਉਂਦੇ ਹਨ, ਜੋ ਅਸਲੀ ਤੀਰਥ ਯਾਤਰੀ ਹਨ।

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਰਵਿਦਾਸ ਜੀ |
| ਪਿਤਾ | ਰਾਮੂ ਉਰਫ ਮਾਨਦਾਸ (ਪ੍ਰਚਲਤ ਨਾ ਸੰਤੋਖਾ ਜੀ) |
| ਮਾਤਾ | ਧੁਰਬਿਨੀਆ ਕਰਮਾ ਦੇਵੀ ਉਰਫ ਦਿਆਰੀ ਜੀ) |
| ਜਨਮ ਸਮਾਂ | 1378 ਈ: |
| ਸਥਾਨ | ਕਾਸ਼ੀ (ਉਤ੍ਰ ਪ੍ਰਦੇਸ਼) |
| ਪ੍ਰਵਾਰ | ਪ੍ਰਵਾਰ ਦੀ ਸੂਚਨਾ ਉਪਲਬਧ ਨਹੀ ਹੈ। |
| ਗੁਰੂ ਦੀਖਿਆ | ਰਾਮਾ ਨੰਦ ਜੀ ਪਾਸੋਂ |
| ਕਿੱਤਾ | ਚਮੜੇ ਦਾ ਕੰਮ |
| ਗੁਰੂ ਗ੍ਰੰਥ ਸਾਹਿਬ ਜੀ : ਵਿੱਚ ਦਰਜ ਬਾਣੀ | 40 ਸ਼ਬਦ |
| ਕਿੰਨੇ ਰਾਗਾਂ ਵਿੱਚ ਬਾਣੀ ਉਚਾਰੀ | 16 ਰਾਗਾਂ ਵਿੱਚ |
| ਪ੍ਰਲੋਕ ਗਵਨ | ਕਾਸ਼ੀ ਵਿਖੇ |
| ਪ੍ਰਲੋਕ ਗਵਨ | 1529 ਈ: |
| ਸੰਸਾਰ ਵਿੱਚ ਰਹਿਣ ਦਾ ਸਮਾਂ | 151 ਸਾਲ |

## ਸੰਖੇਪ ਜੀਵਨ

ਰਾਜ, ਮਾਲ, ਰੂਪ, ਜਾਤ, ਜੋਬਨ ਅਤੇ ਪੰਜਾਂ ਮਹਾਂਬਲੀਆਂ, ਤ੍ਰੈਗੁਣੀ ਪ੍ਰਭਾਵ ਨੇ ਮਨੁੱਖ ਨੂੰ ਅੰਨ੍ਹਾ-ਬੋਲਾ ਕਰ ਦਿੱਤਾ, ਉਸ ਨੂੰ ਸਭਨਾਂ ਵਿੱਚ ਇੱਕੋ ਪ੍ਰਭੂ ਜੀ ਦੀ ਜੋਤਿ ਦਿਸਣੋਂ ਹਟ ਗਈ। ਜਾਤ ਅਭਿਮਾਨੀਆਂ ਨੇ ਸੰਤਾਂ, ਮਹਾਤਮਾਵਾਂ ਨਾਲ ਜਾਤ ਵੰਡ ਦੇ ਆਧਾਰ 'ਤੇ ਘ੍ਰਿਣਾ ਕੀਤੀ। ਪ੍ਰਭੂ ਜੀ ਨੇ ਭਗਤਾਂ ਦੀ ਪੈਜ ਰੱਖੀ, ਅਭਿਮਾਨੀਆਂ ਦਾ ਮਾਣ ਟੁੱਟਾ ਪਰ ਅਜੇ ਵੀ ਇਸ ਵਰਣ ਆਸ਼ਰਮ ਦੀ ਛੂਤ-ਛਾਤ ਦੀ ਬਿਮਾਰੀ ਪ੍ਰਚੱਲਤ ਹੈ, ਜੋ ਕਿ ਰੱਬੀ ਹੁਕਮ ਦੇ ਉਲਟ ਹੈ।

**ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥**

(ਪੰਨਾ-੧੧੯੨)

ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਮੁੱਖ ਵਾਕਾਂ ਰਾਹੀਂ ਭਗਤਾਂ ਦੀਆਂ ਵਡਮੁੱਲੀਆਂ ਸਾਖੀਆਂ ਨੂੰ ਦੁਨਿਆਵੀ ਬੋਲੀ ਵਿੱਚ ਸੰਪੂਰਨ ਰੂਪ ਵਿੱਚ ਮਨੁੱਖੀ ਬੁੱਧ ਬਿਆਨ ਨਹੀਂ ਕਰ ਸਕਦੀ, ਕਿਉਂਕਿ ਦੁਨਿਆਵੀ ਅਸਤਿ ਵਸਤੂਆਂ ਨਾਲ ਸਤਿ ਵਸਤੂ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਪ੍ਰਭੂ ਜੀ ਦੇ ਪਿਆਰੇ ਭਗਤ, ਸੰਤ ਮਹਾਤਮਾਵਾਂ ਦੀਆਂ ਜੀਵਨ ਸਾਖੀਆਂ, ਸੰਸਾਰੀ ਜੀਵਾਂ ਵਾਸਤੇ ਸ਼ਰਧਾ, ਪਿਆਰ, ਤਿਆਗ, ਵੈਰਾਗ, ਬਿਬੇਕ ਅਤੇ ਅਨੇਕਾਂ ਗੁਣਾਂ ਦੇ ਦਾਤੇ ਅਕਾਲ ਪੁਰਖ ਜੀ ਨਾਲ ਵਿਛੜਿਆਂ ਲਈ ਮਿਲਾਪ ਦਾ ਪੱਥ ਪ੍ਰਦਰਸ਼ਕ (ਮਿਲਣ ਦਾ ਰਸਤਾ) ਬਣਦੀਆਂ ਹਨ।

ਹੇ ਨਿਜਾਤਮਾ[1] ! ਰਵਿਦਾਸ ਜੀ ਨੇ ਪ੍ਰਭੂ ਜੀ ਨੂੰ ਅਨੂਪ ਜਾਣ ਕੇ ਧਿਆਇਆ। ਕਾਂਸ਼ੀ ਵਿੱਚ ਸੁਆਮੀ ਰਾਮਾਨੰਦ ਜੀ ਰਹਿੰਦੇ ਸਨ। ਉਹਨਾਂ ਪਾਸ ਅਨੇਕਾਂ ਬ੍ਰਹਮਚਾਰੀ ਵਿਦਿਆਰਥੀ ਰਹਿੰਦੇ ਸਨ। ਇਨ੍ਹਾਂ ਸ਼ਿਸ਼ਾਂ ਵਿੱਚੋਂ ਇੱਕ ਬ੍ਰਹਮਚਾਰੀ ਦੀ ਸੇਵਾ ਨਗਰ ਵਿੱਚੋਂ ਸੀਧਾ ਲਿਆ ਕੇ, ਲੰਗਰ ਤਿਆਰ ਕਰਕੇ ਰਾਮਾਨੰਦ ਜੀ ਨੂੰ ਛਕਾਉਣਾ ਸੀ। ਵਿਸ਼ੇਸ਼ ਘਰਾਂ ਤੋਂ ਹੀ ਸੁੱਕੀ ਰਸਦ ਲਿਆਈ ਜਾਂਦੀ ਸੀ। ਇੱਕ ਦਿਨ ਬਹੁਤ ਬਾਰਸ਼ ਹੋਈ, ਅਚਾਨਕ ਤਿਲਕ ਜਾਣ ਕਾਰਨ ਆਟਾ ਡੁੱਲ੍ਹ ਗਿਆ। ਬ੍ਰਹਮਚਾਰੀ ਨੇ ਸੰਤੋਖਾ ਜੀ ਤੋਂ, ਜਿਹੜਾ ਚਮੜੇ ਦਾ ਵਪਾਰੀ ਸੀ, ਆਟਾ ਲੈ ਆਂਦਾ। ਕਿਉਂਕਿ ਸੰਤੋਖਾ ਜੀ ਨੂੰ ਪੁੱਤਰ-ਪ੍ਰਾਪਤੀ ਦੀ ਲਾਲਸਾ ਸੀ, ਉਸ ਨੇ ਮੱਲੋਮੱਲੀ ਰਸਦ ਬ੍ਰਹਮਚਾਰੀ ਦੀ ਝੋਲੀ ਵਿੱਚ ਪਾ ਦਿੱਤੀ। ਸੰਤੋਖੇ ਦਾ ਵਪਾਰ ਪੂਰੀ ਤਰ੍ਹਾਂ ਸੱਚਾ ਸੁੱਚਾ ਨਹੀਂ ਸੀ।

ਬ੍ਰਹਮਚਾਰੀ ਨੇ ਉਸ ਸੀਧੇ ਦਾ ਲੰਗਰ ਤਿਆਰ ਕਰਕੇ ਰਾਮਾਨੰਦ ਜੀ ਨੂੰ ਛਕਾ ਦਿਤਾ। ਜਦੋਂ ਰਾਮਾਨੰਦ ਜੀ ਆਪਣੀ ਸਮਾਧੀ ਵਿੱਚ ਜੁੜੇ ਤਾਂ ਉਹਨਾਂ ਦੀ ਸੁਰਤ

---

*1. ਮੇਰੀ ਆਤਮਾ*

ਭਟਕਦੀ ਰਹੀ ਅਤੇ ਉਹਨਾਂ ਚਮੜੇ ਦਾ ਵਪਾਰ ਕਰਨ ਵਾਲੇ ਸੰਤੋਖਾ ਜੀ ਦੀ ਮਨੋ ਇੱਛਾ ਨੂੰ ਵੀ ਅਨੁਭਵ ਦੁਆਰਾ ਸਮਝ ਲਿਆ। ਉਨ੍ਹਾਂ ਬ੍ਰਹਮਚਾਰੀ ਨੂੰ ਸੱਦ ਕੇ ਪੁੱਛ ਗਿੱਛ ਕੀਤੀ। ਬ੍ਰਹਮਚਾਰੀ ਨੇ ਆਟਾ ਲਿਆਉਣ ਦੀ ਸਾਰੀ ਵਾਰਤਾ ਰਾਮਾਨੰਦ ਜੀ ਨੂੰ ਦੱਸ ਦਿੱਤੀ। ਰਾਮਾਨੰਦ ਜੀ ਗੁੱਸੇ ਹੋਏ ਅਤੇ ਬ੍ਰਹਮਚਾਰੀ ਨੂੰ ਆਖਿਆ ਕਿ ਹੁਣ ਤੁਹਾਨੂੰ ਹੀ ਸੰਤੋਖਾ ਜੀ ਦੇ ਘਰ ਪੁੱਤਰ ਰੂਪ ਵਿੱਚ ਜਨਮ ਲੈਣਾ ਪਵੇਗਾ। ਇਵੇਂ ਹੀ ਹੋਇਆ। ਰਾਮਾਨੰਦ ਜੀ ਦਾ ਹੁਕਮ ਸੁਣਦਿਆਂ ਬ੍ਰਹਮਚਾਰੀ ਜੀ ਸਰੀਰ ਤਿਆਗ ਗਏ। ਦਸ ਮਹੀਨਿਆਂ ਪਿਛੋਂ ਸੰਤੋਖਾ ਜੀ ਦੇ ਘਰ ਪੁੱਤਰ ਨੇ ਜਨਮ ਲਿਆ, ਜਿਸ ਦਾ ਨਾਮ ਰਵਿਦਾਸ ਰਖਿਆ ਗਿਆ। ਪੰਜ ਦਿਨਾਂ ਤੱਕ ਬਾਲਕ ਰਵਿਦਾਸ ਜੀ ਨੇ ਮਾਤਾ ਦਾ ਦੁੱਧ ਨਾ ਚੁੰਘਿਆ। ਰਾਮਾਨੰਦ ਜੀ ਨੂੰ ਭਗਵਾਨ ਜੀ ਦੇ ਹੁਕਮ ਅਨੁਸਾਰ ਰਵਿਦਾਸ ਜੀ ਨੂੰ, ਸੰਤੋਖਾ ਜੀ ਦੇ ਘਰ ਜਾ ਕੇ ਰਾਮ ਨਾਮ ਦਾ ਉਪਦੇਸ਼ ਦੇਣਾ ਪਿਆ ਇਸ ਪਿਛੋਂ ਰਵਿਦਾਸ ਜੀ ਨੇ ਦੁੱਧ ਚੁੰਘ ਲਿਆ।

ਬਾਲ ਅਵਸਥਾ ਵਿੱਚ ਹੀ ਆਪ ਨੂੰ ਪ੍ਰਭੂ-ਪ੍ਰੀਤ ਦਾ ਪੂਰਨ ਰੰਗ ਚੜ੍ਹ ਗਿਆ। ਬਚਪਨ ਵਿੱਚ ਹੀ ਆਪ ਵੈਰਾਗ, ਤਿਆਗ ਅਤੇ ਤੀਖਣ ਬੁੱਧ ਦੇ ਮਾਲਕ ਸਨ। ਜੁਆਨ ਅਵਸਥਾ ਵਿੱਚ ਪੁੱਜਦਿਆਂ ਹੀ ਮਾਤਾ ਪਿਤਾ ਨਾਲ ਘਰ ਦੇ ਕੰਮ ਧੰਦੇ ਵਿੱਚ ਹੱਥ ਵਟਾਉਣ ਲੱਗੇ। ਛੋਟੀ ਉਮਰ ਵਿੱਚ ਹੀ ਆਪ ਦਾ ਵਿਆਹ ਕਰ ਦਿੱਤਾ ਗਿਆ। ਆਪ ਗੰਭੀਰ ਰਹਿ ਕੇ ਆਏ ਗਏ ਸਾਧੂਆਂ ਦੀ ਸੇਵਾ ਕਰਦੇ, ਮੁਫਤ ਹੀ ਉਨ੍ਹਾਂ ਨੂੰ ਨਵੇਂ ਜੋੜੇ ਦੇ ਦਿੰਦੇ। ਪ੍ਰੇਮਾ-ਭਗਤੀ ਦੇ ਰੰਗ ਵਿੱਚ ਮਸਤ ਰਹਿ ਕੇ ਜੁੱਤੀਆਂ ਗੰਢਦੇ ਰਹਿੰਦੇ। ਰਾਤ ਸਮੇਂ ਪ੍ਰਭੂ-ਸਿਮਰਨ ਵਿੱਚ ਜੁੜੇ ਰਹਿੰਦੇ ਅਤੇ ਦਿਨੇ ਆਏ ਮਹਾਤਮਾ ਨਾਲ ਪ੍ਰਭੂ-ਪ੍ਰੀਤ ਦੀ ਚਰਚਾ-ਵਾਰਤਾ ਵਿੱਚ ਲੱਗੇ ਰਹਿੰਦੇ।

ਆਪ ਜੀ, ਆਪਣੇ ਪਿਤਾ ਨਾਲੋਂ ਵੱਖਰੀ ਝੌਂਪੜੀ ਬਣਾ ਕੇ ਰਹਿਣ ਲੱਗੇ। ਰਵਿਦਾਸ ਜੀ ਦੀ ਛੰਨ ਹੀ ਉਸਦੀ ਦੁਕਾਨ ਅਤੇ ਰੈਣ ਬਸੇਰਾ[1] ਸੀ। ਪਤੀ-ਪਤਨੀ ਦੋਵੇਂ ਇਸ ਕੱਖਾਂ ਦੀ ਕੁੱਲੀ ਵਿੱਚ ਰਹਿ ਕੇ, ਆਏ ਗਏ ਸਾਧੂ ਮਹਾਤਮਾ ਦੀ ਸੇਵਾ ਕਰਨ ਲੱਗੇ। ਆਮਦਨ ਘੱਟ ਸੀ, ਕਈ ਕਈ ਦਿਨ ਭੁੱਖੇ ਹੀ ਰਹਿਣਾ ਪੈਂਦਾ। ਗਰੀਬੀ ਵਧਦੀ ਗਈ, ਗਲ ਦੇ ਕਪੜੇ ਵੀ ਪਾਟ ਗਏ। ਪਰ ਰਵਿਦਾਸ ਜੀ ਪ੍ਰਭੂ ਭਾਣੇ ਵਿੱਚ ਸ਼ਾਕਰ ਰਹਿੰਦੇ ਹੋਏ ਹਰਖ-ਸੋਗ, ਮਾਨ-ਅਪਮਾਨ ਤੋਂ ਉਪਰ ਉਠ ਹਰ ਸਮੇ ਪ੍ਰਭੂ ਗੁਣ ਗਾਉਂਦੇ ਸਮਾਂ ਬਤੀਤ ਕਰਦੇ।

---

*1. ਰਾਤ ਠਹਿਰਨ ਦੀ ਥਾਂ।*

# ਰਵਿਦਾਸ ਜੀ ਦੀ ਪਰਖ

ਭਗਵਾਨ ਜੀ ਇੱਕ ਸਾਧੂ ਦਾ ਰੂਪ ਧਾਰ ਕੇ, ਰਵਿਦਾਸ ਜੀ ਦੇ ਘਰ ਆ ਗਏ। ਰਾਤ ਰਵਿਦਾਸ ਜੀ ਪਾਸ ਰਹੇ, ਲੰਗਰ ਪਾਣੀ ਛਕਿਆ ਆਰਾਮ ਕੀਤਾ। ਭਗਵਾਨ ਜੀ ਨੇ ਆਪਣੇ ਭਗਤ ਦੀ ਪਰਖ ਕਰਨ ਖਾਤਰ ਦਿਨ ਚੜ੍ਹਦਿਆਂ ਇੱਕ ਪਾਰਸ ਕਢਿਆ ਅਤੇ ਰੰਬੀ ਨੂੰ ਛੁਹਾ ਦਿੱਤਾ, ਰੰਬੀ ਸੋਨੇ ਦੀ ਬਣ ਗਈ। ਪ੍ਰਤੱਖ ਕਰਾਮਾਤ ਵਿਖਾ ਕੇ ਸਾਧੂ ਨੇ ਆਖਿਆ, "ਰਵਿਦਾਸ ਜੀ! ਆਪ ਪਾਸ ਅਨੇਕਾਂ ਸਾਧੂ ਆਉਂਦੇ ਹਨ, ਤੁਹਾਡੇ ਘਰ ਵਿੱਚ ਖਾਣ ਪੀਣ ਨੂੰ ਕੁਝ ਨਹੀਂ, ਇਹ ਪਾਰਸ ਲੈ ਲਵੋ ਅਤੇ ਆਨੰਦ-ਮਈ ਜੀਵਨ ਬਤੀਤ ਕਰੋ।" ਪਰ ਰਵਿਦਾਸ ਜੀ ਨੇ ਉੱਤਰ ਦਿੱਤਾ, "ਮਹਾਤਮਾ ਜੀ! ਪ੍ਰਭੂ ਜੀ ਨੇ ਮੈਨੂੰ ਰਾਮ ਨਾਮ ਰੂਪੀ ਧਨ ਬਖਸ਼ਿਆ ਹੈ, ਇਸ ਨੂੰ ਕੋਈ ਚੋਰ ਲੈ ਜਾ ਨਹੀਂ ਸਕਦਾ। ਜਿਹੜਾ ਧਨ ਤੁਸੀਂ ਮੈਨੂੰ ਦਿੰਦੇ ਹੋ ਇਸ ਨੂੰ ਬਹੁਤ ਬਿਆਧੀਆਂ[1] ਲਗਦੀਆਂ ਹਨ, ਇਸਦੀ ਰਾਖੀ ਕਰਨੀ ਔਖੀ ਹੈ।"

ਅਖੀਰ ਸਾਧੂ ਰੂਪ ਵਿੱਚ ਭਗਵਾਨ ਜੀ ਨੇ ਪਾਰਸ ਰਵਿਦਾਸ ਜੀ ਪਾਸ ਅਮਾਨਤ ਵਜੋਂ ਰੱਖਣ ਲਈ ਮਨਾ ਲਿਆ। ਤੇਰਾਂ ਮਹੀਨਿਆਂ ਪਿਛੋਂ ਭਗਵਾਨ ਜੀ ਮੁੜੇ। ਜਿਸ ਥਾਂ 'ਤੇ ਪਾਰਸ ਰੱਖ ਕੇ ਗਏ ਸਨ, ਉਥੇ ਹੀ ਪਿਆ ਵੇਖ ਕੇ ਹੈਰਾਨ ਰਹਿ ਗਏ ਕਿ ਰਵਿਦਾਸ ਜੀ ਨੂੰ ਸੰਕਲਪ[2] ਵੀ ਨਹੀਂ ਫੁਰਿਆ। ਪੂਰਨ ਤਿਆਗੀ ਰਵਿਦਾਸ ਜੀ ਨੇ ਰਾਮ ਨਾਮ ਰਸ ਵਿੱਚ ਹੀ ਸਭ ਸੁੱਖਾਂ ਦੀ ਪ੍ਰਾਪਤੀ ਸਮਝ ਕੇ ਪਾਰਸ ਨੂੰ ਵੇਖਿਆ ਤੱਕ ਵੀ ਨਾ।

ਜਦੋਂ ਰਵਿਦਾਸ ਜੀ ਨੇ ਪਾਰਸ ਲੈਣਾ ਸਵੀਕਾਰ ਨ ਕੀਤਾ ਤਦ ਭਗਵਾਨ ਜੀ ਨੇ ਇੱਕ ਹੋਰ ਖੇਡ ਵਰਤਾਈ। ਜਿਸ ਲੱਕੜ ਦੀ ਚੌਂਕੀ ਉਪਰ ਰਵਿਦਾਸ ਜੀ ਨੇ ਮੂਰਤੀ ਰੱਖੀ ਹੋਈ ਸੀ, ਭਗਵਾਨ ਜੀ ਨੇ ਉਸ ਚੌਂਕੀ ਉਪਰ ਵਿਛਾਏ ਆਸਣ ਹੇਠ ਪੰਜ ਸੋਨੇ ਦੀਆਂ ਮੋਹਰਾਂ ਰੱਖ ਦਿੱਤੀਆਂ। ਜਦੋਂ ਰਵਿਦਾਸ ਜੀ ਨੇ ਸਵੇਰੇ ਪੂਜਾ ਕਰਨ ਤੋਂ ਪਹਿਲਾਂ ਆਸਣ ਝਾੜ ਕੇ ਵਿਛਾਇਆ ਤਾਂ ਪੰਜ ਮੋਹਰਾਂ ਨਿਕਲੀਆਂ। ਭਗਤ ਜੀ ਨੇ ਮਾਇਆ ਵੇਖੀ। ਮਾਇਆ ਵੇਖ ਕੇ ਰਵਿਦਾਸ ਜੀ ਨੇ ਠਾਕਰਾਂ ਦੀ ਪੂਜਾ ਹੀ ਬੰਦ ਕਰ ਦਿੱਤੀ। ਰਾਤ ਨੂੰ ਸੁਪਨੇ ਵਿੱਚ ਭਗਵਾਨ ਜੀ ਨੇ ਆ ਕੇ ਆਖਿਆ, "ਰਵਿਦਾਸ! ਮੈਂ ਹੀ ਤੇਰੇ ਵਾਸਤੇ ਪਾਰਸ ਲਿਆਇਆ ਸਾਂ, ਹੁਣ ਮੈਂ ਹੀ ਮੋਹਰਾਂ ਰੱਖੀਆਂ ਹਨ, ਪਰ ਤੂੰ ਕੁਝ ਵੀ ਸਵੀਕਾਰ ਨਹੀਂ ਕਰਦਾ ਸਗੋਂ ਮਾਇਆ ਤੋਂ ਡਰ ਕੇ ਪੂਜਾ ਕਰਨੀ ਹੀ ਬੰਦ ਕਰ ਦਿਤੀ ਹੈ, ਇਹ ਗੱਲ ਠੀਕ ਨਹੀਂ। ਲੋਕ ਆਖਦੇ ਹਨ ਪ੍ਰਭੂ ਜੀ ਦਾ ਭਗਤ ਭੁੱਖਾ ਮਰਦਾ ਹੈ,

---

*1. ਬੀਮਾਰੀਆਂ-ਕਲੰਕ 2. ਫੁਰਨੇ।*

ਇਹ ਗੱਲ ਮੈਨੂੰ ਚੰਗੀ ਨਹੀਂ ਲੱਗਦੀ। ਆਪ ਧਨ ਗ੍ਰਹਿਣ ਕਰ ਲਵੋ, ਆਏ ਗਏ ਮਹਾਤਮਾ ਦੀ ਸੇਵਾ ਕਰੋ ਅਤੇ ਆਪ ਵੀ ਅਨੰਦ ਪੂਰਬਕ ਰਹੋ।"

ਰਵਿਦਾਸ ਜੀ ਨੇ ਪਤਿਤਪਾਵਨ ਜੀ ਦਾ ਹੁਕਮ ਮੰਨ ਕੇ ਉਸ ਦਿਨ ਤੋਂ ਠਾਕਰਾਂ ਦੇ ਆਸਣ ਹੇਠੋਂ ਮੋਹਰਾਂ ਕੱਢਣੀਆਂ ਅਰੰਭ ਕਰ ਦਿੱਤੀਆਂ ਅਤੇ ਭੰਡਾਰਾ ਚਾਲੂ ਕਰ ਦਿੱਤਾ। ਆਏ ਗਏ ਅਨੇਕਾਂ ਅਭਿਆਗਤ, ਸਾਧੂ ਸੰਤ, ਅਤਿਥੀ ਲੰਗਰ ਛਕਣ ਲੱਗੇ। ਇੱਕ ਮੰਦਰ ਵੀ ਸੁੰਦਰ ਰੂਪ ਵਿੱਚ ਬਣਾ ਦਿੱਤਾ। ਰਵਿਦਾਸ ਜੀ ਦਾ ਜੱਸ ਸੰਸਾਰ ਵਿੱਚ ਫੈਲ ਗਿਆ, ਦੂਰੋਂ ਦੂਰੋਂ ਸਾਧ, ਸੰਤ, ਮਹਾਤਮਾ ਆਉਣ ਲੱਗੇ।

## ਗੰਗਾ ਨੇ ਹੱਥ ਕੱਢ ਕੇ ਕਸੀਰਾ (ਕੰਗਣ) ਲੈਣਾ

ਅਭੀਚ (ਨਛੱਤ੍ਰ) ਦਾ ਪੁਰਬ ਆ ਗਿਆ। ਲੱਖਾਂ ਯਾਤਰੀ ਗੰਗਾ ਜੀ ਦਾ ਇਸ਼ਨਾਨ ਕਰਨ ਚੱਲ ਪਏ। ਇੱਕ ਬ੍ਰਾਹਮਣ ਵੀ ਇਸ਼ਨਾਨ ਕਰਨ ਵਾਸਤੇ ਜਾ ਰਿਹਾ ਸੀ। ਉਹ ਰਵਿਦਾਸ ਜੀ ਪਾਸ ਆਪਣੀ ਜੁੱਤੀ ਗੰਢਵਾਉਣ ਆ ਗਿਆ। ਗੱਲ ਬਾਤ ਤੋਂ ਪਤਾ ਲੱਗਾ ਕਿ ਉਹ ਬ੍ਰਾਹਮਣ ਗੰਗਾ ਜੀ ਦਾ ਇਸ਼ਨਾਨ ਕਰਨ ਜਾ ਰਿਹਾ ਹੈ। ਰਵਿਦਾਸ ਜੀ ਨੇ ਕਸੀਰਾ (੨੦-੨੫ ਕੌਡੀਆਂ ਦਾ ਗੁੱਛਾ) ਦੇ ਕੇ ਆਖਿਆ, "ਪੰਡਤ ਜੀ! ਇਹ ਮੇਰੀ ਵੀ ਭੇਟਾ ਗੰਗਾ ਨੂੰ ਦੇ ਦੇਣੀ, ਪਰ ਦੇਣੀ ਤਾਂ, ਜੇਕਰ ਹੱਥ ਕੱਢ ਕੇ ਲਵੇ। ਐਵੇਂ ਜਲ ਵਿੱਚ ਨ ਸੁੱਟ ਦੇਣੀ।"

ਪੰਡਤ, ਰਵਿਦਾਸ ਜੀ ਦੀ ਗੱਲ ਸੁਣ ਕੇ ਹੈਰਾਨ ਰਹਿ ਗਿਆ। ਮਨ ਵਿੱਚ ਵਿੱਚਾਰਨ ਲੱਗਾ ਕਿ ਸਾਧ ਸੰਤ, ਰਿਸ਼ੀ, ਮੁਨੀ, ਮਹਾਤਮਾ, ਰਾਜਾ, ਪਰਜਾ, ਅਨੇਕਾਂ ਪਦਾਰਥ, ਰਤਨ, ਮੋਤੀ, ਸਵਰਨ, ਹੀਰੇ ਆਦਿ ਭੇਟਾਵਾਂ ਲੈ ਕੇ ਗੰਗਾ ਜੀ ਨੂੰ ਭੇਂਟ ਕਰਨ ਪੁੱਜੇ ਪਰ ਅੱਜ ਤੱਕ ਕਿਸੇ ਦੀ ਭੇਟਾ ਵੀ ਗੰਗਾ ਜੀ ਨੇ ਹੱਥ ਕੱਢ ਕੇ ਨਹੀਂ ਲਈ। ਪ੍ਰੰਤੂ ਰਵਿਦਾਸ ਜੀ ਆਖਦੇ ਹਨ ਕਿ ਜੇਕਰ ਹੱਥ ਕੱਢ ਕੇ ਲਵੇ ਤਾਂ ਹੀ ਕਸੀਰਾ ਸੌਂਪਣਾ ਨਹੀਂ ਤਾਂ ਵਾਪਸ ਲੈ ਆਉਣਾ। ਕੀ ਗੰਗਾ ਇਹ ਕਸੀਰਾ ਸੱਚੀਂ ਹੀ ਹੱਥ ਕੱਢ ਕੇ ਲਵੇਗੀ ? ਇਵੇਂ ਮਨ ਵਿੱਚ ਵਿਚਾਰਾਂ ਕਰਦਾ ਗੰਗਾ ਜੀ ਦੇ ਕਿਨਾਰੇ ਪੁੱਜ ਗਿਆ। ਲੱਖਾਂ ਯਾਤਰੀ ਇਸ਼ਨਾਨ ਕਰ ਰਹੇ ਸਨ, ਸਭ ਲੋਕ ਆਪਣੀ ਸ਼ਰਧਾ ਅਨੁਸਾਰ, ਮਖਾਣੇ, ਫੁੱਲ, ਪਤਾਸੇ, ਛੁਹਾਰੇ ਅਤੇ ਰੁਪਏ ਪੈਸੇ ਮੋਹਰਾਂ ਆਦਿ ਭੇਟਾ ਕਰ ਰਹੇ ਸਨ। ਲੋਕਾਂ ਵਲੋਂ ਕੀਤੀ ਫੁੱਲਾਂ ਦੀ ਭੇਟਾ ਗੰਗਾ ਜਲ ਉੱਤੇ ਤਰਦੀ ਫਿਰਦੀ ਸੀ। ਉਸ ਬ੍ਰਾਹਮਣ ਨੇ ਵੀ ਇਸ਼ਨਾਨ ਕੀਤਾ। ਆਪਣੀ ਭੇਟਾ ਗੰਗਾ ਜੀ ਨੂੰ ਸੌਂਪੀ। ਅਖੀਰ ਵਿੱਚ ਰਵਿਦਾਸ ਜੀ ਦਾ ਕਸੀਰਾ ਕੱਢਿਆ ਅਤੇ ਗੰਗਾ ਜੀ ਨੂੰ ਬੇਨਤੀ ਕੀਤੀ ਕਿ ਰਵਿਦਾਸ ਜੀ ਨੇ ਆਪ ਨੂੰ ਕਸੀਰਾ ਭੇਟਾ ਦੇ ਰੂਪ ਵਿੱਚ ਭੇਜਿਆ ਹੈ ਅਤੇ ਆਪ ਹੱਥ ਕੱਢ ਕੇ ਭਗਤ ਜੀ ਦੀ ਭੇਟਾ ਪ੍ਰਵਾਨ ਕਰ ਲਵੋ।

ਇੱਕ ਗੈਬੀ ਹੱਥ ਗੰਗਾ ਨਦੀ ਦੀਆਂ ਲਹਿਰਾਂ ਵਿੱਚੋਂ ਨਿਕਲਿਆ ਅਤੇ ਬੜੇ ਅਦਬ ਸਤਿਕਾਰ ਨਾਲ ਰਵਿਦਾਸ ਜੀ ਦਾ ਕਸੀਰਾ ਲੈ ਲਿਆ। ਹੇ ਮੇਰੀ ਆਤਮਾ! ਇਹ ਉਹੀ ਅਦ੍ਰਿਸ਼ਟ, ਸਰਬ ਵਿਆਪਕ, ਪ੍ਰਭੂ ਜੀ ਦੇ ਗੈਬੀ ਹੱਥ ਸਨ, ਜੋ ਕਿਸੇ ਅਲੌਕਿਕ ਖੇਡ ਅਨੁਸਾਰ ਪਰਦੇ ਪਿਛੇ ਕੁਦਰਤ ਦੀਆਂ ਅਨੰਤ ਸ਼ਕਤੀਆਂ ਦੀ ਤਾਰ ਨੂੰ ਹਿਲਾ ਰਿਹਾ ਹੈ। ਅਣਗਿਣਤ ਮਨੁੱਖਾਂ ਦੇ ਹੱਥ, ਪ੍ਰਭੂ ਜੀ ਦੀ ਦੈਵੀ-ਸ਼ਕਤੀ ਪਾਸੋਂ ਕੁੱਝ ਮੰਗਣ ਲਈ ਪਸਰੇ ਰਹਿੰਦੇ ਹਨ। ਧਨਾਢ ਪੁਰਸ਼, ਜਿਹੜੇ ਵਿਖਾਵੇ ਵਜੋਂ ਆਪਣੀ ਕਮਾਈ ਵਿੱਚੋਂ ਲੱਖਾਂ ਰੁਪਿਆ ਦਾ ਦਾਨ ਕਰ ਰਹੇ ਸਨ, ਇਸ ਰੱਬੀ ਸ਼ਕਤੀ ਨੇ ਪਰਵਾਨ ਨ ਕੀਤਾ ਪਰ ਰਵਿਦਾਸ ਜੀ ਵਰਗੇ ਨੇਕ ਬੰਦੇ ਦੀ ਸੱਚੀ ਸੁੱਚੀ ਕਮਾਈ ਦਾ ਇਕ ਕਸੀਰਾ ਇਸ ਸ਼ਕਤੀ ਨੂੰ ਪਰਵਾਨ ਹੋਇਆ। ਇਸ ਘਟਨਾ ਦਾ ਹਵਾਲਾ ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿੱਚ ਦਿੱਤਾ ਹੈ—

**ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ ॥**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥੧੭॥**

ਉਹੋ ਦੈਵੀ ਹੱਥ ਦੁਬਾਰਾ ਗੰਗਾ ਦੀਆਂ ਲਹਿਰਾਂ ਵਿੱਚੋਂ ਨਿਕਲਿਆ, ਇੱਕ ਹੀਰਿਆਂ ਜੜਿਆ ਕੰਗਣ ਰਵਿਦਾਸ ਜੀ ਵਾਸਤੇ ਬ੍ਰਾਹਮਣ ਨੂੰ ਦਿੱਤਾ। ਬਾਂਹ ਫਿਰ ਅਲੋਪ ਹੋ ਗਈ। ਬ੍ਰਾਹਮਣ ਦਾ ਮਨ ਕੰਗਣ ਦੀ ਸੁੰਦਰਤਾ ਵੇਖ ਕੇ ਮੋਹਿਆ ਗਿਆ। ਉਸ ਨੇ ਕੰਗਣ ਆਪ ਹੀ ਰੱਖ ਲਿਆ। ਘਰ ਦੀ ਤੰਗੀ ਨੇ ਬ੍ਰਾਹਮਣ ਨੂੰ ਉਹੋ ਕੰਗਣ ਵੇਚਣ ਲਈ ਮਜਬੂਰ ਕਰ ਦਿੱਤਾ। ਜੌਹਰੀ ਨੇ ਜਦੋਂ ਵੇਖਿਆ ਤਾਂ ਮਨ ਵਿੱਚ ਹੈਰਾਨ ਹੋਇਆ ਕਿ ਇਸ ਕੰਗਾਲ ਪਾਸ ਐਡਾ ਕੀਮਤੀ ਕੰਗਣ ਕਿਵੇਂ ਆ ਗਿਆ? ਉਸ ਨੂੰ ਚੋਰ ਸਮਝ ਕੇ ਪੁਲਿਸ ਦੇ ਹਵਾਲੇ ਕਰਵਾ ਦਿੱਤਾ। ਜਦੋਂ ਕੋਤਵਾਲ ਨੇ ਪੁੱਛ-ਗਿੱਛ ਕੀਤੀ ਤਦ ਡਰਦੇ ਬ੍ਰਾਹਮਣ ਨੇ ਸਪਸ਼ਟ ਦੱਸ ਦਿੱਤਾ ਕਿ ਇਹ ਕੰਗਣ ਰਵਿਦਾਸ ਭਗਤ ਜੀ ਦੀ ਅਮਾਨਤ ਸੀ, ਪਰ ਲੋਭ-ਵੱਸ ਹੋ ਕੇ ਮੈਂ ਹੀ ਰੱਖ ਲਿਆ। ਕੋਤਵਾਲ ਨੇ ਬ੍ਰਾਹਮਣ ਨੂੰ ਰਾਜੇ ਦੇ ਹਵਾਲੇ ਕਰ ਦਿੱਤਾ। ਰਾਜੇ ਨੇ ਕੰਗਣ ਬਾਬਤ ਪੁੱਛ-ਗਿੱਛ ਕੀਤੀ। ਬ੍ਰਾਹਮਣ ਨੇ ਸਾਰੀ ਵਾਰਤਾ ਸੱਚ ਸੱਚ ਰਾਜੇ ਨੂੰ ਦੱਸ ਦਿੱਤੀ। ਰਾਜਾ ਆਪਣੇ ਦਰਬਾਰੀਆਂ ਸਮੇਤ ਬ੍ਰਾਹਮਣ ਨੂੰ ਨਾਲ ਲੈ ਕੇ ਰਵਿਦਾਸ ਜੀ ਪਾਸ ਪੁੱਜਾ ਕਿਉਂਕਿ ਰਾਜਾ ਇਸ ਅਲੌਕਿਕ ਘਟਨਾ ਬਾਬਤ ਆਪ ਨਿਰਣਾ ਕਰਨਾ ਚਾਹੁੰਦਾ ਸੀ। ਰਾਜਾ ਅਤੇ ਦਰਬਾਰੀਆਂ ਨੇ ਭਗਤ ਰਵਿਦਾਸ ਜੀ ਨੂੰ ਨਮਸਕਾਰ ਕੀਤੀ ਅਤੇ ਰਵਿਦਾਸ ਜੀ ਨੂੰ ਕੰਗਣ ਦੀ ਸਾਰੀ ਵਾਰਤਾ ਦੱਸੀ। ਰਵਿਦਾਸ ਜੀ ਨੇ ਬ੍ਰਾਹਮਣ ਦੀ ਬੰਦ ਖਲਾਸੀ ਲਈ ਅਤੇ ਰਾਜੇ ਤੇ ਦਰਬਾਰੀਆਂ ਦਾ ਸੰਸਾ ਨਿਵਿਰਤ ਕਰਨ ਹਿੱਤ ਸਿਲ ਚੁਕੀ, ਜਿਸ ਉਪਰ ਰਵਿਦਾਸ ਜੀ ਜੁੱਤੀਆਂ ਗੰਢਿਆ ਕਰਦੇ ਸਨ। ਰਾਜਾ ਦੇ ਦਰਬਾਰੀਆਂ ਨੇ ਸਿਲ ਹੇਠਾਂ ਗੰਗਾ ਜੀ ਦੀਆਂ ਲਹਿਰਾਂ ਵਗਦੀਆਂ ਵੇਖੀਆਂ ਅਤੇ ਅਨੇਕਾਂ ਕੰਗਣ

ਲਹਿਰਾਂ ਵਿੱਚ ਤਰਦੇ ਵੇਖੇ। ਰਵਿਦਾਸ ਜੀ ਨੇ ਪ੍ਰਸੰਨ ਹੋ ਕੇ ਪਹਿਲੇ ਕੰਗਣ ਵਰਗਾ ਦੂਸਰਾ ਕੰਗਣ ਵਗਦੀਆਂ ਲਹਿਰਾਂ ਵਿੱਚੋਂ ਕੱਢ ਕੇ ਰਾਜੇ ਨੂੰ ਸੌਂਪ ਦਿੱਤਾ।

ਕੰਗਣਾਂ ਦੀ ਅਦਭੁੱਤ ਜੋੜੀ ਵੇਖ ਕੇ ਰਾਜਾ ਹੈਰਾਨ ਰਹਿ ਗਿਆ ਅਤੇ ਰਵਿਦਾਸ ਜੀ ਦੇ ਚਰਨਾਂ 'ਤੇ ਢਹਿ ਪਿਆ। ਇਸ ਕੌਤਕ ਨਾਲ ਭਗਤ ਜੀ ਦਾ ਜੱਸ ਪਹਿਲਾਂ ਨਾਲੋਂ ਵੀ ਵਧੇਰੇ ਵਧ ਗਿਆ। ਦੋਵੇਂ ਕੰਗਣ ਰਵਿਦਾਸ ਜੀ ਨੇ ਬ੍ਰਾਹਮਣ ਨੂੰ ਦੁਆ ਦਿੱਤੇ, ਬ੍ਰਾਹਮਣ ਅਨੰਦ ਪੂਰਬਕ ਘਰ ਪੁੱਜ ਗਿਆ। ਭਗਤ ਜੀ ਦਾ ਨਿਸਚਾ ਪ੍ਰਭੂ ਜੀ ਦੀ ਸਰਬ ਵਿਆਪਕ ਸਤਾ 'ਤੇ ਹੋਰ ਦ੍ਰਿੜ੍ਹ ਹੋ ਗਿਆ।

## ਬ੍ਰਾਹਮਣਾਂ ਦੀ ਈਰਖਾ

ਚੌਹਾਂ ਵਰਨਾਂ ਦੇ ਲੋਕ ਭਗਤ ਜੀ ਦੇ ਚਰਨੀਂ ਆ ਪਏ। ਉਹ ਰਾਜਾ ਵੀ ਰਵਿਦਾਸ ਜੀ ਦਾ ਸ਼ਰਧਾਲੂ ਬਣ ਗਿਆ। ਪਰ ਅਗਿਆਨ-ਵਸ ਹੋਏ ਬ੍ਰਾਹਮਣ, ਰਵਿਦਾਸ ਜੀ ਦਾ ਵਧਦਾ ਜੱਸ ਵੇਖ ਕੇ ਸੜ ਗਏ। ਆਖਣ ਲੱਗੇ, "ਵੇਖੋ ਕਲਜੁਗ ਦਾ ਪ੍ਰਤਾਪ! ਅੰਨ੍ਹੇ ਲੋਕ ਨੀਚ ਰਵਿਦਾਸ ਨੂੰ ਧਨ ਲਿਆ ਕੇ ਦੇਈ ਜਾ ਰਹੇ ਹਨ। ਰਵਿਦਾਸ ਆਪ ਹੀ ਖਾਂਦਾ ਖਰਚਦਾ ਹੈ ਪਰ ਅਸੀਂ ਜਿਹੜੇ ਮੁੱਢ ਕਦੀਮ ਤੋਂ ਜਗਤ ਵਿੱਚ ਪੂਜਣ ਯੋਗ ਹਾਂ, ਨੂੰ ਕੋਈ ਪੁੱਛਦਾ ਤੱਕ ਵੀ ਨਹੀਂ।" ਇਸ ਭਾਵਨਾ ਨਾਲ ਉਹਨਾਂ ਇੱਕ ਇੱਕਤਰਤਾ ਬੁਲਾਈ, ਵਿਚਾਰਾਂ ਕਰਨ ਲੱਗੇ ਕਿ ਮਨੂੰ ਸਿਮਰਤੀ ਅਨੁਸਾਰ ਕਿਸੇ ਸ਼ੂਦਰ ਨੂੰ ਪੂਜਾ ਦਾ ਅਧਿਕਾਰ ਨਹੀਂ, ਇਸ ਵਾਸਤੇ ਰਵਿਦਾਸ ਦੀ ਧਰਮ ਭ੍ਰਿਸ਼ਟ ਕਰਨ ਦੀ ਦੁਕਾਨ ਬੰਦ ਕਰਨ ਲਈ ਰਾਜੇ ਪਾਸ ਬੇਨਤੀ ਕੀਤੀ ਜਾਵੇ।

ਮਤਾ ਪਾਸ ਕਰਕੇ ਸਭ ਜਾਤ-ਅਭਿਮਾਨੀ ਬ੍ਰਾਹਮਣ ਰਾਜੇ ਦੇ ਦਰਬਾਰ ਵਿੱਚ ਪੁੱਜੇ ਅਤੇ ਰਵਿਦਾਸ ਵਿਰੁੱਧ ਆਪਣੀ ਸ਼ਿਕਾਇਤ ਪੇਸ਼ ਕਰ ਦਿੱਤੀ ਅਤੇ ਇਨਸਾਫ ਲਈ ਮੰਗ ਕੀਤੀ। ਰਾਜੇ ਨੇ ਰਵਿਦਾਸ ਜੀ ਨੂੰ ਸੱਦ ਲਿਆ। ਇਸ ਝਗੜੇ ਨੂੰ ਨਿਪਟਾਉਣ ਲਈ ਕਈ ਵਿਉਂਤਾਂ ਰੱਖੀਆਂ ਗਈਆਂ ਅਤੇ ਫੈਸਲਾ ਹੋਇਆ ਕਿ ਰਵਿਦਾਸ ਜੀ ਅਤੇ ਬ੍ਰਾਹਮਣ ਆਪਣੇ ਆਪਣੇ ਠਾਕਰ ਗੰਗਾ ਦੇ ਪਾਰ ਰੱਖਣਗੇ, ਫਿਰ ਠਾਕਰਾਂ ਨੂੰ ਆਵਾਜ਼ਾਂ ਮਾਰ ਕੇ ਸੱਦਿਆ ਜਾਵੇਗਾ। ਜਿਸਦੇ ਠਾਕਰ ਸੱਚੇ ਹੋਣਗੇ ਉਹ ਤਰ ਕੇ ਆ ਜਾਣਗੇ, ਉਸ ਨੂੰ ਠਾਕਰਾਂ ਦੀ ਪੂਜਾ ਦਾ ਅਧਿਕਾਰ ਮਿਲ ਜਾਵੇਗਾ। ਰਵਿਦਾਸ ਜੀ ਨੇ ਉਪਰੋਕਤ ਫੈਸਲਾ ਖਿੜੇ ਹਿਰਦੇ ਪ੍ਰਵਾਨ ਕਰ ਲਿਆ ਪਰ ਸ਼ਰਧਾ, ਪ੍ਰੇਮ, ਯਕੀਨ ਤੋਂ ਸੱਖਣੇ ਬ੍ਰਾਹਮਣਾਂ ਦੇ ਮਨ ਡਰਨ ਲੱਗੇ। ਮਜਬੂਰਨ ਉਹਨਾਂ ਨੂੰ ਆਪਣੇ ਠਾਕਰ ਲੈ ਕੇ ਆਉਣਾ ਪਿਆ। ਰਵਿਦਾਸ ਜੀ ਨੇ ਚੰਦਨ ਦੀ ਚੌਂਕੀ 'ਤੇ ਬੜੇ ਸਤਿਕਾਰ ਨਾਲ ਆਪਣੇ ਠਾਕਰ ਰੱਖ ਕੇ ਲਿਆਂਦੇ। ਦੋਨਾਂ ਧਿਰਾਂ ਵਲੋਂ ਠਾਕਰਾਂ ਨੂੰ ਗੰਗਾ ਦੇ ਦੂਜੇ

ਕਿਨਾਰੇ ਅਦਬ ਨਾਲ ਰਖਿਆ ਗਿਆ। ਪਹਿਲਾਂ ਬ੍ਰਾਹਮਣਾਂ ਦੀ ਵਾਰੀ ਆਈ। ਪੰਡਤਾਂ ਨੇ ਉੱਚੀ ਆਵਾਜ਼ਾਂ ਮਾਰੀਆਂ ਪਰ ਠਾਕਰ ਨਦੀ ਪਾਰ ਹੀ ਰਹੇ। ਬ੍ਰਾਹਮਣ ਸ਼ਰਮਿੰਦੇ ਹੋ ਕੇ ਨਦੀ ਕਿਨਾਰੇ ਬੈਠ ਗਏ।

ਰਵਿਦਾਸ ਜੀ ਦੀ ਵਾਰੀ ਆਈ। ਉਨ੍ਹਾਂ ਦੇ ਠਾਕਰ ਜਿਹੜੇ ਨਦੀਓਂ ਪਾਰ ਪਾਲਕੀ ਵਿੱਚ ਰੱਖੇ ਹੋਏ ਸਨ, ਆਵਾਜ਼ ਮਾਰਨ ਤੇ ਮੁਰਗਾਬੀ ਵਾਂਙੂ ਤਰਦੇ ਤਰਦੇ ਰਵਿਦਾਸ ਜੀ ਪਾਸ ਪੁੱਜ ਗਏ। ਰਾਜਾ, ਪਰਜਾ ਇਸ ਕੌਤਕ ਨੂੰ ਵੇਖ ਕੇ ਬਹੁਤ ਹੈਰਾਨ ਰਹਿ ਗਏ ਪਰ ਬ੍ਰਾਹਮਣਾਂ ਦੇ ਚਿਹਰੇ ਮੁਰਝਾ ਗਏ ਕਿਉਂਕਿ ਉਹਨਾਂ ਨੇ ਦੇਵੀ ਦੇਵਤਿਆਂ ਦੇ ਬੁੱਤਾਂ ਨੂੰ ਕੇਵਲ ਰੋਟੀ ਦਾ ਵਸੀਲਾ ਹੀ ਬਣਾ ਕੇ ਰਖਿਆ ਹੋਇਆ ਸੀ। ਉਨ੍ਹਾਂ ਅੰਦਰ ਸੱਚੀ ਸੁੱਚੀ ਭਗਤੀ ਦੀ ਘਾਟ ਸੀ। ਫਿਰ ਕਰਮਕਾਂਡੀ ਬ੍ਰਾਹਮਣਾਂ ਦਾ ਪਾਜ ਉਘੜ ਆਇਆ। ਉਨ੍ਹਾਂ ਨੂੰ ਧਰਤੀ ਵੇਹਲ ਨ ਦੇਵੇ ਅਤੇ ਨਿਮੋਝੂਣੇ ਹੋ ਕੇ ਬੈਠੇ ਰਹੇ। ਰਾਜੇ ਨੇ ਰਵਿਦਾਸ ਜੀ ਤੋਂ ਮੁਆਫੀ ਮੰਗੀ ਅਤੇ ਠਾਕਰਾਂ ਦੀ ਪੂਜਾ ਦਾ ਅਧਿਕਾਰ ਰਵਿਦਾਸ ਜੀ ਨੂੰ ਦਿੱਤਾ ਗਿਆ। ਰਾਜਾ ਬ੍ਰਾਹਮਣਾਂ ਨੂੰ ਦੰਡ ਦੇਣਾ ਚਾਹੁੰਦਾ ਸੀ ਪਰ ਰਵਿਦਾਸ ਜੀ ਨੇ ਆਖਿਆ, "ਰਾਜਨ! ਜਿਹੜਾ ਪੁਰਸ਼ ਊਚ-ਨੀਚ ਦਾ ਭੇਦ ਭਾਵ ਰੱਖ ਕੇ ਭਗਤੀ ਕਰੇਗਾ ਉਸ ਨੂੰ ਕਦੀ ਵੀ ਪਰਮਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ, ਉਹ ਆਪਣੇ ਆਪ ਦੇ ਅਹੰਭਾਵ ਵਿੱਚ ਫਾਥਾ ਰੱਬੀ ਸ਼ਕਤੀ ਤੋਂ ਵਿਛੋੜੇ ਰੂਪੀ ਸਜ਼ਾ ਹਮੇਸ਼ਾਂ ਭੋਗਦਾ ਰਹੇਗਾ।" ਰਵਿਦਾਸ ਜੀ ਠਾਕਰ ਅਦਬ ਨਾਲ ਲੈ ਕੇ ਘਰ ਪੁੱਜੇ।

## ਰਾਣੀ ਝਾਲੀ ਦੀ ਸਾਖੀ

ਰਵਿਦਾਸ ਜੀ ਦੀ ਉਪਮਾ ਦੂਰ ਨੇੜੇ ਫੈਲ ਗਈ। ਮੰਦਰ ਵਿੱਚ ਹਰ ਸਮੇਂ ਗਰੀਬ, ਅਮੀਰ, ਸਾਧੂ, ਸੰਤ, ਮਹਾਤਮਾਂ ਦੀ ਰੌਣਕ ਰਹਿੰਦੀ, ਬੇਅੰਤ ਚੜ੍ਹਾਵਾ ਚੜ੍ਹਨ ਲੱਗਾ। ਦਿਨ ਰਾਤ ਭੰਡਾਰਾ ਚੱਲਣ ਲੱਗਾ। ਰਾਜਪੂਤਾਨੇ ਦੇ ਪ੍ਰਸਿੱਧ ਕਿਲ੍ਹੇ ਚਿਤੌੜ ਸ਼ਹਿਰ ਦੇ ਰਾਜੇ ਦੀ ਰਾਣੀ ਝਾਲੀ ਇੱਕ ਦਇਆ ਧਰਮ ਦੀ ਪ੍ਰਤੱਖ ਮਿਸਾਲ ਸੀ। ਰਵਿਦਾਸ ਜੀ ਦੀ ਉਪਮਾ ਸੁਣ ਕੇ, ਦਰਸ਼ਨਾਂ ਦੀ ਲਾਲਸਾ ਅਧੀਨ ਕੁੱਝ ਬ੍ਰਾਹਮਣਾਂ ਨੂੰ ਨਾਲ ਲੈ ਕੇ ਕਾਂਸ਼ੀ ਨਗਰ ਵਿੱਚ ਪੁੱਜੀ। ਰਵਿਦਾਸ ਜੀ ਦੇ ਦਰਸ਼ਨ ਕਰ ਕੇ ਉਸ ਦਾ ਮਨ ਸ਼ਾਂਤ ਹੋ ਗਿਆ। ਉਸ ਨੇ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ ਅਤੇ ਗੁਰੂ ਦੀਖਿਆ ਪ੍ਰਾਪਤ ਕਰਕੇ ਰਾਮ ਨਾਮ ਦਾ ਸਿਮਰਨ ਕਰਨ ਲੱਗੀ। ਕਾਂਸ਼ੀ ਦੇ ਸਭ ਜਾਤ-ਅਭਿਮਾਨੀਆਂ ਨੇ ਇਸ ਨੂੰ ਬਹੁਤ ਬੁਰਾ ਮਨਾਇਆ। ਉਨ੍ਹਾਂ ਨੇ ਚਿਤੌੜ ਪੁੱਜ ਕੇ ਰਾਜੇ ਨੂੰ ਸਿਖਾਇਆ ਕਿ ਆਪ ਦੀ ਰਾਣੀ ਨੇ ਕਿੱਡਾ ਅਨਰਥ ਕੀਤਾ ਹੈ ਕਿ ਇੱਕ ਚਮਾਰ ਨੂੰ ਗੁਰੂ ਧਾਰਨ ਕਰ ਕੇ, ਪੁਰਾਣੀ ਕੁੱਲਾ-ਰੀਤ ਨੂੰ ਖ਼ਤਮ ਕਰ ਦਿੱਤਾ।

ਰਾਜੇ ਉੱਪਰ ਬ੍ਰਾਹਮਣਾਂ ਦੀ ਸਿਖਾਵਤ ਦਾ ਬਹੁਤ ਪ੍ਰਭਾਵ ਪਿਆ। ਉਸ ਨੇ ਰਾਣੀ ਨੂੰ ਕਤਲ ਕਰਨ ਦਾ ਪੱਕਾ ਇਰਾਦਾ ਕਰ ਲਿਆ ਪਰ ਸਿਆਣੇ ਦਰਬਾਰੀਆਂ ਨੇ

ਸਮਝਾਇਆ, "ਰਾਜਾ ਜੀ! ਰਵਿਦਾਸ ਜੀ ਪੂਰਨ ਗਿਆਨਵਾਨ ਹਨ, ਉਨ੍ਹਾਂ ਦੇ ਠਾਕਰ ਨਦੀ ਉਪਰ ਤਰੇ ਹਨ। ਸੋ ਤੁਸੀਂ ਪਰਖ ਕਰਨ ਵਾਸਤੇ ਰਵਿਦਾਸ ਜੀ ਨੂੰ ਆਪਣੇ ਪਾਸ ਸੱਦ ਲਵੋ।" ਉਪਰੋਕਤ ਵਿਉਂਤ ਅਨੁਸਾਰ ਰਾਜੇ ਨੇ ਆਪਣੀ ਰਾਣੀ ਨੂੰ ਪੱਤਰ ਲਿਖ ਭੇਜਿਆ ਕਿ ਆਉਂਦੇ ਹੋਏ ਆਪਣੇ ਨਾਲ ਰਵਿਦਾਸ ਜੀ ਨੂੰ ਲੈ ਕੇ ਆਉਣ।

ਰਵਿਦਾਸ ਜੀ ਚਿਤੌੜ ਸ਼ਹਿਰ, ਰਾਜੇ ਪਾਸ ਪੁੱਜ ਗਏ। ਰਾਣੀ ਅੰਦਰ ਬਹੁਤ ਉਮਾਹ ਸੀ। ਪਰ ਰਾਜਾ ਅਜੇ ਸ਼ਰਧਾ ਤੋਂ ਸੱਖਣਾ ਹੋਣ ਕਾਰਨ ਪਰਤਾਵਾ ਲੈਣ ਦਾ ਮਨ ਵਿੱਚ ਸੰਕਲਪ ਲਈ ਬੈਠਾ ਸੀ। ਆਦਰ ਸਤਿਕਾਰ ਨਾਲ ਰਵਿਦਾਸ ਜੀ ਦੀ ਆਓ-ਭਗਤ ਕੀਤੀ ਗਈ। ਰਾਜਾ, ਮੰਤਰੀ, ਅਹਿਲਕਾਰ, ਬ੍ਰਾਹਮਣ ਸਭ ਸਭਾ ਵਿੱਚ ਹਾਜ਼ਰ ਬੈਠੇ ਸਨ। ਸਿੰਘਾਸਣ ਉੱਪਰ ਇੱਕ ਸੁੰਦਰ ਵਿਛਾਈ ਰਵਿਦਾਸ ਜੀ ਲਈ ਅਤੇ ਇੱਕ ਹੋਰ ਵਿਛਾਈ ਠਾਕਰਾਂ ਦੇ ਵਾਸਤੇ ਵਿਛਾਈ ਗਈ। ਰਵਿਦਾਸ ਜੀ ਆਪਣੇ ਆਸਣ 'ਤੇ ਆ ਕੇ ਬਿਰਾਜਮਾਨ ਹੋ ਗਏ। ਰਾਜੇ ਨੇ ਆਖਿਆ, "ਸਤਿਕਾਰ ਯੋਗ ਪੰਡਤ ਜੀ! ਤੁਸੀਂ ਪਹਿਲਾਂ ਆਪਣੇ ਠਾਕਰਾਂ ਨੂੰ ਬੁਲਾ ਕੇ ਇਸ ਸਿੰਘਾਸਣ 'ਤੇ ਬਿਰਾਜਮਾਨ ਕਰਵਾਓ, ਤੁਹਾਡੇ ਪਿਛੋਂ ਰਵਿਦਾਸ ਜੀ ਆਪਣੇ ਠਾਕਰਾਂ ਨੂੰ ਬੁਲਾ ਕੇ ਇਸ ਸਿੰਘਾਸਨ 'ਤੇ ਬਿਰਾਜਮਾਨ ਕਰਵਾਉਣਗੇ।"

ਸਭਾ ਵਿੱਚ ਹਾਜ਼ਰ ਬ੍ਰਾਹਮਣਾਂ ਨੇ ਵੇਦ ਮੰਤਰ ਪੜ੍ਹੇ, ਬੇਨਤੀਆਂ ਕੀਤੀਆਂ ਪਰ ਪ੍ਰੇਮਾ-ਭਗਤੀ ਤੋਂ ਸੱਖਣੇ ਬ੍ਰਾਹਮਣਾਂ ਦੇ ਠਾਕਰ ਸਿੰਘਾਸਨ 'ਤੇ ਨ ਪੁੱਜੇ। ਬ੍ਰਾਹਮਣ ਪਾਣੀਓਂ ਪਤਲੇ ਹੋਏ ਧੌਣਾਂ ਨੀਂਵੀਆਂ ਪਾਈ ਸ਼ਰਮਿੰਦਗੀ ਦੇ ਤਾਣ ਬੈਠੇ ਰਹੇ। ਰਵਿਦਾਸ ਜੀ ਦੀ ਵਾਰੀ ਆਈ। ਰਵਿਦਾਸ ਜੀ ਉਸ ਸਿੰਘਾਸਣ 'ਤੇ ਆਪ ਹੀ ਬੈਠ ਗਏ ਜਿਹੜਾ ਠਾਕਰਾਂ ਲਈ ਵਿਛਾਇਆ ਗਿਆ ਸੀ। ਕ੍ਰੋਧ ਅੰਦਰ ਸੜਦੇ ਬ੍ਰਾਹਮਣ ਦੰਦੀਆਂ ਪੀਂਹਦੇ ਕਹਿਣ ਕਿ ਇਸ ਪ੍ਰਯੰਕੀ (ਪਾਲਕੀ) ਵਿੱਚ ਤਾਂ ਠਾਕਰ ਹੀ ਬਿਰਾਜ ਸਕਦੇ ਹਨ ਪਰ ਇਹ ਰਾਜੇ ਦੀ ਗਲਤੀ ਹੈ ਜਿਸ ਨੇ ਰਵਿਦਾਸ ਨੂੰ ਪ੍ਰਯੰਕੀ ਵਿੱਚ ਬੈਠਣ ਲੱਗੇ ਨੂੰ ਨਹੀਂ ਰੋਕਿਆ। ਰਾਜੇ ਨੇ ਮੂੰਹੋਂ ਇੱਕ ਵੀ ਸ਼ਬਦ ਨ ਕਿਹਾ। ਰਵਿਦਾਸ ਜੀ ਨੇ ਪ੍ਰਭੂ-ਪ੍ਰੀਤ ਵਿੱਚ ਮਗਨ ਹੋ ਕੇ ਪ੍ਰਭੂ ਗੁਣ ਗਾਉਣੇ ਸ਼ੁਰੂ ਕਰ ਦਿੱਤੇ। ਠਾਕਰ ਰਵਿਦਾਸ ਜੀ ਦੀ ਗੋਦ ਵਿੱਚ ਆ ਕੇ ਬਿਰਾਜਮਾਨ ਹੋ ਗਏ, ਇਹ ਵੇਖ ਕੇ ਸਾਰੀ ਸਭਾ ਵਿੱਚ ਜੈ ਜੈ ਕਾਰ ਹੋਣ ਲੱਗ ਪਈ। ਅਨੇਕਾਂ ਸੰਖਾਂ ਦੀਆਂ ਧੁਨੀਆਂ ਸੁਣਾਈ ਦੇਣ ਲੱਗੀਆਂ। ਰਾਜਾ ਉੱਠ ਕੇ ਰਵਿਦਾਸ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨ ਲੱਗਾ।

ਝਾਲੀ ਰਾਣੀ ਬਹੁਤ ਗਦ ਗਦ ਹੋਈ। ਰਾਣੀ ਨੇ ਰਵਿਦਾਸ ਜੀ ਦੇ ਚਿਤੌੜ ਪੁੱਜਦਿਆਂ ਹੀ ਭਾਂਤ ਭਾਂਤ ਦੇ ਪਕਵਾਨ ਪਕਵਾਉਣੇ ਸ਼ੁਰੂ ਕਰ ਦਿੱਤੇ ਸਨ। ਬ੍ਰਾਹਮਣਾਂ ਨੂੰ ਨਿਮੰਤਰਣ ਵੀ ਭੇਜ ਦਿੱਤੇ ਸਨ। ਲੰਗਰ ਛਕਣ ਵਾਸਤੇ ਬ੍ਰਾਹਮਣਾਂ, ਅਤਿਥੀਆਂ, ਅਭਿਆਗਤਾਂ, ਸ਼ੂਦਰਾਂ ਸਭ ਦੀ ਸਾਂਝੀ ਪੰਗਤ ਲਾਈ ਗਈ। ਜਿਨ੍ਹਾਂ ਬ੍ਰਾਹਮਣਾਂ ਦੇ ਮਨਾਂ ਵਿੱਚ ਈਰਖਾ ਨਹੀਂ ਸੀ, ਉਨ੍ਹਾਂ ਨੇ ਤਾਂ ਸਾਂਝੀ ਪੰਗਤ ਵਿੱਚ ਲੰਗਰ ਛਕ ਲਿਆ ਪਰ ਜਾਤ ਦੇ ਅਭਿਮਾਨ ਵਿੱਚ ਫਸੇ ਹੰਕਾਰੀ ਬ੍ਰਾਹਮਣਾਂ ਨੇ ਰਵਿਦਾਸ ਜੀ ਨਾਲ ਬੈਠ

ਕੇ ਲੰਗਰ ਛਕਣਾ ਪ੍ਰਵਾਨ ਨ ਕੀਤਾ। ਉਹਨਾਂ ਦੀ ਜੁਦੀ ਪੰਗਤ ਲਾਈ ਗਈ। ਜਦੋਂ ਉਹਨਾਂ ਲੰਗਰ ਛਕਣਾ ਸ਼ੁਰੂ ਕੀਤਾ ਤਾਂ ਹਰ ਇੱਕ ਬ੍ਰਾਹਮਣ ਨਾਲ ਰਵਿਦਾਸ ਜੀ ਲੰਗਰ ਛਕਦੇ ਵੇਖੇ ਗਏ। ਬਹੁਤ ਉੱਠ ਉੱਠ ਬੈਠੇ ਪਰ ਹਰ ਇੱਕ ਨਾਲ ਰਵਿਦਾਸ ਜੀ ਲੰਗਰ ਛਕਦੇ ਵਿਖਾਈ ਦਿੰਦੇ ਰਹੇ। ਹਾਰ ਕੇ ਬ੍ਰਾਹਮਣ ਰਵਿਦਾਸ ਜੀ ਦੇ ਚਰਨੀਂ ਪੈ ਗਏ।

ਚਿਤੌੜ ਵਿੱਚ ਬਹੁਤ ਸਮਾਂ ਰਹੇ। ਮੀਰਾਂ ਬਾਈ ਵੀ ਇਥੇ ਹੀ ਆਪ ਦੀ ਸ਼ਿਸ਼ ਬਣੀ। ਭਗਤ ਰਵਿਦਾਸ ਜੀ ਪ੍ਰਭੂ ਜੀ ਨਾਲ ਇੱਕ ਮਿੱਕ ਸਨ। ਉਨ੍ਹਾਂ ਦੀ ਰਚਨਾ ਤੋਂ ਸਪੱਸ਼ਟ ਹੈ "**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥**" (ਪੰਨਾ ੯੩) ਆਪ ਬੇਗਮ ਪੁਰੇ ਦੇ ਵਾਸੀ ਸਨ। ਲੋਕਾ ਨੇ ਭਗਤ ਜੀ ਦੀ ਉਪਮਾ ਕਰਨੀ ਅਰੰਭ ਕਰ ਦਿਤੀ, ਵਡਿਆਈ ਹੁੰਦੀ ਵੇਖ ਕੇ ਆਪ ਜੀ ਨੇ ਸ਼ਰਧਾ ਪਿਆਰ ਅੰਦਰ ਮਾਰੂ ਰਾਗ ਵਿੱਚ ਸ਼ੁਕਰਾਨਾ ਕਰਦਿਆਂ ਸ਼ਬਦ ਉਚਾਰਿਆ—

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧ ॥ਰਹਾਉ ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧ ॥**
**ਨਾਮਦੇਵ, ਕਬੀਰੁ, ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ ॥੧ ॥**

(ਰਾਗੁ ਮਾਰੂ ਰਵਿਦਾਸ ਜੀ, ਪੰਨਾ-੧੧੦੬)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਵਿਦਾਸ ਜੀ ਦੀ ਬਾਣੀ ਵਿੱਚੋਂ ਵੈਰਾਗ, ਨਿਮਰਤਾ, ਪ੍ਰੇਮਾ-ਭਗਤੀ ਅਤੇ ਬ੍ਰਹਮ-ਗਿਆਨ ਡਲ੍ਹਕਾਂ ਮਾਰਦਾ ਹੈ। ਸਰਵ ਵਿਆਪਕ ਪ੍ਰਮੇਸ਼ਰ ਜੀ ਨੇ ਭਗਤ ਜੀ ਦੀ ਹਰ ਤਰ੍ਹਾਂ ਲਾਜ ਰੱਖੀ ਅਤੇ ਹੰਕਾਰੀ ਪੰਡਤਾਂ ਦਾ ਮਾਣ ਦੂਰ ਕੀਤਾ।

ਹੇ ਨਿਜ ਆਤਮਾ! ਇਨ੍ਹਾਂ ਸਾਖੀਆਂ ਦੇ ਸੁਣਨ ਦਾ ਸਹੀ ਫਲ ਉਸ ਵੇਲੇ ਸਮਝਿਆ ਜਾਵੇਗਾ ਜਦੋਂ ਤੂੰ ਵੀ ਮਨ ਚਿੱਤ ਲਾ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰੇਂਗੀ।

—•—

# ਕਾਂਡ — 15

# ਭਗਤ ਸਧਨਾ ਜੀ

**"ਸਧਨਾ ਜਾਤਿ ਅਜਾਤਿ ਕਸਾਈ॥"**

ਭਾਈ ਗੁਰਦਾਸ ਜੀ ਸੁਚੇਤ ਕਰਦੇ ਹਨ—

**ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮ ਨ ਚੰਗਾ।**
**ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ।**
**ਬਾਲਮੀਕੁ ਨਿਸਤਾਰਿਆ ਮਾਰੈ ਵਾਟ ਨ ਹੋਇ ਨਿਸੰਗਾ।**
**ਫੰਧਕਿ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ।**
**ਜੇ ਕਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ।**
**ਪਾਰਿ ਉਤਾਰੈ ਬੋਹਿਥਾ ਸੁਇਨਾ ਲੋਹੁ ਨਾਹੀ ਇਕ ਰੰਗਾ।**
**ਇਤੁ ਭਰਵਾਸੈ ਰਹਣੁ ਕੁਢੰਗਾ॥੯॥** **(ਵਾਰ ੩੧)**

**ਜੀਵਨ ਬਿਓਰਾ**

| | |
|---|---|
| ਨਾਮ | ਸਧਨਾ ਜੀ |
| ਜਨਮ | 1180 ਈ: |
| ਪਿਤਾ ਜੀ | ਵੇਰਵਾ ਉਪਲਬਧ ਨਹੀ ਹੈ |
| ਮਾਤਾ ਜੀ | " |
| ਪਤਨੀ | " |
| ਸੰਤਾਨ | " |
| ਜਨਮ ਸਥਾਨ | ਪਿੰਡ ਸਹਿਵਾਲ (ਹੈਦਰਾਬਾਦ ਸਿੰਧ) |
| ਸਮਕਾਲੀ | ਭਗਤ ਨਾਮ ਦੇਵ ਜੀ |
| ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | ਬਿਲਾਵਲ ਰਾਗੁ ਵਿੱਚ ਇੱਕੋ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੫੮ ਤੇ ਦਰਜ ਹੈ |
| ਅਕਾਲ ਚਲਾਣਾ ਸਥਾਨ | ਸਰਹੰਦ[1] ਵਿੱਚ |

(ਭਾਵੇਂ) ਪੂਤਨਾ (ਰਾਖਸ਼ਣੀ ਕ੍ਰਿਸ਼ਨ ਨੂੰ ਜ਼ਹਿਰੀਲਾ ਥਣ ਪਿਲਾਉਣ ਗਈ) ਮੁਕਤ ਹੋ ਗਈ ਸੀ, ਪ੍ਰੰਤੂ ਵਿਹੁ ਪਿਆਉਣਾ ਕੰਮ ਚੰਗਾ ਨਹੀਂ । ਵੇਸਵਾ ਦਾ ਮੁਕਤ ਹੋਣਾ ਸੁਣ ਕੇ ਪਰਾਏ ਘਰਾਂ ਵਿਖੇ ਜਾ ਕੇ ਪਾਪਾਂ ਦਾ ਕਲੰਕ ਨਾ ਲਈਏ ( ਕਿ ਵੇਸਵਾ

---

*1. ਸਰਹੰਦ ਵਿਖੇ ਬਾਬਾ ਸਧਨਾ ਜੀ ਦੀ ਮਸੀਤ ਹੈ। ਜਿਸ ਦੀ ਦੇਖਭਾਲ ਪੰਜਾਬ ਸਰਕਾਰ ਵਲੋ ਕੀਤੀ ਜਾਂਦੀ ਹੈ।*

ਵਾਂਗੂ ਸਾਡੀ ਭੀ ਕਲਿਆਨ ਹੋ ਜਾਊ)। ਬਾਲਮੀਕ (ਨੂੰ ਰੱਬ ਨੇ) ਤਾਰ ਦਿੱਤਾ ਹੈ, (ਹੁਣ) ਨਿਰਸੰਦੇਹ ਹੋ ਕੇ ਧਾੜੇ ਮਾਰਨੇ ਨਹੀਂ ਚਾਹੀਦੇ। ਇੱਕ ਫੰਧਕ (ਚਿੜੀ ਮਾਰ) ਅੰਤ ਨੂੰ ਉਧਰਿਆ ਦੇਖ ਕੇ ਫਾਹੀਆਂ ਪਾ ਕੇ (ਚਿੜੀਆਂ ਦੀਆਂ) ਟੰਗਾਂ ਨਾ ਫੜੀਏ (ਭਾਵ ਦੁਖ ਨਾ ਦੇਈਏ)। ਜੇਕਰ (ਸਧਨਾਂ) ਕਸਾਈ ਮੁਕਤ ਹੋ ਗਿਆ ਹੈ, (ਉਸ ਦੀ ਰੀਸੇ) ਜੀਆਂ ਨੂੰ ਮਾਰ ਕੇ ਮਾਸ ਨਾ ਖਾਈਏ ਜਹਾਜ਼ ਲੋਹੇ ਅਤੇ ਸੋਨਾ (ਦੋਹਾਂ) ਨੂੰ ਪਾਰ ਕਰ ਦੇਂਦਾ ਹੈ, (ਪਰ ਲੋਹਾ ਸੋਨਾ) ਇੱਕ ਰੰਗ ਨਹੀਂ ਹਨ। ਇਸ (ਉਕਤ) ਭਰੋਸੇ ਉੱਪਰ ਰਹਿਣਾ ਮਾੜਾ ਕੰਮ ਹੈ।

ਭਾਵ- ਪਤਿਤ ਉਧਾਰਨ ਬਿਰਦ ਪਰਮੇਸ਼ੁਰ ਦਾ ਇਸ ਲਈ ਨਹੀਂ ਕਿ ਲੋਕੀਂ ਪਾਪ ਕਰਦੇ ਜਾਣ ਅਰ ਅਪਰਾਧਾਂ ਵਿੱਚ ਦਲੇਰ ਹੋ ਜਾਣ। ਪਤਿਤ ਉਧਾਰਣ ਬਿਰਦ ਦਾ ਭਾਵ ਇਹ ਹੈ ਕਿ ਪਾਪੀ ਜਦ ਆਪ ਨੂੰ ਪਾਪੀ ਸਮਝਦਾ ਤੇ ਪਛਤਾਉਂਦਾ ਹੈ, ਤਦੋਂ ਪਰਮੇਸ਼ੁਰ ਪਿਤਾ ਵਤ ਦਿਆਲ ਹੋ ਕੇ ਉਸ ਨੂੰ ਬਖਸ਼ ਲੈਂਦਾ ਹੈ। ਇਹ ਬਿਰਦ ਇਸ ਲਈ ਹੈ ਕਿ ਗੁਨਾਹਗਾਰ ਲੋਕ ਜਦ ਸਿੱਧੇ ਰਸਤੇ ਪੈਣ ਤਾਂ ਇਸ ਬਿਰਦ ਦਾ ਆਸਰਾ ਉਹਨਾਂ ਨੂੰ ਨਿਰਾਸ਼ ਨ ਹੋਣ ਦੇਵੇ ਅਰ ਨਿਰਾਸ਼ ਹੋ ਕੇ ਫੇਰ ਡਿੱਗ ਪੈਣ ਤੋਂ ਕੱਢ ਲਵੇ। ਕਈ ਲੋਕ ਕਹਿੰਦੇ ਹਨ ਕਿ ਪਰਮੇਸ਼ੁਰ ਪਾਪ ਬਖਸ਼ ਨਹੀਂ ਸਕਦਾ, ਇਹ ਉਸ ਭੁੱਲ ਕੱਟਣ ਵਾਸਤੇ ਭੇਤ ਗੁਰਾਂ ਨੇ ਦੱਸਿਆ ਹੈ ਕਿ ਪਰਮੇਸ਼ੁਰ ਨੂੰ ਪਤਿਤਾਂ ਦੇ ਉਧਾਰ ਦੀ ਪੂਰੀ ਸਮਰੱਥਾ ਹੈ, ਪਰ ਇਸ ਦਾ ਇਹ ਅਰਥ ਨਹੀਂ ਕਿ ਜੇ ਇੱਕ ਵੇਸਵਾ ਪਰਮੇਸ਼ੁਰ ਦਾ ਜਸ ਸੁਣਕੇ ਭਲੇ ਰਸਤੇ ਆਈ, ਉਹ ਬਖਸ਼ੀ ਗਈ ਤਾਂ ਸਾਰੀਆਂ ਵੇਸਵਾਵਾਂ ਲਈ ਸੁਰਗ ਦਾ ਬੂਹਾ ਖੁੱਲ੍ਹ ਗਿਆ ਹੈ।

## ਸੰਖੇਪ ਜੀਵਨ

ਆਪ ਦਾ ਜਨਮ ੧੧੮੦ ਈ. ਨੂੰ ਇਲਾਕਾ ਸਿੰਧ ਪਿੰਡ ਸਹਿਵਾਲ (ਸਿੰਧ ਹੈਦਰਾਬਾਦ) ਵਿੱਚ ਹੋਇਆ। ਇਹ ਨਗਰ ਰੋੜੀ ਜੰਕਸ਼ਨ ਤੋਂ ੧੪੨ ਮੀਲ ਦੀ ਵਿੱਥ 'ਤੇ ਹੈ।

ਸਧਨਾ ਜੀ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਆਪ ਮਾਸ ਵੇਚਣ ਦਾ ਕੰਮ ਕਰਦੇ ਸਨ। ਸਧਨਾ ਜੀ ਮੁੱਢ ਤੋਂ ਹੀ ਪ੍ਰਮਾਰਥੀ ਸਨ। ਆਪ ਸਾਲਗਰਾਮ (ਇੱਕ ਕਾਲੀ ਧਾਰੀ ਵਾਲੇ ਪੱਥਰ) ਦੀ ਪੂਜਾ ਕਰਦੇ ਦੱਸੇ ਜਾਂਦੇ ਹਨ। ਪਿਛੋਂ ਨਿਰਗੁਣ ਪ੍ਰਭੂ ਜੀ ਦੇ ਉਪਾਸ਼ਕ ਹੋ ਗਏ। ਭਗਤ ਜੀ ਦੀ ਸਮਾਧ ਸਰਹਿੰਦ (ਜ਼ਿਲਾ ਫਤਹਿਗੜ੍ਹ) ਵਿਖੇ ਬਣੀ ਹੋਈ ਹੈ ਜਿਸ ਤੋਂ ਆਪ ਜੀ ਦਾ ਦਿਹਾਂਤ ਪੰਜਾਬ ਵਿੱਚ ਹੋਇਆ ਮੰਨਿਆ ਜਾਂਦਾ ਹੈ।

ਬਿਲਾਵਲ ਰਾਗ ਵਿੱਚ ਸਧਨਾ ਜੀ ਦਾ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿੱਚ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਅਤੇ ਸੈਣ ਜੀ ਦੇ ਭਵਸਾਗਰ ਤੋਂ ਤਰ ਜਾਣ ਦਾ ਹਵਾਲਾ ਦਿੱਤਾ ਹੈ। ਉਪਰੋਕਤ ਭਗਤ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਕੇ ਜੀਵਨ ਯਾਤਰਾ ਸਫਲ ਕਰਕੇ ਪ੍ਰਭੂ ਜੀ ਦੇ ਪਾਵਨ ਚਰਨਾਂ ਵਿੱਚ ਜਾ ਬਿਰਾਜੇ।

**ਨਾਮਦੇਵ ਕਬੀਰੁ ਤ੍ਰਿਲੋਚਨ ਸਧਨਾ ਸੈਨੁ ਤਰੈ ॥**

(ਪੰਨਾ-੧੧੦੬)

ਸਧਨਾ ਨਾਮ ਦੇ ਮੁਸਲਮਾਨ ਨੂੰ ਕਸਾਈਆਂ ਦਾ ਕੰਮ, ਆਪਣੀ ਕੁਲਰੀਤ (ਖਾਨਦਾਨ ਵਲੋਂ ਚੱਲੀ ਆ ਰਹੀ) ਅਨੁਸਾਰ ਆਰੰਭ ਕਰਨਾ ਪਿਆ। ਉਹ ਰੋਜ਼ ਜੀਵ ਮਾਰ ਕੇ ਉਨ੍ਹਾਂ ਦਾ ਮਾਸ ਵੇਚਦਾ। ਇੱਕ ਸਮੇਂ ਆਪ ਜੀ ਦਾ ਮਿਲਾਪ ਪੂਰਨ ਮਹਾਤਮਾ ਨਾਲ ਹੋਇਆ, ਜਿਨ੍ਹਾਂ ਦੇ ਪ੍ਰਭਾਵ ਨਾਲ ਆਪ ਜੀ ਨੇ ਸਾਲਗਰਾਮ (ਪੱਥਰ) ਦੀ ਪੂਜਾ ਕਰਨੀ ਆਰੰਭ ਕਰ ਦਿੱਤੀ। ਜਿਸ ਵੇਲੇ ਦੁਕਾਨ ਪਰ ਬੈਠ ਕੇ ਮਾਸ ਤੋਲਣ ਦਾ ਕੰਮ ਸਧਨਾ ਜੀ ਕਰਦੇ ਤਾਂ ਵੱਟਿਆਂ ਦੀ ਥਾਂ ਸਾਲਗਰਾਮ ਨਾਲ ਹੀ ਮਾਸ ਤੋਲ ਕੇ ਗਾਹਕਾਂ ਨੂੰ ਦੇ ਦਿੰਦੇ। ਆਮ ਪੁਜਾਰੀ ਤਾਂ ਸਾਲਗਰਾਮ ਨੂੰ ਪਾਲਕੀ 'ਤੇ ਰੱਖ ਕੇ ਪੂਜਾ ਕਰਦੇ ਸਨ। ਜਦੋਂ ਉਹਨਾਂ ਨੇ ਸਧਨੇ ਨੂੰ ਸਾਲਗਰਾਮ ਨਾਲ ਮਾਸ ਤੋਲਦਿਆਂ ਵੇਖਿਆ ਤਾਂ ਮਨ ਵਿੱਚ ਕ੍ਰੋਧ ਕਰਨ ਲੱਗੇ। ਇੱਕ ਸਾਧੂ ਨੇ ਦੁਕਾਨ 'ਤੇ ਪੁੱਜ ਕੇ ਆਖਿਆ, "ਸਧਨਿਆਂ! ਤੂੰ ਸਾਲਗਰਾਮ ਦਾ ਅਦਬ ਸਤਿਕਾਰ ਨਹੀਂ ਕਰਦਾ, ਇਸ ਵਾਸਤੇ ਸਾਲਗਰਾਮ ਮੈਨੂੰ ਦੇ ਦੇਹ।" ਮਹਾਤਮਾ ਦਾ ਹੁਕਮ ਮੰਨ ਕੇ ਸਧਨਾ ਜੀ ਨੇ ਬਿਨਾਂ ਝਿਜਕ ਸਾਲਗਰਾਮ ਚੁੱਕ ਤੇ ਫੜਾ ਦਿੱਤਾ ਕਿਉਂਕਿ ਸਧਨਾ ਜੀ ਦੇ ਅੰਤ੍ਰੀਵ ਨੇਤ੍ਰ (ਆਤਮਿਕ ਅੱਖਾਂ) ਖੁੱਲ੍ਹ ਚੁੱਕੇ ਸਨ ਅਤੇ ਸਰਬ ਵਿਆਪਕ ਪ੍ਰਭੂ ਜੀ ਦੀ ਹੋਂਦ ਉਨ੍ਹਾਂ ਨੂੰ ਹਰ ਥਾਂ ਨਜ਼ਰ ਆ ਰਹੀ ਸੀ।

ਸਾਧੂ ਨੇ ਸਾਲਗਰਾਮ ਨੂੰ ਆਸ਼ਰਮ ਵਿੱਚ ਲਿਆ ਕੇ ਨੁਹਾਇਆ। ਉਸ ਦੀ ਪੂਜਾ ਧੂਪ-ਦੀਪ ਆਦਿ ਢੰਗ ਨਾਲ ਕੀਤੀ। ਉੱਚੀ ਥਾਂ ਤੇ ਪਲੰਘ 'ਤੇ ਰੱਖ ਕੇ ਨਮਸਕਾਰ ਕੀਤੀ। ਰਾਤ ਨੂੰ ਜਦੋਂ ਮਹਾਤਮਾ ਸੌਂ ਰਹੇ ਸਨ, ਸੁਪਨੇ ਵਿੱਚ ਸਾਲਗਰਾਮ ਨੇ ਆਖਿਆ, "ਹੇ ਮਹਾਤਮਾ ਜੀ! ਦਿਨ ਚੜ੍ਹਦੇ ਹੀ ਮੈਨੂੰ ਸਧਨੇ ਪਾਸ ਛੱਡ ਆਓ, ਸੱਚੇ ਹਿਰਦੇ ਨਾਲ ਉਹ ਮੇਰੀ ਪੂਜਾ ਕਰਦਾ ਹੈ, ਮੈਨੂੰ ਪ੍ਰੇਮਾ-ਭਗਤੀ ਪਿਆਰੀ ਹੈ।" ਸਾਧੂ ਦਿਨ ਚੜ੍ਹਦੇ ਹੀ ਸਾਲਗਰਾਮ ਨੂੰ ਸਧਨਾ ਜੀ ਪਾਸ ਪਹੁੰਚਾ ਆਏ ਅਤੇ ਰਾਤ ਵਾਪਰੀ ਸਾਰੀ ਵਾਰਤਾ ਸਧਨਾ ਜੀ ਨੂੰ ਦਸ ਦਿੱਤੀ। ਸਧਨਾ ਜੀ ਦੇ ਮਨ ਵਿੱਚ ਪਹਿਲਾਂ ਨਾਲੋਂ ਦੂਣ ਸਵਾਇਆ ਚਾਅ ਅਤੇ ਉਮਾਹ (ਖੇੜਾ) ਪੈਦਾ ਹੋ ਗਿਆ।

ਪ੍ਰੇਮਾ–ਭਗਤੀ ਦਾ ਰੰਗ ਦਿਨ–ਬ–ਦਿਨ ਵਧਦਾ ਗਿਆ ਪਰ ਅਜੇ ਤੱਕ ਸਧਨਾ ਜੀ ਮਾਸ ਵੇਚਣ ਦਾ ਕੰਮ ਵੀ ਕਰੀ ਜਾ ਰਹੇ ਸਨ। ਪ੍ਰਭੂ ਜੀ ਨੂੰ ਹੁਣ ਇਹ ਨਹੀਂ ਸੀ ਭਾਉਂਦਾ ਕਿ ਸਧਨਾ ਭਗਤੀ ਵੀ ਕਰੇ ਅਤੇ ਕਸਾਈਪੁਣੇ ਦਾ ਕੰਮ ਵੀ ਕਰੀ ਜਾਵੇ। ਸੁ ਇੱਕ ਦਿਨ ਇੱਕ ਅਲੌਕਿਕ (ਅਨੋਖੀ) ਘਟਨਾ ਵਾਪਰੀ ਕਿ ਸ਼ਾਮ ਵੇਲੇ ਇੱਕ ਪੱਕਾ ਗਾਹਕ ਸਧਨੇ ਪਾਸ ਮਾਸ ਲੈਣ ਆ ਗਿਆ। ਸਧਨਾ ਜੀ ਨੇ ਬੇਨਤੀ ਕੀਤੀ ਕਿ ਹੁਣ ਤਾਂ ਮਾਸ ਖਤਮ ਹੋ ਗਿਆ ਹੈ, ਕੱਲ੍ਹ ਸਵੇਰੇ ਆ ਕੇ ਤਾਜ਼ਾ ਮਾਸ ਲੈ ਜਾਵੀਂ। ਗਾਹਕ ਨੇ ਸਧਨਾ ਜੀ ਨੂੰ ਮਜਬੂਰ ਕਰ ਦਿੱਤਾ। ਉਹ ਛੁਰੀ ਲੈ ਕੇ ਬਕਰੇ ਪਾਸ ਪੁੱਜ ਗਿਆ ਅਤੇ ਮਨ ਵਿੱਚ ਵਿੱਚਾਰ ਕੀਤੀ, ਜੇਕਰ ਸਾਰਾ ਬੱਕਰਾ ਵੱਢਿਆ ਤਾਂ ਦਿਨ ਚੜ੍ਹੇ ਬਾਸੀ ਮਾਸ ਨੂੰ ਗਾਹਕਾਂ ਨੇ ਨਹੀਂ ਖਰੀਦਣਾ ਅਤੇ ਵਿੱਚਾਰ ਕੀਤੀ ਕਿ ਹੁਣ ਬੱਕਰੇ ਦੇ ਖਰੌਂਡੇ ਵੱਢ ਕੇ ਦੇ ਦਿੰਦਾ ਹਾਂ। ਜਦੋਂ ਬੱਕਰੇ ਦੇ ਖਰੌਂਡਿਆਂ ਨੂੰ ਸਧਨੇ ਨੇ ਹੱਥ ਪਾਇਆ ਤਾਂ ਬੱਕਰਾ ਪੁਰਸ਼ਾਂ ਵਾਙੂੰ ਹੱਸਣ ਲੱਗ ਪਿਆ। ਸਧਨੇ ਨੇ ਬੱਕਰੇ ਤੋਂ ਹੱਸਣ ਦਾ ਕਾਰਨ ਪੁੱਛਿਆ। ਤਦ ਬੱਕਰੇ ਨੇ ਕਿਹਾ, "ਸਧਨਿਆ! ਅੱਜ ਤੂੰ ਨਵੀਂ ਭਾਜੀ ਚਾੜ੍ਹਨ ਲੱਗਾ ਏਂ। ਅੱਜ ਤੋਂ ਪਹਿਲਾਂ ਕਈ ਵਾਰ ਮੈਂ ਬੱਕਰਾ ਬਣਿਆ, ਤੂੰ ਮੈਨੂੰ ਵੱਢਿਆ ਅਤੇ ਕਈ ਵਾਰ ਤੂੰ ਬੱਕਰਾ ਬਣਿਆ ਤੇ ਮੈਂ ਤੈਨੂੰ ਵੱਢਿਆ। ਹੁਣ ਖਰੌਂਡੇ ਕੱਟਣ ਨਾਲ ਜਿਵੇਂ ਮੈਂ ਸਾਰੀ ਰਾਤ ਜ਼ਖਮ ਦੀ ਪੀੜਾ ਨਾਲ ਤੜਫਾਂਗਾ, ਦੇਖ ਲੈ, ਇਵੇਂ ਤੈਨੂੰ ਵੀ ਤੜਫਣਾ ਪਵੇਗਾ, ਜੇਕਰ ਸ਼ਰਤ ਮਨਜ਼ੂਰ ਹੈ ਤਾਂ ਨਵੀਂ ਭਾਜੀ ਪਾ ਲੈ।"

ਇਸ ਅਲੌਕਿਕ ਘਟਨਾ ਨੇ ਸਧਨੇ ਦਾ ਮਨ ਬਦਲ ਦਿੱਤਾ। ਉਸ ਦੇ ਹੱਥੋਂ ਛੁਰੀ ਧਰਤੀ 'ਤੇ ਡਿੱਗ ਪਈ, ਉਸ ਦੇ ਮਨ ਵਿੱਚ ਇਹ ਖਿਆਲ ਬਾਰ ਬਾਰ ਆਉਣ ਲੱਗਾ, "ਕਈ ਵਾਰੀ ਮੈਂ ਬੱਕਰਾ ਬਣਿਆ, ਕਈ ਵਾਰੀ ਤੂੰ।" ਸਧਨੇ ਦਾ ਕਠੋਰ ਹਿਰਦਾ ਪਹਿਲਾਂ ਹਰ ਰੋਜ਼ ਬੱਕਰੇ ਵੱਢਦਾ ਅਤੇ ਉਹਨਾਂ ਨੂੰ ਅੱਖਾਂ ਸਾਹਮਣੇ ਤੜਫਦੇ ਦੇਖਦਾ ਪਰ ਅੱਜ ਸਧਨਾ ਕਸਾਈ ਨਾ ਰਿਹਾ, ਉਹਨੇ ਨਿਸਚਾ ਕਰ ਲਿਆ, "ਜਦ ਤੱਕ ਜਿਉਂਦਾ ਰਹਾਂਗਾ ਮੁੜ ਕਦੀ ਜੀਵ ਹੱਤਿਆ ਨਹੀਂ ਕਰਾਂਗਾ।" ਸਧਨੇ ਨੇ ਆਪਣੇ ਗਾਹਕ ਨੂੰ ਘਰੋਂ ਖ਼ਾਲੀ ਹੀ ਮੋੜ ਦਿੱਤਾ ਅਤੇ ਆਪ ਪ੍ਰੇਮਾ–ਭਗਤੀ ਕਰਨ ਲੱਗ ਪਿਆ। ਕਾਜ਼ੀਆਂ ਨੂੰ ਬਹੁਤ ਅਫਸੋਸ ਇਸ ਗੱਲ ਦਾ ਹੋਵੇ ਕਿ ਸਧਨਾ ਮੁਸਲਮਾਨ ਹੋ ਕੇ ਸਾਲਗਰਾਮ ਦੀ ਪੂਜਾ ਕਰਦਾ ਹੈ। ਪਰ ਹਿੰਦੂਆਂ ਨੂੰ ਇਸ ਗੱਲ ਦਾ ਗਿਲਾ ਸੀ ਕਿ ਇੱਕ ਮੁਸਲਮਾਨ ਕਸਾਈ ਹੋ ਕੇ ਅਸਾਡੇ ਧਰਮ ਨਾਲ ਰਲ ਕੇ ਸਾਨੂੰ ਭ੍ਰਿਸ਼ਟ ਕਰਨਾ ਚਾਹੁੰਦਾ ਹੈ। ਦੋਨਾਂ ਧਰਮਾਂ ਦੇ ਕਰਮ–ਕਾਂਡੀ ਪੁਜਾਰੀ ਅਤੇ ਮੌਲਾਣੇ ਸਧਨਾ ਜੀ ਨਾਲ ਖੁਣਸਣ ਅਤੇ ਈਰਖਾ ਕਰਨ ਲੱਗੇ।

ਦੁਸ਼ਟ ਚੌਂਕੜੀ ਰਾਜੇ ਪਾਸ ਜਾ ਫਰਿਆਦੀ ਹੋਈ, "ਬਾਦਸ਼ਾਹ ਸਲਾਮਤ! ਸਧਨਾ ਕਸਾਈ ਸ਼ਰ੍ਹਾ ਤੋਂ ਉਲਟ ਹੈ। ਰੋਜ਼ਾ, ਬਾਂਗ, ਨਿਵਾਜ਼, ਤਸਬੀ ਆਦਿ ਛੱਡ ਕੇ ਹਿੰਦੂਆਂ ਵਾਂਙੂੰ ਸਾਲਗਰਾਮ ਦੀ ਪੂਜਾ ਕਰਦਾ ਹੈ।" ਪਾਂਡਿਆਂ ਵਲੋਂ ਵੀ ਗੁਜ਼ਾਰਿਸ਼ (ਬੇਨਤੀ) ਕੀਤੀ ਗਈ, "ਹੇ ਪਰਜਾ ਦੇ ਮਾਲਕ, ਪਾਲਕ, ਸ਼ਹਿਨਸ਼ਾਹ ਜੀ! ਇੱਕ ਕਸਾਈ ਮੁਸਲਮਾਨ ਨੂੰ ਸਾਲਗਰਾਮ ਦੀ ਪੂਜਾ ਦਾ ਅਧਿਕਾਰ ਨਹੀਂ, ਇਸ ਸਧਨੇ ਨੇ ਸਾਡਾ ਧਰਮ ਭ੍ਰਿਸ਼ਟ ਕਰ ਦਿੱਤਾ ਹੈ।" ਦੋਵਾਂ ਧਰਮਾਂ ਦੇ ਆਗੂਆਂ ਦੀਆਂ ਗੱਲਾਂ ਨੇ ਰਾਜੇ ਨੂੰ ਪ੍ਰਭਾਵਿਤ ਕਰ ਲਿਆ। ਸਧਨੇ ਨੂੰ ਦੂਤ ਭੇਜ ਕੇ ਦਰਬਾਰ ਵਿੱਚ ਲਿਆਂਦਾ ਗਿਆ ਅਤੇ ਸਧਨੇ ਨੂੰ ਰਾਜੇ ਨੇ ਆਖਿਆ, "ਤੂੰ ਮੁਸਲਮਾਨ ਹੋ ਕੇ, ਰੋਜ਼ਾ, ਬਾਂਗ, ਨਿਵਾਜ਼, ਤਸਬੀ, ਮੁਸੱਲਾ ਆਦਿ ਦਾ ਤਿਆਗ ਕਰ ਦਿੱਤਾ ਹੈ ਅਤੇ ਕਾਫਰ ਹਿੰਦੂਆਂ ਵਾਂਙੂੰ ਸਾਲਗਰਾਮ ਦੀ ਪੂਜਾ ਆਰੰਭ ਕਰ ਦਿੱਤੀ ਹੈ।" ਸਧਨੇ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਹੇ ਰਾਜਾ ਜੀ! ਪ੍ਰਮਾਤਮਾ ਸਾਰਿਆਂ ਵਿੱਚ ਰਮਿਆ ਹੋਇਆ ਹੈ, ਤੁਰਕ ਅਤੇ ਹਿੰਦੂ ਵਿੱਚ ਕੋਈ ਫ਼ਰਕ-ਭੇਦ ਨਹੀਂ। ਰਾਮ ਅਤੇ ਰਹੀਮ ਵਿੱਚ ਕੋਈ ਵਿਤਕਰਾ ਨਹੀਂ। ਪੂਜਾ ਅਤੇ ਨਮਾਜ਼ ਵਿੱਚ ਵੀ ਭੇਦ ਨਹੀਂ। ਸਭ ਸ੍ਰਿਸ਼ਟੀ ਇੱਕੋ ਨੂਰ ਤੋਂ ਪੈਦਾ ਹੋਈ ਹੈ। ਨ ਕੋਈ ਮੋਮਨ ਹੈ ਨ ਕੋਈ ਕਾਫਰ ਹੈ।"

ਭਗਤ ਸਧਨਾ ਜੀ ਦਾ ਉੱਤਰ ਸੁਣ ਕੇ ਰਾਜਾ ਬਹੁਤ ਕਰੋਧਵਾਨ ਹੋਇਆ ਅਤੇ ਤੁਰੰਤ ਹੀ ਸਧਨਾ ਜੀ ਨੂੰ ਅਲਾਹਬਾਦ ਦੇ ਕਿਲ੍ਹੇ ਦੀ ਉਸਰ ਰਹੀ ਕੰਧ ਵਿੱਚ ਚਿਣ ਦੇਣ ਦਾ ਹੁਕਮ ਦੇ ਦਿੱਤਾ। ਰਾਜਾਂ ਨੇ ਸਧਨਾ ਜੀ ਨੂੰ ਕੰਧ ਵਿੱਚ ਚਿਣਨਾਂ ਅਰੰਭ ਕਰ ਦਿੱਤਾ, ਕੰਧ ਉਸਰਨੀ ਆਰੰਭ ਹੋ ਗਈ। ਸਧਨਾ ਜੀ ਨੇ ਅੰਤਰ ਆਤਮਾ ਵਿਖੇ ਪ੍ਰਭੂ ਜੀ ਅੱਗੇ ਅਰਦਾਸ ਕਰਨੀ ਅਰੰਭ ਕੀਤੀ, "ਹੇ ਦੀਨਾਬੰਧੂ, ਪਤਿਤਪਾਵਨ, ਭਗਤ ਵਛਲ, ਸੰਤਾਂ ਦੇ ਰੱਖਿਅਕ, ਜਗਤ ਦੇ ਕਰਤਾ ਹਰਤਾ, ਗਰੀਬ ਨਿਵਾਜ਼ ਜੀ, ਜਿਸ ਤਰ੍ਹਾਂ ਕਿਰਪਾ ਕਰਕੇ ਤੁਸੀਂ ਹਾਥੀ ਨੂੰ ਤੰਦੂਏ ਪਾਸੋਂ ਛੁਡਾਇਆ, ਧਰੂ, ਪ੍ਰਹਿਲਾਦ, ਅਤੇ ਅਨੇਕਾਂ ਹੋਰ ਭਗਤਾਂ ਦੀ ਆਪ ਜੀ ਨੇ ਰਖਿਆ ਕੀਤੀ, ਆਪ ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਅਤੇ ਸੰਤਾਂ ਦੀ ਜੁਗੋ ਜੁਗ ਰੱਖਿਆ ਕਰਨਹਾਰ ਸਦ ਬਖਸ਼ਿੰਦ ਹੋ, ਮੇਰੀਆਂ ਭੁੱਲਾਂ ਦੀ ਮੁਆਫੀ ਬਖਸ਼ੋ ਜੀ।" ਆਪ ਜੀ ਵਲੋਂ ਉਚਾਰਨ ਕੀਤਾ ਬਿਲਾਵਲ ਰਾਗ ਵਿੱਚ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਜਿਸ ਵਿੱਚ ਪਿਛਲੇ ਸਮੇਂ ਦੇ ਹਵਾਲੇ ਦੇ ਕੇ ਆਪਣੀ ਰੱਖਿਆ ਲਈ ਪ੍ਰਭੂ ਜੀ ਪਾਸ ਭਗਤ ਸਧਨਾ ਜੀ ਬਿਨੈ ਕਰਦੇ ਹਨ—

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥**
**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**

ਸਿੰਘ ਸਰਨ ਕਤ ਜਾਈਐ ਜਉ ਜੰਬੁਕੁ[1] ਗ੍ਰਾਸੈ ॥੧॥ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ[2] ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ[3] ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥

(ਰਾਗੁ ਬਿਲਾਵਲੁ, ਪੰਨਾ-੮੫੮)

ਜਦੋਂ ਅੰਤਲੀਆਂ ਪੰਗਤੀਆਂ ਸਧਨਾ ਜੀ ਨੇ ਉਚਾਰਨ ਕੀਤੀਆਂ, ਪ੍ਰਭੂ ਜੀ ਨੇ ਅਜਿਹੀ ਕਲਾ ਵਰਤਾਈ ਕਿ ਜਿਸ ਕੰਧ ਵਿੱਚ ਸਧਨਾ ਜੀ ਨੂੰ ਚਿਣਿਆ ਜਾ ਰਿਹਾ ਸੀ ਉਹ ਇੱਕ ਦਮ ਫਟ ਗਈ ਅਤੇ ਕੰਧ ਦੀਆਂ ਇੱਟਾਂ ਨੇ ਸਭ ਦੁਸ਼ਮਣਾਂ ਦਾ ਨਾਸ ਕਰ ਦਿੱਤਾ, ਪਰ ਕਿਸੇ ਨੇਕ ਪੁਰਸ਼ ਨੂੰ ਭੋਰਾ ਭਰ ਵੀ ਚੋਟ ਨਾ ਲੱਗੀ। ਭਗਤ ਸਧਨਾ ਜੀ ਪ੍ਰਭੂ ਜੀ ਦੇ ਗੁਣ ਗਾਉਂਦੇ ਕਿਲ੍ਹੇ ਦੀ ਕੰਧ ਵਿੱਚੋਂ ਨੌ-ਬਰ-ਨੌ ਨਿਕਲ ਆਏ। ਬਾਦਸ਼ਾਹ ਨੇ ਜਦੋਂ ਇਹ ਕਰਾਮਾਤ ਵੇਖੀ ਤਾਂ ਸਧਨਾ ਜੀ ਦੇ ਚਰਨਾਂ 'ਤੇ ਢਹਿ ਪਿਆ ਅਤੇ ਹੱਥ ਜੋੜ ਕੇ ਆਪਣੀ ਭੁੱਲ ਦੀ ਮੁਆਫੀ ਮੰਗੀ। ਸਧਨਾ ਜੀ ਨੇ ਰਾਜੇ ਨੂੰ ਮੁਆਫ ਕਰ ਦਿੱਤਾ ਅਤੇ ਅਗੋਂ ਕਿਸੇ ਸੰਤ, ਭਗਤ, ਮਹਾਤਮਾ ਨੂੰ ਦੁੱਖ ਨ ਦੇਣ ਦਾ ਉਪਦੇਸ਼ ਦਿੱਤਾ। ਰਾਜਾ ਅਤੇ ਬਾਕੀ ਨਗਰ ਦੇ ਲੋਕਾਂ ਨੇ ਸਧਨਾ ਜੀ ਦੇ ਚਰਨ ਪਰਸੇ। ਸਧਨਾ ਜੀ ਦੀ ਜੈ ਜੈ ਕਾਰ ਪ੍ਰਭੂ ਜੀ ਦੀ ਕ੍ਰਿਪਾ ਨਾਲ ਹੋਈ।

ਇਸ ਪਿਛੋਂ ਸਧਨਾ ਜੀ ਜਗਨ ਨਾਥ ਦੀ ਯਾਤਰਾ ਵਾਸਤੇ ਚੱਲ ਪਏ। ਬਾਕੀ ਯਾਤਰੂਆਂ ਨਾਲੋਂ ਸਧਨਾ ਜੀ ਵੱਖ ਹੀ ਬੈਠਦੇ। ਜਦੋਂ ਬਾਕੀ ਯਾਤਰੂਆਂ ਨੇ ਸਧਨਾ ਜੀ ਨੂੰ ਆਖਿਆ ਕਿ ਤੁਸੀਂ ਅਸਾਡੇ ਪਾਸ ਬੈਠਿਆ ਕਰੋ ਤਦ ਸਧਨਾ ਜੀ ਨੇ ਆਖਿਆ, "ਆਪ ਸਭ ਰਾਮ ਦੇ ਪਿਆਰੇ ਭਲੇ ਪੁਰਖ ਹੋ, ਮੈਂ ਕਸਾਈ-ਪੁਣੇ ਦੇ ਭੈੜੇ ਕਰਮ ਕਰਦਾ ਰਿਹਾ ਹਾਂ, ਮੈਂ ਆਪ ਜੀ ਦੇ ਲਾਗੇ ਬੈਠਣ ਯੋਗ ਨਹੀਂ ਹਾਂ।" ਨਿਮਰਤਾ ਭਰੇ ਸ਼ਬਦਾਂ ਨੇ ਯਾਤਰੂਆਂ ਦੇ ਮਨਾਂ ਉਪਰ ਬਹੁਤ ਪ੍ਰਭਾਵ ਪਾਇਆ, ਉਹ ਸਧਨਾ ਜੀ ਦਾ ਤਨੋ ਮਨੋ ਸੇਵਾ ਸਤਿਕਾਰ ਕਰਨ ਲੱਗੇ।

ਚਲਦੇ ਚਲਦੇ ਸਧਨਾ ਜੀ ਯਾਤਰੂਆਂ ਨਾਲੋਂ ਨਿੱਖੜ ਗਏ ਅਤੇ ਪੇਟ ਪੂਰਤੀ ਲਈ ਨਗਰ ਵਿੱਚ ਇੱਕ ਗ੍ਰਿਹਿਸਥੀ ਦੇ ਘਰੋਂ ਭਿਖਿਆ ਮੰਗਣ ਗਏ। ਉਸ ਦੀ ਔਰਤ ਭਗਤ ਜੀ ਦੀ ਸੁੰਦਰਤਾ ਤੱਕ ਕੇ ਮੋਹੀ ਗਈ ਅਤੇ ਮੰਦ ਭਾਵਨਾ ਅਧੀਨ ਬੇਨਤੀ

---

*1. ਗਿੱਦੜ, 2. ਠਹਿਰਨਾ, ਰੁਕਣਾ, 3. ਮੌਕਾ, ਵੇਲਾ ਸਮਾਂ।*

ਕੀਤੀ, "ਆਉ ਸੰਤ ਜੀ! ਮੈਂ ਆਪ ਜੀ ਦੇ ਸੁੰਦਰ ਮੁਖੜੇ ਤੋਂ ਬਲਿਹਾਰ ਜਾਂਦੀ ਹਾਂ।" ਭਗਤ ਜੀ ਨੂੰ ਇੱਕ ਸੁੰਦਰ ਪਲੰਘ 'ਤੇ ਬਿਠਾ ਕੇ ਲੰਗਰ ਤਿਆਰ ਕਰਕੇ ਭਗਤ ਜੀ ਨੂੰ ਛਕਾਉਣ ਲੱਗ ਪਈ। ਲੰਗਰ ਛਕਾਉਣ ਉਪਰੰਤ ਉਸ ਔਰਤ ਨੇ ਭਗਤ ਜੀ ਨੂੰ ਆਪਣੇ ਮਨ ਦੇ ਭੈੜੇ ਵਿੱਚਾਰ ਪ੍ਰਗਟ ਕਰ ਦਿੱਤੇ। ਪਰ ਭਗਤ ਜੀ ਨੇ ਸਪਸ਼ਟ ਆਖ ਦਿੱਤਾ ਕਿ ਤੂੰ ਭਾਵੇਂ ਮੇਰਾ ਸਿਰ ਵੱਢ ਦੇ ਪਰ ਮੈਂ ਅਜਿਹਾ ਕੁਕਰਮ ਨਹੀਂ ਕਰਾਂਗਾ। ਔਰਤ ਨੇ ਮਨ ਵਿੱਚ ਸੋਚਿਆ ਕਿ ਭਗਤ ਜੀ ਸ਼ਾਇਦ ਮੇਰੇ ਪਤੀ ਪਾਸੋਂ ਡਰਦੇ ਹਨ ਇਸ ਕਰਕੇ ਉਸ ਨੇ ਸੁੱਤੇ ਪਏ ਆਪਣੇ ਪਤੀ ਦਾ ਸਿਰ ਵੱਢ ਕੇ ਭਗਤ ਜੀ ਅੱਗੇ ਲਿਆ ਧਰਿਆ ਅਤੇ ਆਖਿਆ, "ਤੁਸੀਂ ਮੇਰੇ ਪਤੀ ਪਾਸੋਂ ਹੀ ਡਰਦੇ ਸੀ, ਮੈਂ ਉਸ ਦਾ ਸਿਰ ਵੱਢ ਕੇ ਲੈ ਆਈ ਹਾਂ, ਹੁਣ ਤੁਸੀਂ ਨਿਸਚਿੰਤ (ਬੇ-ਫਿਕਰ)ਹੋ ਕੇ ਮੇਰੇ ਨਾਲ ਮੰਦ ਭਾਵਨਾ ਦੀ ਪੂਰਤੀ ਕਰੋ।"

ਭਗਤ ਜੀ ਨੇ ਜਦੋਂ ਉਸ ਵਿਸ਼ੇ ਵਿਕਾਰਾਂ ਦੀ ਭਾਵਨਾ ਵਿੱਚ ਅੰਨ੍ਹੀ ਹੋਈ ਔਰਤ ਦਾ ਇਹ ਕਰਮ ਡਿੱਠਾ ਤਦ ਭਗਤ ਜੀ ਨੇ ਕ੍ਰੋਧਵਾਨ ਹੋ ਕੇ ਔਰਤ ਨੂੰ ਕਿਹਾ, "ਹੇ ਦੁਸ਼ਟ ਆਤਮਾਂ! ਜੇ ਤੂੰ ਆਪਣੇ ਪਤੀ ਨੂੰ ਮਾਰਨ ਵਿੱਚ ਦੇਰ ਨਹੀਂ ਕੀਤੀ ਤਦ ਮੇਰੇ ਨਾਲ ਤੂੰ ਘੱਟ ਨਹੀਂ ਗੁਜ਼ਾਰਨ ਲੱਗੀ।" ਜਦੋਂ ਉਸ ਔਰਤ ਨੇ ਵੇਖਿਆ ਕਿ ਭਗਤ ਜੀ ਉਸ ਦੇ ਜਾਲ ਵਿੱਚ ਨਹੀਂ ਫਸਦੇ ਤਦ ਕੋਠੇ 'ਤੇ ਚੜ੍ਹ ਕੇ ਚੋਰ ਚੋਰ ਪੁਕਾਰਨ ਲੱਗੀ। ਜਦੋਂ ਲੋਕਾਂ ਨੇ ਆਵਾਜ਼ਾਂ ਸੁਣੀਆਂ, ਝੱਟ ਆ ਕੇ ਭਗਤ ਜੀ ਨੂੰ ਫੜ ਲਿਆ, ਲੱਤਾਂ ਬਾਹਾਂ ਬੰਨ੍ਹ ਲਈਆਂ ਅਤੇ ਬਹੁਤ ਕੁੱਟ ਮਾਰ ਕੀਤੀ।ਔਰਤ ਨੇ ਲੋਕਾਂ ਨੂੰ ਇਹ ਦੱਸਿਆ ਕਿ ਭਗਤ ਸਧਨਾ ਮੇਰੀ ਸੂਰਤ ਨੂੰ ਵੇਖ ਕੇ ਮੋਹਿਤ ਹੋ ਗਿਆ ਅਤੇ ਮੇਰੇ ਪਤੀ ਨੂੰ ਕਤਲ ਕਰ ਦਿੱਤਾ।

ਇਸ ਦੋਸ਼ ਵਿੱਚ ਲੋਕਾਂ ਨੇ ਸਧਨਾ ਜੀ ਨੂੰ ਰਾਜੇ ਦੇ ਪੇਸ਼ ਕਰ ਦਿੱਤਾ ਅਤੇ ਸਾਰੀ ਵਾਰਤਾ ਰਾਜੇ ਨੂੰ ਦੱਸ ਦਿੱਤੀ।ਉਸ ਔਰਤ ਨੇ ਵੀ ਮਨ-ਘੜਤ ਕਹਾਣੀ ਸੁਣਾਉਂਦਿਆਂ ਆਖਿਆ, "ਹੇ ਰਾਜਨ! ਇਹ ਪੁਰਸ਼ ਮੇਰੇ ਰੂਪ 'ਤੇ ਮੋਹਿਤ ਹੋ ਗਿਆ ਜਿਸ ਕਾਰਨ ਮੇਰੇ ਪਤੀ ਨੂੰ ਇਸ ਨੇ ਕਤਲ ਕਰ ਦਿੱਤਾ।" ਰਾਜੇ ਨੇ ਸੁਣਦੇ ਸਾਰ ਹੀ ਸਧਨੇ ਦੇ ਹੱਥ ਕੱਟਣ ਦਾ ਹੁਕਮ ਦੇ ਦਿੱਤਾ। ਸਧਨੇ ਨੂੰ ਜਲਾਦ ਜੰਗਲ ਵਿੱਚ ਲੈ ਗਏ ਅਤੇ ਰਾਜੇ ਦੇ ਹੁਕਮ ਅਨੁਸਾਰ ਹੱਥ ਵੱਢ ਦਿੱਤੇ। ਭਗਤ ਜੀ ਨੇ ਮਨ ਅੰਦਰ ਰੰਚਕ (ਰੱਤੀ ਭਰ ਵੀ)ਮਾਤਰ ਵੀ ਹੱਥ ਵੱਢੇ ਜਾਣ ਦਾ ਦੁੱਖ ਨ ਕੀਤਾ ਅਤੇ ਪਹਿਲਾਂ ਵਾਂਙੂ ਰਸ ਵਿੱਚ ਮਗਨ ਆਪਣੇ ਹੀ ਮਨ ਨੂੰ ਸੰਬੋਧਨ ਕਰਦੇ ਆਖਣ ਲੱਗੇ, "ਹੇ ਮੇਰੀ ਆਤਮਾ! ਤੂੰ ਨਿਰਦੋਸ਼ ਬੱਕਰਿਆਂ ਨੂੰ ਵੱਢਿਆ ਹੈ, ਹਜ਼ਾਰਾਂ ਦੇ ਸਿਰ ਕੱਟੇ ਹਨ, ਜਿਸ ਦੀ ਇਹ ਸਜ਼ਾ ਤੈਨੂੰ ਮਿਲੀ ਹੈ।"

ਉਧਰ ਜਗਨਨਾਥ ਮੰਦਰ ਵਿੱਚੋਂ ਆਵਾਜ਼ ਸੁਣਾਈ ਦਿੱਤੀ ਕਿ ਹੇ ਪੁਜਾਰੀ ਜਨੋ! ਤੁਸੀਂ ਪਾਲਕੀ ਲੈ ਕੇ ਜਾਵੋ ਅਤੇ ਮੇਰਾ ਸਧਨਾ ਨਾਮ ਦਾ ਇੱਕ ਅਨਿਨ ਭਗਤ ਹੈ ਜੋ ਯਾਤਰਾ ਲਈ ਆ ਰਿਹਾ ਹੈ। ਉਸ ਦੇ ਹੱਥ ਕੱਟੇ ਹੋਏ ਹਨ। ਉਸ ਨੂੰ ਲੋਕ ਕਸਾਈ ਆਖਦੇ ਹਨ ਅਤੇ ਰਾਜੇ ਦੇ ਹੁਕਮ ਅਨੁਸਾਰ ਜਲਾਦਾਂ ਨੇ ਉਸ ਦੇ ਹੱਥ ਕੱਟ ਦਿੱਤੇ ਹਨ। ਪਰ ਉਹ ਮੇਰਾ ਅਨਿਨ ਭਗਤ ਹੈ, ਪ੍ਰੇਮ-ਭਗਤੀ ਦੇ ਰੰਗ ਵਿੱਚ ਮਤਵਾਲਾ ਹੈ। ਪੁਜਾਰੀ ਪਾਲਕੀ ਲੈ ਕੇ ਉੱਥੇ ਪੁੱਜੇ ਜਿਥੇ ਸਧਨਾ ਜੀ ਯਾਤਰਾ ਲਈ ਆ ਰਹੇ ਸਨ। ਸੇਵਕਾਂ ਨੇ ਸਧਨਾ ਜੀ ਨੂੰ ਪਾਲਕੀ ਵਿੱਚ ਬਿਠਾ ਲਿਆ ਤੇ ਜਗਨਨਾਥ ਪੁਰੀ ਲੈ ਗਏ। ਮੰਦਰ ਵਿੱਚ ਪ੍ਰਭੂ ਜੀ ਪ੍ਰਗਟ ਹੋਏ ਅਤੇ ਸਧਨਾ ਜੀ ਨੂੰ ਪ੍ਰਤੱਖ ਦਰਸ਼ਨ ਦਿੱਤੇ। ਭਗਤ ਜੀ ਨੇ ਨਮਸਕਾਰ ਕੀਤੀ, ਤੁਰੰਤ ਸਧਨਾ ਜੀ ਦੇ ਦੋਨੋਂ ਹੱਥ ਦਰਖਤ ਦੇ ਪੁੰਗਾਰਿਆਂ ਵਾਂਗ ਨਵੇਂ ਸਰੂਪ ਵਿੱਚ ਪ੍ਰਾਪਤ ਹੋ ਗਏ। ਇਸ ਕੌਤਕ ਨੂੰ ਨਗਰੀ ਦੇ ਲੋਕਾਂ ਅਤੇ ਪਾਂਡਿਆਂ ਨੇ ਵੇਖਿਆ। ਤਦ ਸਭ ਹੈਰਾਨ ਰਹਿ ਗਏ। ਸਧਨਾ ਜੀ ਦੀ ਜੈ ਜੈ ਕਾਰ ਹੋਈ।

ਹੇ ਮੇਰੀ ਆਤਮਾ! ਤੂੰ ਵੀ ਸਧਨਾ ਜੀ ਦੀ ਸਾਖੀ ਸੁਣ ਕੇ ਵਾਹਿਗੁਰੂ ਜੀ ਦਾ ਜਾਪ ਕਰ, ਮਹਾਂ ਕਠੋਰ, ਪਾਪੀ, ਨਿੰਦਕ, ਕੁਕਰਮੀ ਵੀ ਜਦੋਂ ਅੰਦਰੋਂ ਨਿਮਰਤਾ ਭਾਵ ਧਾਰਨ ਕਰਕੇ ਪਤਿਤ ਪਾਵਨ ਜੀ ਦੀ ਸ਼ਰਨੀ ਪੈ ਜਾਵੇ ਤਾਂ ਉਸ ਦੇ ਸਭ ਪਾਪ ਮੁਆਫ ਹੋ ਜਾਂਦੇ ਹਨ। ਤਾਂਤੇ ਢਿੱਲ ਨ ਕਰ ਅਤੇ ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰ ਕੇ ਪ੍ਰਭੂ ਜੀ ਦਾ ਸਿਮਰਨ ਕਰਨਾ ਆਰੰਭ ਕਰ ਦੇ।

—•—

# ਕਾਂਡ - 16
# ਭਗਤ ਜੈਦੇਵ ਜੀ

੧. ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ ॥
੨. ਲੀਲ੍ਹਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ ॥
੩. ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ ॥
੪. ਗੁਣ ਨਿਧਾਨੁ ਘਰਿ ਆਇਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ ॥
੫. ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ ॥
੬. ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ ॥
੭. ਗੀਤ ਗੋਬਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ ॥
੮. ਭਗਤਿ ਹੇਤਿ[1] ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ ॥
੯. ਸੰਤ ਅਨੰਤ ਨ ਭੇਦੁ ਗਣਾਵੈ ॥੧੦॥

(ਭਾਈ ਗੁਰਦਾਸ ਜੀ, ਵਾਰ ੧੦)

੧ਜੈ ਦੇਵ ਭਗਤ ਪ੍ਰੇਮਾ ਭਗਤੀ ਕਰਕੇ ਗੋਵਿੰਦ ਦੇ ਗੀਤ ਸਹਜ (ਸੁਤੇ ਪ੍ਰੇਮ ਦੀ ਲੈ) ਨਾਲ ਗਾਉਂਦਾ ਹੁੰਦਾ ਸੀ। ੨(ਪਰਮੇਸ਼ੁਰ ਦੇ) ਕਰਤੱਵਾਂ ਦੇ ਵਿਖਿਆਨ ਕਰਦਾ ਸੀ, (ਓਹ) ਅੰਤਰਯਾਮੀ ਪਰਮੇਸ਼ੁਰ ਨੂੰ ਹੀ ਭਾਉਂਦਾ ਸੀ। ੩ਇੱਕ ਅੱਖਰ ਅਹੁੜਦਾ ਨਹੀਂ ਸੀ, ਪੁਸਤਕ ਸਾਂਭ ਕੇ ਸੰਧਿਆ ਨੂੰ ਆਵੇ (ਜਾਂ ਪਾਠ ਕਰਨ ਜਾਵੇ)। ੪ਗੁਣਾਂ ਦੇ ਸਮੁੰਦਰ ਨੇ ਘਰ ਆ ਕੇ ਭਗਤ ਰੂਪ (ਧਾਰਕੇ) ਲੇਖ ਲਿਖ ਕੇ ਬਣਾ ਦਿੱਤਾ। ੫ਜੈਦੇਵ (ਉਹ) ਅੱਖਰ ਪੜ੍ਹ ਕੇ ਪ੍ਰਤੀਤ ਕਰ ਕੇ ਹੈਰਾਨ ਹੋ ਅੰਗ ਨਾ ਸਮਾਵੇ। ੬ਫੇਰ ਉਜਾੜ ਵਿੱਚ ਕੀ ਵੇਖੇ, ਇੱਕ ਅਚਰਜ ਬ੍ਰਿੱਛ ਸੁਹਾ ਰਿਹਾ ਹੈ। ੭ਉਸ ਦੇ ਪੱਤੇ ਪੱਤੇ ਪੁਰ ਗੀਤ ਗੋਵਿੰਦ ਦਾ ਲਿਖਿਆ ਹੋਇਆ ਹੈ, ਅੰਤ ਨਹੀਂ ਆਉਂਦਾ। ੮ਭਗਤ ਦੇ ਪ੍ਰੇਮ ਕਰਕੇ ਪ੍ਰਗਾਸ ਕਰਕੇ ਦਿਆਲ ਗਲ ਲਾ ਕੇ ਮਿਲ ਪਏ। ੯ਪਰਮੇਸ਼ੁਰ ਸੰਤਾਂ ਨਾਲ ਭੇਦ ਨਹੀਂ ਗਣਾਉਂਦਾ।

ਭਾਵ–ਇਸ ਕਥਾ ਵਿੱਚ ਇਹ ਵੀਚਾਰ ਹੈ ਕਿ ਜੋ ਭਗਤ ਹਰ ਜਸ ਲਿਖਣ, ਸੋ ਆਪ, ਹਉਮੈਂ ਧਾਰ ਕੇ ਨ ਲਿਖਣ, ਪਰ ਭਰੋਸਾ ਕਰਕੇ ਲਿਖਣ, ਹਉਮੈਂ ਛੱਡ ਕੇ ਵਾਹਿਗੁਰੂ ਤੋਂ ਅਗੁਵਾਈ ਮੰਗਣ, ਜੋ ਰਸਤਾ ਉਹ ਦੇਵੇ ਉਸ ਅਨੁਸਾਰ ਲਿਖਣ। ਸੰਤ ਦੀ ਵਾਹਿਗੁਰੂ ਨਾਲ ਸੁਰਤ ਮਿਲੀ ਹੁੰਦੀ ਹੈ, ਉਸ ਮੇਲ ਦੇ ਕਾਰਨ ਵਾਹਿਗੁਰੂ ਦੀ ਸਤਾ ਆਪ ਲਿਖਾਉਂਦੀ ਹੈ, ਜੋ ਸੁਰਤ ਡਿੱਗੀ ਹੋਈ ਵਾਲੇ ਹਨ ਸੋ ਹਰਿ ਜਸ ਕੀ ਲਿਖ ਸਕਦੇ ਹਨ?

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਜੈ ਦੇਵ ਜੀ (ਪਰਧਰਮ੍ਰਿਕ) |
| ਪਿਤਾ ਦਾ ਨਾਮ | ਸ੍ਰੀ ਭੋਜ ਦੇਵ ਜੀ |
| ਮਾਤਾ ਦਾ ਨਾਮ | ਰਾਮ ਦੇਵੀ ਜੀ (ਬਾਮ ਦੇਵੀ ਜੀ) |
| ਜਨਮ | 1201 ਈ: |
| ਜਨਮ ਅਸਥਾਨ | ਪਿੰਡ ਕੰਨਟੂਲੀ (ਕੇਂਦੂਲੀ) ਜਿਲਾ ਬੀਰ ਭੂਮ |
| ਸੁਪੱਤਨੀ ਦਾ ਨਾਮ : | ਪਦਮਾਵਤੀ |
| ਆਪ ਦੀਆਂ ਰਚਨਾਵਾਂ: | 1. ਦਰਸ਼ਨ ਰਾਘਵ 2 ਗੀਤ ਗੋਬਿੰਦੇ, 3 ਚੰਦਰ ਲੋਕ |
| ਵਿਦਵਤਾ : | 1 ਸੰਸਕ੍ਰਿਤ 2 ਪ੍ਰਾਕ੍ਰਿਤ 3 ਸੰਤ ਭਾਖਾ |
| ਸ੍ਰੀ ਗੁਰੂ ਗ੍ਰੰਥ ਸਾਹਿਬ : ਵਿੱਚ ਦਰਜ ਬਾਣੀ | ਇੱਕ ਸ਼ਬਦ ਰਾਗੁ ਗੂਜਰੀ ਵਿੱਚ (ਪੰਨਾ ੫੨੬) ਦੂਸਰਾ ਰਾਗੁ ਮਾਰੂ ਵਿੱਚ (ਪੰਨਾ ੧੧੦੬) |
| ਪ੍ਰਸਿੱਧੀ | ਸਾਰੇ ਹਿੰਦੋਸਤਾਨ ਵਿੱਚ, ਖਾਸ ਕਰਕੇ ਪੰਜਾਬ ਤੋਂ ਬੰਗਾਲ ਅਤੇ ਉੜੀਸਾ ਤੋਂ ਆਂਧਰਾ ਤੱਕ |
| ਪ੍ਰਲੋਕ ਗਵਨ | 1273 ਈ: |

## ਸੰਖੇਪ ਜੀਵਨ

ਭਗਤ ਜੈਦੇਵ ਜੀ ਦਾ ਜਨਮ ਬੰਗਾਲ ਦੇ ਨਗਰ ਕਿੰਦੂ ਬਿਲ ਵਿੱਚ ਹੋਇਆ। ਆਪ ਦੀ ਮਾਤਾ ਬਾਮ ਦੇਵੀ ਅਤੇ ਪਿਤਾ ਭੋਜ ਦੇਵ ਹਿੰਦੂ ਮੱਤ ਅਨੁਸਾਰ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ। ਜੈਦੇਵ ਨੂੰ ਉਨ੍ਹਾਂ ਦੇ ਮਾਤਾ-ਪਿਤਾ ਜੀ ਨੇ ਸੰਸਕ੍ਰਿਤ ਦੀ ਵਿਦਿਆ ਪੜ੍ਹਨ ਵਾਸਤੇ ਪਿੰਡ ਵਿੱਚ ਹੀ ਪਾਠਸ਼ਾਲਾ ਵਿੱਚ ਪੜ੍ਹਨ ਪਾਇਆ। ਆਪ ਜੀ ਨੂੰ ਮੁੱਢ ਤੋਂ ਹੀ ਰਾਗ ਨਾਲ ਪ੍ਰੇਮ ਸੀ ਅਤੇ ਪ੍ਰਭੂ-ਭਗਤੀ ਦੀ ਲਗਨ ਸੀ। ਆਪ ਆਪਣੀ ਮਾਤਾ ਨਾਲ ਹੀ ਮੰਦਰ ਜਾਂਦੇ ਅਤੇ ਪ੍ਰਭੂ ਜੀ ਦੇ ਗੁਣ ਗਾਉਂਦੇ। ਇਵੇਂ ਵਿਰਸੇ ਵਿੱਚੋਂ ਹੀ ਕ੍ਰਿਸ਼ਨ ਜੀ ਦੀ ਉਪਾਸਨਾ ਦੀ ਦਾਤ ਪ੍ਰਾਪਤ ਹੋ ਗਈ।

ਆਪ ਦੇ ਮਾਤਾ-ਪਿਤਾ ਛੋਟੀ ਉਮਰ ਵਿੱਚ ਹੀ ਚੜ੍ਹਾਈ ਕਰ ਗਏ। ਪਰ ਆਪ ਜੀ ਨੇ ਵਿਦਿਆ ਪ੍ਰਾਪਤੀ ਅਤੇ ਪ੍ਰੇਮਾ-ਭਗਤੀ ਦਾ ਮਾਰਗ ਨ ਤਿਆਗਿਆ। ਚੜ੍ਹਦੀ ਜਵਾਨੀ ਵਿੱਚ ਹੀ ਆਪ ਇੱਕ ਉੱਚ-ਕੋਟੀ ਦੇ ਵਿਦਵਾਨ ਕਵੀ ਅਤੇ ਗਵੱਈਏ ਦੇ ਰੂਪ ਵਿੱਚ ਕਾਫੀ ਪ੍ਰਭਤਾ ਪ੍ਰਾਪਤ ਕਰ ਗਏ। ਮੁੱਢ ਤੋਂ ਹੀ ਬੰਗਾਲ ਰਾਜ ਵਿੱਚ ਨਾਚ, ਕਵਿਤਾ ਅਤੇ ਭਗਤੀ-ਭਾਵ ਨੂੰ ਬਹੁਤ ਸਤਿਕਾਰਿਆ ਜਾਂਦਾ ਰਿਹਾ ਹੈ। ਇੱਕ ਪੰਡਤ

ਨੇ ਆਪਣੀ ਪੁੱਤਰੀ ਦਾ ਵਿਆਹ ਜੈਦੇਵ ਭਗਤ ਜੀ ਦੇ ਨਾ ਚਾਹੁੰਦੇ ਹੋਏ ਵੀ ਮੱਲੋਮੱਲੀ ਕਰ ਦਿੱਤਾ। ਮਜਬੂਰਨ ਭਗਤ ਜੀ ਨੂੰ ਪੰਡਤ ਜੀ ਦੀ ਪੁੱਤਰੀ ਨੂੰ ਪ੍ਰਵਾਨ ਕਰਨਾ ਪਿਆ ਕਿਉਂਕਿ ਪੰਡਤ ਆਪਣੀ ਲੜਕੀ ਨੂੰ ਭਗਤ ਜੈਦੇਵ ਜੀ ਪਾਸ ਬਿਠਾ ਕੇ, ਆਪਣੇ ਮਨੋ ਸੰਕਲਪ ਦੁਆਰਾ ਵਿਆਹ ਕਰਕੇ ਚਲਾ ਗਿਆ ਸੀ। ਭਗਤ ਜੀ ਦੇ ਬਹੁਤ ਆਖਣ 'ਤੇ ਵੀ ਉਸ ਨੇ ਸਾਥ ਨ ਛੱਡਿਆ। ਇਵੇਂ ਭਗਤ ਜੀ ਅਤੇ ਪੰਡਤ ਦੀ ਪੁੱਤਰੀ ਦੋਵੇਂ ਪ੍ਰਭੂ-ਭਗਤੀ ਵਿੱਚ ਮਗਨ ਰਹਿਣ ਲੱਗੇ।

ਰਾਜਾ ਲਛਮਣ ਸੈਣ ਜੀ ਨੇ ਲੋਕਾਂ ਦੁਆਰਾ ਜੈਦੇਵ ਜੀ ਦੀ ਉਪਮਾ ਸੁਣੀ ਅਤੇ ਆਪ ਜੀ ਨੂੰ ਰਾਜ-ਕਵੀ ਬਣਾ ਲਿਆ। ਜੈਦੇਵ ਜੀ ਨੂੰ ਰਾਜ ਦਰਬਾਰ ਵਿੱਚ ਮਾਣ ਪ੍ਰਾਪਤ ਹੋਇਆ। ਪਰ ਆਪ ਜੀ ਨੇ ਆਪਣਾ ਸਾਧੂ ਸੁਭਾਅ ਦਾ ਤਿਆਗ ਨ ਕੀਤਾ।

ਰਾਜਸੀ ਵਡਿਆਈ ਆਪ ਨੂੰ ਮੋਹ ਨ ਸਕੀ। ਜੈਦੇਵ ਜੀ ਵੈਰਾਗੀ ਸੁਭਾਅ ਦੇ ਸਨ। ਰਾਜ ਦਰਬਾਰ ਵਿੱਚ ਜੈਦੇਵ ਜੀ ਨੇ ਆਪਣੇ ਆਪ ਨੂੰ ਕੈਦੀ ਸਮਝਿਆ। ਆਪ ਜੀ ਨੇ ਰਾਜਾ ਲਛਮਣ ਸੈਣ ਦੀ ਨੌਕਰੀ ਤਿਆਗ ਦਿਤੀ। ਸੁਵੱਖਤੇ ਹੀ ਆਪ ਜੰਗਲ ਵਿੱਚ ਚਲੇ ਜਾਂਦੇ ਅਤੇ ਇੱਕ ਸੁੰਦਰ ਬ੍ਰਿਛ ਹੇਠ ਬੈਠ ਕੇ ਕ੍ਰਿਸ਼ਨ ਜੀ ਦੀ ਉਪਮਾ ਵਿੱਚ "ਗੀਤ ਗੋਬਿੰਦ" ਪੁਸਤਕ ਲਿਖਦੇ ਰਹਿੰਦੇ। ਆਪ ਇੰਨੇ ਕਰੁਣਾਮਈ (ਮਨ ਨੂੰ ਵੈਰਾਗਮਈ ਕਰ ਦੇਣ ਵਾਲੇ) ਰਸ-ਭਿੰਨੇ ਗੀਤ ਰਚਦੇ ਤੇ ਗਾਉਂਦੇ ਸਨ ਕਿ ਕ੍ਰਿਸ਼ਨ ਜੀ ਦੇ ਪ੍ਰੇਮ ਦੀਵਾਨਿਆਂ ਦੇ ਮਨਾਂ ਨੂੰ ਅਥਾਹ ਪ੍ਰੇਮ ਨਾਲ ਮੋਹ ਲੈਂਦੇ। ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਲਿਖਿਆ ਹੈ ਕਿ ਗੀਤ ਗੋਬਿੰਦ ਪੁਸਤਕ ਦੇ ਰਚਦੇ ਸਮੇਂ ਇੱਕ ਤੁਕ ਨੂੰ ਸਾਰੀ ਦਿਹਾੜੀ ਸੋਚਣ ਪਿਛੋਂ ਵੀ ਪੂਰੀ ਨ ਕਰ ਸਕੇ। ਜੈਦੇਵ ਜੀ ਦੇ ਨਦੀ ਦੇ ਇਸ਼ਨਾਨ ਕਰਨ ਜਾਣ ਪਿੱਛੋਂ ਭਗਵਾਨ ਕ੍ਰਿਸ਼ਨ ਜੀ ਨੇ ਜੈਦੇਵ ਦਾ ਰੂਪ ਧਾਰਨ ਕਰਕੇ ਉਸ ਤੁਕ ਨੂੰ ਪੂਰਾ ਕੀਤਾ।

ਕ੍ਰਿਸ਼ਨ ਜੀ ਨੇ ਮਿਹਰ ਕਰਕੇ ਆਪਣੇ ਭਗਤ ਜੈਦੇਵ ਜੀ ਪਾਸੋਂ ਗੀਤ ਗੋਬਿੰਦ ਗ੍ਰੰਥ ਸੰਪੂਰਨ ਕਰਵਾਇਆ। ਕਹਿੰਦੇ ਹਨ ਕਿ ਜੈਦੇਵ ਨਾਲ ਈਰਖਾ ਕਰਕੇ ਜਗਨਨਾਥ ਪੁਰੀ ਦੇ ਰਾਜੇ ਨੇ ਵੀ ਪੰਡਤਾਂ ਪਾਸੋਂ ਮਾਇਆ ਖਰਚ ਕੇ ਇੱਕ ਗੀਤ ਗੋਬਿੰਦ ਨਾਮੀ ਗ੍ਰੰਥ ਲਿਖਵਾ ਕੇ ਸਿਫਾਰਸ਼ੀ ਢੰਗ ਨਾਲ ਮੰਦਰ ਵਿੱਚ ਆਪਣੀ ਉਪਮਾ ਕਰਵਾਉਣ ਦਾ ਉਪਰਾਲਾ ਕੀਤਾ। ਉਸ ਸਮੇਂ ਪੁਜਾਰੀ ਪ੍ਰੇਮਾ-ਭਗਤੀ ਦੀ ਭਾਵਨਾ ਵਾਲਾ ਸੀ, ਜਿਸ ਕਾਰਨ ਉਸ ਨੇ ਭਗਵਾਨ ਜੀ ਦੀ ਮੂਰਤੀ ਪਾਸੋਂ ਹੀ ਜੈਦੇਵ ਜੀ ਅਤੇ ਰਾਜਾ ਵੱਲੋਂ ਰਚੇ ਗ੍ਰੰਥਾਂ ਦਾ ਨਿਰਣਾ ਕਰਵਾਇਆ। ਆਖਦੇ ਹਨ ਕਿ ਮੂਰਤੀ ਵਲੋਂ ਜੈਦੇਵ ਭਗਤ ਜੀ ਦਾ ਗ੍ਰੰਥ ਪ੍ਰਵਾਨ ਕੀਤਾ ਗਿਆ ਅਤੇ ਰਾਜੇ ਦਾ ਗ੍ਰੰਥ ਅਪ੍ਰਵਾਨ ਹੋ ਕੇ ਬਾਹਰ ਬੈਠੇ ਲੋਕਾਂ ਪਾਸ ਭਗਵਾਨ ਜੀ ਦੀ ਸ਼ਕਤੀ ਦੁਆਰਾ ਪੁੱਜ ਗਿਆ। ਜੈਦੇਵ ਜੀ ਦਾ ਰਚਿਆ ਗ੍ਰੰਥ ਭਗਵਾਨ ਕ੍ਰਿਸ਼ਨ ਜੀ ਦੀ ਮੂਰਤੀ ਪਾਸ ਹੀ ਰਿਹਾ। ਇਸ ਨਿਰਣੇ ਨਾਲ ਜੈਦੇਵ ਜੀ ਦੇ ਪ੍ਰੇਮਾ-ਭਗਤੀ ਵਾਲੇ ਗ੍ਰੰਥ ਦੀ ਪ੍ਰਵਾਨਗੀ ਹੋਈ। ਜਦੋਂ ਰਾਜੇ ਦੀ ਇਸ ਕੋਝੀ ਚਾਲ ਦਾ ਸਪਸ਼ਟ ਰੂਪ ਵਿੱਚ ਮੰਦਰ ਵਿੱਚ ਬੈਠੀ ਸੰਗਤ ਦੇ ਸਾਹਮਣੇ ਭਾਂਡਾ ਫੁੱਟ ਗਿਆ ਤਦ ਰਾਜੇ ਨੇ ਸ਼ਰਮਿੰਦਗੀ ਦੇ ਮਾਰੇ ਸਮੁੰਦਰ ਵਿੱਚ ਡੁੱਬ ਮਰਨ ਦਾ

ਸੰਕਲਪ ਧਾਰਨ ਕਰ ਲਿਆ। ਭਗਵਾਨ ਜੀ ਨੇ ਉਸ ਨੂੰ ਵੀ ਦਰਸ਼ਨ ਦਿੱਤੇ ਅਤੇ ਉਸ ਦੇ ਅੰਦਰੋਂ ਈਰਖਾ ਕੱਢ ਕੇ ਜੈਦੇਵ ਵੱਲੋਂ ਰਚੇ ਗ੍ਰੰਥ ਦਾ ਆਦਰ ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ। ਉਸ ਉਪਦੇਸ਼ ਨੂੰ ਧਾਰਨ ਕਰ ਕੇ ਰਾਜੇ ਨੇ ਆਪਣਾ ਹੰਕਾਰ ਤਿਆਗ ਦਿੱਤਾ ਅਤੇ ਆਪਣੇ ਵੱਲੋਂ ਰਚੇ ਗ੍ਰੰਥ ਨੂੰ ਸਮੁੰਦਰ ਦੀ ਭੇਟ ਕਰ ਕੇ ਆਪ ਜਗਨਨਾਥ ਪੁਰੀ ਪੁੱਜਾ। ਮੰਦਰ ਵਿੱਚ ਹਾਜ਼ਰ ਹੋ ਕੇ ਮੁਆਫੀ ਮੰਗੀ ਅਤੇ ਜੈਦੇਵ ਜੀ ਵੱਲੋਂ ਰਚੇ ਗ੍ਰੰਥ "ਗੀਤ ਗੋਬਿੰਦ" ਦਾ ਹਰ ਰੋਜ਼ ਪ੍ਰੇਮ ਨਾਲ ਪਾਠ, ਕੀਰਤਨ ਕਰਦਾ ਅਤੇ ਸੁਣਦਾ ਰਿਹਾ, ਜਿਸ ਨਾਲ ਉਸ ਦਾ ਵੀ ਜਨਮ ਸਫਲ ਹੋਇਆ। ਇਸ ਢੰਗ ਨਾਲ ਕ੍ਰਿਸ਼ਨ ਜੀ ਨੇ ਆਪਣੇ ਭਗਤ ਜੈਦੇਵ ਜੀ ਦਾ ਜਸ ਸਾਰੀ ਜਗਨਨਾਥ ਪੁਰੀ ਅਤੇ ਹੋਰ ਇਲਾਕੇ ਵਿੱਚ ਵਧਾਇਆ।

## ਡਾਕੂਆਂ ਦੁਆਰਾ ਹੱਥ ਵੱਢੇ ਜਾਣ ਅਤੇ ਪ੍ਰਭੂ-ਕ੍ਰਿਪਾ ਨਾਲ ਮੁੜ ਸਾਬਤ ਹੋ ਜਾਣ ਦੀ ਸਾਖੀ

ਇੱਕ ਦਿਨ ਜੈਦੇਵ ਜੀ ਇੱਕਲੇ ਹੀ ਜਗਨਨਾਥ ਪੁਰੀ ਤੋਂ ਕੇਂਦੂਲੀ ਜਾ ਰਹੇ ਸਨ, ਉਨ੍ਹਾਂ ਪਾਸ ਬਹੁਤ ਧਨ ਸੀ। ਜੰਗਲ ਵਿੱਚੋਂ ਲੰਘਦਿਆਂ ਉਨ੍ਹਾਂ ਨੂੰ ਡਾਕੂ ਮਿਲੇ। ਭਗਤ ਜੀ ਨੇ ਉਨ੍ਹਾਂ ਦੀ ਭਾਵਨਾ ਵੇਖ ਕੇ ਧਨ ਆਪ ਹੀ ਦੇ ਦਿੱਤਾ। ਜਦੋਂ ਡਾਕੂਆਂ ਨੇ ਭਗਤ ਜੈਦੇਵ ਜੀ ਪਾਸੋਂ ਧਨ ਲੈ ਲਿਆ ਤੱਦ ਉਨ੍ਹਾਂ ਵਿੱਚੋਂ ਇੱਕ ਡਾਕੂ ਨੇ ਆਪਣੇ ਸਾਥੀਆਂ ਨੂੰ ਆਖਿਆ ਕਿ ਇਸ ਪੁਰਖ ਨੂੰ ਮਾਰ ਦੇਣਾ ਚਾਹੀਦਾ ਹੈ। ਪਰ ਦੂਜੇ ਡਾਕੂ ਨੇ ਆਖਿਆ, "ਇਸ ਨੂੰ ਮਾਰਨ ਦਾ ਕੀ ਲਾਭ ਹੈ ਜਦੋਂ ਕਿ ਉਸ ਨੇ ਆਪਣੇ ਆਪ ਹੀ ਸਾਰਾ ਧਨ ਸਾਨੂੰ ਦੇ ਦਿੱਤਾ ਹੈ।" ਪਰ ਪਹਿਲੇ ਡਾਕੂ ਦੇ ਜ਼ਿਆਦਾ ਜ਼ਿੱਦ ਕਰਨ 'ਤੇ ਉਨ੍ਹਾਂ ਜੈਦੇਵ ਜੀ ਦੇ ਦੋਨੋਂ ਹੱਥ ਪੈਰ ਵੱਢ ਕੇ ਇੱਕ ਪਹਾੜ ਦੀ ਕੰਦਰ ਵਿੱਚ ਭਗਤ ਜੀ ਨੂੰ ਸੁੱਟ ਦੇਣ ਦਾ ਫੈਸਲਾ ਕਰ ਲਿਆ।

ਉਨ੍ਹਾਂ ਜੈਦੇਵ ਜੀ ਦੇ ਹੱਥ ਵੱਢ ਕੇ ਉਸ ਨੂੰ ਪਹਾੜ ਦੀ ਕੰਦਰ ਵਿੱਚ ਸੁੱਟ ਦਿੱਤਾ। ਭਗਤ ਜੈਦੇਵ ਜੀ ਨੂੰ ਰਾਈ ਭਰ ਵੀ ਸਰੀਰਕ ਦੁੱਖ ਦਾ ਅਸਰ ਨ ਹੋਇਆ। ਪ੍ਰਭੂ ਕਿਰਪਾ ਨਾਲ ਇੱਕ ਦਿਨ ਕੁਝ ਸਮੇਂ ਪਿਛੋਂ ਰਾਜਾ ਸ਼ਿਕਾਰ ਖੇਡਦਾ ਖੇਡਦਾ ਉਸ ਅਸਥਾਨ 'ਤੇ ਪੁੱਜ ਗਿਆ ਜਿਥੇ ਭਗਤ ਜੈਦੇਵ ਜੀ ਪ੍ਰਭੂ ਰੰਗ ਵਿੱਚ ਮਸਤ ਪਏ ਸਨ। ਰਾਜਾ ਨੇ ਨਮਸਕਾਰ ਕੀਤੀ, ਜੈਦੇਵ ਜੀ ਤੋਂ ਹੱਥ ਪੈਰ ਕੱਟੇ ਜਾਣ ਦਾ ਕਾਰਨ ਪੁੱਛਿਆ। ਪਰ ਭਗਤ ਜੀ ਨੇ ਕਿਸੇ ਪੁਰਸ਼ ਸਿਰ ਦੋਸ਼ ਨ ਮੜ੍ਹਿਆ ਸਗੋਂ ਆਪਣੇ ਕਰਮਾਂ ਦਾ ਹੀ ਫਲ ਦੱਸਿਆ। ਰਾਜਾ ਦਿਆਲੂ ਸੁਭਾ ਦਾ ਸੀ, ਉਸ ਨੇ ਜੈਦੇਵ ਜੀ ਨੂੰ ਪਾਲਕੀ ਵਿੱਚ ਬਿਠਾ ਲਿਆ ਅਤੇ ਆਪਣੇ ਨਾਲ ਮਹਿਲਾਂ ਵਿੱਚ ਲੈ ਗਿਆ। ਸਮਾਂ ਪਾ ਕੇ ਰਾਜਾ ਜੈਦੇਵ ਜੀ ਦਾ ਬਹੁਤ ਸ਼ਰਧਾਲੂ ਹੋ ਗਿਆ।

ਰਾਜੇ ਨੇ ਭਗਤ ਜੈਦੇਵ ਜੀ ਦਾ ਹੁਕਮ ਮੰਨ ਕੇ ਆਏ ਗਏ ਮਹਾਤਮਾ, ਅਭਿਆਗਤਾਂ (ਭੀਖ ਲੈਣ ਵਾਲੇ ਸਾਧੂ) , ਅਤਿੱਥੀਆਂ (ਅਚਾਨਕ ਆਉਣ ਵਾਲੇ

ਪ੍ਰਾਹੁਣਿਆਂ) ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਰਾਜਾ ਵੀ ਪ੍ਰਭੂ ਜੀ ਦੀ ਭਗਤੀ ਕਰਨ ਲੱਗ ਪਿਆ, ਜਿਸ ਕਾਰਨ ਰਾਜੇ ਦੀ ਕੀਰਤੀ ਬਹੁਤ ਵਧਣ ਲੱਗੀ। ਉਹਨਾਂ ਠੱਗਾਂ ਨੇ ਵੀ ਸੁਣਿਆ ਕਿ ਰਾਜਾ ਸੰਤਾਂ ਮਹਾਤਮਾ ਦੀ ਬਹੁਤ ਸੇਵਾ ਕਰਦਾ ਹੈ। ਮਾਇਆ ਦੇ ਲੋਭੀਆਂ ਨੇ ਮਹਾਤਮਾ ਵਾਲੇ ਬਸਤਰ ਪਹਿਨ ਲਏ ਅਤੇ ਰਾਜੇ ਦੇ ਦਰਬਾਰ ਪੁੱਜ ਗਏ। ਦਰਬਾਰ ਵਿੱਚ ਪੁੱਜਦਿਆਂ, ਉਨ੍ਹਾਂ ਰਾਜੇ ਪਾਸ ਭਗਤ ਜੈਦੇਵ ਜੀ ਨੂੰ ਬੈਠਿਆਂ ਤੱਕਿਆ। ਉਹਨਾਂ ਭਗਤ ਜੈਦੇਵ ਜੀ ਨੂੰ ਪਛਾਣ ਲਿਆ। ਭਗਤ ਜੈਦੇਵ ਜੀ ਨੇ ਵੀ ਪਛਾਣ ਲਏ ਕਿ ਇਹ ਉਹੋ ਹੀ ਠੱਗ ਹਨ ਜਿਨ੍ਹਾਂ ਨੇ ਮੇਰੇ ਹੱਥ ਪੈਰ ਵੱਢੇ ਸਨ। ਪਰ ਭਗਤ ਜੈਦੇਵ ਜੀ ਨੂੰ "**ਬੁਰੇ ਦਾ ਭਲਾ ਕਰ ਗੁਸਾ ਮਨ ਨ ਹੰਢਾਏ**" ਵਾਲੀ ਅਮੋਲਕ ਦਾਤ ਪ੍ਰਭੂ-ਭਗਤੀ ਕਾਰਨ ਪ੍ਰਾਪਤ ਹੋ ਚੁੱਕੀ ਸੀ। ਉਨ੍ਹਾਂ ਵੈਰ ਭਾਵ ਤਿਆਗ ਕੇ ਉਹਨਾਂ ਦੀ ਸੇਵਾ ਪਰਮ ਮਿੱਤਰਾਂ ਵਾਂਙੂੰ ਕਰਵਾਈ। ਜੈਦੇਵ ਜੀ ਨੇ ਰਾਜੇ ਨੂੰ ਆਖਿਆ ਕਿ ਇਹ ਪ੍ਰਤਾਪੀ ਮਹਾਤਮਾ ਹਨ, ਜਿਸ ਕਾਰਨ ਰਾਜੇ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਠੱਗਾਂ ਨੂੰ ਅੰਦਰੋਂ ਅੰਦਰ ਆਪਣੇ ਕੀਤੇ ਪਾਪ ਦਾ ਸੰਸਾ ਖਾਈ ਜਾਵੇ ਕਿ ਜੈਦੇਵ ਜੀ ਸਾਨੂੰ ਜ਼ਰੂਰ ਕਿਸੇ ਢੰਗ ਨਾਲ ਮਰਵਾ ਦੇਣਗੇ। ਇਸ ਕਾਰਨ ਉਹ ਹਰ ਰੋਜ਼ ਛੁੱਟੀ ਮੰਗਣ ਪਰ ਜੈਦੇਵ ਜੀ ਅਤੇ ਰਾਜਾ ਵੱਲੋਂ ਉਹਨਾਂ ਨੂੰ ਛੁੱਟੀ ਨਾ ਮਿਲੇ।

ਠੱਗਾਂ ਨੇ ਅੰਤ ਇੱਕ ਦਿਨ ਬਹੁਤ ਖਹਿੜਾ ਕੀਤਾ। ਰਾਜਾ ਅਤੇ ਭਗਤ ਜੈਦੇਵ ਜੀ ਨੇ ਬੇਅੰਤ ਪਦਾਰਥ, ਹੀਰੇ, ਮੋਤੀ, ਬਸਤਰ, ਧਨ ਦੌਲਤ ਦੀਆਂ ਖਚਰਾਂ ਲੱਦ ਕੇ ਨਾਲ ਰਾਖੀ ਵਾਸਤੇ ਸਿਪਾਹੀ ਦੇ ਕੇ ਪਿਆਰ ਸਤਿਕਾਰ ਨਾਲ ਵਿਦਾ ਕੀਤਾ। ਰਸਤੇ ਵਿੱਚ ਸਿਪਾਹੀਆਂ ਨੇ ਉਹਨਾਂ ਸਾਧੂਆਂ ਦੇ ਭੇਖ ਵਿੱਚ ਡਾਕੂਆਂ ਪਾਸੋਂ ਪੁਛਿਆ ਕਿ ਤੁਹਾਡਾ ਜੈਦੇਵ ਜੀ ਨੇ ਬਹੁਤ ਸਤਿਕਾਰ ਕੀਤਾ ਹੈ ਇਸ ਦਾ ਕੀ ਕਾਰਨ ਹੈ ? ਠੱਗਾਂ ਦਾ ਮਨ ਕਠੋਰ ਹੀ ਰਿਹਾ। ਉਹਨਾਂ ਆਪਣਾ ਔਗੁਣ ਪ੍ਰਗਟ ਕਰਨ ਦੀ ਥਾਂ ਉਲਟੀ ਮਨਘੜਤ ਕਹਾਣੀ ਇਵੇਂ ਸੁਣਾਈ, "ਇੱਕ ਦਿਆਲੂ ਰਾਜਾ ਸਾਡਾ ਸੇਵਕ ਸੀ, ਇਹ ਜੈਦੇਵ ਭਗਤ ਉਸ ਦਾ ਨੌਕਰ ਸੀ। ਜੈਦੇਵ ਨੇ ਬਹੁਤ ਕੁਕਰਮ ਕੀਤੇ, ਜਿਨ੍ਹਾਂ ਦਾ ਵਰਨਣ ਕਰਨਾ ਔਖਾ ਹੈ, ਜਿਨ੍ਹਾਂ ਕੁਕਰਮਾਂ ਦੇ ਫਲ-ਸਰੂਪ ਜੈਦੇਵ ਨੂੰ ਹੱਥ ਪੈਰ ਵੱਢੇ ਜਾਣ ਦੀ ਸਜ਼ਾ ਮਿਲੀ। ਜੈਦੇਵ ਜੀ ਨੇ ਆਪਣਾ ਭੇਤ ਲੁਕਾਈ ਰੱਖਣ ਵਾਸਤੇ ਹੀ ਸਾਡੀ ਸੇਵਾ ਕਰਵਾਈ ਹੈ।"

ਉਹਨਾਂ ਦੁਸ਼ਟਾਂ ਵਲੋਂ ਜਦੋਂ ਅਜਿਹੀ ਮਨਘੜਤ ਵਾਰਤਾ ਸੁਣਾਈ ਗਈ ਤਦ ਤੁਰੰਤ ਧਰਤੀ ਕੰਬ ਕੇ ਫੱਟ ਗਈ ਅਤੇ ਦੁਸ਼ਟ ਪੁਰਸ਼ ਧਰਤੀ ਵਿੱਚ ਗਰਕ ਹੋ ਗਏ। ਇਸ ਘਟਨਾ ਨੂੰ ਵੇਖ ਕੇ ਸਿਪਾਹੀ ਬਹੁਤ ਹੈਰਾਨ ਹੋਏ। ਵਾਪਸ ਮੁੜ ਕੇ ਉਹਨਾਂ ਨੇ ਰਾਜੇ ਨੂੰ ਉਹਨਾਂ ਸਾਧੂਆਂ ਦੇ ਗਰਕ ਹੋਣ ਦੀ ਸਾਰੀ ਕਹਾਣੀ ਸੁਣਾਈ ਅਤੇ ਧਨ ਆਦਿ ਵਾਪਸ ਲਿਆ ਕੇ ਰਾਜਾ ਜੀ ਨੂੰ ਸੌਂਪ ਦਿੱਤਾ। ਜਦੋਂ ਜੈਦੇਵ ਭਗਤ ਜੀ ਨੂੰ ਰਾਜੇ ਪਾਸੋਂ ਉਹਨਾਂ ਦੇ ਗਰਕ ਹੋ ਜਾਣ ਦਾ ਪਤਾ ਲੱਗਾ ਤਦ ਔਖੇ ਔਖੇ ਸਾਹ ਲੈਂਦੇ ਹਾਇ ਹਾਇ ਕਰਕੇ ਆਪਣੇ ਟੁੰਡਾਂ ਨੂੰ ਧਰਤੀ 'ਤੇ ਮਾਰਨ ਲੱਗ ਪਏ ਕਿਉਂਕਿ ਭਗਤ ਜੀ

ਨਹੀਂ ਚਾਹੁੰਦੇ ਸਨ ਕਿ ਉਹ ਦੁਸ਼ਟ ਬੰਦੇ ਇਸ ਪਾਪ ਨੂੰ ਆਪਣੇ ਸਿਰ ਲੈ ਕੇ ਮਰਨ। ਸਗੋਂ ਭਗਤ ਜੀ ਦਾ ਤਾਂ ਬਹੁਤਾ ਧਨ ਦੇ ਕੇ ਉਹਨਾਂ ਦੀ ਮਾਇਆ ਨਾਲ ਤ੍ਰਿਪਤੀ ਕਰਕੇ ਅੱਗੋਂ ਲੋਕਾਂ ਨੂੰ ਲੁੱਟ ਮਾਰਨ ਵਾਲੇ ਭੈੜੇ ਸੁਭਾਅ ਨੂੰ ਬਦਲਣ ਦਾ ਵਿੱਚਾਰ ਸੀ। ਪਰ ਖੋਟੇ ਭਾਗਾਂ ਕਾਰਨ ਚੰਡਾਲਾਂ ਦਾ ਮਨ ਭਗਤ ਜੀ ਦੀ ਸੰਗਤ ਕਰਕੇ ਵੀ ਨ ਬਦਲਿਆ।

ਪ੍ਰਭੂ ਜੀ ਨੇ ਮਿਹਰ ਕੀਤੀ, ਜੈਦੇਵ ਜੀ ਦੇ ਹੱਥ ਪਹਿਲਾਂ ਵਾਂਙੂੰ ਸਾਬਤ ਹੋ ਗਏ। ਇਸ ਕੌਤਕ ਨੂੰ ਵੇਖ ਕੇ ਰਾਜਾ, ਪਰਜਾ, ਮੰਤਰੀ ਸਭ ਹੈਰਾਨ ਰਹਿ ਗਏ। ਰਾਜਾ ਨੇ ਇਸ ਘਟਨਾ ਦੇ ਭੇਦ ਨੂੰ ਪ੍ਰਗਟ ਕਰਨ ਵਾਸਤੇ ਭਗਤ ਜੀ ਪਾਸ ਬੇਨਤੀ ਕੀਤੀ। ਜੈਦੇਵ ਜੀ ਨੇ ਠੱਗਾਂ ਨਾਲ ਵਾਪਰੀ ਪੁਰਾਣੀ ਵਾਰਤਾ ਸਪਸ਼ਟ ਸ਼ਬਦਾਂ ਵਿੱਚ ਸੁਣਾ ਦਿੱਤੀ ਕਿ ਇਨ੍ਹਾਂ ਗਰਕ ਹੋ ਜਾਣ ਵਾਲੇ ਠੱਗਾਂ ਨੇ ਮਾਇਆ ਦੇ ਲਾਲਚ ਵਿੱਚ ਮੇਰੇ ਹੱਥ ਵੱਢੇ ਸਨ ਅਤੇ ਮੈਨੂੰ ਪਹਾੜ ਦੀ ਕੁੰਦਰ ਵਿੱਚ ਸੁੱਟਿਆ ਸੀ। ਰਾਜੇ ਦਾ ਸੰਸਾ ਨਵਿਰਤ ਕਰਨ ਵਾਸਤੇ ਭਗਤ ਜੀ ਨੇ ਆਖਿਆ, "ਹੇ ਰਾਜਨ! ਇਹਨਾਂ ਪੁਰਸ਼ਾਂ ਦੇ ਧਰਤੀ ਵਿੱਚ ਗਰਕ ਹੋਣ ਦਾ ਮੈਨੂੰ ਬਹੁਤ ਦੁੱਖ ਹੋਇਆ ਹੈ ਜੇਕਰ ਉਹ ਪੁਰਸ਼ ਬੇਦੋਸ਼ ਨੂੰ ਦੋਸ਼ ਲਾਉਣ ਦਾ ਪਾਪ ਨ ਕਰਦੇ, ਕਿਉਂਕਿ ਨਿੰਦਿਆ ਰੂਪੀ ਪਾਪ ਧਰਤੀ ਦੇ ਭਾਰ ਨਾਲੋਂ ਵੀ ਕਈ ਗੁਣਾਂ ਭਾਰਾ ਹੁੰਦਾ ਹੈ। ਇਸ ਘੋਰ ਪਾਪ ਨੂੰ ਆਪਣੇ ਨਾਲ ਲੈ ਕੇ ਹੀ ਧਰਤੀ ਵਿੱਚ ਗਰਕ ਗਏ। ਮੇਰੀ ਹਾਰਦਿਕ ਮਨੋਂ ਉਪਜੀ ਪਿਆਰ ਭਰੀ ਸ਼ੁਭ ਭਾਵਨਾ ਇੱਛਾ ਸੀ ਕਿ ਉਹ ਠੱਗ ਇਸ ਮਨੁੱਖਾ ਜਨਮ ਵਿੱਚ ਹੀ ਆਪਣੇ ਕੀਤੇ ਅਪਰਾਧਾਂ ਦਾ ਪ੍ਰਾਸਚਿਤ ਕਰਕੇ, ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਕੇ ਛੁਟਕਾਰਾ ਪ੍ਰਾਪਤ ਕਰ ਲੈਂਦੇ। ਧਨ ਇਸ ਵਾਸਤੇ ਦਿੱਤਾ ਸੀ ਕਿ ਅੱਗੋਂ ਉਹ ਪਾਪਾਂ ਦੁਆਰਾ ਧਨ ਇਕੱਠਾ ਨ ਕਰਨ। ਪਰ ਮੰਦੇ ਭਾਗਾਂ ਕਾਰਨ ਸਰੀਰ ਵੀ ਨਸ਼ਟ ਹੋ ਗਏ ਅਤੇ ਧਨ ਤੋਂ ਵੀ ਵਾਂਝੇ ਰਹਿ ਗਏ। ਜੋ ਪਾਪ ਉਹਨਾਂ ਕੀਤੇ ਸਨ ਉਹਨਾਂ ਦੀ ਆਤਮਾ ਨਾਲ ਹੀ ਚਲੇ ਗਏ ਹਨ।"

ਇਸ ਸਾਰੀ ਘਟਨਾ ਦਾ ਮੇਰੇ ਮਨ 'ਤੇ ਬਹੁਤ ਦੁੱਖ ਹੋਇਆ। ਇਸੇ ਕਾਰਨ ਮੈਂ ਆਪਣੇ ਟੁੰਡ ਧਰਤੀ 'ਤੇ ਮਾਰ ਮਾਰ ਰੋਇਆ ਸਾਂ। ਪ੍ਰਭੂ ਜੀ ਨੇ ਮਿਹਰ ਕਰਕੇ ਮੇਰੇ ਕੱਟੇ ਹੋਏ ਹੱਥ ਮੁੜ ਸਾਬਤ ਕਰ ਦਿੱਤੇ ਹਨ। ਇਹ ਸਾਰੀ ਵਾਰਤਾ ਸੁਣ ਕੇ ਰਾਜਾ ਬਹੁਤ ਪ੍ਰਭਾਵਿਤ ਹੋਇਆ ਅਤੇ ਭਗਤ ਜੀ ਦਾ ਹੋਰ ਜਿਆਦਾ ਸ਼ਰਧਾਲੂ ਬਣ ਗਿਆ।

ਰਾਜਾ, ਭਗਤ ਜੈਦੇਵ ਜੀ ਦੇ ਇਸ ਵਤੀਰੇ ਤੋਂ ਬਹੁਤ ਪ੍ਰਭਾਵਤ ਹੋਇਆ ਕਿ ਮਹਾਂਪੁਰਸ਼ ਧੰਨ ਹਨ ਜਿਹੜੇ ਭੈੜਾ ਵਰਤਾਓ ਕਰਨ ਵਾਲੇ ਦੇ ਵੀ ਔਗੁਣਾਂ ਨੂੰ ਚਿਤਾਰਦੇ ਨਹੀਂ ਸਗੋਂ ਉਨ੍ਹਾਂ ਲਈ ਵੀ ਉਪਕਾਰ ਕਰਨ ਵਾਸਤੇ ਤਤਪਰ ਰਹਿੰਦੇ ਹਨ। ਰਾਜੇ ਨੇ ਬੇਨਤੀ ਕੀਤੀ ਕਿ ਭਗਤ ਜੀ ਹੁਣ ਤੁਸੀਂ ਅਸਾਡੇ ਪਾਸ ਹੀ ਰਹਿਣ ਦੀ ਕਿਰਪਾਲਤਾ

ਕਰੋ। ਭਗਤ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਰਾਜੇ ਨੇ ਆਪਣੇ ਸੇਵਕਾਂ ਨੂੰ ਕਿੰਦੂ ਬਿੱਲ (ਕੇਂਦੂਲੀ) ਨਗਰ ਭੇਜਿਆ ਤੇ ਜੈਦੇਵ ਜੀ ਦੀ ਪਤਨੀ ਨੂੰ ਉਨ੍ਹਾਂ ਪਾਲਕੀ ਵਿੱਚ ਬਿਠਾ ਕੇ ਆਦਰ ਸਤਿਕਾਰ ਨਾਲ ਲੈ ਆਂਦਾ।

ਰਾਣੀ ਨੇ ਆਪਣੀਆਂ ਗੋਲੀਆਂ ਸਮੇਤ ਅੱਗੋਂ ਜਾ ਕੇ ਸਤਿਕਾਰ ਨਾਲ ਆਉ-ਭਗਤ ਕੀਤੀ ਅਤੇ ਭਗਤ ਜੀ ਦੀ ਸੁਪਤਨੀ ਪਦਮਾਵਤੀ ਅਤੇ ਭਗਤ ਜੀ ਦੀ ਰਿਹਾਇਸ਼ ਦਾ ਵਧੀਆ ਪ੍ਰਬੰਧ ਕਰ ਦਿੱਤਾ।

## ਭਗਤ ਜੀ ਦੀ ਪਤਨੀ ਵਲੋਂ ਪਤੀਵਰਤਾ ਇਸਤਰੀ ਦਾ ਪ੍ਰਤੱਖ ਸਬੂਤ

ਰਾਜੇ ਦਾ ਭਰਾ ਜਿਹੜਾ ਆਨਪੁਰ ਇਲਾਕੇ ਦਾ ਰਾਜਾ ਸੀ, ਸਵਰਗਵਾਸ ਹੋ ਗਿਆ। ਉਸ ਦੀ ਚਿਤਾ ਵਿੱਚ ਰਾਣੀਆਂ ਦੇ ਜਲ ਮਰਨ, ਮਹਿਲਾਂ ਤੋਂ ਛਾਲਾਂ ਮਾਰਨ, ਆਪਣੇ ਛੁਰੇ ਮਾਰ ਕੇ ਮਰਨ ਦੀਆਂ ਸੂਚਨਾਵਾਂ ਇੱਕ ਸੇਵਕ ਪਾਸੋਂ ਰਾਜਾ ਅਤੇ ਰਾਣੀ ਨੇ ਸੁਣੀਆਂ। ਰਾਣੀ ਸੁਣ ਕੇ ਮੂਰਛਤ ਹੋ ਗਈ, ਭਗਤ ਜੀ ਦੀ ਪਤਨੀ ਨੇ ਮੂੰਹ ਵਿੱਚ ਜਲ ਪਾਇਆ ਅਤੇ ਸਾਵਧਾਨ ਕੀਤੀ। ਰਾਜਾ ਰਾਣੀ ਦੋਵੇਂ ਆਖਣ ਲੱਗੇ ਕਿ ਰਾਣੀਆਂ ਧੰਨ ਹਨ ਜਿਹਨਾਂ ਨੇ ਚਿਤਾ ਵਿੱਚ ਜਲ ਮਰ ਕੇ ਸੱਚੀ ਪ੍ਰੀਤ ਨਿਭਾਈ ਹੈ। ਪਰ ਭਗਤ ਜੀ ਦੀ ਪਤਨੀ ਨੇ ਅਸਲੀਅਤ ਉਘਾੜਦਿਆਂ ਆਖਿਆ, "ਰਾਜਾ ਜੀ! ਰਾਣੀਆਂ ਤੁਹਾਡੇ ਭਰਾ ਦੀ ਚਿਤਾ ਵਿੱਚ ਪ੍ਰੀਤ ਕਰਕੇ ਨਹੀਂ ਸਗੋਂ ਹੱਠ ਕਰਕੇ ਮਰੀਆਂ ਹਨ, ਇਹ ਅਗਿਆਨਤਾ ਹੈ। ਅਸਲ ਪਤੀਵਰਤਾ ਉਹ ਹੈ ਜਿਹੜੀ ਪਤੀ ਦੀ ਮ੍ਰਿਤੂ ਸੁਣਦੇ ਸਾਰ ਪਿਆਰ-ਵੱਸ ਹੋਈ ਪ੍ਰਾਣਾਂ ਦਾ ਤਿਆਗ ਕਰ ਦੇਵੇ।"

ਰਾਣੀ ਨੇ ਭਗਤ ਜੀ ਦੀ ਪਤਨੀ ਦੇ ਵਿਚਾਰਾਂ ਨੂੰ ਸੁਣ ਕੇ ਮਨ ਵਿੱਚ ਬੁਰਾ ਮਨਾਇਆ ਅਤੇ ਭਗਤ ਜੀ ਦੀ ਪਤਨੀ ਦੀ ਪ੍ਰੀਖਿਆ ਲੈਣ ਵਾਸਤੇ ਰਾਜੇ ਨਾਲ ਸਲਾਹ ਕੀਤੀ। ਰਾਜੇ ਨੇ ਆਖਿਆ, "ਤੂੰ ਇਵੇਂ ਕਰਕੇ ਕੀਤੀ ਸੇਵਾ ਵਿਅਰਥ ਗਵਾ ਲਵੇਂਗੀ।" ਪਰ ਮਨ ਦੀ ਖੋਟੀ ਰਾਣੀ ਨੇ ਰਾਜਾ ਜੀ ਦੇ ਸਮਝਾਉਣ ਦੇ ਬਾਵਜੂਦ ਵੀ ਇੱਕ ਦਿਨ ਸਵੇਰ ਵੇਲੇ ਜਦੋਂ ਰਾਜਾ ਜੀ ਅਤੇ ਭਗਤ ਜੀ ਸੈਰ ਨੂੰ ਗਏ ਤਦ ਰਾਣੀ ਨੇ ਇੱਕ ਨੌਕਰਾਣੀ ਪਾਸੋਂ ਭਗਤ ਜੀ ਦੀ ਪਤਨੀ ਨੂੰ ਝੂਠੀ ਖਬਰ ਪਹੁੰਚਾਈ ਕਿ ਭਗਤ ਜੈਦੇਵ ਜੀ ਸਵਰਗਵਾਸ ਹੋ ਗਏ ਹਨ। ਰਾਣੀ ਅਤੇ ਗੁਵਾਂਢਣਾਂ ਇੱਕੱਠੀਆਂ ਹੋ ਕੇ ਰੋਣ ਲੱਗ ਪਈਆਂ ਪਰ ਭਗਤ ਜੀ ਦੀ ਪਤਨੀ ਹੱਸ ਕੇ ਬੋਲੀ, "ਭਗਤ ਜੀ ਤਾਂ ਬਾਗ ਵਿੱਚ ਸੈਰ ਕਰ ਰਹੇ ਹਨ, ਤੁਸੀਂ ਐਵੇਂ ਝੂਠ ਬੋਲ ਰਹੀਆਂ ਹੋ। ਜਦੋਂ ਸਵਾਮੀ ਜੀ ਨੇ ਪ੍ਰਭੂ ਜੀ ਦੇ ਦੇਸ਼ ਪਧਾਰਨਾ ਹੈ, ਮੈਨੂੰ ਪਹਿਲਾਂ ਪਤਾ ਲੱਗ ਜਾਣਾ ਹੈ।"

ਉਪਰੋਕਤ ਵਿਚਾਰਾਂ ਨੂੰ ਸੁਣ ਕੇ ਰਾਣੀ ਅਤੇ ਗਵਾਂਢਣਾਂ ਬਹੁਤ ਸ਼ਰਮਿੰਦੀਆਂ ਹੋਈਆਂ। ਜਦੋਂ ਕੁਝ ਸਮਾਂ ਲੰਘ ਗਿਆ ਤਾਂ ਦੁਬਾਰਾ ਰਾਣੀ ਨੇ ਭਗਤ ਜੈਦੇਵ ਜੀ ਦੇ ਸਵਰਗਵਾਸ ਹੋ ਜਾਣ ਦੀ ਅਫਵਾਹ ਫੈਲਾਈ। ਪ੍ਰੰਤੂ ਭਗਤ ਜੀ ਦੀ ਪਤਨੀ ਨੇ ਅੰਤਰ ਧਿਆਨ ਹੋ ਕੇ ਵੇਖਿਆ ਤਾਂ ਭਗਤ ਜੀ ਅਨੰਦ ਪੂਰਬਕ ਸਨ, ਕਿਉਂਕਿ ਰਾਣੀ ਬਾਰ-ਬਾਰ ਅਫਵਾਹ ਫੈਲਾ ਕੇ ਭਗਤ ਜੀ ਦੀ ਪਤਨੀ ਦੀ ਪ੍ਰੀਖਿਆ ਲੈਣ ਵਾਸਤੇ ਤੁਲੀ ਹੋਈ ਸੀ ਇਸੇ ਕਰਕੇ ਭਗਤ ਜੀ ਦੀ ਪਤਨੀ ਨੇ ਸਰੀਰ ਤਿਆਗ ਦਿੱਤਾ। ਜਦੋਂ ਰਾਣੀ ਨੇ ਵੇਖਿਆ ਤਾਂ ਡਰਦੀ ਕੰਬਣ ਲੱਗੀ, ਰੰਗ ਪੀਲਾ ਹੋ ਗਿਆ। ਚਿੰਤਾਤੁਰ ਹੋਈ ਕਿ ਮੈਂ ਰਾਜਾ ਜੀ ਨੂੰ ਕੀ ਜਵਾਬ ਦੇਵਾਂਗੀ। ਜਦੋਂ ਰਾਜਾ ਜੀ ਨੂੰ ਇਸ ਅਫਸੋਸਨਾਕ ਘਟਨਾ ਦਾ ਪਤਾ ਲੱਗਾ ਤਾਂ ਉਸ ਨੇ ਆਪਣਾ ਸਿਰ ਧਰਤੀ 'ਤੇ ਪਟਕਣਾ ਸ਼ੁਰੂ ਕਰ ਦਿੱਤਾ ਕਿ ਸਾਡੀ ਸਾਰੀ ਸੇਵਾ ਵਿਅਰਥ ਗਈ ਅਤੇ ਮਨ ਵਿੱਚ ਵਿੱਚਾਰਨ ਲੱਗਾ ਕਿ ਜੇਕਰ ਰਾਣੀ ਨੂੰ ਮਾਰਾਂ ਤਾਂ ਪਾਪ ਲੱਗੇਗਾ ਪਰ ਮੈਂ ਭਗਤ ਜੈਦੇਵ ਜੀ ਨੂੰ ਮੂੰਹ ਵਿਖਾਉਣ ਯੋਗ ਨਹੀਂ ਰਿਹਾ।

ਰਾਜੇ ਨੇ ਚਿਖਾ ਚਿਣ ਕੇ ਆਪ ਜਲ ਮਰਨ ਦੀ ਤਿਆਰੀ ਕਰ ਲਈ। ਜਦੋਂ ਭਗਤ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਆਖਿਆ, "ਰਾਜਨ! ਜੰਮਣਾ ਮਰਨਾ ਸੰਸਾਰ ਦੀ ਰੀਤ ਹੈ, ਤੁਸੀਂ ਤਾਂ ਗਿਆਨੀ ਪੁਰਖ ਹੋ, ਅਜਿਹਾ ਕਰਨਾ ਆਪ ਜੀ ਨੂੰ ਸ਼ੋਭਦਾ ਨਹੀਂ।" ਕਾਫੀ ਸਮਝਾਉਣ ਦੇ ਬਾਵਜੂਦ ਵੀ ਰਾਜੇ ਨੇ ਜਲ ਮਰਨ ਦਾ ਇਰਾਦਾ ਨ ਤਿਆਗਿਆ ਤਦ ਭਗਤ ਜੀ ਨੇ ਪ੍ਰਭੂ ਜੀ ਦੇ ਚਰਨਾਂ ਵਿੱਚ ਸੁਰਤ ਜੋੜ ਕੇ ਹਰੀ ਕੀਰਤਨ ਕਰਨਾ ਆਰੰਭ ਕਰ ਦਿੱਤਾ। ਥੋੜ੍ਹੇ ਸਮੇਂ ਪਿਛੋਂ ਭਗਤ ਜੀ ਦੀ ਸੁਪਤਨੀ ਉੱਠ ਕੇ ਬੈਠ ਗਈ ਅਤੇ ਪ੍ਰਭੂ ਜੀ ਦਾ ਕੀਰਤਨ ਕਰਨ ਲੱਗ ਪਈ। "**ਮਿਰਤਕ ਕਉ ਜੀਵਾਲਨਹਾਰ॥**" (ਪੰਨਾ ੨੮੩) ਭਗਤ ਵਛਲ, ਸਰਬ ਵਿਆਪਕ, ਪ੍ਰਭੂ ਜੀ ਨੇ ਭਗਤ ਜੀ ਦੀ ਪ੍ਰੇਮਾ-ਭਗਤੀ 'ਤੇ ਪ੍ਰਸੰਨ ਹੋ ਕੇ ਸਭ ਖੇਡ ਵਰਤਾਈ। ਭਗਤ ਜੀ ਅਤੇ ਉਨ੍ਹਾਂ ਦੀ ਉਪਮਾ ਬਹੁਤ ਵਧੀ ਪਰ ਰਾਜਾ ਸ਼ਰਮਿੰਦਗੀ ਦਾ ਮਾਰਿਆ ਅੱਖ ਨ ਚੁੱਕੇ।

ਕਾਫੀ ਸਮਾਂ ਭਗਤ ਜੀ ਨੇ ਰਾਜੇ ਨੂੰ ਪਹਿਲਾਂ ਵਾਲੀ ਪਿਆਰ ਅਵਸਥਾ ਵਿੱਚ ਲਿਆਉਣ ਦਾ ਉਪਰਾਲਾ ਕੀਤਾ ਪਰ ਰਾਜਾ ਰਾਣੀ ਵੱਲੋਂ ਹੋਈ ਭੁੱਲ ਕਾਰਨ ਨਿਮੋਝੂਣਾ ਹੋ ਕੇ ਸ਼ਰਮਸਾਰ ਹੀ ਰਿਹਾ। ਅਖੀਰ ਭਗਤ ਜੈਦੇਵ ਜੀ ਅਤੇ ਉਨ੍ਹਾਂ ਦੀ ਪਤਨੀ ਆਪਣੇ ਨਗਰ ਕੇਂਦਲੀ (ਕਿੰਦੂ ਬਿੱਲ) ਚਲੇ ਗਏ। ਬਾਕੀ ਸਮਾਂ ਉਨ੍ਹਾਂ ਪ੍ਰਭੂ-ਭਗਤੀ ਵਿੱਚ ਬਤੀਤ ਕੀਤਾ। ਅਨੇਕਾਂ ਪੁਰਖਾਂ ਨੇ ਉਨ੍ਹਾਂ ਦੀ ਸੰਗਤ ਤੋਂ ਲਾਭ ਉਠਾਇਆ।

—•—

# ਕਾਂਡ - 17
# ਭਗਤ ਪੀਪਾ ਜੀ

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥**
**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧ ॥**
**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥**
**ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ ॥੧ ॥ਰਹਾਉ ॥**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੧ ॥੩ ॥**

(ਧਨਾਸਰੀ, ਆਦਿ ਗ੍ਰੰਥ, ਪੰਨਾ-੬੯੫)

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਪੀਪਾ ਜੀ |
| ਪਿਤਾ ਦਾ ਨਾਮ | ਵੇਰਵਾ ਉਪਲਬਧ ਨਹੀ ਹੈ |
| ਮਾਤਾ ਦਾ ਨਾਮ | ” |
| ਇਸਤ੍ਰੀ ਦਾ ਨਾਮ | ਸੀਤਾ ਜੀ |
| ਜਨਮ ਅਸਥਾਨ | ਗਗਰੌਨ ਪਿੰਡ ਪਾਟਨ (ਨਜਦੀਕ ਕੋਟਾ ਰਾਜਸਥਾਨ) |
| ਜਨਮ | 1426 ਈ |
| ਭਗਤੀ ਅਸਥਾਨ | ਪਾਟਨ (ਨਜਦੀਕ ਜੋਧ ਪੁਰ) |
| ਗੁਰੂ ਦੀਖਯਾ | ਸੁਆਮੀ ਰਾਮਾ ਨੰਦ ਜੀ ਪਾਸੋਂ |
| ਕਿੱਤਾ | ਰਾਜ ਪ੍ਰਬੰਧ ਚਲਾਉਣਾ। |
| ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | ਇੱਕੋ ਸ਼ਬਦ ਪੰਨਾ ੬੯੫ |
| ਹੋਰ ਰਚਨਾ | ਬਾਣੀ ਸ੍ਰੀ ਪੀਪਾ ਜੀ, ਸਰਬ ਗੁੱਟਕਾ |
| ਯਾਦਗਾਰ | ਦਵਾਰਕਾ ਵਿੱਚ ਪੀਪਾ ਵੱਟ (ਮੱਠ) |
| ਬ੍ਰਹਮਲੀਨ (ਅਕਾਲ ਚਲਾਣਾ) | 1562 ਈ: |
| ਕੁਲ ਉਮਰ | 136 ਸਾਲ |

ਮਾਇਆ ਦੀ ਬਹੁਲਤਾ ਅਤੇ ਰਾਜਸੀ ਮਦ ਵੱਸ ਹੋ ਕੇ ਪੀਪਾ ਜੀ ਨੇ ੧੨ ਵਿਆਹ ਕਰਵਾਏ। ਸਭ ਰਾਣੀਆਂ ਵਿੱਚੋਂ ਸੀਤਾ ਨਾਮੀ ਰਾਣੀ ਨਾਲ ਪੀਪਾ ਜੀ ਦਾ

ਅਥਾਹ ਪਿਆਰ ਸੀ। ਮਹਾਤਮਾ ਦੀ ਮੰਡਲੀ ਦੀ ਸੰਗਤ ਨੇ ਪੀਪਾ ਜੀ ਨੂੰ ਵਿਸ਼ੇ ਵਿਕਾਰਾਂ ਵਿੱਚੋਂ ਕੱਢ ਕੇ ਪ੍ਰਭੂ-ਪਿਆਰ ਦੀ ਲਗਨ ਲਾ ਦਿੱਤੀ। ਭਗਤ ਪੀਪਾ ਜੀ ਦਾ ਇੱਕ ਸ਼ਬਦ ਰਾਗ ਧਨਾਸਰੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ।

## ਸੰਖੇਪ ਜੀਵਨ

ਪੀਪਾ ਜੀ ਗਗਰੌਨ ਇਲਾਕੇ ਦੇ ਰਾਜਾ ਸਨ। ਆਪ ਜਵਾਨੀ ਦੀ ਉਮਰ ਵਿੱਚ ਸਨ ਕਿ ਉਨ੍ਹਾਂ ਦੇ ਪਿਤਾ ਜੀ ਚੜ੍ਹਾਈ ਕਰ ਗਏ। ਭਰ ਜੁਆਨੀ ਵਿੱਚ ਆਪ ਨੂੰ ਰਾਜ ਭਾਗ ਮਿਲ ਗਿਆ। ਰਾਜ ਭਾਗ ਦੀ ਪ੍ਰਭਤਾ ਅਤੇ ਜੁਆਨੀ ਸਮੇਂ ਕਾਮ-ਵੱਸ ਹੋ ਕੇ ਰਾਜੇ ਨੇ ੧੨ ਸੁੰਦਰ ਨਾਰੀਆਂ ਨਾਲ ਵਿਆਹ ਕਰਵਾਏ। ਪਰ ਸੀਤਾ ਨਾਮੀ ਰਾਣੀ ਨਾਲ ਰਾਜੇ ਦਾ ਸਭ ਨਾਲੋਂ ਵੱਧ ਪਿਆਰ ਸੀ।

ਕਦੀ ਕਦੀ ਪੀਪਾ ਜੀ ਦੁਰਗਾ ਦੇਵੀ ਦੀ ਪੂਜਾ ਕਰਨ ਜਾਂਦੇ ਸਨ। ਇੱਕ ਦਿਨ ਸ਼ਹਿਰ ਵਿੱਚ ਵੈਸ਼ਨਵ ਸਾਧੂਆਂ ਦੀ ਮੰਡਲੀ ਆਈ। ਉਨ੍ਹਾਂ ਰਾਮਨਾਮ ਦਾ ਭਜਨ ਕੀਰਤਨ ਬਹੁਤ ਪ੍ਰੇਮ ਅਤੇ ਰਸੀਲੀ ਜ਼ੁਬਾਨ ਵਿੱਚ ਕੀਤਾ। ਸਾਧੂਆਂ ਦੀ ਉਪਮਾ ਰਾਜੇ ਅਤੇ ਰਾਣੀਆਂ ਨੇ ਵੀ ਸੁਣੀ। ਪ੍ਰਭੂ ਕ੍ਰਿਪਾ ਨਾਲ ਰਾਜੇ ਨੇ ਆਪਣੇ ਮਹਿਲਾਂ ਵਿੱਚ ਉਨ੍ਹਾਂ ਮਹਾਤਮਾਵਾਂ ਦੇ ਚਰਨ ਪਵਾਉਣ ਅਤੇ ਲੰਗਰ ਛਕਾਉਣ ਦੀ ਬੇਨਤੀ ਕੀਤੀ। ਰਾਜੇ ਅਤੇ ਰਾਣੀਆਂ ਦੇ ਪ੍ਰੇਮ, ਸ਼ਰਧਾ, ਸੇਵਾ ਅਤੇ ਭਗਤੀ ਭਾਵ ਨੂੰ ਦੇਖ ਕੇ ਮਹਾਤਮਾ ਬਹੁਤ ਪ੍ਰਸੰਨ ਹੋਏ। ਇਹ ਮਹਾਤਮਾ ਸਵਾਮੀ ਰਾਮਾਨੰਦ ਜੀ ਦੇ ਸੇਵਕ ਸਨ। ਉਨ੍ਹਾਂ ਰਾਜੇ ਨੂੰ ਦੁਰਗਾ ਦੀ ਥਾਂ ਪ੍ਰਭੂ ਜੀ ਦੀ ਭਗਤੀ ਕਰਨ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਮਹਾਤਮਾਵਾਂ ਦੀ ਕ੍ਰਿਪਾ ਨਾਲ ਹੀ ਰਾਜਾ ਨੂੰ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਮਿਲਿਆ। ਕਹਿੰਦੇ ਹਨ ਕਿ ਸੁਪਨੇ ਵਿੱਚ ਰਾਜੇ ਨੇ ਜਮਾਂ ਦੀਆਂ ਸਖਤ ਸਜ਼ਾਵਾਂ ਨੂੰ ਵੇਖ ਕੇ ਰਾਣੀਆਂ ਦੇ ਮੋਹ ਤੋਂ ਛੁਟਕਾਰਾ ਪਾਇਆ। ਦੁਰਗਾ ਨੇ ਵੀ ਸੁਪਨੇ ਵਿੱਚ ਹੀ ਸਪਸ਼ਟ ਕਰ ਦਿੱਤਾ ਕਿ ਮੁਕਤੀ ਦੇ ਦਾਤੇ ਪ੍ਰਭੂ ਜੀ ਹਨ।

ਉਸ ਦਿਨ ਤੋਂ ਰਾਜੇ ਨੇ ਦੁਰਗਾ ਦੀ ਉਪਾਸ਼ਨਾ (ਪੂਜਾ) ਤਿਆਗ ਦਿੱਤੀ ਅਤੇ ਪ੍ਰਭੂ-ਭਗਤੀ ਕਰਨ ਲੱਗ ਪਏ। ਮਹਾਤਮਾਵਾਂ ਦੇ ਪ੍ਰਭਾਵ ਨਾਲ ਰਾਜਾ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਅਤੇ ਘੋੜੇ, ਰੱਥ, ਰਾਣੀਆਂ ਕੁਝ ਪ੍ਰੇਮੀ ਪੁਰਸ਼ਾਂ ਸਮੇਤ ਰਾਜਾ ਕਾਂਸ਼ੀ ਪੁੱਜ ਗਿਆ। ਸ਼ਹਿਰ ਵਿੱਚ ਨਿਵੇਕਲੀ ਇਕਾਂਤ ਥਾਂ ਉਤਾਰਾ ਕੀਤਾ, ਤੰਬੂ, ਕਨਾਤਾਂ, ਸ਼ਾਮਿਆਨੇ ਲਗਾ ਕੇ ਡੇਰਾ ਲਾ ਲਿਆ। ਰਾਮਾਨੰਦ ਜੀ ਨੂੰ ਬੇਨਤੀ ਭੇਜੀ ਕਿ ਗਗਰੌਨ ਦਾ ਰਾਜਾ ਪੀਪਾ ਆਪ ਜੀ ਨੂੰ ਗੁਰੂ ਧਾਰਨ ਕਰਨਾ

ਚਾਹੁੰਦਾ ਹੈ। ਰਾਮਾਨੰਦ ਜੀ ਨੇ ਵਾਪਸ ਸੁਨੇਹਾ ਭੇਜਿਆ, "ਹੇ ਰਾਜਨ! ਜਿੱਥੇ ਆਪ ਪੁੱਜਣਾ ਚਾਹੁੰਦੇ ਹੋ (ਪ੍ਰਭੂ ਜੀ ਪਾਸ) ਉੱਥੇ ਤਾਂ ਮਨੁੱਖਾ-ਦੇਹੀ ਵੀ ਨਹੀਂ ਜਾਂਦੀ, ਆਪ ਉਸ ਨੂੰ ਗੁਰੂ ਧਾਰਨ ਕਰੋ ਜਿਹੜਾ ਤੁਹਾਡੇ ਵਾਂਙ ਲਸ਼ਕਰ, ਘੋੜੇ, ਫੌਜਾਂ ਆਦਿ ਦਾ ਮਾਲਕ ਹੋਵੇ।" ਰਾਮਾਨੰਦ ਜੀ ਦਾ ਹੁਕਮ ਸੁਣਦੇ ਸਾਰ ਹੀ ਰਾਜਾ ਨੇ ਪਰਜਾ, ਰਾਣੀਆਂ, ਅਮੀਰ, ਵਜ਼ੀਰ ਵਾਪਸ ਭੇਜ ਦਿੱਤੇ ਅਤੇ ਇਕੱਲਾ ਆਪ ਹੀ ਰਾਮਾਨੰਦ ਜੀ ਦੇ ਦਰਸ਼ਨਾਂ ਵਾਸਤੇ ਉਨ੍ਹਾਂ ਦੇ ਨਿਵਾਸ ਅਸਥਾਨ 'ਤੇ ਪੁੱਜ ਗਿਆ।

ਰਾਮਾਨੰਦ ਜੀ ਦੇ ਦਰਸ਼ਨ ਹੋਣ ਤੋਂ ਪਹਿਲਾਂ ਹੀ ਰਾਮਾਨੰਦ ਜੀ ਨੇ ਆਪਣੇ ਸੇਵਕਾਂ ਦੁਆਰਾ ਸੁਨੇਹਾ ਭੇਜਿਆ ਕਿ ਅਜੇ ਮਿਲਣ ਦਾ ਸਮਾਂ ਨਹੀਂ। ਜੱਗ ਹੋ ਰਿਹਾ ਸੀ, ਸੰਗਤਾਂ ਲੰਗਰ ਛਕ ਕੇ ਪੱਤਲਾਂ ਉਸ ਪਾਸੇ ਸੁਟਦੀਆਂ ਸਨ, ਜਿਸ ਥਾਂ ਰਾਜਾ ਪੀਪਾ, ਰਾਮਾਨੰਦ ਜੀ ਦੇ ਹੁਕਮ ਨੂੰ ਉਡੀਕ ਰਿਹਾ ਸੀ। ਜੱਗ ਸੰਪੂਰਨ ਹੋਣ ਉਪਰੰਤ ਰਾਮਾਨੰਦ ਜੀ ਨੇ ਪੀਪਾ ਜੀ ਬਾਬਤ ਪੁੱਛਿਆ। ਤਦ ਸੇਵਕਾਂ ਨੇ ਪੀਪਾ ਜੀ ਨੂੰ ਲੱਭਦਿਆਂ ਲੱਭਦਿਆਂ ਉਨ੍ਹਾਂ ਪੱਤਲਾਂ ਦੇ ਢੇਰ ਹੇਠੋਂ ਨੇਤਰ ਬੰਦ ਖਲੋਤੇ ਨੂੰ ਕੱਢਿਆ। ਪਰ ਜਦੋਂ ਸੇਵਕਾਂ ਪਾਸ ਦੁਬਾਰਾ ਦਰਸ਼ਨਾਂ ਅਤੇ ਗੁਰੂ ਦੀਖਿਆ ਵਾਸਤੇ ਪੀਪਾ ਜੀ ਨੇ ਸੁਨੇਹਾ ਘੱਲਿਆ ਤਦ ਰਾਮਾਨੰਦ ਜੀ ਨੇ ਆਖਿਆ, "ਰਾਜਾ ਨੂੰ ਆਖੋ ਕਿ ਜੇਕਰ ਬਹੁਤ ਕਾਹਲਾ ਹੈ ਤਾਂ ਖੂਹ ਵਿੱਚ ਛਾਲ ਮਾਰ ਦੇਵੇ। ਪੀਪਾ ਜੀ ਨੇ ਮਨ ਨਾਲ ਵਿੱਚਾਰਿਆ "ਜੇ ਗੁਰੂ ਦੀਖਿਆ ਇਸ ਮੁੱਲ 'ਤੇ ਵੀ ਮਿਲ ਜਾਵੇ ਤਾਂ ਮਹਿੰਗੀ ਨਹੀਂ।" ਉਨ੍ਹਾਂ ਤੁਰੰਤ ਨੇੜੇ ਰਾਮਾਨੰਦ ਜੀ ਦੇ ਡੇਰੇ ਵਾਲੇ ਖੂਹ ਵਿੱਚ ਛਾਲ ਮਾਰ ਦਿੱਤੀ। ਰਾਮਾਨੰਦ ਜੀ ਨੇ ਇੱਕ ਦਮ ਚੇਲਿਆਂ ਸਮੇਤ ਖੂਹ 'ਤੇ ਪੁੱਜ ਕੇ ਪੀਪਾ ਜੀ ਨੂੰ ਖੂਹ ਵਿੱਚੋਂ ਕੱਢਿਆ। ਪਿਆਰ ਨਾਲ ਗਲ ਲਾਇਆ ਅਤੇ ਗੁਰੂ ਦੀਖਿਆ ਦੇ ਕੇ ਆਪਣਾ ਸਿੱਖ ਬਣਾਇਆ। ਕੁਝ ਸਮਾਂ ਰਾਜਾ ਜੀ ਆਪਣੇ ਗੁਰੂ ਪਾਸ ਠਹਿਰੇ, ਪਿਛੋਂ ਰਾਮਾਨੰਦ ਜੀ ਦੇ ਹੁਕਮ ਅਨੁਸਾਰ ਆਪਣੇ ਨਗਰ ਗਗਰੌਨ ਪੁੱਜ ਗਏ। ਰਾਜ ਮਹਿਲਾਂ ਵਿੱਚ ਰਹੇ ਪਰ ਜੀਵਨ ਵਿੱਚ ਪਲਟਾ ਆ ਗਿਆ।

ਉਹ ਰਾਣੀਆਂ ਜਿਹੜੀਆਂ ਪਹਿਲਾਂ ਵਿਸ਼ੇ ਵਾਸ਼ਨਾ ਵਿੱਚ ਮਤੀਆਂ ਰੰਗ ਰਲੀਆਂ ਮਾਣਦੀਆਂ ਸਨ, ਹੁਣ ਸਭਨਾਂ ਦੇ ਹੱਥਾਂ ਵਿੱਚ ਖੜਤਾਲਾਂ ਸਨ। ਮਨਾਂ ਵਿੱਚ ਵਿਸ਼ੇ-ਵਿਕਾਰਾਂ ਦੀ ਥਾਂ ਪ੍ਰਭੂ ਜੀ ਦਾ ਸਿਮਰਨ ਕਰਕੇ ਸਵੇਰੇ-ਸ਼ਾਮ ਹਰ ਰੋਜ਼ ਹਰੀ ਜਸ ਕਰਦਿਆਂ ਸਮਾਂ ਬਤੀਤ ਹੋਣ ਲੱਗ ਪਿਆ। ਮਹਾਤਮਾਵਾਂ ਦੀਆਂ ਭਜਨ ਮੰਡਲੀਆਂ ਆਉਂਦੀਆਂ, ਪ੍ਰਭੂ ਜੀ ਦੇ ਗੁਣ ਗਾਏ, ਸੁਣੇ ਜਾਂਦੇ। ਇਵੇਂ ਰਾਜਾ ਵੀ ਸਮੇਤ-ਪਰਿਵਾਰ ਪ੍ਰਭੂ ਜਸ ਕਰਨ ਲੱਗਾ। ਦਿਨ-ਬ-ਦਿਨ ਰਾਮਾਨੰਦ ਜੀ ਦੇ ਦਰਸ਼ਨਾਂ ਦੀ ਤੜਪ ਵਧਦੀ ਗਈ। ਬਿਹਬਲ ਹੋ ਕੇ ਅੰਤ ਇੱਕ ਮੰਤਰੀ ਪਾਸ ਦਰਸ਼ਨ ਬਖਸ਼ ਦੇਣ ਦੀ ਬੇਨਤੀ ਭੇਜੀ।

ਰਾਮਾਨੰਦ ਜੀ ਨੇ ਭਗਤ ਪੀਪਾ ਜੀ ਦੀ ਦਿਲੀ ਤੜਪ ਨੂੰ ਅਨੁਭਵ ਦੁਆਰਾ ਜਾਂਚ ਲਿਆ ਅਤੇ ਕਬੀਰ ਜੀ, ਰਵਿਦਾਸ ਜੀ ਅਤੇ ਹੋਰ ਸ਼ਿਸ਼ਾਂ ਨੂੰ ਨਾਲ ਲੈ ਕੇ ਗਗਰੌਨ ਸ਼ਹਿਰ ਤੋਂ ਬਾਹਰ ਇੱਕ ਬਾਗ ਵਿੱਚ ਡੇਰਾ ਲਾ ਲਿਆ ਅਤੇ ਰਾਜੇ ਨੂੰ ਆਪਣੇ ਪੁੱਜਣ ਦਾ ਸੁਨੇਹਾ ਭੇਜ ਦਿੱਤਾ। ਰਾਜੇ ਨੇ ਆਪਣੇ ਦਰਬਾਰੀਆਂ ਸਮੇਤ ਨਗਰ ਤੋਂ ਬਾਹਰ ਆ ਕੇ ਰਾਮਾਨੰਦ ਜੀ ਦਾ ਸੁਆਗਤ ਕੀਤਾ ਅਤੇ ਅਦਬ ਸਤਿਕਾਰ ਨਾਲ ਮਹਿਲਾਂ ਵਿੱਚ ਲਿਜਾ ਕੇ ਸੁੰਦਰ ਮਹਿਲ ਵਿੱਚ ਨਿਵਾਸ ਕਰਵਾਇਆ। ਪੀਪਾ ਜੀ ਦਾ ਮਨ ਖੁਸ਼ੀ ਵਿੱਚ ਫੁਲੇ ਨਹੀਂ ਸਮਾਉਂਦਾ ਸੀ। ਰਾਮਾਨੰਦ ਜੀ ਕੁਝ ਹੀ ਦਿਨ ਠਹਿਰੇ ਅਤੇ ਤੱਤ ਗਿਆਨ ਦਾ ਉਪਦੇਸ਼ ਦ੍ਰਿੜ ਕਰਵਾਇਆ ਅਤੇ ਰਾਜਾ ਜੀ ਨੂੰ ਰਾਮ ਨਾਮ ਦੀ ਰੰਗਣ ਹੋਰ ਵੀ ਦੂਣ ਸਵਾਈ ਚੜ੍ਹ ਗਈ। ਇਸ ਵੈਰਾਗ ਵਿੱਚ ਰਾਜਾ ਨੇ ਰਾਜ ਭਾਗ ਤਿਆਗ ਕੇ ਸੰਨਿਆਸ ਧਾਰਨ ਕਰਨ ਦਾ ਆਪਣਾ ਦ੍ਰਿੜ ਸੰਕਲਪ (ਫੁਰਨਾ, ਖਿਆਲ) ਆਪਣੇ ਗੁਰੂ ਦੇਵ ਪਾਸ ਪ੍ਰਗਟ ਕੀਤਾ, ਤਦ ਰਾਮਾਨੰਦ ਜੀ ਨੇ ਆਗਿਆ ਦੇ ਦਿੱਤੀ।

ਪੀਪਾ ਦੇ ਰਾਜ ਭਾਗ ਤਿਆਗਣ ਦਾ ਰਾਣੀਆਂ ਅਤੇ ਨਗਰ ਨਿਵਾਸੀਆਂ ਨੂੰ ਪਤਾ ਲੱਗਾ ਤਦ ਉਨ੍ਹਾਂ ਬਹੁਤ ਮਿੰਨਤਾਂ ਤਰਲੇ ਕੀਤੇ। ਰਾਮਾਨੰਦ ਜੀ ਨੇ ਰਾਣੀਆਂ ਨੂੰ ਆਖਿਆ ਕਿ ਜੇਕਰ ਤੁਸੀਂ ਰਾਜੇ ਨਾਲ ਜਾਣਾ ਚਾਹੁੰਦੀਆਂ ਹੋ ਤਾਂ ਗਲ ਵਿੱਚ ਖਿੰਥਾ ਸਾਧੂਆਂ ਵਾਲੇ ਕਪੜੇ ਪਹਿਨ ਲਵੋ। ਬਾਕੀ ਰਾਣੀਆਂ ਨੇ ਬਸਤਰ ਨ ਬਦਲੇ ਸਿਰਫ ਛੋਟੀ ਰਾਣੀ ਸੀਤਾ ਨੇ ਖਿੰਥਾ ਪਹਿਨ ਲਈ। ਸੋ ਸੀਤਾ ਜੀ ਨੂੰ ਪੀਪਾ ਭਗਤ ਜੀ ਦੇ ਨਾਲ ਜਾਣ ਦੀ ਆਗਿਆ ਮਿਲ ਗਈ।

ਕਾਂਸ਼ੀ ਪੁੱਜ ਕੇ ਰਾਮਾਨੰਦ ਜੀ ਪਾਸੋਂ ਪੀਪਾ ਜੀ ਨੇ ਪ੍ਰਭੂ ਜੀ ਦੇ ਨਿੱਜ ਅਸਥਾਨ ਬਾਬਤ ਪੁੱਛਿਆ। ਰਾਮਾਨੰਦ ਜੀ ਨੇ ਵਿੱਚਾਰ ਕੀਤੀ ਕਿ ਪੀਪਾ ਜੀ ਨੂੰ ਦੁਰਗਾ ਮੂਰਤੀ ਉਪਾਸ਼ਨਾ ਕਾਰਨ ਸਰਗੁਣ ਉਪਾਸ਼ਨਾ ਦੀ ਲਾਲਸਾ ਹੈ। ਉਨ੍ਹਾਂ ਪੀਪਾ ਜੀ ਨੂੰ ਦੁਆਰਕਾ ਭੇਜ ਦਿੱਤਾ। ਦੋਵੇਂ ਦੁਆਰਕਾ ਨੇੜੇ ਸਮੁੰਦਰ ਕੰਢੇ ਪੁੱਜ ਗਏ। ਸਮੁੰਦਰ ਕਿਨਾਰੇ ਬੈਠੇ ਇੱਕ ਬ੍ਰਾਹਮਣ ਪਾਸੋਂ ਦੁਆਰਕਾ ਬਾਬਤ ਪੀਪਾ ਜੀ ਨੇ ਪੁੱਛਿਆ। ਉਸ ਨੇ ਮਖੌਲ ਵਜੋਂ ਆਖ ਦਿੱਤਾ ਕਿ ਦੁਆਰਕਾ ਸਮੁੰਦਰ ਵਿੱਚ ਹੈ। ਭਗਤ ਪੀਪਾ ਜੀ ਨੇ ਸੀਤਾ ਸਮੇਤ ਤੁਰੰਤ ਸਮੁੰਦਰ ਵਿੱਚ ਛਾਲ ਮਾਰ ਦਿੱਤੀ। ਲੋਕਾਂ ਨੇ ਬ੍ਰਾਹਮਣ ਨੂੰ ਬਹੁਤ ਫਿਟਕਾਰਾਂ ਪਾਈਆਂ। ਉਨ੍ਹਾਂ ਸਮਝਿਆ ਕਿ ਪੀਪਾ ਜੀ ਅਤੇ ਸੀਤਾ ਜੀ ਸਮੁੰਦਰ ਵਿੱਚ ਹੀ ਡੁੱਬ ਗਏ ਹਨ। ਪਰ ਭਗਤ ਵਛਲ ਨੇ ਆਪ ਹੀ ਕ੍ਰਿਪਾ ਕਰਕੇ ਪੀਪਾ ਭਗਤ ਅਤੇ ਸੀਤਾ ਜੀ ਨੂੰ ਦੁਆਰਕਾ ਪਹੁੰਚਾ ਦਿੱਤਾ। ਦੋਨਾਂ ਨੇ ਸਾਖਿਆਤ ਪ੍ਰਤੱਖ ਕ੍ਰਿਸ਼ਨ ਜੀ ਦੇ ਦਰਸ਼ਨ ਕੀਤੇ। ਭਗਤ ਪੀਪਾ ਜੀ ਨੂੰ ਸਰਗੁਣ ਉਪਾਸ਼ਨਾ ਦੀ ਭਾਵਨਾ ਅਧੀਨ ਮਨੁੱਖੀ ਸਰੀਰ ਵਿੱਚ ਭਗਵਾਨ ਜੀ ਦੇ ਦਰਸ਼ਨ ਕਰਨ ਦੀ ਇੱਛਾ ਸੀ। ਭਗਵਾਨ ਜੀ ਨੇ ਪੀਪਾ ਜੀ ਦੇ

ਇਸ ਸੰਸੇ ਨੂੰ ਨਵਿਰਤ ਕਰਨ ਵਾਸਤੇ ਆਪਣਾ ਨਿੱਜ ਅਸਥਾਨ (ਰਹਿਣ ਦੀ ਥਾਂ) ਮਹਾਤਮਾ ਦੇ (੧) ਨੇਤਰ, (੨) ਰਸਨਾ, (੩) ਹਿਰਦਾ, (੪) ਚਰਨਾਂ ਵਿੱਚ ਦੱਸਿਆ। ਸਪੱਸ਼ਟ ਕਰਦਿਆਂ ਆਖਿਆ ਕਿ ਮਹਾਤਮਾ ਦੀ ਦ੍ਰਿਸ਼ਟੀ ਵਿੱਚ ਦ੍ਵੈਤ (ਦੂਜਾ ਭਾਵ, ਫਰਕ) ਨਹੀਂ ਹੁੰਦੀ ਜਿਸ ਉਪਰ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦੇ ਹਨ ਨਿਹਾਲ ਕਰ ਦਿੰਦੇ ਹਨ ਅਤੇ ਜਦੋਂ ਕ੍ਰੋਧ ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਭਸਮ ਕਰ ਦਿੰਦੇ ਹਨ। ਦੂਜੇ ਰਸਨਾ ਦੁਆਰਾ ਜੋ ਬੋਲਦੇ ਹਨ ਸਤਿ ਹੀ ਹੁੰਦਾ ਹੈ। ਜਿਸ ਨੂੰ ਵਰ ਦਿੰਦੇ ਹਨ ਧਰਮ ਅਰਥ ਕਾਮ, ਮੋਖ ਨਾਲ ਤ੍ਰਿਪਤ ਕਰ ਦਿੰਦੇ ਹਨ ਅਤੇ ਜਦੋਂ ਸਰਾਪ ਦਿੰਦੇ ਹਨ ਤਦ ਕੁਲ ਸਮੇਤ ਉਸ ਦਾ ਸਰਬਨਾਸ਼ ਕਰ ਦਿੰਦੇ ਹਨ। ਤੀਜੇ ਹਿਰਦੇ ਵਿਖੇ ਵਾਸਾ ਇਸ ਕਰਕੇ ਰਹਿੰਦਾ ਹੈ ਕਿ ਮਹਾਤਮਾ ਹਰ ਸਮੇਂ ਪ੍ਰਭੂ-ਸਿਮਰਨ ਕਰਦੇ ਹਨ। ਨਿਮਖ ਭਰ ਵੀ ਪ੍ਰਭੂ ਜੀ ਨੂੰ ਮਨ ਤੋਂ ਵਿਸਾਰਦੇ ਨਹੀਂ। ਜਿਸ ਨੂੰ ਯਾਦ ਕਰਦੇ ਹਨ ਉਸ ਦੇ ਸਭ ਪਾਪਾਂ ਦਾ ਨਾਸ਼ ਕਰ ਦਿੰਦੇ ਹਨ। ਚੌਥੇ ਚਰਨਾਂ ਵਿੱਚ ਵਾਸਾ ਹੈ। ਜੋ ਮਨੁੱਖ ਸ਼ਰਧਾ ਨਾਲ ਨਮਸਕਾਰ ਕਰਦਾ ਹੈ ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ। ਸੰਤ ਦੇ ਚਰਨ ਪੈ ਜਾਣ ਕਾਰਨ ਧਰਤੀ ਵੀ ਪੂਜਣਯੋਗ ਹੋ ਜਾਂਦੀ ਹੈ। ਇਨ੍ਹਾਂ ਵਾਕਾਂ ਨਾਲ ਪੀਪਾ ਭਗਤ ਨੂੰ ਦ੍ਰਿੜ੍ਹ ਨਿਸ਼ਚਾ ਹੋ ਗਿਆ ਕਿ ਪ੍ਰਭੂ ਜੀ ਅਤੇ ਭਗਤ ਓਤਪੋਤ ਹਨ। ਕ੍ਰਿਸ਼ਨ ਜੀ ਨੇ ਪੀਪਾ ਜੀ ਨੂੰ ਆਪਣੇ ਨਗਰ ਵਾਪਸ ਜਾਣ ਦਾ ਹੁਕਮ ਦਿੱਤਾ ਅਤੇ ਨਿਸ਼ਾਨੀ ਵਜੋਂ ਇੱਕ ਮੁੰਦਰਕਾ ਦਿੱਤੀ। ਇਵੇਂ ਅੱਠਵੇਂ ਦਿਨ ਭਗਤ ਪੀਪਾ ਜੀ ਅਤੇ ਸੀਤਾ ਜੀ ਸਮੁੰਦਰ ਦੇ ਕੰਢੇ ਨਿਕਲ ਆਏ। ਜਦੋਂ ਲੋਕਾਂ ਨੇ ਪੀਪਾ ਜੀ ਦੇ ਅੱਠਵੇਂ ਦਿਨ ਦਰਸ਼ਨ ਕੀਤੇ ਤਦ ਬਹੁਤ ਹੈਰਾਨ ਹੋਏ। ਲੋਕਾਂ ਸਮਝਿਆ ਕਿ ਭਗਤ ਪੀਪਾ ਜੀ ਅਤੇ ਸੀਤਾ ਜੀ ਡੁੱਬ ਗਏ ਹਨ ਪਰ ਪ੍ਰਤੱਖ ਦਰਸ਼ਨ ਕਰਕੇ ਲੋਕ ਨਮਸਕਾਰਾਂ ਕਰਨ ਲੱਗ ਪਏ। ਜਦੋਂ ਕ੍ਰਿਸ਼ਨ ਜੀ ਦੀ ਮੁੰਦਰਕਾ ਵੇਖੀ ਅਤੇ ਪੀਪਾ ਜੀ ਪਾਸੋਂ ਸਾਰੀ ਵਾਰਤਾ ਸੁਣੀ ਤਦ ਲੋਕਾਂ ਤੇ ਪ੍ਰੇਮਾ-ਭਗਤੀ ਦਾ ਬਹੁਤ ਪ੍ਰਭਾਵ ਪਿਆ। ਸਭ ਲੋਕ ਪ੍ਰੇਮ-ਭਗਤੀ ਕਰਨ ਲੱਗ ਪਏ।

## ਧਨ ਦਾ ਆਉਣਾ, ਪੀਪਾ ਜੀ ਨੇ ਧਨ ਲੁਟਾਉਣਾ ਅਤੇ ਰਾਜੇ ਨੂੰ ਸ਼ਿਸ਼ ਬਣਾਉਣਾ

ਇੱਕ ਦਿਨ ਨਦੀ ਕਿਨਾਰੇ ਭਗਤ ਜੀ ਇਸ਼ਨਾਨ ਕਰਨ ਗਏ। ਉੱਥੇ ਭਗਤ ਜੀ ਨੇ ਮੋਹਰਾਂ ਦਾ ਭਰਿਆ ਭਾਂਡਾ ਵੇਖਿਆ। ਉਨ੍ਹਾਂ ਘਰ ਆ ਕੇ ਆਪਣੀ ਪਤਨੀ ਨੂੰ ਦੱਸਿਆ ਕਿ ਨਦੀ ਕਿਨਾਰੇ ਮੋਹਰਾਂ ਦਾ ਭਾਂਡਾ ਪਿਆ ਹੈ, ਤੁਸੀਂ ਉਧਰ ਨਹੀਂ ਜਾਣਾ। ਆਸ-ਪਾਸ ਬੈਠੇ ਕੁਝ ਪੁਰਸ਼ਾਂ ਨੇ ਨਦੀ ਕਿਨਾਰੇ ਮੋਹਰਾਂ ਦੇ ਭਰੇ ਭਾਂਡੇ ਬਾਬਤ ਭਗਤ

ਜੀ ਦੇ ਮੁਖਾਰਬਿੰਦ ਤੋਂ ਸੁਣਿਆ। ਲੋਭ-ਵੱਸ ਹੋਏ ਉਹ ਪੁਰਸ਼ ਤੁਰੰਤ ਨਦੀ ਦੇ ਕੰਢੇ ਪੁੱਜੇ ਪਰ ਜਦੋਂ ਉਨ੍ਹਾਂ ਭਾਂਡੇ ਦਾ ਮੂੰਹ ਖੋਲ੍ਹਿਆ ਤਾਂ ਉਸ ਵਿੱਚ ਇੱਕ ਕਾਲੇ ਰੰਗ ਦੀ ਜ਼ਹਿਰੀਲੀ ਸੱਪਣੀ ਵੇਖੀ।

ਚੋਰਾਂ ਦੇ ਮਨ ਅੰਦਰ ਗੁੱਸਾ ਆਇਆ ਕਿ ਭਗਤ ਜੀ ਤਾਂ ਮਾਇਆ ਆਖਦੇ ਸਨ ਪਰ ਇਹ ਤਾਂ ਕਾਲੀ ਸੱਪਣੀ ਨਿਕਲੀ, ਭਗਤ ਜੀ ਝੂਠ ਬੋਲਦੇ ਹਨ। ਉਨ੍ਹਾਂ ਨੇ ਸਲਾਹ ਬਣਾਈ ਕਿ ਭਾਂਡਾ ਭਗਤ ਜੀ ਦੇ ਘਰ ਰੱਖ ਆਈਏ ਆਪੇ ਕਾਲੀ ਸੱਪਣੀ ਉਨ੍ਹਾਂ ਨੂੰ ਖਾ ਜਾਵੇਗੀ। ਪਰ ਉਹ ਪੁਰਸ਼ ਅਗਿਆਨੀ ਸਨ, ਉਨ੍ਹਾਂ ਨੂੰ ਇਹ ਸੂਝ ਨਹੀਂ ਸੀ ਕਿ ਮਾਇਆ ਤਾਂ ਮਹਾਂਪੁਰਸ਼ਾਂ ਦੀ ਦਾਸੀ ਹੁੰਦੀ ਹੈ। ਇਹ ਤਾਂ ਲੋਭੀ ਪੁਰਖਾਂ ਨੂੰ ਹੀ ਸੱਪਣੀ ਬਣ ਕੇ ਡਸਦੀ ਹੈ। ਦੁਨਿਆਵੀ ਪੁਰਸ਼ਾਂ ਨੂੰ ਮਾਇਆ ਦੇ ਸੁੱਖ ਚੰਗੇ ਲਗਦੇ ਹਨ ਅਤੇ ਪ੍ਰਭੂ-ਭਗਤੀ ਕੌੜੀ ਲੱਗਦੀ ਹੈ। ਗੁਰੂ ਸਾਹਿਬ ਜੀ ਦਾ ਫੁਰਮਾਣ ਹੈ "**ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ।**" ਉਨ੍ਹਾਂ ਨਾਮ-ਸਿਮਰਨ ਤੋਂ ਸੱਖਣੇ ਸਾਕਤ, ਸ਼ਕਤੀ ਪੁਜਾਰੀ ਪੁਰਸ਼ਾਂ ਨੇ ਮਾਇਆ ਦਾ ਬਰਤਨ ਭਗਤ ਜੀ ਦੇ ਨਿਵਾਸ ਅਸਥਾਨ 'ਤੇ ਲਿਆ ਕੇ ਰੱਖ ਦਿੱਤਾ ਅਤੇ ਆਪ ਚਲੇ ਗਏ।

ਅੰਮ੍ਰਿਤ ਵੇਲੇ ਜਦੋਂ ਪੀਪਾ ਜੀ ਨੇ ਉਹੋ ਭਾਂਡਾ ਆਪਣੇ ਦਰਵਾਜ਼ੇ ਅੱਗੇ ਡਿੱਠਾ ਤਦੋਂ ਭਗਤ ਜੀ ਨੇ ਵਿੱਚਾਰਿਆ ਕਿ ਮਾਇਆ ਚਾਹੁੰਦੀ ਹੈ ਕਿ ਮੈਨੂੰ ਮਹਾਤਮਾ ਦੀ ਸੇਵਾ ਵਾਸਤੇ ਵਰਤੋ ਤਾਂ ਜੋ ਮੇਰੇ ਵੀ ਬੰਧਨ ਕੱਟੇ ਜਾਣ। ਭਗਤ ਜੀ ਨੇ ਗਾਗਰ ਦਾ ਮੂੰਹ ਖੋਲ੍ਹ ਕੇ ਮੋਹਰਾਂ ਕੱਢੀਆਂ ਅਤੇ ਦਿਨ ਚੜ੍ਹੇ ਭੰਡਾਰਾ ਚਾਲੂ ਕਰ ਦਿੱਤਾ। ਅਨੇਕਾਂ ਮਹਾਤਮਾ, ਅਭਿਆਗਤਾਂ (ਭੀਖ ਦੇ ਰੂਪ ਵਿੱਚ ਮਾਇਆ ਲੈਣ ਵਾਲੇ ਸਾਧੂ), ਲੋੜਵੰਦ ਗਰੀਬਾਂ ਨੇ ਲੰਗਰ ਛਕਿਆ। ਕਈ ਦਿਨ ਭੰਡਾਰਾ ਚਲਦਾ ਰਿਹਾ। ਹਰ ਥਾਂ ਭਗਤ ਪੀਪਾ ਜੀ ਦੀ ਜੈ ਜੈ ਕਾਰ ਹੋਣ ਲੱਗੀ।

ਭਗਤ ਪੀਪਾ ਜੀ ਦੀ ਸ਼ੋਭਾ ਸੁਣ ਕੇ ਇੱਕ ਰਾਜਾ ਧਨ ਆਦਿ ਪਦਾਰਥ ਲੈ ਕੇ ਪੀਪਾ ਜੀ ਪਾਸ ਪੁੱਜਾ ਅਤੇ ਦਰਸ਼ਨ ਕਰਕੇ ਨਿਹਾਲ ਹੋਇਆ। ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਭਗਤ ਜੀ ਕ੍ਰਿਪਾ ਕਰਕੇ ਮੈਨੂੰ ਵੀ ਦੀਖਿਆ ਦੇਵੋ। ਭਗਤ ਪੀਪਾ ਜੀ ਨੇ ਆਖਿਆ, "ਹੇ ਰਾਜਨ ! ਭਗਤੀ ਮਾਰਗ ਔਖਾ ਹੈ, ਇੰਦਰੀਆਂ ਨੂੰ ਸੰਜਮ ਵਿੱਚ ਰੱਖਣਾ ਪੈਂਦਾ ਹੈ, ਸਾਰੇ ਜਗਤ ਨੂੰ ਪ੍ਰਭੂ ਦਾ ਰੂਪ ਸਮਝ ਕੇ ਪਿਆਰ ਕਰਨਾ ਪਰ ਇਸ ਦੇ ਮੋਹ ਵਿੱਚ ਫਸਣਾ ਨਹੀਂ। ਨੰਗ ਭੁੱਖ, ਤਾਹਨੇ-ਮਿਹਣੇ ਅਤੇ ਹੋਰ ਕਈ ਤੰਗੀਆਂ ਝੱਲਣੀਆਂ ਪੈਂਦੀਆਂ ਹਨ, ਰਾਜਿਆਂ ਵਾਸਤੇ ਇਹ ਰਾਹ ਕਠਿਨ ਹੈ। ਸੁ ਆਪ ਘਰ ਬੈਠੋ ਅਤੇ ਅਨੰਦ ਪੂਰਬਕ ਰਾਜ ਕਰੋ।"

ਭਗਤ ਜੀ ਨੇ ਸਭ ਕੁਝ ਆਖਿਆ ਪਰ ਰਾਜੇ ਅੰਦਰ ਪੀਪਾ ਜੀ ਪਾਸੋਂ ਗੁਰੂ ਦੀਖਿਆ ਲੈਣ ਦੀ ਤੀਬਰ (ਤੇਜ਼, ਤਿੱਖੀ) ਇੱਛਿਆ ਸੀ। ਉਸ ਨੇ ਸਭ ਕੁਝ ਮੰਨ ਲਿਆ। ਤਦ ਭਗਤ ਪੀਪਾ ਜੀ ਨੇ ਆਖਿਆ, "ਹੱਛਾ ਰਾਜਨ! ਜੇਕਰ ਤੁਸੀਂ ਜ਼ਰੂਰੀ ਚਾਹੁੰਦੇ ਹੋ ਤਾਂ ਰਾਣੀਆਂ ਅਤੇ ਸਾਰਾ ਧਨ ਭੇਟਾ ਕਰੋ, ਫਿਰ ਦੀਖਿਆ ਮਿਲੇਗੀ।" ਰਾਜੇ ਨੇ ਤੁਰੰਤ ਹੁਕਮ ਮੰਨ ਕੇ ਸਭ ਕੁਝ ਲਿਆ ਤੇ ਭੇਟਾ ਕਰ ਦਿੱਤਾ। ਭਗਤ ਪੀਪਾ ਜੀ ਨੇ ਪ੍ਰਸੰਨ ਹੋ ਕੇ ਆਪਣਾ ਸਿੱਖ ਬਣਾ ਲਿਆ ਅਤੇ ਆਖਿਆ ਕਿ ਸਭ ਸਮੱਗਰੀ ਅਸਾਡੀ ਸਮਝ ਕੇ ਆਪਣੇ ਪਾਸ ਰੱਖ ਲਵੋ। ਇਸ ਧਨ ਨਾਲ ਸੰਤ ਮਹਾਤਮਾ ਦੀ ਸੇਵਾ ਕਰਨੀ, ਗਰੀਬ ਲੋੜਵੰਦਾਂ ਨੂੰ ਵੀ ਸਹਾਇਤਾ ਵਜੋਂ ਧਨ ਵੰਡ ਦੇਣਾ ਅਤੇ ਪ੍ਰੇਮਾ-ਭਗਤੀ ਕਰੋ। ਈਸ਼ਵਰ ਅਤੇ ਭਗਤਾਂ ਵਿੱਚ ਕੋਈ ਭੇਦ ਨਹੀਂ ਹੁੰਦਾ। ਇਸ ਕਰਕੇ ਰਾਣੀਆਂ ਸਮੇਤ ਪਿਆਰ ਨਾਲ ਸੇਵਾ ਕਰਨੀ।

ਰਾਜਾ ਦੇ ਬਹੁਤ ਆਖਣ 'ਤੇ ਸਭ ਸਮੱਗਰੀ ਵਿੱਚੋਂ ਇੱਕ ਇਰਾਕੀ ਘੋੜਾ ਰੱਖ ਲਿਆ। ਇੱਕ ਦਿਨ ਘੋੜੇ 'ਤੇ ਚੜ੍ਹ ਕੇ ਭਗਤ ਜੀ ਨਦੀ 'ਤੇ ਇਸ਼ਨਾਨ ਕਰਨ ਗਏ। ਜਦੋਂ ਘੋੜੇ ਨੂੰ ਕਿਨਾਰੇ ਉੱਪਰ ਉੱਗੇ ਰੁੱਖ ਨਾਲ ਬੰਨ੍ਹ ਕੇ ਭਗਤ ਜੀ ਇਸ਼ਨਾਨ ਕਰਨ ਲੱਗ ਪਏ ਤਾਂ ਇੱਕ ਚੋਰ ਨੇ ਭਗਤ ਜੀ ਦਾ ਘੋੜਾ ਖੋਲ੍ਹ ਲਿਆ ਅਤੇ ਉਸ ਉੱਪਰ ਸਵਾਰ ਹੋ ਕੇ ਤਿੱਤਰ ਹੋ ਗਿਆ। ਭਾਵੇਂ ਭਗਤ ਜੀ ਨੇ ਵੇਖਿਆ ਕਿ ਚੋਰ ਘੋੜਾ ਲੈ ਕੇ ਟੁਰ ਗਿਆ। ਤਦ ਵੀ ਭਗਤ ਜੀ ਦੇ ਮਨ 'ਤੇ ਘੋੜਾ ਲੈ ਜਾਣ ਦਾ ਕੋਈ ਅਸਰ ਨ ਹੋਇਆ। ਉਹ ਪਹਿਲਾਂ ਵਾਂਙੂ ਹੀ ਰਾਮ-ਰੰਗ ਵਿੱਚ ਘਰ ਪੁੱਜ ਗਏ। ਜਦੋਂ ਚੋਰ ਆਪ ਇਸ਼ਨਾਨ ਕਰਨ ਲੱਗਾ ਤਦ ਪ੍ਰਭੂ ਕ੍ਰਿਪਾ ਨਾਲ ਘੋੜਾ ਉੱਥੋਂ ਭੱਜਾ ਅਤੇ ਭਗਤ ਪੀਪਾ ਜੀ ਪਾਸ ਪੁੱਜ ਗਿਆ। ਪ੍ਰਭੂ ਜੀ ਨੇ ਹਰ ਪ੍ਰਕਾਰ ਆਪ ਰਖਿਆ ਕੀਤੀ ਹੈ।

## ਪ੍ਰਭੂ ਜੀ ਨੇ ਭੰਡਾਰਿਆਂ 'ਤੇ ਪੀਪਾ ਜੀ ਦਾ ਰੂਪ ਧਾਰ ਕੇ ਪੁੱਜਣਾ ਅਤੇ ਅਲੌਕਿਕ ਖੇਡ ਵਰਤਾਉਣੀ

ਇੱਕ ਦਿਨ ਪੰਜ ਥਾਵਾਂ ਤੋਂ ਭੰਡਾਰਿਆਂ 'ਤੇ ਪੁੱਜਣ ਅਤੇ ਲੰਗਰ ਛਕਣ ਦੇ ਸੱਦੇ ਭਗਤ ਜੀ ਨੂੰ ਪੁੱਜੇ। ਪੰਜੇ ਨਿਉਤੇ ਭਗਤ ਜੀ ਨੇ ਮੰਨ ਲਏ ਪਰ ਜਦੋਂ ਨਿਉਤਿਆਂ 'ਤੇ ਜਾਣ ਦਾ ਸਮਾਂ ਆਇਆ ਤਦ ਵਿੱਚਾਰਨ ਲੱਗੇ ਕਿ ਜਿਸ ਦੇ ਭੰਡਾਰੇ 'ਤੇ ਨਾ ਪੁੱਜੇ ਉਹ ਨਰਾਜ਼ ਹੋਵੇਗਾ, ਇਸ ਵਾਸਤੇ ਕਿਸੇ ਦੇ ਭੰਡਾਰੇ 'ਤੇ ਵੀ ਨ ਜਾਇਆ ਜਾਵੇ। ਭਗਤ ਜੀ ਕਿਸੇ ਵੀ ਭੰਡਾਰੇ 'ਤੇ ਨਾ ਗਏ। ਪ੍ਰੰਤੂ ਪ੍ਰਭੂ ਜੀ ਨੇ ਪੀਪਾ ਜੀ ਦੇ ਪੰਜ ਸਰੂਪ ਧਾਰਨ ਕੀਤੇ ਅਤੇ ਪੰਜਾਂ ਭੰਡਾਰਿਆਂ 'ਤੇ ਪੁੱਜ ਗਏ।

ਭਗਤ ਜੀ ਦੇ ਨਾਲ ਈਰਖਾ ਕਰਨ ਵਾਲੇ ਬ੍ਰਾਹਮਣਾਂ ਨੇ ਇੱਕ ਭੰਡਾਰੇ 'ਤੇ ਰਾਸ ਕ੍ਰੀੜਾ (ਝੂਠ ਮਖੌਲ ਰੂਪੀ ਖੇਲ ਤਮਾਸ਼ਾ) ਦਾ ਅਡੰਬਰ ਰਚਿਆ ਜਿਸ ਵਿੱਚ ਪੀਪਾ ਭਗਤ ਜੀ ਨੂੰ ਦਸ਼ਰਥ ਅਤੇ ਇੱਕ ਹੋਰ ਪੁਰਸ਼ ਨੂੰ ਰਾਮ ਚੰਦਰ ਬਣਾ ਲਿਆ। ਕੁਝ ਭਲੇ ਪੁਰਸ਼ਾਂ ਨੇ ਉਨ੍ਹਾਂ ਨੂੰ ਅਜਿਹਾ ਕਰਨੋਂ ਰੋਕਿਆ ਪਰ ਉਨ੍ਹਾਂ ਆਖਿਆ ਕਿ ਅਸੀਂ ਪੀਪਾ ਜੀ ਦਾ ਪ੍ਰੇਮ ਪਰਖਣਾ ਹੈ ਕਿ ਕੀ ਦਸ਼ਰਥ ਵਾਂਙੂ ਸਰੀਰ ਦਾ ਤਿਆਗ ਕਰ ਦਿੰਦੇ ਹਨ ਉਨ੍ਹਾਂ ਨੇ ਸ੍ਵਾਂਗ ਰਚਿਆ। ਰਾਮਚੰਦਰ ਜੀ ਨੂੰ ਬਨਵਾਸ ਨੂੰ ਤੋਰਨਾ ਅਰੰਭ ਕਰ ਦਿੱਤਾ।

ਉਨ੍ਹਾਂ ਪੀਪਾ ਜੀ ਨੂੰ ਆਖਣਾ ਸ਼ੁਰੂ ਕਰ ਦਿੱਤਾ ਕਿ ਜਦੋਂ ਰਾਮਚੰਦਰ ਜੀ ਬਨਵਾਸ ਨੂੰ ਗਏ ਸਨ ਤਾਂ ਦਸ਼ਰਥ ਜੀ ਨੇ ਸਰੀਰ ਤਿਆਗ ਦਿੱਤਾ ਸੀ। ਹੁਣ ਤੁਸੀਂ ਵੀ ਦਸ਼ਰਥ ਰੂਪ ਵਿੱਚ ਹੋ, ਜੇਕਰ ਤੁਹਾਡਾ ਸੱਚਾ ਪ੍ਰੇਮ ਹੈ ਤਾਂ ਪ੍ਰਾਣ ਤਿਆਗ ਦੇਵੋ। ਉਨ੍ਹਾਂ ਈਰਖਾਲੂ ਬ੍ਰਾਹਮਣਾਂ ਦੇ ਕਹਿਣ 'ਤੇ ਪੀਪਾ ਜੀ ਨੇ ਪ੍ਰਾਣਾਂ ਦਾ ਤਿਆਗ ਕਰ ਦਿੱਤਾ। ਸਾਰੇ ਭੰਡਾਰੇ ਵਿੱਚ ਹਾਹਾਕਾਰ ਮਚ ਗਈ। ਸਭ ਲੋਕ ਉਨ੍ਹਾਂ ਨੂੰ ਫਿਟਕਾਰਾਂ ਪਾਉਣ ਲੱਗੇ ਅਤੇ ਕਹਿਣ ਲੱਗੇ ਕਿ ਮੂਰਖੋ, ਭਗਤ ਪੀਪਾ ਜੀ ਵਰਗੇ ਮਹਾਤਮਾ ਕਿੱਥੋਂ ਮਿਲਣਗੇ। ਇਹ ਪਾਪ ਤੁਹਾਡੇ ਸਿਰੋਂ ਨਹੀਂ ਉਤਰਨਾ।

ਪੰਜਾਂ ਹੀ ਭੰਡਾਰਿਆਂ ਵਿੱਚ ਪੀਪਾ ਜੀ ਦੇ ਪੰਜੇ ਸਰੂਪ ਹੀ ਸਰੀਰ ਤਿਆਗ ਗਏ। ਪੰਜਾਂ ਹੀ ਭੰਡਾਰਿਆਂ ਵਿਖੇ ਸ਼ਬਦ ਕੀਰਤਨ ਕਰ ਕੇ ਸੋਗ-ਮਈ ਵਾਤਾਵਰਣ ਵਿੱਚ ਪੀਪਾ ਜੀ ਦੇ ਸਰੀਰਾਂ ਦਾ ਅੰਤਿਮ ਸੰਸਕਾਰ ਕਰ ਦਿੱਤਾ ਗਿਆ। ਲੋਕ ਜਦੋਂ ਪੀਪਾ ਜੀ ਦੇ ਆਸ਼ਰਮ ਪੁੱਜੇ ਤਾਂ ਉਹ ਭਗਤ ਜੀ ਨੂੰ ਪ੍ਰਤੱਖ ਸਰੂਪ ਵਿੱਚ ਬੈਠੇ ਵੇਖ ਕੇ ਸਾਰੇ ਹੈਰਾਨ ਰਹਿ ਗਏ ਅਤੇ ਨਮਸਕਾਰਾਂ ਕਰਨ ਲੱਗੇ। ਇਸ ਕੌਤਕ ਨਾਲ ਭਗਤ ਪੀਪਾ ਜੀ ਦੀ ਉਪਮਾ ਹੋਰ ਵੀ ਵਧ ਗਈ। ਪ੍ਰਭੂ ਜੀ ਨੇ ਅਸਚਰਜ ਲੀਲ੍ਹਾ ਰਚ ਕੇ ਆਪ ਹੀ ਵਿਖਾਈ।

ਪਰ ਦੁਸ਼ਟ ਪੁਰਸ਼ਾਂ ਪਾਸੋਂ ਪੀਪਾ ਜੀ ਦੀ ਉਪਮਾ ਸਹਾਰੀ ਨ ਗਈ। ਜਿਸ ਬਾਣੀਏ ਪਾਸੋਂ ਦਾਲ, ਸੀਧਾ, ਚਾਵਲ, ਘਿਉ ਆਦਿ ਹਰ ਰੋਜ਼ ਖਰੀਦਦੇ ਸਨ, ਭਗਤ ਜੀ ਵੱਲ ਬਹੁਤ ਰਕਮ ਬਣ ਗਈ ਸੀ। ਇਸ ਰਕਮ ਦੀ ਗੱਲ ਬਾਣੀਆਂ ਉਨ੍ਹਾਂ ਦੁਸ਼ਟ ਪੁਰਸ਼ਾਂ ਪਾਸ ਕਰ ਬੈਠਾ। ਬਸ ਫੇਰ ਕੀ ਦੇਰ ਹੋ ਸਕਦੀ ਸੀ। ਉਨ੍ਹਾਂ ਬਾਣੀਏ ਨੂੰ ਆਖਿਆ ਕਿ ਤੂੰ ਤੁਰੰਤ ਪੀਪਾ ਜੀ ਤੋਂ ਆਪਣਾ ਲੈਣਾ ਮੰਗ ਕਿਉਂਕਿ ਉਹ ਤਾਂ ਨੰਗ-ਮਲੰਗ ਹੈ ਉਸ ਪਾਸੋਂ ਇੰਨੀ ਰਕਮ ਨਹੀਂ ਦਿੱਤੀ ਜਾਣੀ।

ਚੁੱਕੇ ਚੁਕਾਏ ਬਾਣੀਆ ਭਗਤ ਪੀਪਾ ਜੀ ਪਾਸੋਂ ਪੈਸੇ ਮੰਗਣ ਲੱਗ ਪਿਆ। ਭਗਤ ਜੀ ਨੇ ਧੀਰਜ ਨਾਲ ਆਖਿਆ ਕਿ ਅਜੇ ਤੱਕ ਪੈਸੇ ਦੀ ਤੰਗੀ ਹੈ ਜਦੋਂ ਮਾਇਆ ਆਵੇਗੀ ਤਦ ਆਪ ਦੀ ਸਾਰੀ ਰਕਮ ਦੇ ਦਿੱਤੀ ਜਾਵੇਗੀ। ਪਰ ਦੁਸ਼ਟ ਲੋਕ

ਭਗਤ ਜੀ ਦੀ ਨਿਰਾਦਰੀ ਕਰਵਾਉਣੀ ਚਾਹੁੰਦੇ ਸਨ। ਉਹ ਦੋ ਚਾਰ ਦਿਨਾਂ ਪਿੱਛੋਂ ਬਾਣੀਏ ਨੂੰ ਨਾਲ ਲੈ ਕੇ ਫਿਰ ਭਗਤ ਪੀਪਾ ਜੀ ਪਾਸ ਪੁੱਜ ਗਏ।

ਬਾਣੀਆਂ ਅਤੇ ਉਹ ਦੁਸ਼ਟ ਪੁਰਸ਼ ਬਹੁਤ ਔਖੇ ਸਨ ਉਨ੍ਹਾਂ ਬਹੁਤ ਅਪਮਾਨ-ਭਰੇ ਸ਼ਬਦ ਭਗਤ ਜੀ ਨੂੰ ਬੋਲੇ। ਇਥੋਂ ਤੱਕ ਕਿ ਉਨ੍ਹਾਂ ਆਖਿਆ ਕਿ ਜੇਕਰ ਸਿੱਧੇ-ਹੱਥੀਂ ਤੂੰ ਪੈਸੇ ਨਹੀਂ ਦੇਵੇਂਗਾ ਤਾਂ ਅਸੀਂ ਦੂਜੀ ਤਰ੍ਹਾਂ ਲੈਣੇ ਜਾਣਦੇ ਹਾਂ।

ਭਗਤ ਜੀ ਹੱਸ ਕੇ ਬੋਲੇ-ਸ਼ਾਹ ਜੀ ਆਪਣੇ ਕਾਗਜ਼ (ਬਹੀ) ਲਿਆਓ ਅਤੇ ਹਿਸਾਬ-ਕਿਤਾਬ ਕਰੋ। ਜਦੋਂ ਬਾਣੀਏਂ ਨੇ ਬਹੀ ਲਿਆ ਕੇ ਹਿਸਾਬ ਕਰਨ ਵਾਸਤੇ ਬਹੀ ਦੇ ਕਾਗਜ਼ ਫਰੋਲੇ ਤਾਂ ਜਿਨ੍ਹਾਂ ਪਤਰਿਆਂ 'ਤੇ ਭਗਤ ਪੀਪਾ ਜੀ ਦਾ ਹਿਸਾਬ ਕਿਤਾਬ ਲਿਖਿਆ ਹੋਇਆ ਸੀ, ਉਹ ਬਿਲਕੁਲ ਕੋਰੇ ਨਿਕਲੇ। ਇਹ ਕੌਤਕ ਵੇਖ ਕੇ ਬਾਣੀਆ ਅਤੇ ਚੰਡਾਲ ਚੌਂਕੜੀ ਸ਼ਰਮਿੰਦਗੀ ਮਾਰੇ ਘਰਾਂ ਨੂੰ ਮੁੜ ਗਏ। ਜਦੋਂ ਰਾਜੇ ਨੂੰ ਇਸ ਕਰਤੂਤ ਦਾ ਪਤਾ ਲੱਗਾ ਤਾਂ ਉਸ ਨੇ ਬਾਣੀਏਂ ਨੂੰ ਕੈਦ ਕਰ ਲਿਆ। ਬਾਣੀਏਂ ਦੇ ਬਾਲ ਬੱਚੇ ਬੜੇ ਦੁਖੀ ਹੋਏ ਅਤੇ ਲਾਚਾਰ ਅਤੇ ਮਜਬੂਰ ਹੋ ਕੇ ਬਾਣੀਏ ਦੀ ਪਤਨੀ, ਭਗਤ ਜੀ ਦੀ ਪਤਨੀ ਸੀਤਾ ਪਾਸ ਪੁੱਜੀ ਅਤੇ ਆਪਣੇ ਪਤੀ ਦੇ ਕੈਦ ਹੋਣ ਦੀ ਸਾਰੀ ਵਾਰਤਾ ਸੁਣਾਈ। ਮਿੰਨਤਾਂ ਤਰਲੇ ਕੀਤੇ ਕਿ ਮੇਰੇ ਪਤੀ ਨੂੰ ਰਾਜੇ ਪਾਸੋਂ ਕਿਸੇ ਤਰ੍ਹਾਂ ਛੁਡਵਾ ਦਿਓ।

ਰਾਤ ਸਮੇਂ ਪ੍ਰਭੂ ਜੀ ਨੇ ਮਿਹਰ ਕੀਤੀ। ਭਗਤ ਪੀਪਾ ਜੀ ਦਾ ਘਰ ਅੰਨ ਅਤੇ ਧਨ ਨਾਲ ਭਰ ਦਿੱਤਾ। ਸਵੇਰ ਹੁੰਦਿਆਂ ਭਗਤ ਜੀ ਵੀ ਪ੍ਰਸੰਨ ਚਿੱਤ ਪ੍ਰਭੂ ਜੀ ਦਾ ਧੰਨਵਾਦ ਕਰਨ ਲੱਗੇ। ਭਗਤ ਜੀ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਬਾਣੀਏਂ ਨੂੰ ਛੱਡ ਦਿਓ, ਅਸੀਂ ਇਸ ਦੇ ਪੈਸੇ ਦੇਣੇ ਹਨ। ਸੁ ਰਾਜੇ ਦੀ ਕੈਦ ਵਿੱਚੋਂ ਰਿਹਾ ਹੋ ਕੇ ਬਾਣੀਆ ਭਗਤ ਜੀ ਪਾਸ ਪੁੱਜਾ ਅਤੇ ਆਪਣੀ ਗਲਤੀ ਦੀ ਮੁਆਫੀ ਮੰਗੀ। ਭਗਤ ਜੀ ਨੇ ਮੱਲੋ-ਮੱਲੀ ਧਨ ਦੀ ਪੋਟਲੀ ਬੰਨ੍ਹ ਕੇ ਬਾਣੀਏਂ ਨੂੰ ਦੇ ਦਿੱਤੀ। ਜਦੋਂ ਘਰ ਜਾ ਕੇ ਰਕਮ ਗਿਣੀ ਤਾਂ ਉਹ ਬਹੁਤ ਜ਼ਿਆਦਾ ਨਿਕਲੀ। ਬਾਣੀਏਂ ਦੇ ਮਨ 'ਤੇ ਭਗਤ ਜੀ ਦੀ ਦਿਆਲਤਾ ਦਾ ਅਜਿਹਾ ਪ੍ਰਭਾਵ ਪਿਆ ਕਿ ਉਹ ਵੀ ਵੈਰਾਗੀ ਬਣ ਬੈਠਾ ਅਤੇ ਘਰ ਘਾਟ ਤਿਆਗ ਕੇ ਭਗਤ ਪੀਪਾ ਜੀ ਪਾਸੋਂ ਗੁਰੂ-ਦੀਖਿਆ ਪ੍ਰਾਪਤ ਕਰਕੇ ਜੰਗਲਾਂ ਨੂੰ ਚਲਾ ਗਿਆ ਅਤੇ ਰਾਤ ਦਿਨ ਪ੍ਰਭੂ ਸਿਮਰਨ ਕਰਕੇ ਜਨਮ ਸਫਲਾ ਕਰ ਗਿਆ।

ਕੁਝ ਦਿਨਾਂ ਪਿਛੋਂ ਭਗਤ ਪੀਪਾ ਜੀ ਅਤੇ ਸੀਤਾ ਜੀ, ਧਨ ਦਾ ਭਰਿਆ ਕੋਠਾ ਛੱਡ ਕੇ ਜੰਗਲ ਨੂੰ ਟੁਰ ਪਏ। ਰਸਤੇ ਵਿੱਚ ਇੱਕ ਪੁਰਸ਼ ਮਿਲਿਆ ਜਿਸ ਨੂੰ ਕਰਮ

ਕਾਂਡੀ ਬ੍ਰਾਹਮਣਾਂ ਨੇ ਗਊ ਹਤਿਆ ਹੋ ਜਾਣ ਕਾਰਨ ਸਜ਼ਾ ਦਿੱਤੀ ਹੋਈ ਸੀ ਕਿ ਜਿੰਨਾ ਚਿਰ ਤੂੰ ਪ੍ਰਾਸਚਿਤ (ਕੀਤੇ ਹੋਏ ਪਾਪ ਬਾਰੇ ਮਨ ਵਿੱਚ ਪਛਤਾਵਾ ਕਰਨਾ) ਨਹੀਂ ਕਰਦਾ, ਬ੍ਰਾਹਮਣਾਂ ਨੂੰ ਭੋਜਨ ਨਹੀਂ ਛਕਾਉਂਦਾ ਅਤੇ ਗੰਗਾ ਜੀ ਦਾ ਇਸ਼ਨਾਨ ਕਰਕੇ ਮੁਆਫੀ ਨਹੀਂ ਮੰਗਦਾ ਉਨ੍ਹਾਂ ਚਿਰ ਤੈਨੂੰ ਆਪਣੇ ਪਿੰਡ ਵਿੱਚ ਨਹੀਂ ਰਹਿਣ ਦਿੱਤਾ ਜਾਵੇਗਾ। ਪ੍ਰੰਤੂ ਉਹ ਪੁਰਖ ਵਿੱਚਾਰਾ ਗਰੀਬ ਸੀ। ਉਸ ਨੇ ਆਪਣੀ ਲਾਚਾਰੀ ਅਤੇ ਬ੍ਰਾਹਮਣਾਂ ਵੱਲੋਂ ਮਿਲੀ ਸਜ਼ਾ ਦੀ ਕਹਾਣੀ ਭਗਤ ਪੀਪਾ ਜੀ ਨੂੰ ਸੁਣਾਈ। ਪੀਪਾ ਜੀ ਉਸ ਨੂੰ ਆਪਣੇ ਘਰ ਲੈ ਗਏ। ਉਸ ਨੂੰ ਬਿਠਾ ਕੇ ਪ੍ਰੇਮ-ਪੂਰਬਕ ਰਾਮ ਨਾਮ ਦਾ ਜਾਪ ਕਰਵਾਇਆ ਅਤੇ ਘਰ ਵਿੱਚ ਬਿਠਾ ਕੇ ਭੋਜਨ ਛਕਾ ਦਿੱਤਾ। ਭਗਤ ਜੀ ਦੇ ਮਨ ਵਿੱਚ ਦ੍ਰਿੜ੍ਹ ਨਿਸਚਾ ਸੀ ਕਿ ਪ੍ਰਭੂ ਜੀ ਦਾ ਨਾਮ ਕ੍ਰੋੜਾਂ ਪਾਪਾਂ ਦਾ ਨਾਸ਼ ਕਰਨ ਵਾਲਾ ਹੈ।

ਪ੍ਰਭੂ-ਭਗਤੀ ਅਤੇ ਪ੍ਰੇਮ ਤੋਂ ਸੱਖਣੇ (ਖਾਲੀ) ਕਰਮ ਕਾਂਡੀ ਬ੍ਰਾਹਮਣਾਂ ਨੂੰ ਜਦੋਂ ਇਸ ਦਾ ਪਤਾ ਲੱਗਾ ਤਾਂ ਉਹ ਬਹੁਤ ਗੁੱਸੇ ਹੋਏ ਅਤੇ ਭਗਤ ਜੀ ਪਾਸ ਪੁੱਜ ਕੇ ਆਖਣ ਲੱਗੇ ਕਿ ਅਸੀਂ ਇਸ ਨੂੰ ਸਜ਼ਾ ਦਿੱਤੀ ਸੀ ਤੁਸੀਂ ਇਸ ਨੂੰ ਆਪਣੇ ਨਾਲ ਬਿਠਾ ਕੇ ਭੋਜਨ ਕਿਵੇਂ ਛਕਾ ਦਿੱਤਾ ? ਭਗਤ ਜੀ ਨੇ ਆਖਿਆ, "ਬ੍ਰਾਹਮਣੋ ! ਪ੍ਰਭੂ ਜੀ ਦਾ ਨਾਮ ਕ੍ਰੋੜਾਂ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ। ਇਸ ਵਾਸਤੇ ਮੈਂ ਇਸ ਪਾਸੋਂ ਰਾਮ ਨਾਮ ਦਾ ਜਾਪ ਕਰਵਾਇਆ ਹੈ। ਸੁ ਇਸ ਦੇ ਪਾਪ ਨਸ਼ਟ ਹੋ ਗਏ ਸਮਝ ਕੇ ਮੈਂ ਇਸ ਨੂੰ ਆਪਣੇ ਨਾਲ ਲੰਗਰ ਛਕਾਇਆ ਹੈ।" ਪੰਡਤ ਹੋਰ ਵੀ ਲਾਲ ਪੀਲੇ ਹੋਏ ਆਖਣ ਲੱਗੇ, "ਕੀ ਤੇਰਾ ਯਕੀਨ ਰਾਮ ਨਾਮ ਉਪਰ ਜ਼ਿਆਦਾ ਹੈ, ਹੋਰ ਬ੍ਰਾਹਮਣ ਵੀ ਦੇਸ਼ ਵਿੱਚ ਰਹਿੰਦੇ ਹਨ, ਕੀ ਕਿਸੇ ਨੂੰ ਯਕੀਨ ਨਹੀਂ ?"

ਭਗਤ ਜੀ ਨੇ ਫਿਰ ਬੇਨਤੀ ਕੀਤੀ ਕਿ ਮੈਨੂੰ ਤਾਂ ਕੇਵਲ ਰਾਮ ਨਾਮ ਤੇ ਦ੍ਰਿੜ੍ਹ ਨਿਸਚਾ ਹੈ ਜਿਸ ਕਾਰਨ ਮੈਂ ਇਸ ਨੂੰ ਕੀਤੇ ਪਾਪ ਤੋਂ ਮੁਕਤ ਹੋਇਆ ਸਮਝ ਕੇ ਅੰਨ ਜਲ ਛਕਾਇਆ ਹੈ। ਪੰਡਤਾਂ ਨੇ ਆਖਿਆ "ਅਸੀਂ ਤੁਹਾਡਾ ਇਹ ਯਕੀਨ ਤਦ ਮੰਨਾਂਗੇ ਜੇਕਰ ਤੁਸੀਂ ਵਿਸ਼ਨੂੰ ਭਗਵਾਨ ਜੀ ਦੇ ਸਵਾਰੀ ਕਰਨ ਵਾਲੇ ਵਾਹਨ ਨੂੰ ਲੱਡੂ ਖੁਆ ਦੇਵੋ।" ਭਗਤ ਜੀ, ਭਗਵਾਨ ਤੇ ਵਾਹਨ (ਗਰੜ) ਦੀ ਸਵਾਰੀ ਵਾਲੇ ਮੰਦਰ ਵਿੱਚ ਪੁੱਜ ਗਏ। ਪ੍ਰਭੂ ਜੀ ਪਾਸ ਭਗਤ ਜੀ ਨੇ ਨਿਮਰਤਾ ਪੂਰਬਕ ਬੇਨਤੀ ਕੀਤੀ। ਪ੍ਰਭੂ ਜੀ ਦੀ ਮਿਹਰ ਨਾਲ ਗਰੜ ਨੇ ਸਾਰੇ ਲੱਡੂ ਪ੍ਰੇਮ-ਪੂਰਬਕ ਛਕ ਲਏ। ਇਹ ਕੌਤਕ ਜਦੋਂ ਬ੍ਰਾਹਮਣਾਂ ਨੇ ਪ੍ਰਤੱਖ ਵੇਖਿਆ ਤਾਂ ਸ਼ਰਮਿੰਦਗੀ ਦੇ ਮਾਰੇ ਘਰਾਂ ਨੂੰ ਮੁੜ ਗਏ।

# ਕੁਝ ਕੁ ਸੰਖੇਪ ਸਾਖੀਆਂ

(ੳ) ਇੱਕ ਦਿਨ ਇੱਕ ਗੁਜਰੀ ਭਗਤ ਜੀ ਪਾਸ ਆਈ। ਭਗਤ ਜੀ ਨੇ ਉਸ ਦੇ ਭਲੇ ਵਾਸਤੇ ਆਖਿਆ, "ਤੂੰ ਦੁੱਧ ਇਨ੍ਹਾਂ ਮਹਾਤਮਾਂ ਨੂੰ ਛਕਾ ਦੇ ਅਤੇ ਪੈਸੇ ਮੈਥੋਂ ਲੈ ਲਵੀਂ।" ਗੁਜਰੀ ਨੇ ਭਗਤ ਜੀ ਦਾ ਹੁਕਮ ਮੰਨ ਕੇ ਸਾਰਾ ਦੁੱਧ ਮਹਾਤਮਾ ਨੂੰ ਪਿਲਾ ਦਿੱਤਾ। ਨਿੰਦਕਾਂ ਦੀ ਚੁੱਕ ਵਿੱਚ ਆ ਕੇ ਗੁਜਰੀ ਨੇ ਭਗਤ ਜੀ ਪਾਸੋਂ ਪੈਸੇ ਮੰਗੇ। ਪ੍ਰਭੂ ਜੀ ਨੇ ਭਗਤ ਜੀ ਦੀ ਲਾਜ ਆਪ ਰੱਖੀ। ਉਸੇ ਵੇਲੇ ਇੱਕ ਰਾਜਾ ਭਗਤ ਜੀ ਦੇ ਦਰਸ਼ਨਾਂ ਨੂੰ ਆਇਆ। ਉਸ ਨੇ ਪੰਜ ਸੌ ਮੋਹਰਾਂ ਭਗਤ ਜੀ ਦੀ ਭੇਟਾ ਕੀਤੀਆਂ। ਭਗਤ ਜੀ ਨੇ ਸਾਰੀਆਂ ਮੋਹਰਾਂ ਗੁਜਰੀ ਨੂੰ ਦੇ ਦਿੱਤੀਆਂ। ਗੁਜਰੀ ਦੇ ਜੀਵਨ ਵਿੱਚ ਉਸ ਸਮੇਂ ਤੱਕ ਤਬਦੀਲੀ ਆ ਚੁੱਕੀ ਸੀ। ਭਗਤ ਜੀ ਦੀ ਮਿਹਰ ਦ੍ਰਿਸ਼ਟੀ ਨੇ ਉਸ ਦਾ ਮਨ ਬਦਲ ਦਿੱਤਾ। ਉਹ ਮੋਹਰਾਂ ਰੱਖਣ ਦੀ ਥਾਂ ਉਸ ਨੇ ਘਰ ਪੁੱਜ ਕੇ ਸਭ ਗਹਿਣੇ-ਗੱਟੇ ਅਤੇ ਧਨ ਉਨ੍ਹਾਂ ਮੋਹਰਾਂ ਨਾਲ ਮਿਲਾ ਕੇ ਵਾਪਸ ਭਗਤ ਜੀ ਨੂੰ ਭੇਟ ਕਰ ਦਿੱਤਾ। ਭਗਤ ਜੀ ਨੇ ਉਸ ਨੂੰ ਦੀਖਿਆ ਦਿੱਤੀ ਅਤੇ ਉਹ ਗੁਜਰੀ ਵੀ ਪ੍ਰੇਮਾ-ਭਗਤੀ ਦੀ ਰੰਗਣ ਵਿੱਚ ਰੰਗੀ ਗਈ।

(ਅ) ਇੱਕ ਰਸਤੇ ਟੁਰੇ ਜਾਂਦਿਆਂ ਭਗਤ ਪੀਪਾ ਜੀ ਨੂੰ ਤੇਲੀ ਦੀ ਸੁੰਦਰ ਇਸਤਰੀ ਮਿਲੀ। ਭਗਤ ਜੀ ਆਖਣ ਲੱਗੇ, "ਹੇ ਸੁੰਦਰ ਸਰੀਰ ਵਾਲੀ ਔਰਤ! ਜੇਕਰ ਤੂੰ ਰਾਮ ਨਾਮ ਦਾ ਸਿਮਰਨ ਕਰੇਂ ਤਾਂ ਤੇਰੀ ਸੁੰਦਰਤਾ ਦੂਣ-ਸਵਾਈ ਹੋ ਜਾਵੇ ਅਤੇ ਤੇਰਾ ਜਨਮ ਵੀ ਸਫਲ ਹੋ ਜਾਵੇਗਾ।" ਤੇਲੀ ਦੀ ਔਰਤ ਸਰੀਰਕ ਸੁੰਦਰਤਾ ਤਾਂ ਰੱਖਦੀ ਸੀ ਪਰ ਅੰਦਰੋਂ ਰਾਮ ਨਾਮ ਦੇ ਸਿਮਰਨ ਤੋਂ ਸੱਖਣੀ ਹੋਣ ਕਾਰਨ ਕੋਝੀ ਸੀ। ਉਹ ਸਮਝਦੀ ਸੀ ਕਿ ਸਿਮਰਨ ਦੀ ਲੋੜ ਨਹੀਂ। ਇਨ੍ਹਾਂ ਵਿਚਾਰਾਂ ਵਿੱਚ ਫਸੀ ਭੁੱਲੜ ਔਰਤ ਗੁੱਸੇ ਹੋ ਗਈ ਅਤੇ ਆਖਣ ਲੱਗੀ ਭਗਤ ਜੀ ਮੇਰਾ ਤਾਂ ਪਤੀ ਜੀਉਂਦਾ ਹੈ, ਰਾਮ ਨਾਮ ਦਾ ਸਿਮਰਨ ਤਾਂ ਵਿਧਵਾ ਇਸਤਰੀਆਂ ਕਰਦੀਆਂ ਹਨ।

ਉਸ ਤੇਲੀ ਦੀ ਔਰਤ ਦਾ ਉਪਰੋਕਤ ਉੱਤਰ ਸੁਣ ਕੇ ਸਹਿਜ-ਸੁਭਾ ਭਗਤ ਜੀ ਨੇ ਆਖ ਦਿੱਤਾ, "ਤੂੰ ਵੀ ਵਿਧਵਾ ਹੋ ਜਾਵੇਂ ਤਾਂ ਪ੍ਰੀਤ ਵਾਲੀ ਹੋ ਕੇ ਰਾਮ ਨਾਮ ਦਾ ਸਿਮਰਨ ਕਰੇ।" ਔਰਤ ਮੂੰਹੋਂ ਤਾਂ ਕੁਝ ਨਾ ਆਖ ਸਕੀ ਪਰ ਮਨ ਵਿੱਚ ਬਹੁਤ ਭੈੜੇ ਸੰਕਲਪ ਭਗਤ ਜੀ ਵਿਰੁੱਧ ਕਰਦੀ ਘਰ ਨੂੰ ਚਲੀ ਗਈ। ਘਰ ਪੁੱਜ ਕੇ ਵੇਖਿਆ ਕਿ ਉਸ ਦਾ ਪਤੀ ਮੋਇਆ ਪਿਆ ਹੈ, ਉਸੇ ਵੇਲੇ ਪਿੱਟਣਾ ਸ਼ੁਰੂ ਕਰ ਦਿੱਤਾ। ਮਗਰੇ ਹੀ ਭਗਤ ਜੀ ਵੀ ਪੁੱਜ ਗਏ। ਉਸ ਨੂੰ ਰੋਂਦੀ ਵੇਖ ਕੇ ਆਖਣ ਲੱਗੇ ਕਿ ਤੈਨੂੰ ਆਖਿਆ ਸੀ ਕਿ ਤੂੰ ਰਾਮ ਨਾਮ ਜਪ, ਪਰ ਤੂੰ ਸੁੰਦਰਤਾ ਦੇ ਹੰਕਾਰ ਵਿੱਚ ਰਾਮ ਨਾਮ ਜਪਣ ਨੂੰ ਵਿਧਵਾ ਦਾ ਕੰਮ ਦਸਿਆ। ਅਜੇ ਵੀ ਸਮਾ ਹੈ, ਮਾਣ ਹਠ ਤਿਆਗ ਕੇ ਰਾਮ ਨਾਮ ਦਾ ਜਾਪ ਕਰਨਾ ਅਰੰਭ ਕਰ ਦੇ ਤੇਰਾ ਪਤੀ ਜਿਉਂਦਾ ਹੋ ਜਾਵੇਗਾ।

ਤੇਲੀ ਦੀ ਪਤਨੀ ਦੇ ਅੰਦਰੋਂ ਸਰੀਰਕ ਸੁੰਦਰਤਾ ਦਾ ਮਾਣ ਟੁੱਟ ਚੁੱਕਾ ਸੀ। ਉਹ ਭਗਤ ਜੀ ਦੇ ਚਰਨਾਂ ਤੇ ਢਹਿ ਪਈ ਅਤੇ ਬੇਨਤੀ ਕਰਨ ਲੱਗੀ, "ਭਗਤ ਜੀ ਜਿਵੇਂ ਆਖੋ ਮੈਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ, ਮੇਰਾ ਪਤੀ ਜਿਊਂਦਾ ਹੋ ਜਾਵੇ।" ਭਗਤ ਜੀ ਨੇ ਪ੍ਰਭੂ ਜੀ ਦਾ ਕੀਰਤਨ ਕਰਨਾ ਆਰੰਭ ਕਰ ਦਿੱਤਾ ਅਤੇ ਤੇਲੀ ਦੀ ਪਤਨੀ ਵੀ ਬੇਨਤੀਆਂ ਕਰਨ ਲੱਗੀ। ਕੁਝ ਸਮੇਂ ਵਿੱਚ ਹੀ ਤੇਲੀ ਉੱਠ ਕੇ ਬੈਠ ਗਿਆ। ਤੇਲੀ ਦੀ ਪਤਨੀ ਭਗਤ ਜੀ ਦੇ ਚਰਨਾਂ ਤੇ ਨਮਸਕਾਰਾਂ ਕਰਨ ਲੱਗੀ ਅਤੇ ਬੇਨਤੀਆਂ ਕਰਨ ਲੱਗੀ ਕਿ ਮੈਨੂੰ ਅਤੇ ਮੇਰੇ ਪਤੀ ਨੂੰ ਰਾਮ ਨਾਮ ਦੀ ਦਾਤ ਬਖਸ਼ੋ ਤਾਂ ਜੋ ਬਾਕੀ ਜ਼ਿੰਦਗੀ ਪ੍ਰਭੂ ਜੀ ਦੇ ਗੁਣ ਗਾਉਂਦਿਆਂ ਹੀ ਬਤੀਤ ਹੋਵੇ। ਭਗਤ ਜੀ ਨੇ ਕ੍ਰਿਪਾ ਕੀਤੀ। ਦੋਵੇਂ ਪ੍ਰਭੂ-ਗੁਣ ਗਾਉਣ ਲੱਗ ਪਏ।

(ੲ) ਇੱਕ ਰਾਜੇ ਨੇ ਭਗਤ ਪੀਪਾ ਜੀ ਨੂੰ ਸ਼ਰਧਾ ਪਿਆਰ ਨਾਲ ਇੱਕ ਗੱਡੀ ਧਨ, ਹੀਰੇ, ਜਵਾਹਰਾਤ ਦੀ ਭਰ ਕੇ ਅਤੇ ਇੱਕ ਬਾਂਸਲੀ ਭਰ ਕੇ ਭੇਟਾ ਕੀਤੀ। ਸਭ ਸਮੱਗਰੀ ਲੈ ਕੇ ਭਗਤ ਜੀ ਉਸ ਰਾਜੇ ਪਾਸੋਂ ਵਿਦਾ ਹੋਏ। ਰਸਤਾ ਜੰਗਲ ਦਾ ਸੀ, ਚੋਰਾਂ ਨੇ ਧਨ ਦੀ ਗੱਡੀ ਭਗਤ ਜੀ ਪਾਸੋਂ ਖੋਹ ਲਈ। ਭਗਤ ਜੀ ਨੇ ਲੱਕ ਦੁਆਲਿਓਂ ਬਾਂਸਲੀ ਵੀ ਖੋਲ੍ਹ ਕੇ ਖੁਸ਼ੀ ਨਾਲ ਫੜਾ ਦਿੱਤੀ। ਇਸ ਘਟਨਾ ਨਾਲ ਚੋਰ ਸੋਚਣ ਲੱਗੇ ਕਿ ਕੀ ਭਗਤਾਂ ਨੂੰ ਧਨ ਦੀ ਲੋੜ ਹੀ ਨਹੀਂ, ਇਹ ਖੁਸ਼ੀ ਨਾਲ ਧਨ ਸਾਡੇ ਹੱਥ ਫੜਾ ਰਹੇ ਹਨ ਪਰ ਅਸੀਂ ਕਿੰਨੇ ਦੁਸ਼ਟ ਹਾਂ ਜਿਹੜੇ ਲੋਕਾਂ ਦਾ ਧਨ ਲੁੱਟ ਕੇ ਪਾਪਾਂ ਦੀ ਪੰਡ ਉਠਾਈ ਨਰਕਾਂ ਦੇ ਭਾਗੀ ਬਣ ਰਹੇ ਹਾਂ। ਇਨ੍ਹਾਂ ਵਿਚਾਰਾਂ ਵਿੱਚ ਉਨ੍ਹਾਂ ਦਾ ਮਨ ਭਗਤ ਜੀ ਦੀ ਮਿਹਰ ਨਾਲ ਬਦਲਣਾ ਆਰੰਭ ਹੋ ਗਿਆ। ਚੋਰਾਂ ਨੇ ਆਪਣੀ ਭੁੱਲ ਦੀ ਖਿਮਾ ਮੰਗੀ ਤੇ ਸਾਰਾ ਧਨ ਵਾਪਸ ਦੇ ਦਿੱਤਾ। ਭਗਤ ਜੀ ਪਾਸੋਂ ਦੀਖਿਆ ਪ੍ਰਾਪਤ ਕਰਕੇ ਪ੍ਰੇਮਾ-ਭਗਤੀ ਦੇ ਰੰਗ ਵਿੱਚ ਰੰਗੇ ਗਏ।

(ਸ) ਇੱਕ ਦਿਨ ਇੱਕ ਚੋਰ ਭਗਤ ਪੀਪਾ ਜੀ ਦੀ ਮੱਝ ਨੂੰ ਖੋਲ੍ਹ ਕੇ ਲੈ ਗਿਆ। ਪਿੱਛੇ ਦੋ ਮੱਝਾਂ ਰਹਿੰਦੀਆਂ ਸਨ। ਭਗਤ ਜੀ ਨੇ ਦੋਵੇਂ ਮੱਝਾਂ ਖੋਲ੍ਹੀਆਂ ਅਤੇ ਚੋਰ ਦੇ ਪਿੱਛੇ ਆਵਾਜ਼ਾਂ ਮਾਰਦੇ ਦੌੜੇ ਅਤੇ ਆਖਣ ਲੱਗੇ, "ਭਲਿਆ ਪੁਰਸ਼ਾ! ਇਹ ਮੱਝ ਥੋੜ੍ਹਾ ਦੁੱਧ ਦਿੰਦੀ ਹੈ, ਇਹ ਮੱਝਾਂ ਜ਼ਿਆਦਾ ਦੁੱਧ ਦਿੰਦੀਆਂ ਹਨ, ਇਨ੍ਹਾਂ ਨੂੰ ਵੀ ਲੈ ਜਾਵੋ।" ਭਗਤ ਜੀ ਦੀ ਪਵਿੱਤਰ ਰਸਨਾਂ ਤੋਂ ਨਿਕਲੇ ਸ਼ਬਦਾਂ ਨੇ ਚੋਰ ਦੇ ਮਨ ਨੂੰ ਪਲਟ ਦਿੱਤਾ। ਚਰਨੀਂ ਪੈ ਗਿਆ, ਮੱਝ ਵਾਪਸ ਮੋੜੀ, ਭੁੱਲ ਦੀ ਮੁਆਫੀ ਮੰਗੀ ਅਤੇ ਭਗਤ ਜੀ ਦਾ ਸਿੱਖ ਬਣ ਗਿਆ।

ਭਗਤ ਪੀਪਾ ਜੀ ਦੀਆਂ ਅਨੇਕਾਂ ਹੋਰ ਸਾਖੀਆਂ ਹਨ। ਸਾਰੀਆਂ ਲਿਖਦਿਆਂ ਇੱਕ ਵੱਡਾ ਗ੍ਰੰਥ ਬਣ ਸਕਦਾ ਹੈ। ਕੁਝ ਕੁ ਸਾਖੀਆਂ ਹੀ ਲਿਖੀਆਂ ਗਈਆਂ ਹਨ। ਹੇ ਮੇਰੀ ਆਤਮਾ! ਤੂੰ ਵੀ ਸਭ ਦੁਨਿਆਵੀ ਆਸਰੇ ਤਿਆਗ ਕੇ ਪਤਿਤਪਾਵਨ ਪ੍ਰਭੂ ਜੀ ਦੀ ਸ਼ਰਨ ਪ੍ਰਾਪਤ ਕਰ ਅਤੇ ਪ੍ਰੇਮਾ-ਭਗਤੀ ਕਰ ਤਾਂ ਤੇਰੀ ਵੀ ਹਰ ਪ੍ਰਕਾਰ ਪ੍ਰਭੂ ਜੀ ਸਹਾਇਤਾ ਕਰਨਗੇ।

—•—

# ਕਾਂਡ - 18

# ਭਗਤ ਰਾਮਾਨੰਦ ਜੀ

**ਰਾਮਾ ਭਗਤਿ ਰਾਮਾਨੰਦ ਜਾਨੈ ॥**

ਭਗਤ ਰਾਮਾਨੰਦ ਜੀ ਨੇ ਪ੍ਰੀਪੂਰਨ ਪ੍ਰਭੂ ਜੀ ਦੀ ਪ੍ਰੇਮਾ ਭਗਤੀ ਕਰਕੇ ਸਰਬ ਵਿਆਪਕ ਪ੍ਰਭੂ ਦੀ ਲਖਤਾ ਪ੍ਰਾਪਤ ਕਰ ਲਈ ਸੀ, ਜਿਵੇਂ ਕਿ ਉਨ੍ਹਾਂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਹੇਠ ਲਿਖੇ ਸ਼ਬਦ ਤੋਂ ਸਪਸ਼ਟ ਹੁੰਦਾ ਹੈ:

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ਰਹਾਉ ॥**
**ਏਕ ਦਿਵਸ ਮਨ ਭਈ ਉਮੰਗ ॥**
**ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥**
**ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ ॥੧ ॥**
**ਜਹਾ ਜਾਈਐ ਤਹ ਜਲ ਪਖਾਨ ॥**
**ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥**
**ਊਹਾ ਤਉ ਜਾਈਐ ਜਉ ਈਹਾਂ ਨ ਹੋਇ ॥੨ ॥**
**ਸਤਿਗੁਰ ਮੈ ਬਲਿਹਾਰੀ ਤੋਰ ॥**
**ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥**
**ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩ ॥੧ ॥**

(ਰਾਗ ਬਸੰਤ ਰਾਮਾਨੰਦ ਜੀ, ਪੰਨਾ ੧੧੯੫)

ਆਪ ਜੀ ਦੇ ਸਮੁੱਚੇ ਸ਼ਬਦ ਦਾ ਸਾਰ ਭਾਵ ਹੇਠ ਲਿਖੇ ਅਨੁਸਾਰ ਹੈ— ਹੇ ਭਾਈ! ਮੈਂ ਹੁਣ ਬਾਹਰ ਕਿੱਥੇ ਜਾਵਾਂ ਕਿਉਂਕਿ ਪ੍ਰਭੂ ਮਾਲਕ ਨੇ ਮੇਰੇ ਹਿਰਦੇ ਰੂਪੀ ਘਰ ਵਿੱਚ ਹੀ ਰੰਗ ਲਾ ਦਿੱਤਾ ਹੈ। ਪ੍ਰਭੂ ਦੀ ਮਿਹਰ ਨਾਲ ਮੇਰੇ ਸਾਰੇ ਫੁਰਨੇ ਖ਼ਤਮ ਹੋ ਗਏ ਹਨ। ਹੁਣ ਮੇਰਾ ਮਨ ਬਾਹਰ ਨੱਸਣ-ਭੱਜਣ ਤੋਂ ਰਹਿ ਗਿਆ ਹੈ, ਮਾਨੋਂ ਪਿੰਗਲਾ ਬਣ ਗਿਆ ਹੈ।

ਇਸ ਅਵਸਥਾ ਤੋਂ ਪਹਿਲਾਂ ਇੱਕ ਦਿਨ ਮੇਰੇ ਮਨ ਵਿੱਚ ਉਮੰਗ ਪੈਦਾ ਹੋਈ ਕਿ ਚਲੋ ਠਾਕਰ ਦੁਆਰੇ ਜਾ ਕੇ ਪ੍ਰਭੂ ਦੀ ਪੂਜਾ ਕਰੀਏ। ਮੈਂ ਪੂਜਾ ਦਾ ਸਮਾਨ ਚੰਦਨ, ਅਤਰ ਇਤਿ ਆਦਿਕ ਸਮੱਗਰੀ ਇਕੱਤਰ ਕੀਤੀ। ਸਾਰੀ ਪੂਜਾ ਸਮੱਗਰੀ ਇਕੱਤਰ ਕਰਨ ਉਪਰੰਤ ਮੇਰੇ ਮਾਲਕ ਨੇ ਮੇਰੇ ਅੰਦਰ ਇੰਨੀ ਤਬਦੀਲੀ ਲਿਆ ਦਿੱਤੀ ਕਿ ਮੇਰੇ ਅੰਦਰੋਂ ਹੀ ਅਵਾਜ਼ ਆਈ ਕਿ ਕੀ ਪਰਮਾਤਮਾ ਠਾਕਰ ਦੁਆਰੇ ਵਿੱਚ ਹੀ ਵੱਸਦਾ ਹੈ ? ਅਤੇ ਨਾਲ ਮੇਰੇ ਗੁਰੂ ਨੇ ਮੇਰੇ ਮਨ ਵਿੱਚ ਪ੍ਰਭੂ ਵੱਸਦਾ ਦਿਖਾ ਦਿੱਤਾ। ਹੁਣ ਮੈਂ ਜਿੱਥੇ ਵੀ ਜਾਂਦਾ ਹਾਂ ਠਾਕਰ ਦੁਆਰੇ ਅਤੇ ਤੀਰਥਾਂ ਉਪਰ, ਉਥੇ ਮੈਨੂੰ ਪਾਣੀ ਜਾਂ ਪੱਥਰ ਹੀ

ਦਿੱਸਦੇ ਹਨ ਕਿਉਂਕਿ ਪ੍ਰਭੂ ਤਾਂ ਸਾਰੀਆਂ ਥਾਵਾਂ ਤੇ ਪਰੀਪੂਰਨ ਰਮਿਆ ਹੋਇਆ ਹੈ। ਉਸਦੀ ਪੂਜਾ ਕਰਨ ਦੀ ਕੋਈ ਵਿਸ਼ੇਸ਼ ਥਾਂ ਜਾਂ ਮੂਰਤੀ ਨਹੀਂ ਹੈ।

ਮੈਂ ਸਾਰੇ ਧਰਮ ਗ੍ਰੰਥ ਖੋਜ ਕੇ ਵੇਖ ਲਏ ਹਨ। ਮੰਦਰਾਂ ਵਿੱਚ ਤਦ ਜਾਵਾਂ ਜੇ ਪ੍ਰਭੂ ਇੱਥੇ ਨਾ ਹੋਵੇ, ਪ੍ਰਭੂ ਤਾਂ ਸਰਬ ਵਿਆਪਕ ਹੈ। ਹੇ ਸਤਿਗੁਰੂ! ਮੈਂ ਆਪ ਤੋਂ ਕੁਰਬਾਨ, ਬਲਿਹਾਰ ਜਾਂਦਾ ਹਾਂ ਤੁਸੀਂ ਮੇਰੇ ਸਾਰੇ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ। ਮੈਂ ਰਾਮਾਨੰਦ, ਉਸ ਪ੍ਰਭੂ ਮਾਲਕ ਦਾ ਨਾਮ ਜੱਪਦਾ ਹਾਂ, ਜਿਸ ਪ੍ਰਭੂ ਦਾ ਨਾਮ ਕਰੋੜਾਂ ਪਾਪਾਂ ਨੂੰ ਨਾਸ਼ ਕਰ ਦਿੰਦਾ ਹੈ।

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਰਾਮਦੱਤ ਜੀ |
| ਪ੍ਰਸਿਧ ਨਾਮ | ਸ੍ਰੀ ਰਾਮਾ ਨੰਦ ਜੀ |
| ਪਿਤਾ ਦਾ ਨਾਮ | ਸ੍ਰੀ ਭੂਰਿ ਕਰਮਾ ਜੀ |
| ਮਾਤਾ ਦਾ ਨਾਮ | ਸ੍ਰੀਮਤੀ ਸ਼ੁਸੀਲ ਜੀ |
| ਜਨਮ ਅਸਥਾਨ | ਕਾਂਸ਼ੀ (ਉਤਰ ਪ੍ਰਦੇਸ), ਕਈ ਖੋਜੀ ਆਪ ਜੀ ਦਾ ਜਨਮ ਪ੍ਰਯਾਗ (ਅਲਾਹਾਬਾਦ) ਦੱਸਦੇ ਹਨ। |
| ਜਨਮ | 1366 ਈ: |
| ਗੁਰੂ ਦੀਖਿਆ | ਸ੍ਰੀ ਰਾਘਵਾ ਨੰਦ ਜੀ |
| ਸੁਪੱਤਨੀ ਦਾ ਨਾਮ | ਉਪਲਬਧ ਨਹੀ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | ਇੱਕੋ ਸ਼ਬਦ ਪੰਨਾ ੧੧੯੫ ਉਤੇ ਰਾਗੁ ਬਸੰਤ ਵਿੱਚ |
| ਆਪ ਦੀਆਂ ਰਚਨਾਵਾਂ | ਸ਼੍ਰੀ ਰਾਮਾ ਚਰਨ ਪੱਧਤੀ<br>ਸ੍ਰੀ ਵੈਸ਼ਨਵ ਮਤਾਂਬੁਜ ਭਾਸਕਰ |
| ਆਪ ਦੇ ਪ੍ਰਮੁਖ ਸ਼ਿਸ਼ | ਬਾਬਾ ਕਬੀਰ ਜੀ, ਬਾਬਾ ਰਵਿਦਾਸ ਜੀ ਬਾਬਾ ਪੀਪਾ ਜੀ, ਬਾਬਾ ਸੈਣ ਜੀ |
| ਪ੍ਰਲੋਕ ਗਵਨ | 1467 ਈ: |
| ਆਖਰੀ ਅਸਥਾਨ | ਪੰਜਾਂਗ ਘਾਟ (ਕਾਸ਼ੀ ਵਿਖੇ) |
| ਕੁੱਲ ਉਮਰ | 101 ਸਾਲ |

## ਸੰਖੇਪ ਜੀਵਨ

ਸੁਆਮੀ ਰਾਮਾਨੰਦ ਜੀ ਦਾ ਜਨਮ ਅਲਾਹਾਬਾਦ (ਪ੍ਰਯਾਗ) ਵਿੱਚ ਹੋਇਆ। ਆਪ ਜੀ ਦਾ ਨਾਮ ਰਾਮਦੱਤ ਰਖਿਆ ਗਿਆ। ਪੰਜ ਵਰ੍ਹਿਆਂ ਦੇ ਜਦੋਂ ਆਪ ਹੋਏ ਤਾਂ

ਆਪ ਜੀ ਦੇ ਮਾਤਾ-ਪਿਤਾ ਨੇ ਉਚੇਰੀ ਵਿਦਿਆ ਵਾਸਤੇ ਕਾਂਸ਼ੀ ਵਿਖੇ ਕਿਸੇ ਮਹਾਤਮਾ ਪਾਸ ਭੇਜ ਦਿੱਤਾ। ਆਪ ਜੀ ਨੇ ਬਾਰਾਂ-ਤੇਰਾਂ ਸਾਲਾਂ ਦੀ ਉਮਰ ਵਿੱਚ ਹੀ ਪਿੰਗਲ ਕਵਿਤਾ ਲਿਖਣ ਦੇ ਨਿਯਮ (Prosody), ਇਲਮੇ-ਅਰੂਜ਼, ਵਿਆਕਰਣ, ਸ਼ਾਸਤਰਾਂ, ਪੁਰਾਣਾਂ ਅਤੇ ਅਨੇਕਾਂ ਸੰਸਕ੍ਰਿਤ ਦੇ ਗ੍ਰੰਥਾਂ ਦਾ ਅਧਿਐਨ ਕਰ ਲਿਆ। ਆਪ ਛੋਟੀ ਉਮਰ ਵਿੱਚ ਹੀ ਬਹੁਤ ਤੀਖਣ ਬੁੱਧੀ ਦੇ ਮਾਲਕ ਸਨ।

ਇੱਕ ਦਿਨ ਆਪਣੇ ਵਿਦਿਆ ਦਾਤਾ ਗੁਰੂ ਨਾਲ ਬਾਗ ਵਿੱਚ ਸੈਰ ਕਰ ਰਹੇ ਸਨ ਕਿ ਆਪ ਜੀ ਨੂੰ ਮਹਾਤਮਾ ਰਾਘਵਾਨੰਦ[1] ਜੀ ਦੇ ਦਰਸ਼ਨ ਹੋ ਗਏ। ਰਾਘਵਾਨੰਦ ਜੀ ਨੇ ਬਾਲਕ ਰਾਮਦੱਤ ਵੱਲ ਬਹੁਤ ਧਿਆਨ ਨਾਲ ਵੇਖਿਆ ਅਤੇ ਕਾਫੀ ਸਮਾਂ ਆਪੋ-ਵਿੱਚ ਵਾਰਤਾਲਾਪ ਹੁੰਦੀ ਰਹੀ। ਅੰਤ ਵਿੱਚ ਰਾਘਵਾਨੰਦ ਜੀ ਨੇ ਯੋਗਾ-ਅਭਿਆਸ ਦੀ ਤਾਕਤ ਨਾਲ ਬਾਲਕ ਜੀ ਨੂੰ ਦੱਸਿਆ ਕਿ ਰਾਮਦੱਤ ਆਪ ਦੀ ਉਮਰ ਥੋੜ੍ਹੀ ਹੈ, ਸੁ ਤੁਸੀਂ ਪ੍ਰਭੂ ਜੀ ਦਾ ਸਿਮਰਨ ਕਰੋ।

ਸਿਖਿਆਦਾਤਾ ਗੁਰੂ ਜੀ ਨੂੰ ਨਾਲ ਲੈ ਕੇ ਰਾਮਦੱਤ ਜੀ ਰਾਘਵਾਨੰਦ ਜੀ ਦੇ ਆਸ਼ਰਮ ਪੁੱਜ ਗਏ ਅਤੇ ਸਿੱਖਿਆ-ਗੁਰੂ ਨੇ ਰਾਘਵਾਨੰਦ ਜੀ ਨੂੰ ਬਿਨੈ ਕੀਤੀ ਕਿ ਕਿਰਪਾ ਕਰੋ ਤਾਂ ਜੋ ਕਿਸੇ ਢੰਗ ਨਾਲ ਬਾਲਕ ਰਾਮਦੱਤ ਦੀ ਉਮਰ ਵਧ ਜਾਵੇ। ਤਦ ਰਾਮਦੱਤ, ਰਾਘਵਾਨੰਦ ਪਾਸ ਹੀ ਟਿਕ ਗਏ ਅਤੇ ਯੋਗਾ-ਅਭਿਆਸ ਦੁਆਰਾ ਪ੍ਰਾਣ ਦਸਵੇਂ ਦੁਆਰ ਚੜ੍ਹਾਉਣ ਦਾ ਢੰਗ ਸਿੱਖ ਲਿਆ। ਇਸ ਢੰਗ ਨਾਲ ਆਪ ਦੀ ਉਮਰ ਵੀ ਵਧ ਗਈ ਅਤੇ ਸਰੀਰ ਸਡੌਲ, ਸੁੰਦਰ ਅਰੋਗ ਹੋ ਗਿਆ ਅਤੇ ਮਨ ਵਿੱਚ ਵੀ ਟਿਕਾਓ ਆ ਗਿਆ। ਰਾਘਵਾਨੰਦ ਜੀ ਨੂੰ ਰਾਮਦੱਤ ਜੀ ਨੇ ਗੁਰੂ ਧਾਰਨ ਕਰ ਲਿਆ ਅਤੇ ਉਨ੍ਹਾਂ ਰਾਮਦੱਤ ਨਾਮ ਬਦਲ ਕੇ ਰਾਮਾਨੰਦ ਰੱਖ ਦਿੱਤਾ।

ਆਪਣੇ ਗੁਰੂ ਜੀ ਤੋਂ ਆਗਿਆ ਲੈ ਕੇ ਆਪ ਤੀਰਥ ਯਾਤਰਾ ਵਾਸਤੇ ਟੁਰ ਪਏ। ਪਹਿਲਾਂ ਬਦਰਿਕਾ ਆਸ਼ਰਮ[2] ਬਦਰੀ (ਨਾਰਾਇਣ) ਪੁੱਜੇ। ਉੱਥੇ ਕੁਝ ਸਮਾਂ ਠਹਿਰਨ ਪਿੱਛੋਂ ਵਾਪਸ ਕਾਂਸ਼ੀ ਪੁੱਜ ਗਏ। ਉਨ੍ਹੀਂ ਦਿਨੀਂ ਕਾਂਸ਼ੀ ਹਿੰਦੂ ਧਰਮ ਦਾ ਗੜ੍ਹ ਸੀ ਅਤੇ ਮੁਸਲਮਾਨ ਮੱਤ ਭਾਰਤ ਵਿੱਚ ਨਵਾਂ-ਨਵਾਂ ਆਇਆ ਸੀ। ਸੂਫੀ ਫਕੀਰ ਵੀ ਕਾਂਸ਼ੀ ਵਿੱਚ ਪੁੱਜ ਕੇ ਹਿੰਦੂ ਪੰਡਤਾਂ ਨਾਲ ਆਪਣੇ ਆਪਣੇ ਮੱਤਾਂ ਦੀ ਵਿੱਚਾਰ ਕਰਦੇ ਸਨ। ਆਪ ਜੀ ਦਾ ਮੇਲ ਹਰ ਮੱਤ ਦੇ ਸਾਧੂਆਂ ਨਾਲ ਹੋਇਆ। ਆਪ ਦੇ ਵਿਚਾਰਾਂ ਵਿੱਚ ਬਹੁਤ ਤਬਦੀਲੀ ਆਈ। ਆਪ ਜੀ ਨੇ ਕੱਟੜਪੁਣਾ ਤਿਆਗ ਦਿੱਤਾ ਅਤੇ ਸਭ ਜਾਤਾਂ ਦੇ ਲੋਕਾਂ ਨੂੰ ਗੁਰੂ ਦੀ ਸਿਖਿਆ ਦੇਣੀ ਆਰੰਭ ਕਰ ਦਿੱਤੀ। ਵੈਸ਼ਨਵ ਮੱਤ ਦੇ ਕੱਟੜ-ਪੰਥੀਆਂ ਨੇ ਆਪ ਦੀ ਵਿਰੋਧਤਾ ਕੀਤੀ ਪਰ ਉਨ੍ਹਾਂ ਆਖਿਆ ਕਿ ਸਭ ਭਗਤਾਂ ਦਾ ਗੋਤਰ ਇੱਕ ਹੈ, ਇੱਕੋ ਪੰਗਤ ਵਿੱਚ ਬੈਠ ਕੇ ਲੰਗਰ ਛਕਣ ਦੀ ਵੀ ਆਗਿਆ ਦੇ ਦਿੱਤੀ।

---

*1. ਵੈਸ਼ਨਵ ਮੱਤ ਦੇ ਅਚਾਰੀਆ ਅਤੇ ਯੋਗ-ਅਭਿਆਸ ਦੇ ਜਾਣੂੰ ਵੱਡੇ ਯੋਗੀ ਵੀ ਸਨ। ਇਹ ਰਾਮਾਨੁੱਜ ਵਲੋਂ ਚਲਾਈ ਸੰਪ੍ਰਦਾ ਦੇ ਮਹੰਤ ਸਨ।*

*2. ਬ੍ਰਿਦਿਕਾ ਆਸ਼ਰਮ ਹਿਮਾਲਿਆ ਉਤੇ ਗੰਗਾ ਦੇ ਨੇੜੇ ਵਿਸ਼ਨੂ ਦਾ ਵਿਸ਼ੇਸ਼ ਕਰਕੇ ਉਸਦੇ ਨਰ-ਨਰਾਇਣ ਸਰੂਪ ਦਾ ਤੀਰਥ ਸਥਾਨ। ਇਸ ਅਸਥਾਨ ਨੂੰ ਬਦਰੀਨਾਥ ਕਰਕੇ ਵੀ ਸੰਬੋਧਨ ਕੀਤਾ ਜਾਂਦਾ ਹੈ।*

ਰਾਮਾਨੁੱਜ ਜੀ ਦੀ ਥਾਂ ਆਪ ਚੌਥੇ ਮਹੰਤ ਬਣੇ। ਪਹਿਲਾਂ ਤੋਂ ਟੁਰੀ ਆ ਰਹੀ ਰਹੁ-ਰੀਤ ਅਨੁਸਾਰ ਸੁੱਚ-ਭਿੱਟ ਦਾ ਬਹੁਤ ਪ੍ਰਚਾਰ ਸੀ, ਇੱਥੋਂ ਤੱਕ ਕਿ ਮੂਰਤੀ ਨੂੰ ਭੋਗ ਲੁਆਉਣ ਵੇਲੇ ਵੀ ਮੂਰਤੀ ਅਤੇ ਆਪਣੇ ਵਿੱਚ ਪਰਦਾ ਤਾਣ ਲਿਆ ਜਾਂਦਾ ਸੀ। ਭੋਜਨ ਤਿਆਰ ਕਰਦੇ ਸਮੇਂ ਜੇਕਰ ਦੂਸਰੇ ਪੁਰਸ਼ ਦੀ ਨਿਗਾਹ ਪੈ ਜਾਵੇ ਤਾਂ ਭੋਜਨ ਨੂੰ ਅਪਵਿੱਤਰ ਸਮਝਿਆ ਜਾਂਦਾ ਸੀ। ਆਸ਼ਰਮ ਵਿੱਚ ਖਲਬਲੀ ਮੱਚ ਗਈ, ਜਦੋਂ ਉਨ੍ਹਾਂ ਰਾਮਾਨੰਦ ਜੀ ਦਾ ਵੱਖਰਾ ਹੀ ਵਤੀਰਾ ਵੇਖਿਆ। ਬਾਕੀ ਚੇਲੇ ਚਾਂਟੇ ਰਾਮਾਨੰਦ ਜੀ ਨੂੰ ਅਲੱਗ ਕਰਨਾ ਚਾਹੁੰਦੇ ਸਨ ਪਰ ਰਾਘਵਾਨੰਦ ਜੀ ਨੇ ਆਗਿਆ ਨ ਦਿੱਤੀ ਸਗੋਂ ਉਹ ਆਪ ਹੀ ਰਾਮਾਨੰਦ ਜੀ ਦੇ ਵਿਚਾਰਾਂ ਨਾਲ ਸਹਿਮਤ ਹੋ ਗਏ ਅਤੇ ਉਨ੍ਹਾਂ ਸਭਨਾਂ ਨੂੰ ਬਰਾਬਰ ਸਮਝ ਕੇ ਅਲਗ ਸੰਪ੍ਰਦਾਇ ਚਲਾਉਣ ਦੀ ਆਗਿਆ ਦੇ ਦਿੱਤੀ।

ਆਪਣੇ ਗੁਰੂ ਦੀ ਆਗਿਆ ਪ੍ਰਾਪਤ ਕਰਕੇ ਪੰਚ ਗੰਗਾ ਅਸਥਾਨ (ਕਾਂਸ਼ੀ) ਵਿੱਚ ਆਪਣੀ ਵੱਖਰੀ ਸੰਪ੍ਰਦਾਇ ਚਲਾਈ ਜਿਸ ਨੂੰ ਰਾਮਾਨੰਦੀ ਰਾਮਵਤ ਜਾਂ ਵੈਰਾਗੀ ਕਹਿੰਦੇ ਹਨ। ਆਪ ਜੀ ਨੇ ਜਾਤ ਪਾਤ ਦੇ ਭਿੰਨ-ਭੇਦ ਤਿਆਗ ਕੇ ਸੰਗਤ ਪੰਗਤ ਦੀ ਸਾਂਝ ਪੈਦਾ ਕੀਤੀ। ਉਨ੍ਹਾਂ ਦੇ ਵਿੱਚਾਰ ਸਨ ਕਿ ਨੀਚ ਜਾਤ ਦਾ ਆਦਮੀ ਜੇਕਰ ਭਗਤੀ ਕਰੇ ਤਾਂ ਉਹ ਨਿਰੇ ਕਰਮ ਕਾਂਡੀ ਬ੍ਰਾਹਮਣ ਨਾਲੋਂ ਚੰਗਾ ਹੈ। ਵੈਰਾਗੀ ਸੀਤਾ ਰਾਮ ਦਾ ਜਾਪ ਕਰਦੇ ਅਤੇ ਤੁਲਸੀ ਦੀ ਕੰਠੀ ਪਾਉਂਦੇ, ਸਰੀਰ ਤੇ ਬਾਰਾਂ ਤਿਲਕ ਕਰਦੇ, ਇਨ੍ਹਾਂ ਵਿੱਚ ਗ੍ਰਿਹਿਸਤੀ ਅਤੇ ਤਿਆਗੀ ਦੋਵੇਂ ਕਿਸਮ ਦੇ ਸਾਧੂ ਸਨ। ਇਹ ਅਯੁਧਿਆ ਨੂੰ ਆਪਣਾ ਖਾਸ ਤੀਰਥ ਮੰਨਦੇ ਸਨ।

ਰਾਮਾਨੰਦ ਜੀ ਨੇ ਸਾਂਖ ਸ਼ਾਸਤਰ ਦੇ ਕਰਤਾ ਕਪਿਲ ਮੁਨੀ ਦਾ ਅਸਥਾਨ ਪ੍ਰਗਟ ਕੀਤਾ। ਗੁਸਾਂਈਂ ਤੁਲਸੀ ਦਾਸ ਵੀ ਆਪ ਦੀ ਸੰਪ੍ਰਦਾਇ ਵਿੱਚੋਂ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਮਿਹਰ ਕਰਕੇ ਦਰਜ ਕੀਤੀ-ਇਨ੍ਹਾਂ ਵਿੱਚੋਂ ਕਬੀਰ ਜੀ, ਪੀਪਾ ਜੀ, ਸੈਣ ਜੀ ਅਤੇ ਧੰਨਾ ਜੀ ਆਦਿ ਸਭਨਾਂ ਨੇ ਰਾਮਾਨੰਦ ਜੀ ਪਾਸੋਂ ਪ੍ਰੇਮਾ-ਭਗਤੀ ਦਾ ਉਪਦੇਸ਼ ਗ੍ਰਹਿਣ ਕੀਤਾ ਸੀ।

ਸਮੁੱਚੀ ਭਗਤ ਬਾਣੀ ਵਿੱਚ ਇਨ੍ਹਾਂ ਭਗਤਾਂ ਦੀ ਬਾਣੀ ਦੀ ਪ੍ਰਧਾਨਤਾ ਹੈ। ਰਾਮਾਨੰਦ ਜੀ ਪਹਿਲਾਂ ਮੂਰਤੀ-ਪੂਜਕ ਸਨ ਪਰ ਪਿੱਛੋਂ ਨਿਰਗੁਣ ਪ੍ਰਭੂ ਜੀ ਦੇ ਉਪਾਸ਼ਕ ਬਣ ਗਏ। ਆਪ ਜੀ ਦੀ ਬਾਣੀ ਤੋਂ ਵੀ ਸਪੱਸ਼ਟ ਹੁੰਦਾ ਹੈ—

**ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥**

(ਰਾਮਾਨੰਦ ਜੀ, ਰਾਗੁ ਬਸੰਤ, ਘਰੁ ੧, ਪੰਨਾ (੧੧੯੫)

ਮੇਰੇ ਮਨ! ਤੂੰ ਵੀ ਰਾਮਾਨੰਦ ਜੀ ਦੇ ਪਵਿੱਤਰ ਜੀਵਨ ਤੋਂ ਪ੍ਰੇਰਨਾ ਪ੍ਰਾਪਤ ਕਰਕੇ ਪ੍ਰਭੂ ਜੀ ਦੀ ਪ੍ਰੇਮਾ ਭਗਤੀ ਕਰ ਤਾਂ ਜੋ ਤੇਰਾ ਵੀ ਜੀਵਨ ਸਫਲਾ ਹੋ ਸਕੇ।

—•—

# ਕਾਂਡ — 19
# ਭਗਤ ਪਰਮਾਨੰਦ ਜੀ

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੧॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥

(ਸਾਰੰਗ ਪਰਮਾਨੰਦ ਜੀ, ਪੰਨਾ-੧੨੫੩)

## ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਪਰਮਾ ਨੰਦ ਜੀ |
| ਜਨਮ ਸਥਾਨ | ਪਿੰਡ ਬਾਰਸੀ ਜਿਲਾ ਸ਼ੋਲਾ ਪੁਰ (ਮਹਾਂਰਾਸ਼ਟਰ) |
| ਜਨਮ | 1483 ਈ: |
| ਮਾਤਾ ਜੀ | ਕੋਈ ਵੇਰਵਾ ਕਿਸੇ ਥਾਂ ਉਪਲਭਧ ਨਹੀ ਹੈ |
| ਪਿਤਾ ਜੀ | ” |
| ਸੁਪਤਨੀ : | ” |
| ਗੁਰੂ ਗ੍ਰੰਥ ਸਾਹਿਬ ਜੀ : ਵਿੱਚ ਦਰਜ ਬਾਣੀ | ਇੱਕੋ ਸ਼ਬਦ, ਸਾਰੰਗ ਰਾਗੁ ਵਿੱਚ ਪੰਨਾ ੧੨੫੩ |
| ਹੋਰ ਰਚਨਾ | ਪਰਮਾਨੰਦ ਸਾਗਰ |
| ਵਿਦਵਤਾ | ਸੰਸਕ੍ਰਿਤ, ਬਰਿਜ, ਹਿੰਦੀ ਦੇ ਵਿਦਵਾਨ ਸਨ |
| ਅਕਾਲ ਚਲਾਣਾ | 1593 ਈ: |
| ਕੁਲ ਉਮਰ | 110 ਸਾਲ |

# ਸੰਖੇਪ ਜੀਵਨ

ਆਪ ਜੀ ਦਾ ਜਨਮ ਪੰਦਰ੍ਹਵੀਂ ਸਦੀ ਵਿੱਚ ਹੋਇਆ। ਇਸ ਵੇਲੇ ਭਗਤੀ ਲਹਿਰ ਜ਼ੋਰਾਂ 'ਤੇ ਸੀ। ਆਪ ਮਹਾਂਰਾਸ਼ਟਰ (ਸ਼ੋਲਾਪੁਰ) ਜ਼ਿਲ੍ਹੇ ਦੇ ਵਸਨੀਕ ਸਨ। ਵਿਦਿਆ ਪ੍ਰਾਪਤੀ ਲਈ ਹਰ ਕੋਈ ਯਤਨ ਕਰਦਾ ਹੈ। ਪਰ ਵਿਦਿਆ ਪ੍ਰਾਪਤੀ ਮਗਰੋਂ ਜ਼ਿੰਦਗੀ ਦਾ ਨਿਸ਼ਾਨਾ ਵੱਖ ਵੱਖ ਹੁੰਦਾ ਹੈ। ਦੁਨਿਆਵੀ ਵਿਦਿਆ ਜਾਂ ਰਾਜਨੀਤੀ ਦੇ ਖੇਤਰ ਵਿੱਚ ਪ੍ਰਭਤਾ ਦੀ ਲਾਲਸਾ ਵਿੱਚ ਜਾਂ ਹੋਰ ਖੇਤਰਾਂ ਵਿੱਚ ਮਾਣ ਪ੍ਰਾਪਤ ਕਰਨ ਦੀ ਇੱਛਾ, ਬਹੁਤ ਧਨ ਪ੍ਰਾਪਤ ਕਰਨ ਕਰਕੇ, ਐਸ਼ਵਰਜ ਦੇ ਸਾਧਨ ਇੱਕੱਠੇ ਕਰ ਕੇ ਜਾਂ ਵੱਡਾ ਭੂਮੀ-ਪਤੀ ਬਣ ਕੇ ਜਾਂ ਵੱਡਾ ਕਾਰਖਾਨੇਦਾਰ, ਸਰਮਾਏਦਾਰ, ਠੇਕੇਦਾਰ ਜਾਂ ਸਰਕਾਰੀ ਨੌਕਰੀ ਵਿੱਚ ਵਡਿੱਤਣ ਪ੍ਰਾਪਤ ਕਰਨ ਦੀ ਦੌੜ ਭੱਜ ਪੈ ਜਾਂਦੀ ਹੈ।

ਪਰ ਕੁਝ ਕੁ ਵਡਭਾਗੀ ਪੁਰਸ਼ ਹੁੰਦੇ ਹਨ ਜਿਹੜੇ ਉਚ ਵਿਦਿਆ ਪ੍ਰਾਪਤ ਕਰਕੇ ਵੀ ਪ੍ਰਮਾਰਥ ਦੇ ਮਾਰਗ 'ਤੇ ਟੁਰ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਦਾ ਉਪਰਾਲਾ ਕਰਦੇ ਹਨ।

ਜਿਨ੍ਹਾਂ ਭਗਤਾਂ ਦੀ ਪਾਵਨ ਬਾਣੀ ਅਤੇ ਜਿਨ੍ਹਾਂ ਦੇ ਪਵਿੱਤਰ ਨਾਵਾਂ ਦਾ ਵੇਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਕਤ ਕੀਤਾ ਹੈ, ਇਹ ਭਗਤ ਸੱਚੇ ਸੁੱਚੇ, ਪ੍ਰਭੂ ਜੀ ਦੇ ਪ੍ਰੇਮ ਵਿੱਚ ਰੰਗੇ ਹੋਏ, ਪਰਮ ਪਦਵੀ ਨੂੰ ਪ੍ਰਾਪਤ ਹੋਏ ਹਨ। ਇਨ੍ਹਾਂ ਵਿੱਚੋਂ ਪਰਮਾਨੰਦ ਜੀ ਵੀ ਹਨ, ਜਿਹੜੇ ਉੱਚ-ਕੋਟੀ ਦੇ ਵਿਦਵਾਨ ਅਤੇ ਗੱਵਈਏ ਹੁੰਦੇ ਹੋਏ ਵੀ ਦੁਨਿਆਵੀ ਪ੍ਰਭਤਾ ਵਿੱਚ ਨ ਫਸੇ ਅਤੇ ਸ੍ਰੀ ਵਲਭਾਚਾਰਯ ਜੀ ਦੇ ਸ਼ੁੱਧ ਅਦ੍ਵੈਤਵਾਦ ਦੇ ਧਾਰਨੀ ਸਨ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਹਿੰਦੂ ਧਰਮ ਅਨੁਸਾਰ ਵਿਸ਼ਨੂੰ ਜੀ ਨੂੰ ਪ੍ਰਭੂ ਮੰਨਿਆ ਜਾਂਦਾ ਰਿਹਾ। ਉਂਜ ਸ਼ਿਵ ਜੀ, ਬ੍ਰਹਮਾ ਅਨੇਕਾਂ ਹੋਰ ਦੇਵੀ-ਦੇਵਤਿਆਂ ਦੀ ਪੂਜਾ ਵੀ ਪ੍ਰਚੱਲਤ ਰਹੀ। ਸ੍ਰੀ ਕ੍ਰਿਸ਼ਨ ਅਤੇ ਸ੍ਰੀ ਰਾਮ ਚੰਦਰ ਜੀ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਨੀ ਵੀ ਪ੍ਰਚੱਲਤ ਹੋ ਗਈ ਸੀ। ਸੋ ਇਨ੍ਹਾਂ ਯੁੱਗਾਂ ਵਿੱਚ ਪ੍ਰਚੱਲਤ ਇਸ਼ਟ-ਉਪਾਸ਼ਨਾਵਾਂ ਦਾ ਪ੍ਰਭਾਵ ਪਹਿਲੀ ਅਵਸਥਾ ਵਿੱਚ ਹਰ ਇੱਕ ਭਗਤ 'ਤੇ ਪਿਆ।

ਵਲਭਾਚਾਰੀਆ ਦੇ ਅਨੁਯਾਈ ਸ੍ਰੀ ਵਿਸ਼ਨੂੰ ਅਤੇ ਕ੍ਰਿਸ਼ਨ ਜੀ ਦੀ ਉਪਾਸਨਾ ਕਰਦੇ ਸਨ। ਤੁਲਸੀ ਦੀ ਮਾਲਾ ਪਹਿਨਦੇ ਸਨ, ਸੰਖ, ਚੱਕ੍ਰ ਆਦਿ ਚਿੰਨ੍ਹ ਲਾਉਂਦੇ। ਗ੍ਰਿਹਿਸਥੀ ਆਪਣੇ ਬੱਚਿਆਂ ਦੇ ਨਾਮ ਕੇਸ਼ਵ ਅਤੇ ਭਗਵਾਨ ਆਦਿ ਰੱਖਦੇ ਹਨ। ਗੋਕਲ ਵਿੱਚ ਇਸ ਸੰਪ੍ਰਦਾ ਦੀ ਗੱਦੀ ਹੈ। ਵਲਭਾਚਾਰੀਆ ਜੀ ਦੇ ਮਾਰਗ ਦੇ ਟੁਰਨ

ਵਾਲੇ ਪਰਮਾਨੰਦ ਜੀ ਵੀ ਸ੍ਰੀ ਕ੍ਰਿਸ਼ਨ ਜੀ ਦੇ ਉਪਾਸ਼ਕ ਬਣੇ। ਆਪ ਜੀ ਨੂੰ ਸਾਰੰਗ ਅਤੇ ਚਾਤ੍ਰਿਕ ਆਦਿ ਉਪਨਾਵਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਵੈਸ਼ਨਵ ਮੱਤ ਦੇ ਪੰਜਵੇਂ ਮੁਖੀ ਵਲਭਾਚਾਰੀਆ ਜੀ ਦਾ ਜਨਮ ੧੪੭੬ ਬਿਕਰਮੀ (1419 ਈ.) ਵਿੱਚ ਹੋਇਆ। ਆਪ ਦੇ ਪਿਤਾ ਲਕਸ਼ਮਣ ਭੱਟ ਅਤੇ ਮਾਤਾ ਦਾ ਨਾਂ ਆਲਮਗੀਰ ਸੀ। ਵਲਭਾਚਾਰੀਆ ਦੇ ਮੱਤ ਨੂੰ ਸ਼ੁੱਧ ਅਦ੍ਵੈਤਵਾਦ ਕਿਹਾ ਜਾਂਦਾ ਹੈ, ਭਾਵ ਮਾਇਆ ਤੋਂ ਬਿਨਾਂ ਜੀਵ ਅਤੇ ਪ੍ਰਮਾਤਮਾ ਇੱਕੋ ਰੂਪ ਹਨ। ਮਾਇਆ ਸ਼ਕਤੀ ਹੈ ਜਿਹੜੀ ਈਸ਼ਵਰ ਦੀ ਇਛਿਆ ਨਾਲ ਹੁੰਦੀ ਹੈ। ਗਿਆਨ ਈਸ਼ਵਰ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ, ਮੁਕਤੀ ਦਾ ਸਾਧਨ ਭਗਤੀ ਹੈ। ਆਪ ਜੀ ਨੇ ਕਰਮ-ਧਰਮ ਪਾਖੰਡ ਦਾ ਖੰਡਨ ਕੀਤਾ ਅਤੇ ਸ਼ੁਭ ਗੁਣ ਧਾਰਨ ਕਰਕੇ ਲੋਕ ਸੇਵਾ ਤੇ ਗਰੀਬਾਂ 'ਤੇ ਦਇਆ ਕਰਨ ਅਤੇ ਸੱਚਾ-ਸੁੱਚਾ ਜੀਵਨ ਬਤੀਤ ਕਰਨ ਤੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਦਾ ਉਪਦੇਸ਼ ਦਿੱਤਾ।



# ਕਾਂਡ - 20

# ਭਗਤ ਸੂਰਦਾਸ ਜੀ

ਸੂਰਦਾਸ ਨਾਮ ਦੇ ਦੋ ਪ੍ਰਸਿੱਧ ਕਵੀ ਹੋਏ ਹਨ। ਇੱਕ ਤਾਂ 'ਸੂਰਸਾਰਾਵਲੀ', 'ਸਾਹਿਤਯ ਲਹਿਰੀ' ਆਦਿ ਗ੍ਰੰਥਾਂ ਦੇ ਕਰਤਾ ਹਨ। ਇਨ੍ਹਾਂ ਦਾ ਸਮਾਂ ੧੫੪੦ ਤੋਂ ੧੬੨੦ ਬਿਕਰਮੀ (1483 ਤੋਂ 1563 ਈ.) ਤੱਕ ਦਾ ਮੰਨਿਆ ਜਾਂਦਾ ਹੈ। ਪਰ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਉਨ੍ਹਾਂ ਦਾ ਵੇਰਵਾ ਵਿਦਵਾਨਾਂ ਦੀ ਪੜਚੋਲ ਅਨੁਸਾਰ ਦਿੱਤਾ ਜਾਂਦਾ ਹੈ।

## ਜੀਵਨ ਬਿਓਰਾ

| | |
|---|---|
| ਨਾਮ | ਮਦਨ ਮੋਹਨ |
| ਪ੍ਰਚਲਤ ਨਾਮ | ਭਗਤ ਸੂਰਦਾਸ ਜੀ |
| ਪਿਤਾ ਦਾ ਨਾਮ | ਪੰ. ਰਵਿਦਾਸ ਜੀ |
| ਜਨਮ | 1529 ਈ: |
| ਮਾਤਾ ਜੀ | ਵੇਰਵਾ ਉਪਲਬਧ ਨਹੀ |
| ਸੁਪਤਨੀ | " |
| ਸੰਤਾਨ | " |
| ਵਿਦਿਆ | ਸੰਸਕ੍ਰਿਤ, ਫਾਰਸੀ, ਹਿੰਦੀ, ਸੰਤ ਭਾਖਾ, ਸੰਗੀਤ ਦੇ ਅਚਾਰੀਆ ਸਨ |
| ਜਨਮ ਸਥਾਨ | ਕਾਂਸ਼ੀ ਦੇ ਨਜ਼ਦੀਕ |
| ਕਿੱਤਾ | (ਸੰਦੀਲਾ) ਜੋ ਅਵਧ ਦੇ ਇਲਾਕੇ ਵਿੱਚ ਹੈ, ਉਸ ਦੇ ਹਾਕਮ ਸਨ। |
| ਰਾਜਕਾਲ ਦਾ ਸਮਾਂ | ਅਕਬਰ ਬਾਦਸ਼ਾਹ |
| ਸ੍ਰੀ ਗੁਰੂ ਗ੍ਰੰਥ ਸਾਹਿਬ : ਜੀ ਵਿੱਚ ਦਰਜ ਬਾਣੀ | ਕੇਵਲ ਇੱਕ ਪੰਗਤੀ ਪੰਨਾ ੧੨੫੩ |
| ਹੋਰ ਲਿਖਤ | ਸੂਰ ਸਾਗਰ ਗ੍ਰੰਥ |
| ਅਕਾਲ ਚਲਾਣਾ | ਵੇਰਵਾ ਉਪਲਬਧ ਨਹੀ |

# ਸੰਖੇਪ ਜੀਵਨ

ਸੂਰਦਾਸ ਜੀ ਸ੍ਰੀ ਕ੍ਰਿਸ਼ਨ ਭਗਤੀ ਤੋਂ ਪ੍ਰੇਮ-ਰੰਗ ਵਿੱਚ ਰੰਗੀਜ ਕੇ ਪ੍ਰਭੂ-ਭਗਤੀ ਦੇ ਦਰਜੇ ਤੱਕ ਜਾ ਪੁੱਜੇ ਸਨ। ਭਰ ਜੁਆਨੀ ਦੀ ਉਮਰ ਤੱਕ ਆਪ ਇੱਕ ਉੱਚ ਕੋਟੀ ਦੇ ਵਿਦਵਾਨ ਅਤੇ ਸੰਗੀਤਕਾਰ ਬਣ ਚੁੱਕੇ ਸਨ। ਉੱਚ ਕੋਟੀ ਦੀ ਕਵਿਤਾ ਵੀ ਰਚਣ ਲੱਗ ਪਏ ਸਨ। ਚੜ੍ਹਦੀ ਜਵਾਨੀ ਵਿੱਚ ਸੁੱਚਜੀ ਕਵਿਤਾ ਦੀ ਮਧੁਰ ਧੁਨੀ ਵਿੱਚ ਸੰਗੀਤਕ ਰੰਗਣ, ਭਗਤੀ ਭਰਪੂਰ, ਸੁਰਤਾਲ ਲੈਅ ਵਿੱਚ ਜਦੋਂ ਮਸਤੀ ਵਿੱਚ ਝੂਮ ਝੂਮ ਗਾਉਂਦੇ ਤਾਂ ਸਰੋਤੇ ਕੀਲੇ ਜਾਂਦੇ ਸਨ।

ਅਕਬਰ ਬਾਦਸ਼ਾਹ ਨੇ ਆਪ ਨੂੰ ਅਵੱਧ ਦੇ ਇਲਾਕੇ ਸੰਦਿਆਲ ਦਾ ਹਾਕਮ ਥਾਪਿਆ ਸੀ। ਆਪ ਨੂੰ ਹਾਕਮ ਦੀਆਂ ਜ਼ਿੰਮੇਵਾਰੀਆਂ ਨੇ ਚਿੰਤਤ, ਫਿਕਰਮੰਦ ਜਿਹਾ ਬਣਾ ਦਿੱਤਾ। ਆਪ ਅਜਿਹੇ ਬੰਧਨਾਂ ਵਿੱਚ ਬੱਝਣਾ ਨਹੀਂ ਚਾਹੁੰਦੇ ਸਨ। ਆਜ਼ਾਦ ਪੰਛੀ ਪਿੰਜਰੇ ਵਿੱਚ ਨਹੀਂ ਰਹਿ ਸਕਦਾ। ਦੂਸਰੇ ਆਪ ਆਏ ਗਏ ਮਹਾਤਮਾ ਦੀ ਸੇਵਾ ਵਿੱਚ ਬਾਦਸ਼ਾਹ ਦਾ ਬਹੁਤ ਧਨ ਖਰਚ ਦਿੰਦੇ ਸਨ ਜਿਸ ਕਾਰਨ ਜ਼ਰੂਰੀ ਸੀ ਕਿ ਹਿਸਾਬ ਵਿੱਚ ਘਾਟਾ ਪਵੇ। ਕਹਿੰਦੇ ਹਨ ਕਿ ਹਿਸਾਬ ਚੈੱਕ ਕੀਤਾ ਗਿਆ। ਘਾਟਾ ਨਿਕਲਣ ਕਾਰਨ ਆਪ ਨੂੰ ਕੈਦ ਕਰ ਲਿਆ ਗਿਆ। ਜਦੋਂ ਆਪ ਨੂੰ ਤਿਆਗ-ਵੈਰਾਗ ਅਵਸਥਾ ਵਿੱਚ ਅਕਬਰ ਬਾਦਸ਼ਾਹ ਨੇ ਗਾਉਂਦਿਆਂ ਸੁਣਿਆ, ਭਗਤੀ ਭਰਪੂਰ ਭਜਨ ਸੁਣ ਕੇ ਪ੍ਰਸੰਨ ਹੋ ਕੇ ਮਦਨ ਮੋਹਣ (ਸੂਰਦਾਸ) ਨੂੰ ਰਿਹਾਅ ਕਰ ਦਿੱਤਾ ਅਤੇ ਆਖਿਆ, "ਮਦਨ ਮੋਹਣ, ਤੂੰ ਮੇਰੇ ਦਰਬਾਰੀ ਕਵੀਆਂ ਵਿੱਚ ਰਿਹਾ ਕਰ।" ਪਰ ਸੂਰਦਾਸ ਜੀ ਨੇ ਇਹ ਗੱਲ ਵੀ ਪ੍ਰਵਾਨ ਨ ਕੀਤੀ ਅਤੇ ਨੌਕਰੀ ਛੱਡ ਦਿੱਤੀ। ਉਪਰਾਮਤਾ ਦੀ ਅਵਸਥਾ ਵਿੱਚ ਆਪ ਨਗਰਾਂ ਵਿੱਚ ਘੁੰਮ ਰਹੇ ਸਨ ਕਿ ਇੱਕ ਜੁਆਨ ਮੁਟਿਆਰ ਦੀ ਸੁੰਦਰਤਾ ਨੇ ਮਦਨ ਮੋਹਨ ਜੀ ਦੇ ਮਨ ਨੂੰ ਸਰੀਰਕ ਸੁੰਦਰਤਾ ਵੱਲ ਪ੍ਰੇਰ ਲਿਆ। ਜਦੋਂ ਮਦਨ ਮੋਹਣ ਜੀ ਉਸ ਔਰਤ ਦੇ ਘਰ ਪੁੱਜੇ, ਸੂਰਦਾਸ ਜੀ ਮਨ ਵਿੱਚ ਵਿੱਚਾਰਨ ਲੱਗੇ, "ਜਗਤ ਦੀ ਬੇਅੰਤ ਰਚਨਾ ਵਿੱਚ ਸੁੰਦਰ ਇਸਤਰੀਆਂ ਦੀ ਘਾਟ ਨਹੀਂ, ਕਲ੍ਹ ਨੂੰ ਇਸ ਤੋਂ ਮਨ-ਮੋਹਣੀ ਸੂਰਤ ਵੱਲ ਇਹ ਅੱਖਾਂ ਤੱਕਣਗੀਆਂ ਅਤੇ ਪਿਆਰ ਬੰਧਨ ਪਾ ਬੈਠਣਗੀਆਂ ਤਾਂ ਜੀਵਨ ਵਿਅਰਥ ਲੰਘ ਜਾਵੇਗਾ।" ਪ੍ਰਭੂ ਕਿਰਪਾ ਨਾਲ ਮਦਨ ਮੋਹਣ ਦਾ ਮਨ ਵਿਸ਼ੇ ਵਿਕਾਰਾਂ ਦੇ ਭੈੜੇ ਸੰਕਲਪਾਂ ਤੋਂ ਉੱਪਰ ਉੱਠ ਚੁਕਾ ਸੀ, ਸਰੀਰਾਂ ਦੀ ਬਾਹਰਲੀ ਸੁੰਦਰਤਾ ਦੀ ਥਾਂ ਆਤਮਿਕ, ਪ੍ਰਭੂ ਪ੍ਰੀਤ ਦੀ ਦ੍ਰਿੜ੍ਹ ਲਾਲਸਾ ਉਤਪੰਨ ਹੋ ਗਈ ਸੀ।

ਉਪਰੋਕਤ ਵਿੱਚਾਰ ਅਧੀਨ ਮਦਨ ਮੋਹਣ ਨੇ ਆਖਿਆ, "ਐ ਸੁੰਦਰ ਮੁਟਿਆਰ ਦੋ ਸਲਾਈਆਂ ਗਰਮ ਕਰਕੇ ਲਿਆ।" ਉਹੀ ਮੁਟਿਆਰ ਕੁਝ ਸਮੇਂ ਪਿੱਛੋਂ ਸਲਾਈਆਂ

ਗਰਮ ਕਰਕੇ ਲੈ ਆਈ। ਫਿਰ ਮਦਨ ਮੋਹਨ ਨੇ ਆਖਿਆ, "ਇਹ ਸਲਾਈਆਂ ਮੇਰੀਆਂ ਅੱਖਾਂ ਵਿੱਚ ਫੇਰ ਦੇ।" ਉਹ ਮੁਟਿਆਰ ਤਾਂ ਨ ਮੰਨੀ ਪਰ ਮਦਨ ਮੋਹਨ ਨੇ ਦੋਵੇਂ ਸਲਾਈਆਂ ਉਸ ਪਾਸੋਂ ਫੜ ਕੇ ਆਪਣੀਆਂ ਅੱਖਾਂ ਵਿੱਚ ਫੇਰ ਲਈਆਂ। ਅੱਖਾਂ ਦੀ ਜੋਤ ਜਾਂਦੀ ਰਹੀ। ਉਸ ਦਿਨ ਤੋਂ ਮਦਨ ਮੋਹਣ ਸੂਰਦਾਸ ਬਣ ਗਿਆ। ਪ੍ਰੀਤ ਵਿੱਚ ਸੂਰਦਾਸ ਵੈਰਾਗੀ ਮਤਵਾਲਾ ਗਵੱਈਆ ਬਣ ਗਿਆ। ਅੱਖਾਂ ਤੋਂ ਬਿਨਾਂ ਮੁਸਾਫਿਰ ਦੀ ਔਖਿਆਈ ਇੱਕ ਨੇਤ੍ਰ-ਹੀਣ ਪੁਰਸ਼ ਹੀ ਮਹਿਸੂਸ ਕਰ ਸਕਦਾ ਹੈ। ਇੱਕ ਦਿਨ ਰਸਤੇ ਵਿੱਚ ਹੀ ਇੱਕ ਖੂਹ ਆ ਗਿਆ ਜਿਸ ਦੀ ਮੌਣ ਸਾਰੀ ਟੁੱਟੀ ਹੋਈ ਸੀ, ਰਸਤੇ ਵਿੱਚ ਆਦਮੀ ਵੀ ਕੋਈ ਨ ਮਿਲਿਆ ਜਿਸ ਤੋਂ ਰਸਤੇ ਬਾਬਤ ਪੁੱਛਿਆ ਜਾਂਦਾ। ਹੱਥ ਵਿੱਚ ਟੋਹਣੀ ਲੈ ਕੇ ਪੈਰਾਂ ਦੇ ਆਸਰੇ ਟੁਰੇ ਗਏ। ਖੂਹ ਦੇ ਨੇੜੇ ਪੁੱਜ ਕੇ ਪੈਰ ਉਖੜ ਗਿਆ ਅਤੇ ਸੂਰਦਾਸ ਜੀ ਖੂਹ ਵਿੱਚ ਡਿੱਗ ਪਏ। ਪਸ਼ੂ ਚਾਰਨ ਵਾਲੇ ਵੀ ਘਰਾਂ ਨੂੰ ਜਾ ਚੁੱਕੇ ਸਨ, ਰਾਤ ਪੈ ਚੁੱਕੀ ਸੀ। ਨ ਕਿਸੇ ਨੇ ਵੇਖਿਆ ਅਤੇ ਨਾ ਹੀ ਕਿਸੇ ਨੇ ਸੂਰਦਾਸ ਨੂੰ ਕੱਢਿਆ। ਖੂਹ ਵਿੱਚ ਡਿਗਦਿਆਂ ਹੀ ਪ੍ਰਭੂ ਸਿਮਰਨ ਵਿੱਚ ਜੁੜ ਗਏ। ਪ੍ਰਭੂ ਕ੍ਰਿਪਾ ਨਾਲ ਪਾਣੀ ਥੋੜ੍ਹਾ ਸੀ ਜਿਸ ਕਾਰਨ ਸੂਰਦਾਸ ਜੀ ਡੁੱਬੇ ਨਾ, ਰਾਤ ਭਰ ਖਲੋਤੇ ਰਹੇ ਅਤੇ ਰੱਬੀ ਰਜ਼ਾ ਵਿੱਚ ਰਹਿ ਕੇ ਹਰੀ ਜਸ ਕਰਦਿਆਂ ਰਾਤ ਬਤੀਤ ਹੋ ਗਈ।

ਦਿਨ ਚੜ੍ਹੇ ਲਾਗਲੇ ਪਿੰਡ ਦੇ ਵਸਨੀਕ ਜਦੋਂ ਡੰਗਰ ਚਾਰਨ ਵਾਸਤੇ ਰਸਤੇ ਲਾਗਿਓਂ ਲੰਘੇ ਤਾਂ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ! ਸ੍ਰੀ ਕ੍ਰਿਸ਼ਨ!! ਦੀ ਆਵਾਜ਼ ਸੁਣੀ। ਖੂਹ ਵਿੱਚ ਝਾਤ ਮਾਰੀ ਤਾਂ ਇੱਕ ਆਦਮੀ ਵੇਖਿਆ ਅਤੇ ਪੁੱਛ ਗਿੱਛ ਕੀਤੀ। ਪਤਾ ਲੱਗਾ ਕਿ ਸੂਰਦਾਸ ਜੀ ਹਨ। ਕੁਝ ਲੋਕ ਦੌੜੇ-ਦੌੜੇ ਨਗਰ ਗਏ। ਰੱਸੇ ਲਿਆਂਦੇ ਗਏ, ਬੜੇ ਅਦਬ ਨਾਲ ਸੂਰਦਾਸ ਜੀ ਨੂੰ ਖੂਹ ਵਿੱਚੋਂ ਕੱਢਿਆ ਗਿਆ। ਉਨ੍ਹਾਂ ਪ੍ਰੇਮੀ ਪੁਰਸ਼ਾਂ ਵਿੱਚੋਂ ਇੱਕ ਬੰਦੇ ਨੇ ਸੂਰਦਾਸ ਜੀ ਨੂੰ ਬਿੰਦਰਾਬਨ ਪੁਜਾ ਦਿੱਤਾ। (ਮਥਰਾ ਦੇ ਜ਼ਿਲੇ ਵਿੱਚ, ਜਮਨਾ ਨਦੀ ਦੇ ਕਿਨਾਰੇ, ਇੱਕ ਜੰਗਲ ਜੋ ਕਿਦਾਰ ਦੀ ਪੁੱਤਰੀ ਵ੍ਰਿੰਦਾ ਦਾ ਤਪ ਅਸਥਾਨ ਸੀ)

ਇੱਕ ਦਿਨ ਨਦੀ ਕਿਨਾਰੇ ਬੈਠੇ ਬੈਰਾਗ, ਬਿਰਹਾ ਭਰੇ ਗੀਤ ਗਾ ਰਹੇ ਸਨ ਕਿ ਬਲਭਾਚਾਰੀਆ ਜੀ ਸੁਣ ਕੇ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਮਿਹਰ ਕਰਕੇ ਸੂਰਦਾਸ ਨੂੰ ਆਪਣਾ ਸ਼ਿਸ਼ ਬਣਾ ਲਿਆ ਅਤੇ ਗੁਰੂ ਦੀਖਿਆ ਬਖ਼ਸ਼ੀ ਅਤੇ ਆਪਣੇ ਨਾਲ ਹੀ ਆਸ਼ਰਮ ਵਿੱਚ ਲੈ ਗਏ, ਜਿਥੇ ਕ੍ਰਿਸ਼ਨ ਜੀ ਦੀ ਉਪਮਾ ਵਿੱਚ ਆਪ ਜੀ ਨੇ ਇੱਕ ਮਹਾਨ ਗ੍ਰੰਥ ਸੂਰ-ਸਾਗਰ ਲਿਖਿਆ। ਆਪ ਜੀ ਸ੍ਰੀ ਕ੍ਰਿਸ਼ਨ ਭਗਤਾਂ ਵਿੱਚੋਂ ਇੱਕ ਮਹਾਨ ਹਸਤੀ ਹੋਏ ਹਨ।

ਇੱਕ ਵੇਰਾਂ ਪ੍ਰਭੂ ਕਿਰਪਾ ਨਾਲ ਸੂਰਦਾਸ ਜੀ ਨੂੰ ਅੱਖਾਂ ਦੀ ਮੁੜ ਰੌਸ਼ਨੀ ਉਦੋਂ ਪ੍ਰਾਪਤ ਹੋਈ ਜਦੋਂ ਪ੍ਰਭੂ ਨੇ ਪ੍ਰੱਤਖ ਦਰਸ਼ਨ ਬਖ਼ਸ਼ੇ। ਸੂਰਦਾਸ ਨੂੰ ਪ੍ਰਤੱਖ ਦਰਸ਼ਨਾਂ ਨਾਲ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ। ਪਰ ਸੂਰਦਾਸ ਜੀ ਨੇ ਪ੍ਰਭੂ ਜੀ ਨੂੰ ਬੇਨਤੀ ਕੀਤੀ, "ਇਨ੍ਹਾਂ ਅੱਖਾਂ ਦਾ ਕੋਈ ਭਰੋਸਾ ਨਹੀਂ। ਸੋ ਕਿਰਪਾ ਕਰਕੇ ਇਹਨਾਂ ਨੂੰ ਮੁੜ ਬੰਦ ਹੀ ਕਰ ਦਿਓ ਕਿਉਂਕਿ ਦਾਸ ਆਪ ਜੀ ਤੋਂ ਬਿਨਾਂ ਕਿਸੇ ਹੋਰ ਦੇ ਦਰਸ਼ਨ ਨਹੀਂ ਕਰਨਾ ਚਾਹੁੰਦਾ।" ਪ੍ਰਭੂ ਦੀ ਕ੍ਰਿਪਾ ਨਾਲ ਸੂਰਦਾਸ "**ਨਦਰੀ ਨਦਰ ਨਿਹਾਲ**" ਹੋ ਗਿਆ। ਭਗਤੀ ਦਾ ਰੰਗ ਦੂਣ ਸਵਾਇਆ ਵਧ ਗਿਆ।

ਸੂਰਦਾਸ ਜੀ ਦਾ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਕਹਿੰਦੇ ਹਨ ਭਗਤ ਸੂਰਦਾਸ ਜੀ ਨੇ ਇੱਕੋ ਤੁਕ "**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।**" (ਪੰਨਾ-੧੨੫੩) ਉਚਾਰੀ ਫਿਰ ਸਮਾਧੀ ਲੱਗ ਗਈ। ਗੁਰੂ ਅਰਜਨ ਦੇਵ ਜੀ ਨੇ ਆਪ ਕ੍ਰਿਪਾ ਕਰਕੇ ਇਸ ਪੰਗਤੀ ਤੋਂ ਬਾਅਦ ਹੇਠ ਲਿਖਿਆ ਸ਼ਬਦ ਅੰਕਿਤ ਕੀਤਾ:-

**ਸਾਰੰਗ ਮਃ ੫ ਸੂਰਦਾਸ ॥ ੧ੴ ਸਤਿਗੁਰਪ੍ਰਸਾਦਿ ॥**
**ਹਰਿ ਕੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ**
**ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥**
**ਦਰਸਨੁ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥**
**ਸੂਰਦਾਸ ਮਨ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥**

—•—

# ਕਾਂਡ - 21

# ਸ਼ੇਖ ਫ਼ਰੀਦ ਜੀ

## ਜੀਵਨ ਬਿਓਰਾ

| | |
|---|---|
| ਨਾਮ | ਸ਼ੇਖ ਫਰੀਦੁ ਦੀਨ ਮਸਊਦ, ਗੰਜ-ਇ-ਸ਼ਕਰ |
| ਪ੍ਰਚਲਤ ਨਾਮ | ਸ਼ੇਖ ਫਰੀਦ ਸ਼ਕਰ ਗੰਜ। |
| ਪਿਤਾ ਜੀ | ਸ਼ੇਖ ਜਲਾਲ ਦੀਨ ਸੁਲੇਮਾਨ |
| ਮਾਤਾ ਜੀ | ਮਰੀਅਮ (ਕੁਰਸਮ) |
| ਜਨਮ ਸਥਾਨ | ਖੇਤਵਾਲ (ਚਾਵਲੀ ਮਸ਼ਾਇੱਕ ਜਿਲਾ ਮੁਲਤਾਨ, ਪਾਕਿਸਤਾਨ) |
| ਜਨਮ | 1173 ਈ: |
| ਮੁਰਸ਼ਦ ਦਾ ਨਾਉ | ਖਵਾਜ਼ਾ ਬਖਤਿਆਰ ਕਾਕੀ[A] |
| ਪ੍ਰਲੋਕ ਪਿਆਨਾ | 1266 ਈ: |
| ਆਪ ਦੇ ਪ੍ਰਸਿਧ ਅਸਥਾਨ | ਪਾਕਪਟਨ, ਚਾਵਲੀ ਮੁਸ਼ਾਇਖਾ, ਪਿੰਡ ਕਬੂਲਾ ਪਾਸ ਲਟਕ ਕੇ ਤਪ ਕਰਨ ਵਾਲਾ ਖੂਹ |
| ਗੁਰੂ ਗ੍ਰੰਥ ਸਾਹਿਬ ਜੀ: ਵਿੱਚ ਦਰਜ ਬਾਣੀ ਦਾ ਵੇਰਵਾ | ਰਾਗ ਸੂਹੀ, ਰਾਗ ਆਸਾ ਵਿੱਚ ਦੋ-ਦੋ ਸਬਦ, 130 ਸਲੋਕ, ਜਿਨ੍ਹਾਂ ਵਿੱਚ 18 ਸਲੋਕ ਗੁਰੂ ਸਾਹਿਬ ਜੀ ਨੇ ਟਿੱਪਣੀ ਸਹਿਤ ਬਾਬਾ ਫਰੀਦ ਜੀ ਦੇ ਨਾਉ ਤੇ ਉਚਾਰੇ ਹਨ। |
| ਪ੍ਰਸਿਧੀ ਖੇਤਰ | ਸਾਰਾ ਹਿੰਦੋਸਤਾਨ ਅਤੇ ਹੁਣ ਵਾਲਾ ਪਾਕਿਸਤਾਨ। |

## ਸੂਫੀ ਮੱਤ

ਸੂਫੀ ਉਸ ਫ਼ਕੀਰ ਨੂੰ ਆਖਿਆ ਜਾਂਦਾ ਹੈ,. ਜਿਹੜਾ ਪਾਕ-ਪਵਿਤਰ ਜੀਵਨ ਬਤੀਤ ਕਰੇ। ਕੰਬਲੀ ਜਾਂ ਉੱਨ ਦੀ ਖ਼ਫ਼ਣੀ (ਫਕੀਰਾਂ ਦਾ ਪਹਿਰਾਵਾ ਜਿਹੜਾ ਖਫਨ ਦੀ ਸ਼ਕਲ ਦਾ ਹੁੰਦਾ ਸੀ) ਰੱਖਦਾ ਹੋਵੇ। ਇਹਨਾਂ ਦਾ ਵੱਡਾ ਪਰਚਾਰਕ ਬਹਾਓਦੀਨ

*A. ਖ਼ਵਾਜਾ ਬਖਤਿਆਰ ਕਾਕੀ "ਕੁਤਬ ਸਾਹਿਬ" ਚਿਸ਼ਤੀ ਸੂਫੀ ਪੀਰਾਂ ਦੀ ਜਦ ਵਿੱਚੋਂ ਹੋਏ ਹਨ। ਬਾਬਾ ਫਰੀਦ ਸ਼ੰਕਰ ਗੰਜ ਜੀ ਦੇ ਪੀਰ ਸਨ ਤੇ ਦੀਖਿਆ ਵੀ ਉਨ੍ਹਾਂ ਤੋਂ ਹੀ ਲਈ ਸੀ। ਮਹਿਰੋਲੀ (ਦਿੱਲੀ) ਇਨ੍ਹਾਂ ਦਾ ਮਜ਼ਾਰ ਹੈ। 1583 ਈ. ਵਿੱਚ ਆਪ ਜੀ ਦਾ ਦਿਹਾਂਤ ਹੋਇਆ ਸੀ।*

ਸ਼ਾਹ[1] ਤੇਰ੍ਹਵੀਂ ਸਦੀ ਵਿੱਚ ਹੋਇਆ ਪਰ ਇਹ ਮੱਤ ਬਹੁਤ ਦੇਰ ਪਹਿਲਾਂ ਦਾ ਪ੍ਰਚੱਲਤ ਸੀ। ਸੂਫ਼ੀ ਮੱਤ ਚਾਰ ਭੂਮਿਕਾਵਾਂ, ਸ਼ਰ੍ਹੀਅਤ, ਤਰੀਕਤ, ਮਾਰਫਤ, ਹਕੀਕਤ (ਫ਼ਨਾ) ਮੰਨਦੇ ਹਨ। ਖ਼ੁਦਾ ਦੇ ਨਾਮ ਵਿੱਚ ਲੀਨ ਰਹਿੰਦੇ ਹਨ ਅਤੇ ਖ਼ੁਦਾ ਨੂੰ ਸਰਬ ਵਿਆਪਕ ਮੰਨਦੇ ਹਨ। ਖ਼ੁਦਾ ਦੀ ਰਜ਼ਾ ਵਿੱਚ ਰਾਜ਼ੀ ਰਹਿੰਦੇ ਹਨ। ਵਿਸ਼ੇਸ਼ ਫ਼ਕੀਰ ਮਨਸੂਰ[2], ਜਿਸ ਨੂੰ ਖ਼ਲੀਫ਼ਾ ਮੁਕਤਦਿਰ ਨੇ ਮੁਲਾਣਿਆਂ ਦੇ ਫਤਵੇ ਨਾਲ ਸੂਲੀ ਚੜ੍ਹਾਇਆ। ਖ਼ਲੀਫ਼ਾ ਉਮਰ ਦੀ ਵੰਸ਼ ਵਿੱਚ ਸਾਂਈ ਮੀਆਂ ਮੀਰ[3] ਜੀ ਪ੍ਰਸਿੱਧ ਸੂਫ਼ੀ ਫ਼ਕੀਰ (ਸੰਨ ੧੫੫੦ ਤੋਂ ੧੬੩੫) ਹੋਏ। ਗੁਰੂ ਅਰਜਨ ਪਾਤਸ਼ਾਹ ਜੀ ਨੇ ਇਹਨਾਂ ਦੇ ਹੱਥੀਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਸ਼ਮਸ਼ ਤਬਰੇਜ ਦੀ ਅਲਾਉਦੀਨ ਮਹਿਮੂਦ ਨੇ ਖੱਲ ਉਤਰਵਾ ਦਿੱਤੀ। ਸਰਮਦ[4] ਸੂਫ਼ੀ ਫ਼ਕੀਰ ਨੂੰ ਔਰੰਗਜ਼ੇਬ ਨੇ ਕਤਲ ਕਰਵਾ ਦਿੱਤਾ। ਭੀਖਮ[5] ਸ਼ਾਹ ਨੇ ਕਲਗੀਧਰ ਪਾਤਸ਼ਾਹ ਜੀ ਦੇ ਪ੍ਰਕਾਸ਼ ਧਾਰਨ ਸਮੇਂ ਲਹਿੰਦੇ ਨੂੰ ਛੱਡ ਕੇ ਚੜ੍ਹਦੇ ਵੱਲ ਸਿਜਦਾ ਕੀਤਾ ਅਤੇ ਆਪ ਨੇ ਪਟਨਾ ਸਾਹਿਬ ਪੁੱਜ ਕੇ ਪਵਿੱਤਰ ਪ੍ਰੇਮ ਵਿੱਚ ਭਿਜਕੇ ਬਾਲ ਗੋਬਿੰਦ ਰਾਏ ਜੀ ਨੂੰ ਅੱਲਾਹ ਦਾ ਰੂਪ ਜਾਣਕੇ ਨਿਸ਼ਚਾ ਕੀਤਾ। ਪੀਰ ਬੁਧੂ ਸ਼ਾਹ ਜੀ ਨੇ ਪੰਜ ਸੌ ਚੇਲੇ ਅਤੇ ਚਾਰ ਪੁੱਤਰ ਭੰਗਾਣੀ ਦੇ ਯੁੱਧ ਵਿੱਚ ਸ਼ਹੀਦ ਕਰਵਾਏ ਅਤੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅਨੇਕਾਂ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ। ਪਿਛੋਂ ਵੀ ਨੇਕ ਸੂਫ਼ੀ ਫ਼ਕੀਰਾਂ ਨੇ ਖ਼ਾਲਸਾ ਪੰਥ ਨਾਲ ਆਪਣਾ ਪ੍ਰੇਮ ਨਿਭਾਇਆ।

## ਸੂਫ਼ੀ ਮੱਤ ਦੇ ਚਾਰ ਮਾਰਗ

1. **ਸ਼ਰੀਅਤ** (ਸ਼ਰ੍ਹਾ ਇਸਲਾਮੀ ਧਾਰਮਿਕ ਮਰਯਾਦਾ)– ਸੂਫੀ ਫਕੀਰ ਕੱਟੜ, ਫਿਰਕੂ ਅਤੇ ਪੱਖਪਾਤੀ ਨਹੀਂ ਹੁੰਦਾ। ਉਹ ਸਹਿਣਸ਼ੀਲਤਾ, ਖੁਲ੍ਹਦਿਲੀ ਅਤੇ ਨੇਕੀ ਦਾ ਧਾਰਨੀ ਹੁੰਦਾ ਹੈ। ਉਹ ਸਬਰ–ਸ਼ੁਕਰ ਵਿੱਚ ਰਹਿ ਕੇ ਸਾਦਗੀ ਵਾਲਾ ਜੀਵਨ ਬਤੀਤ ਕਰਦਾ ਹੈ। ਸੂਫੀ ਮੱਤ ਦਾ ਜਗਿਆਸੂ, ਡੇਰੇ ਵਿੱਚ ਰਹਿ ਕੇ ਮੁਰਸ਼ਦ (ਗੁਰੂ) ਦੇ ਹੁਕਮ

---

*1. ਬਹਾਓਦੀਨ ਸ਼ਾਹ ਦਾ ਜਨਮ ਪਿੰਡ ਕੋਟ ਕਰੂਰ (ਮੁਲਤਾਨ) ਵਿੱਚ ਹੋਇਆ ਇਨ੍ਹਾਂ ਦੇ ਪਿਤਾ ਦਾ ਨਾਮ ਕਮਾਲਓਦੀਨ ਕੁਰੇਸ਼ੀ ਸੀ।*

*2. ਮਨਸੂਰ ਹਲਾੱਹ ਹਸੈਨ, ਇੱਕ ਪ੍ਰਸਿੱਧ ਸੂਫੀ ਭਗਤ (ਬਜ਼ੁਰਗ ਜੋ ਖ਼ਲੀਫ਼ਾ ਮਕੱਤਦਰ ਦੇ ਸਮੇਂ ਇਸਲਾਮੀ ਮਰਯਾਦਾ ਅਨੁਸਾਰ ਸੂਲੀ ਚਾੜ੍ਹ ਦਿੱਤਾ ਗਿਆ ਸੀ (919)। ਕਿਉਂਕਿ ਉਹ ਆਖਦਾ ਸੀ "ਅਲਾ ਅਲਹਕ", "ਮੈਂ ਖ਼ੁਦਾ ਹਾਂ, "ਮਨਸੂਰ ਕੁਰਾਨ ਮਜੀਦ ਦਾ ਵਾਕ "ਨਾਹਨੋ ਅਕਰਬ ਮਿਨ ਹਵਲਲ ਵਰੀਦ" ਅਨੁਸਾਰ ਉਹ ਸਮਝਦਾ ਸੀ ਕਿ ਜੀਵ ਰੱਬ ਦਾ ਸਰੂਪ ਹੈ, ਇਸ ਲਈ ਇਹ ਨਾਅਰਾ ਲਾਉਂਦਾ ਸੀ।*

*3. ਮੀਆਂ ਮੀਰ (ਸ਼ਾਹ ਮੀਰ) ਜੀ ਦਾ ਨਾਮ ਸ਼ੇਖ ਮੁਹਮਦ ਸੀ ਤੇ ਖਲੀਫਾ ਉਮਰ ਦੇ ਉਤਰਾ ਅਧਿਕਾਰੀ ਸਨ। ਮੁਸਲਮਾਨਾਂ ਵਿੱਚ ਬੜੇ ਉੱਚ ਕੋਟੀ ਦੇ ਸੰਤ ਹੋਏ ਹਨ। ਇਨ੍ਹਾਂ ਦੇ ਬਹੁਤ ਹੀ ਚੇਲੇ ਹੋਏ ਹਨ।*

*4. ਸਰਮਦ ਫਕੀਰ ਦਾ ਮਕਬਰਾ ਜਾਮਾ ਮਸਜਦ ਦੇ ਲਾਗੇ ਦਿਲੀ ਵਿਖੇ ਹੈ।*

*5. ਭੀਖਮ ਸ਼ਾਹ– ਇਸ ਮਹਾਤਮਾ ਦਾ ਜਨਮ ਸੱਯਦ ਕੁਲ ਵਿੱਚ ਪਿੰਡ ਸਿਆਨਾ (ਤਹਿਸੀਲ ਕੈਥਲ ਜ਼ਿਲਾ ਕਰਨਾਲ) ਵਿੱਚ ਹੋਇਆ। ਸ਼ਾਹ ਜੀ ਦੇ ਬਜ਼ੁਰਗ ਕਹੜਾਮ (ਘੁੜਾਮ) ਰਹਿੰਦੇ ਸਨ। ਇਸ ਲਈ ਭਾਈ ਸੰਤੋਖ ਸਿੰਘ ਆਦਿਕਾਂ ਨੇ ਇਨ੍ਹਾਂ ਨੂੰ ਕੁਹੜਾਮ ਨਿਵਾਸੀ ਲਿਖਿਆ ਹੈ.* ☛

ਵਿੱਚ ਚਲਦਾ ਹੈ। ਮੁਰਸ਼ਦ ਦੀ ਸੇਵਾ ਕਰਦਾ ਹੈ, ਨਮਾਜ਼ ਪੜ੍ਹਨੀ, ਰੋਜ਼ੇ ਰੱਖਣੇ ਅਤੇ ਹੋਰ ਸ਼ੁਭ ਕਰਮ ਕਰਦਾ ਹੈ। ਸੂਫੀ ਜਗਿਆਸੂ ਉਪਰੋਕਤ ਕਰਮ ਕਿਸੇ ਲਾਲਚ ਵੱਸ ਹੋ ਕੇ ਨਹੀਂ ਕਰਦਾ ਕਿ ਉਸ ਨੂੰ ਬਹਿਸ਼ਤ ਵਿੱਚ ਹੂਰਾਂ, ਦੁੱਧ ਤੇ ਸ਼ਹਿਦ ਦੀਆਂ ਨਦੀਆਂ ਨਸੀਬ ਹੋਣਗੀਆਂ। ਉਸ ਨੂੰ ਦੋਜ਼ਖ (ਨਰਕ) ਦੀ ਅੱਗ ਵਿੱਚ ਸੜਨ ਦਾ ਡਰ ਨਹੀਂ ਹੁੰਦਾ। ਇਹ ਸਾਰੇ ਕਰਮ ਮੁਰਸ਼ਦ ਦੀ ਖੁਸ਼ੀ ਹਾਸਲ ਕਰਨ ਅਤੇ ਪ੍ਰਭੂ ਪ੍ਰਾਪਤੀ ਲਈ ਕਰਦਾ ਹੈ।

2. **ਤਰੀਕਤ** (ਰਸਤਾ)– ਸੂਫੀ ਸਾਲਿਕ (ਜਗਿਆਸੂ) ਡੇਰਿਆਂ ਵਿੱਚ ਰਹਿ ਕੇ ਆਪਣੇ ਗੁਰੂ ਦੇ ਹੁਕਮ ਅਨੁਸਾਰ, ਮਨ ਨੂੰ ਮਾਰਨ ਵਾਸਤੇ ਜੁਹਦ (ਤਪ) ਸਾਧਦਾ ਹੈ, ਰੱਬ ਨੂੰ ਮਨ, ਬਚਨ, ਕਰਮ ਦੁਆਰਾ ਹਰ ਵੇਲੇ ਯਾਦ ਕਰਦਾ ਹੈ।

3. **ਮਾਅਰਫਤ**– (ਗੁੱਝੇ ਅੰਤ੍ਰੀਵ ਆਤਮਕ ਭੇਦ) ਪ੍ਰੇਮਾ ਭਗਤੀ (ਇਸ਼ਕ ਹਕੀਕੀ) ਦੇ ਮਾਰਗ 'ਤੇ ਚੱਲਣ ਵਾਲਾ ਸੂਫੀ ਦਰਵੇਸ਼ ਦੁਨੀਆਂ ਨੂੰ ਸਿਹਰ ਮੇਲਾ (ਬਿਨਸਨਹਾਰ), ਰੈਣ-ਬਸੇਰਾ ਸਮਝਦਾ ਹੈ। ਜਗਤ ਦਾ ਮੋਹ ਤਿਆਗ ਕੇ ਪ੍ਰਭੂ ਪ੍ਰੇਮ ਵਿੱਚ ਲਿਵਲੀਨ ਹੁੰਦਾ ਹੋਇਆ ਵਧੇਰੇ ਅੰਤਰਮੁਖੀ ਹੋ ਜਾਂਦਾ ਹੈ। ਉਹ ਰੱਬੀ ਮਿਹਰ-ਬਖਸ਼ਿਸ਼ ਲਈ, ਪਿਆਰ ਅਤੇ ਵੈਰਾਗ ਭਰੀਆਂ ਬੇਨਤੀਆਂ ਕਰਦਾ ਹੈ। ਰੱਬ ਨੂੰ ਮਿਲਣ ਵਾਸਤੇ ਇਹ ਤੀਬਰ ਤੜਪ ਹਰ ਵੇਲੇ ਉਸ ਦੇ ਮਨ ਅੰਦਰ ਲੱਗੀ ਰਹਿੰਦੀ ਹੈ।

4. **ਹਕੀਕਤ** – (ਸੱਚੇ ਪ੍ਰਭੂ ਜੀ ਦੀ ਪ੍ਰਾਪਤੀ) ਸੂਫੀ ਫਕੀਰ ਅੰਦਰ ਰੱਬੀ ਮਿਹਰ ਨਾਲ ਪ੍ਰਕਾਸ਼ ਹੋ ਜਾਂਦਾ ਹੈ। ਇਸ ਅਵਸਥਾ ਸਮੇਂ ਉਸ ਦੀ ਆਤਮਾ ਪ੍ਰਮਾਤਮਾ ਨਾਲ ਇੱਕ ਮਿੱਕ ਹੋ ਜਾਂਦੀ ਹੈ। ਉਸ ਨੂੰ ਸੰਕਲਪ ਵਿਕਲਪ ਨਹੀਂ ਫੁਰਦੇ। ਉਸ ਨੂੰ ਆਪਣੇ ਅੰਦਰ ਅਤੇ ਬਾਹਰ, ਸੰਸਾਰ ਵਿੱਚ ਹਰ ਥਾਂ ਰੱਬ (ਅੱਲ੍ਹਾ) ਨਜ਼ਰੀਂ ਆਉਣ ਲੱਗ ਪੈਂਦਾ ਹੈ। ਉਸ ਸਮੇਂ ਫਕੀਰ ਅਤਿ ਨਿਮਰਤਾ ਵਾਲਾ, ਆਪਾ ਨਿਛਾਵਰ ਕਰਨ ਵਾਲਾ, ਖੁਦਗਰਜ਼ੀ ਤੋਂ ਛੁਟਕਾਰਾ ਪ੍ਰਾਪਤ ਕਰ ਚੁੱਕਿਆ ਬੇਲਾਗ ਤੇ ਬੇਪ੍ਰਵਾਹ ਹੁੰਦਾ ਹੈ। ਨਿਰਭੈ ਅਤੇ ਅਡੋਲ ਰਹਿੰਦਾ ਹੋਇਆ ਅਗੰਮੀ ਰਸ ਵਿੱਚ ਹਰ ਵੇਲੇ ਗੜੂੰਦ ਰਹਿੰਦਾ ਹੈ।

---

☛ *ਸ਼ਾਹ ਭੀਖ ਜੀ ਅੱਬੁਲ ਮੁਆਲੀ ਸ਼ਾਹ ਦੇ ਮੁਰੀਦ ਹੋਏ, ਜੋ ਪਿੰਡ ਅੰਬਹਿਟਾ (ਜ਼ਿਲ੍ਹਾ ਸਹਾਰਨਪੁਰ) ਦੇ ਵਸਨੀਕ ਸਨ, ਭੀਖ ਜੀ ਨੇ ਆਪਣੀ ਉਮਰ ਦਾ ਬਹੁਤ ਹਿੱਸਾ ਠਸਕੇ ਨਗਰ ਰਹਿ ਕੇ ਬਿਤਾਇਆ, (ਜੋ ਤਹਿਸੀਲ ਬਨੇਸਰ ਅਤੇ ਜ਼ਿਲ੍ਹਾ ਕਰਨਾਲ ਵਿੱਚ ਹੈ), ਇਨ੍ਹਾਂ ਦੇ ਪ੍ਰੇਮ ਨੂੰ ਵੇਖਕੇ ਮਹਾਤਮਾ ਮੁਆਲੀ ਸ਼ਾਹ ਜੀ ਭੀ ਠਸਕੇ ਆ ਰਹੇ, ਅਰ ਸ਼ਾਹ ਭੀਖ ਜੀ ਉਨ੍ਹਾਂ ਦੀ ਤਨ ਮਨ ਤੋਂ ਸੇਵਾ ਕਰਦੇ ਰਹੇ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ, ਆਪਣੀ ਆਤਮਿਕ ਸ਼ਕਤੀ ਨਾਲ ਮਲੂਮ ਕਰਕੇ ਸ਼ਾਹਭੀਖ ਜੀ ਪਟਨੇ ਪਹੁੰਚੇ ਅਤੇ ਮਠਿਆਈ ਦੀਆਂ ਦੋ ਮਟਕੀਆਂ ਭੇਟਾ ਕੀਤੀਆਂ, ਬਾਲਗੁਰੂ ਜੀ ਨੇ ਦੋਹਾਂ ਮਟਕੀਆਂ 'ਤੇ ਹੱਥ ਰੱਖਿਆ, ਮੁਰੀਦਾਂ ਦੇ ਪੁੱਛਣ ਤੋਂ ਪੀਰ ਜੀ ਨੇ ਦੱਸਿਆ ਕਿ ਮੈਂ ਮਲੂਮ ਕਰਨਾ ਚਾਹੁੰਦਾ ਸੀ ਕਿ ਇਹ ਵਲੀ ਪੁਰਖ ਹਿੰਦੂਆਂ ਦਾ ਪੱਖ ਕਰੂ ਕਿ ਹੋਰਾਂ ਦਾ ਪਰ ਇਸ ਨੇ ਦੋਹਾਂ 'ਤੇ ਹੱਥ ਰੱਖ ਕੇ ਮੈਨੂੰ ਨਿਸ਼ਚੇ ਕਰਵਾ ਦਿੱਤਾ ਹੈ ਕਿ ਇਹ ਦੋਹਾਂ ਦਾ ਸਰਪਰਸਤ ਅਤੇ ਸ਼ੁਭਚਿੰਤਕ ਹੈ।*

*ਸ਼ਾਹ ਭੀਖ ਜੀ ਸੱਯਦ (ਮੀਰ) ਸਨ, ਇਸ ਲਈ ਠਸਕੇ ਦਾ ਨਾਉਂ ਹੁਣ "ਠਸਕਾ ਮੀਰਾਂ ਜੀ" ਹੈ, ਜੋ ਮੁਗਲ ਰਾਜ ਵੱਲੋਂ ਪੀਰ ਜੀ ਦੀ ਖਾਨਕਾਹ ਨੂੰ ਜਾਗੀਰ ਹੈ। ਕਈ ਲੇਖਕਾਂ ਨੇ ਸ਼ਾਹਭੀਖ ਜੀ ਨੂੰ ਸੱਯਦ ਭੀਖ, ਭੀਖਨ ਸ਼ਾਹ ਵੀ ਲਿਖਿਆ ਹੈ, ਮਹਾਨ ਕੋਸ਼ ਭਾ. ਕਾਨ ਸਿੰਘ ਪੰਨਾ 177.*

## ਸੰਖੇਪ ਜੀਵਨ

**ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬ ॥**

(ਸਲੋਕ ਫਰੀਦ ਜੀ, ਆਦਿ ਗ੍ਰੰਥ, ਪੰਨਾ-੧੩੭੯)

**ਉੱਚ-ਕੋਟੀ ਦਾ ਸੂਫੀ ਫਕੀਰ** :- ਆਪਾ ਸੁਆਰੇ ਬਿਨਾਂ, ਨਾਮ ਰਸ ਮਾਣੇ ਬਿਨਾਂ ਅਤੇ ਆਤਮਾ ਦੇ ਪਤੀਜਣ ਬਿਨਾਂ ਨ ਹੀ ਲੋਕਾਂ ਦਾ ਕੋਈ ਸੁਧਾਰ ਕਰ ਸਕਦਾ ਹੈ ਅਤੇ ਨਾ ਹੀ ਉਹ ਅਧਿਆਤਮਕ ਖੇਤਰ ਵਿੱਚ ਧਾਰਮਿਕ ਸੇਵਾ ਕਰਨ ਦੇ ਯੋਗ ਹੋ ਸਕਦਾ ਹੈ। ਜਦੋਂ ਕੋਈ ਮੁਸਲਮਾਨ ਫਿਰਕੂਪੁਣੇ ਦੀ ਕੱਟੜਤਾ ਦੀ ਹੱਦ ਟੱਪ ਕੇ ਰੱਬੀ ਪ੍ਰੀਤ ਦੇ ਰੰਗ ਰਸ ਦੇ ਰਹਸਵਾਦੀ (ਭੇਦ ਭਰੇ) ਅਨੰਦ ਨੂੰ ਮਾਣਦਾ ਹੈ, ਉਹ ਸਾਦਾ ਜੀਵਨ ਬਤੀਤ ਕਰਦਾ ਹੋਇਆ ਨੇਕੀ, ਪਵਿੱਤਰਤਾ, ਸਬਰ, ਸ਼ੁਕਰ ਅਤੇ ਹਲੀਮੀ ਵਿੱਚ ਰਹਿੰਦਾ ਹੋਇਆ ਹੁਕਮ ਰਜ਼ਾ ਵਿੱਚ ਚਲਦਾ ਹੈ। ਉਸ ਦਾ ਮੁੱਖ ਪ੍ਰਯੋਜਨ ਅੱਲਾ ਦੀ ਬੰਦਗੀ ਕਰਦਿਆਂ ਕਰਦਿਆਂ ਪ੍ਰਭੂ ਜੀ ਨਾਲ ਇੱਕ ਮਿੱਕ (ਅਭੇਦ, ਮੁਕਤ) ਹੋਣਾ ਹੁੰਦਾ ਹੈ। ਇਵੇਂ ਜਦੋਂ ਗੁਰੂ ਕ੍ਰਿਪਾ ਸਦਕਾ ਘਾਲ ਥਾਂ ਪੈ ਜਾਵੇ, ਉਹ ਸੂਫੀ ਫਕੀਰ ਉੱਚ ਕੋਟੀ ਦਾ ਮਹਾਤਮਾ (ਦਰਵੇਸ਼) ਅਖਵਾਉਂਦਾ ਹੈ। ਅਜਿਹੇ ਸੂਫੀ ਫਕੀਰਾਂ ਵਿੱਚੋਂ ਬਾਬਾ ਫਰੀਦ ਜੀ ਪਹੁੰਚੇ ਹੋਏ ਮਹਾਂ ਪੁਰਖ ਸਨ। ਆਪ ਜੀ ਦਾ ਹਿਰਦਾ ਪ੍ਰਭੂ ਪ੍ਰੀਤ ਨਾਲ ਰੰਗਿਆ ਹੋਣ ਕਾਰਨ ਵਿਛੋੜੇ ਦੀ ਤੜਪ (ਬਿਰਹਾ) ਦੇ ਗੀਤ ਗਾਉਂਦਾ ਹੈ।

ਸ਼ੇਖ ਫਰੀਦ ਜੀ ਦਾ ਜਨਮ ਜ਼ਿਲ੍ਹਾ ਮੁਲਤਾਨ ਦੇ ਪਿੰਡ ਖੇਤਵਾਲ ਵਿੱਚ ੧੧੭੩ ਈਸਵੀ ਨੂੰ ਹੋਇਆ। ਆਪ ਜੀ ਦੀ ਮਾਤਾ ਮਰੀਅਮ ਬਹੁਤ ਨੇਕ ਅਤੇ ਧਾਰਮਿਕ ਵਿਚਾਰਾਂ ਵਾਲੀ ਉੱਚ ਆਤਮਾ ਸੀ।ਆਪ ਦੇ ਪਿਤਾ ਸ਼ੇਖ ਜਮਾਲ ਸੁਲੇਮਾਨ ਗਜ਼ਨੀ[1] ਤੋਂ ਹਿੰਦ ਆ ਗਏ ਸਨ। ਪਹਿਲਾਂ ਕਸੂਰ[2] ਵਿੱਚ ਪਾਕਪਟਨ ਜਾ ਕੇ ਰਹੇ। ਧਰੂ ਭਗਤ ਦੀ ਮਾਤਾ ਵਾਂਗ ਬਾਬਾ ਫਰੀਦ ਜੀ ਦੀ ਮਾਤਾ ਨੇ ਵੀ ਅੱਲਾ ਦੀ ਬੰਦਗੀ ਦੀ ਲਗਨ ਫਰੀਦ ਜੀ ਨੂੰ ਬਚਪਨ ਵਿੱਚ ਹੀ ਲਾ ਦਿੱਤੀ। ਆਪ ਜੀ ਨੇ ਛੋਟੀ ਉਮਰ ਵਿੱਚ ਹੀ ਸਾਰਾ ਕੁਰਾਨ ਮਜੀਦ ਜ਼ਬਾਨੀ ਯਾਦ ਕਰ ਲਿਆ ਸੀ ਅਤੇ ਮੁਸਲਮਾਨੀ ਮੱਤ ਦੀ ਹੋਰ ਵਾਕਫੀਅਤ ਵੀ ਪ੍ਰਾਪਤ ਕਰ ਲਈ ਸੀ ਤੇ ਉੱਚ ਕੋਟੀ ਦੇ ਵਿਦਵਾਨ ਬਣ ਗਏ ਸਨ।

ਸਿਆਣੀ ਮਾਤਾ ਨੇ ਬਚਪਨ ਵਿੱਚ ਨਮਾਜ਼ ਪੜ੍ਹਨ ਦੀ ਚੇਟਕ ਇਵੇਂ ਲਾਈ ਜਦੋਂ ਬਾਲਕ ਫਰੀਦ ਨਮਾਜ਼ ਪੜ੍ਹਨ ਲਗਦਾ ਤਾਂ ਉਸ ਦੀ ਮਾਤਾ ਚੁਪ ਚਾਪ ਸਫ ਹੇਠਾਂ ਕਾਗਜ਼ ਦੀ ਪੁੜੀ ਬਣਾ ਕੇ ਸ਼ੱਕਰ ਰੱਖ ਦਿੰਦੀ। ਇਵੇਂ ਫਰੀਦ ਦੀ ਲਗਨ ਪੱਕੀ ਹੋ ਗਈ। ਫਿਰ ਜਦੋਂ ਬਾਰਾਂ ਕੁ ਵਰ੍ਹਿਆਂ ਦੇ ਹੋਏ ਤਦ ਮਾਤਾ ਦੀ ਪ੍ਰੇਰਨਾ ਨਾਲ ਜੰਗਲ ਵਿੱਚ ਭਗਤੀ ਕਰਨ ਚਲੇ ਗਏ। ਪਾਕਪਟਨ ਦੇ ਚੌਗਿਰਦੇ ਘਣੇ ਜੰਗਲ ਸਨ। ਇਨ੍ਹਾਂ

ਵਿੱਚ ਘੁੰਮ ਫਿਰ ਕੇ ਪੀਹਲੂ, ਦਰਖਤਾਂ ਦੇ ਫਲ ਅਤੇ ਪੱਤੇ ਆਦਿ ਖਾ ਕੇ ਗੁਜ਼ਾਰਾ ਕਰਨ ਲੱਗੇ, ਇਵੇਂ ਤਪ ਕਰਦਿਆਂ ਬਾਰਾਂ ਸਾਲ ਲੰਘ ਗਏ। ਦਰਖਤਾਂ ਦੇ ਹੇਠਾਂ ਆਪਣੇ ਆਪ ਟੁੱਟ ਕੇ ਡਿੱਗੇ ਫਲ ਆਦਿ ਖਾ ਕੇ ਗੁਜ਼ਾਰਾ ਕਰਦੇ ਰਹੇ।

ਇੱਕ ਦਿਨ ਫਰੀਦ ਜੀ ਅੱਲਾ ਦੀ ਇਬਾਦਤ ਵਿੱਚ ਬੈਠੇ ਸਨ। ਤਪੱਸਿਆ ਕਰਦਿਆਂ ਚਿੜੀਆਂ ਦੇ ਰੌਲੇ ਕਾਰਨ ਮਨ ਪ੍ਰਭੂ-ਭਗਤੀ ਵਿੱਚ ਪੂਰੀ ਤਰ੍ਹਾਂ ਜੁੜਦਾ ਨਹੀਂ ਸੀ। ਭਗਤ ਜੀ ਨੇ ਗੁੱਸੇ ਵਿੱਚ ਆ ਕੇ ਕਿਹਾ, "ਚਿੜੀਓ ਮਰ ਜਾਓ"। ਤਪੱਸਿਆ ਕਾਰਨ ਪ੍ਰਾਪਤ ਹੋਈ ਤਾਕਤ ਨਾਲ ਚਿੜੀਆਂ ਤੁਰੰਤ ਮਰ ਗਈਆਂ। ਜਦੋਂ ਨੇਤ੍ਰ ਖੋਲ੍ਹ ਕੇ ਵੇਖਿਆ ਤਾਂ ਚਿੜੀਆਂ ਮਰੀਆਂ ਪਈਆਂ ਤੱਕ ਕੇ ਫਰੀਦ ਜੀ ਦਾ ਮਨ ਉਦਾਸ ਹੋ ਗਿਆ ਅਤੇ ਪਛਤਾਵੇ ਦੀ ਹਾਲਤ ਵਿੱਚ ਹੀ ਭਗਤ ਜੀ ਨੇ "ਚਿੜੀਓ ਜੀ ਪਓ" ਆਖ ਦਿੱਤਾ। ਚਿੜੀਆਂ ਜਿਊਂਦੀਆਂ ਹੋ ਕੇ ਉਡ ਗਈਆਂ। ਇਸ ਘਟਨਾ ਨਾਲ ਫਰੀਦ ਜੀ ਨੂੰ ਖੁਸ਼ੀ ਹੋਈ ਕਿ ਉਸ ਦੀ ਤਪੱਸਿਆ ਨੂੰ ਫਲ ਲੱਗਾ ਹੈ, ਉਸ ਦਾ ਸ਼ਬਦ (ਵਚਨ) ਸਿੱਧ ਹੋਣ ਲੱਗ ਪਿਆ ਹੈ। ਮਾਮੂਲੀ ਮਾਣ ਵੀ ਮਨ ਵਿੱਚ ਪੈਦਾ ਹੋ ਗਿਆ। ਅੱਲਾ ਨੂੰ ਇਹ ਨਹੀਂ ਸੀ ਭਾਉਂਦਾ ਕਿ ਉਸ ਦਾ ਪਿਆਰਾ ਭਗਤ ਮਾਣ ਰੂਪੀ ਰੁਕਾਵਟ ਦਾ ਸ਼ਿਕਾਰ ਹੋ ਜਾਵੇ ਅਤੇ ਪ੍ਰੇਮਾ ਭਗਤੀ ਦੀ ਮੰਜ਼ਲ ਤੋਂ ਡਿੱਗ ਪਏ। ਸੁ ਪ੍ਰਭੂ ਕ੍ਰਿਪਾ ਨਾਲ ਭਗਤ ਜੀ ਅਜੇ ਜੰਗਲ ਵਿੱਚੋਂ ਨਿਕਲ ਕੇ ਇੱਕ ਨਗਰ ਵਿੱਚ ਪੁੱਜੇ ਹੀ ਸਨ ਕਿ ਉਹਨਾਂ ਇੱਕ ਖੂਹ ਡਿੱਠਾ ਜਿਸ ਵਿੱਚੋਂ ਇੱਕ ਮੁਟਿਆਰ ਪਾਣੀ ਦਾ ਡੋਲ ਭਰ ਭਰ ਕਢਦੀ ਸੀ ਅਤੇ ਧਰਤੀ 'ਤੇ ਡੋਹਲੀ ਜਾਂਦੀ ਸੀ।

ਭਗਤ ਜੀ ਨੂੰ ਵੀ ਪਿਆਸ ਲੱਗੀ ਹੋਈ ਸੀ। ਖੂਹ ਪਾਸ ਪੁੱਜ ਕੇ ਉਸ ਮੁਟਿਆਰ ਨੂੰ ਆਖਿਆ, "ਬੀਬਾ! ਮੈਨੂੰ ਪਾਣੀ ਪਿਲਾ ਦੇ, ਮੈਂ ਅੱਗੇ ਜਾਣਾ ਹੈ।" ਉਸ ਨਵ-ਵਿਆਹੁਤਾ ਪਤੀਵਰਤਾ ਮੁਟਿਆਰ ਨੇ ਆਖਿਆ, "ਬਾਬਾ! ਠਹਿਰ ਜਾ! ਮੈਂ ਜ਼ਰੂਰੀ ਕੰਮ ਕਰ ਰਹੀ ਹਾਂ, ਘਰ ਨੂੰ ਲੱਗੀ ਅੱਗ ਬੁਝਾ ਰਹੀ ਹਾਂ।" ਫਰੀਦ ਜੀ ਨੇ ਦੁਬਾਰਾ ਬੇਨਤੀ ਕੀਤੀ, "ਮੈਨੂੰ ਪਾਣੀ ਕਿਉਂ ਨਹੀਂ ਪਿਲਾਉਂਦੀ, ਧਰਤੀ 'ਤੇ ਐਵੇਂ ਡੋਹਲਣ ਦਾ ਕੀ ਫਾਇਦਾ।" ਮੁਟਿਆਰ ਨੇ ਉੱਤਰ ਵਿੱਚ ਆਖਿਆ, "ਬਾਬਾ! ਸਬਰ ਕਰ! ਇਹ ਕੋਈ ਜੰਗਲ ਦੀਆਂ ਚਿੜੀਆਂ ਨਹੀਂ ਜਿਨ੍ਹਾਂ ਨੂੰ "ਮਰ ਜਾਓ" ਅਤੇ "ਜੀ ਪਓ" ਆਖ ਕੇ ਤਪ ਦਾ ਬਲ ਪ੍ਰਗਟ ਕਰੇਂਗਾ।"

ਉਸ ਮੁਟਿਆਰ ਦੀ ਅੰਤਰਯਾਮਤਾ ਵਾਲੀ ਗੱਲ ਸੁਣ ਕੇ ਫਰੀਦ ਜੀ ਅਸਚਰਜ ਰਹਿ ਗਏ। ਉਹ ਵਿੱਚਾਰਨ ਲੱਗੇ ਮੈਨੂੰ ਕਈ ਵਰ੍ਹੇ ਤਪ ਕਰਕੇ ਕੁਝ ਕੁ ਤਾਕਤ ਪ੍ਰਾਪਤ ਹੋਈ ਸੀ, ਪਰ ਇਸ ਨੇ ਇਹ ਤਾਕਤ ਕਿਵੇਂ ਪ੍ਰਾਪਤ ਕਰ ਲਈ। ਫਰੀਦ ਜੀ ਉਤਾਵਲੇ ਸਨ ਕਿ ਕਦੋਂ ਮੁਟਿਆਰ ਪਾਣੀ ਧਰਤੀ 'ਤੇ ਡੋਹਲਣੋ ਹਟੇ ਅਤੇ ਉਸ ਨੂੰ ਇਸ ਤਾਕਤ

*1. ਮੁਲਕ ਈਰਾਨ ਦੀ ਰਾਜਧਾਨੀ, 2. ਸ੍ਰੀ ਰਾਮ ਚੰਦਰ ਜੀ ਦੇ ਪੁੱਤਰ ਕੁਸ਼ ਦੇ ਨਾਂ ਤੇ ਵੱਸਿਆ ਹੋਇਆ ਸ਼ਹਿਰ।*

ਨੂੰ ਪ੍ਰਾਪਤ ਕਰਨ ਦਾ ਸਾਧਨ ਪੁੱਛਣ। ਚੁੱਪ ਚਾਪ ਖੜ੍ਹੇ ਰਹੇ। ਜਦੋਂ ਮੁਟਿਆਰ ਨੇ ਪਾਣੀ ਧਰਤੀ 'ਤੇ ਡੋਹਲਣਾ ਬੰਦ ਕੀਤਾ ਤਦ ਭਗਤ ਜੀ ਨੂੰ ਆਖਿਆ, "ਆਓ! ਬਾਬਾ ਜੀ! ਜਲ ਛਕੋ।" ਬਾਬਾ ਜੀ ਨੇ ਜਲ ਛਕਿਆ ਅਤੇ ਨਿਮਰਤਾ ਪੂਰਬਕ ਬੇਨਤੀ ਕੀਤੀ, "ਬੀਬਾ! ਇਹ ਤਾਕਤ ਤੈਨੂੰ ਕਿਥੋਂ ਪ੍ਰਾਪਤ ਹੋਈ ਹੈ।" ਉਸ ਮੁਟਿਆਰ ਨੇ ਸਪਸ਼ਟ ਆਖ ਦਿੱਤਾ, "ਬਾਬਾ ਜੀ, ਮੇਰੇ ਪਤੀ ਜੀ ਪ੍ਰਭੂ-ਭਗਤ ਹਨ, ਮੈਨੂੰ ਇਹ ਤਾਕਤ ਪਤੀਵਰਤਾ ਧਰਮ ਵਿੱਚੋਂ ਹੀ ਪ੍ਰਾਪਤ ਹੋ ਗਈ। ਮੈਂ ਆਪਣੇ ਪਤੀ ਦੀ ਵਫਾਦਾਰ ਰਹਿ ਕੇ ਸੇਵਾ ਕੀਤੀ ਜਿਸ ਕਾਰਨ ਉਹ ਤਰੁਠ ਗਏ ਅਤੇ ਮੈਨੂੰ ਪ੍ਰਭੂ ਕਿਰਪਾ ਨਾਲ ਅੰਤਰਯਾਮਤਾ ਦੀ ਦਾਤ ਮਿਲ ਗਈ, ਮੈਂ ਕੋਈ ਤਪ ਨਹੀਂ ਸਾਧੇ।" ਤੁਹਾਨੂੰ ਇਸ ਵਾਸਤੇ ਬੇਨਤੀ ਕੀਤੀ ਹੈ ਕਿ ਮਾਮੂਲੀ ਗੱਲ 'ਤੇ ਕਰਮਾਤ ਨਹੀਂ ਵਿਖਾਉਣੀ ਚਾਹੀਦੀ, ਰੱਬੀ ਤਾਕਤ ਗਰੀਬਾਂ ਅਤੇ ਆਜਜ਼ਾਂ ਨੂੰ ਦੁੱਖ ਦੇਣ ਲਈ ਨਹੀਂ ਸਗੋਂ ਸੰਭਾਲ ਕੇ ਸ਼ੁਭ ਕੰਮ ਲਈ ਵਰਤਣੀ ਚਾਹੀਦੀ ਹੈ। ਰੱਬੀ ਰਜ਼ਾ ਵਿੱਚ ਰਾਜ਼ੀ ਰਹਿਣਾ ਚਾਹੀਦਾ ਹੈ।

ਫਰੀਦ ਜੀ ਦੇ ਅੰਦਰੋਂ ਮਾਣ ਰੂਪੀ ਮੈਲ ਬਿਲਕੁਲ ਉੱਤਰ ਗਈ, ਮਨ ਸ਼ੁੱਧ ਹੋ ਗਿਆ। ਆਪ ਮੁੜ ਪ੍ਰਭੂ ਪ੍ਰੀਤ ਦੇ ਰੰਗ ਵਿੱਚ ਮਸਤ ਹੋ ਗਏ ਅਤੇ ਖ਼੍ਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਨੂੰ ਆਪਣਾ ਮੁਰਸ਼ਦ (ਗੁਰੂ) ਧਾਰਨ ਕਰ ਲਿਆ। ਗੁਰੂ ਦੀਖਿਆ ਪ੍ਰਾਪਤ ਕਰਨ ਉਪਰੰਤ ਬਹੁਤ ਪ੍ਰੇਮ ਨਾਲ ਆਪਣੇ ਗੁਰੂ ਦੀ ਸੇਵਾ ਕੀਤੀ। ਆਪਣੇ ਮੁਰਸ਼ਦ ਨੂੰ ਅੰਮ੍ਰਿਤ ਵੇਲੇ ਗਰਮ ਪਾਣੀ ਨਾਲ ਇਸ਼ਨਾਨ ਕਰਵਾਇਆ ਕਰਦੇ ਸਨ। ਡੇਰੇ ਵਿੱਚ ਅੱਗ ਦਾ ਪ੍ਰਬੰਧ ਹਮੇਸ਼ਾ ਰਹਿੰਦਾ ਸੀ। ਰੋਜ਼ਾਨਾ ਦੇ ਨਿਯਮ ਅਨੁਸਾਰ ਜਦੋਂ ਇੱਕ ਦਿਨ ਫਰੀਦ ਜੀ ਉੱਠੇ ਤਾਂ ਬਰਖਾ ਕਾਰਨ ਅੱਗ ਬੁਝ ਚੁੱਕੀ ਸੀ। ਆਲੇ ਦੁਆਲੇ ਦੂਰ ਤੱਕ ਨਜ਼ਰ ਮਾਰੀ ਤਾਂ ਇੱਕ ਦੀਵੇ ਦੀ ਲੋ ਵਿਖਾਈ ਦਿੱਤੀ। ਮੁਰਸ਼ਦ (ਪੂਰੇ ਗੁਰੂ) ਦੀ ਸੇਵਾ ਵਿੱਚ ਵਿਘਨ ਪੈਣਾ ਫਰੀਦ ਜੀ ਲਈ ਇੱਕ ਅਸਹਿ ਸਦਮੇ ਨਾਲੋਂ ਜ਼ਿਆਦਾ ਦੁਖਦਾਇੱਕ ਸੀ। ਵਰਖਾ ਵੀ ਮੋਹਲੇਧਾਰ ਹੋ ਰਹੀ ਸੀ। ਜਿਸ ਘਰ ਲੋਅ ਬਲਦੀ ਸੀ ਉਹ ਵੀ ਦੂਰ ਸੀ। ਮਨ ਅੰਦਰ ਵਾਪਰੀ ਦਸ਼ਾ ਨੂੰ ਫਰੀਦ ਜੀ ਵਰਨਣ ਕਰਦੇ ਹਨ-

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤਾ ਤੁਟੈ ਨੇਹੁ ॥੨੪॥**
**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

(ਪੰਨਾ-੧੩੭੯)

ਮਨ ਨੂੰ ਗੁਰੂ ਪਿਆਰ ਵਿੱਚ ਦ੍ਰਿੜ੍ਹ ਕਰ ਕੇ ਦੀਵੇ ਦੀ ਲੋਅ ਵੱਲ ਟੁਰ ਪਏ। ਜਦੋਂ ਉਸ ਘਰ ਮੂਹਰੇ ਪੁਜੇ ਤਾਂ ਇਹ ਘਰ ਇੱਕ ਵੇਸਵਾ ਦਾ ਘਰ ਨਿਕਲਿਆ। ਫਰੀਦ ਜੀ

ਨੇ ਉਸ ਪਾਸੋਂ ਅੱਗ ਮੰਗੀ ਤਾਂ ਵੇਸਵਾ ਨੇ ਆਖਿਆ, "ਅੱਗ ਦਾ ਮੁੱਲ ਇੱਕ ਆਨਾ (ਡੇਲਾ) ਹੈ।" ਮੁਰਸ਼ਦ ਦੇ ਪਿਆਰ ਖਾਤਰ ਫਰੀਦ ਜੀ ਨੇ ਡੇਲਾ ਕੱਢ ਕੇ ਵੇਸਵਾ ਨੂੰ ਸੌਂਪ ਦਿੱਤਾ ਅਤੇ ਅੱਖ ਉਪਰ ਪੱਟੀ ਬੰਨ੍ਹ ਲਈ। ਹਰ ਰੋਜ਼ ਵਾਂਗ ਡੇਰੇ ਪੁੱਜ ਕੇ ਪਾਣੀ ਗਰਮ ਕੀਤਾ। ਮੁਰਸ਼ਦ ਦਾ ਇਸ਼ਨਾਨ ਕਰਵਾਇਆ। ਜਦੋਂ ਗੁਰੂ ਨੇ ਪੁੱਛਿਆ ਕਿ ਫਰੀਦ ਅੱਖ ਕਿਉਂ ਬੰਨ੍ਹੀ ਹੈ ਤਾਂ ਫਰੀਦ ਜੀ ਨੇ ਆਖਿਆ, "ਸਤਿਕਾਰਯੋਗ ਮੁਰਸ਼ਦ ਜੀ! ਅੱਖ ਆਈ ਹੋਈ ਹੈ।" ਜਦ ਕਾਮਲ ਮੁਰਸ਼ਦ ਜੀ ਨੇ ਆਖਿਆ, "ਹਾਂ ਠੀਕ ਹੈ! ਅੱਖ ਆਈ ਹੈ ਪਰ ਖ਼ੁਦਾ ਦੀ ਬਰਾਬਰੀ ਨਹੀਂ, ਕੁੱਝ ਛੋਟੀ ਹੋਵੇਗੀ।" ਜਦੋਂ ਪੱਟੀ ਖੋਲ੍ਹ ਕੇ ਵੇਖੀ ਤਾਂ ਅੱਖ ਦਾ ਡੇਲਾ ਕੁੱਛ ਛੋਟਾ ਸੀ ਪਰ ਅੱਖ ਬਿਲਕੁਲ ਠੀਕ ਸੀ। ਫਰੀਦ ਜੀ ਦੀ ਘਾਲ ਪੂਰੀ ਹੋਈ। ਹੋਰ ਸੂਫੀ ਮਹਾਤਮਾ-ਸ਼ੇਖ ਸ਼ਹਾਬੁਦੀਨ, ਬਹਾਵਦੀਨ, ਜ਼ਕਰੀਆ ਮੁਲਤਾਨੀ, ਮੁਹੰਮਦ ਦੇਸ਼ਾ ਪੁਰੀ ਆਦਿ ਦੀ ਸੰਗਤ ਵੀ ਕੀਤੀ। ਇਸ ਪਿਛੋਂ ਆਪਣੇ ਮੁਰਸ਼ਦ ਤੋਂ ਆਗਿਆ ਲੈ ਕੇ ਭਾਰਤ ਦੇ ਹੋਰ ਭਗਤੀ ਭਾਵ ਵਾਲੇ ਠਿਕਾਣਿਆਂ ਦੀ ਯਾਤਰਾ ਕੀਤੀ। ਦਿੱਲੀ, ਹਾਂਸੀ, ਰਾਜਪੂਤਾਨੇ ਅਤੇ ਮੁਲਤਾਨ ਆਦਿ ਅਸਥਾਨਾਂ 'ਤੇ ਬਹੁਤ ਜੁਹਦ (ਭਗਤੀ) ਕੀਤੀ।

ਫਿਰ ਆਪਣੀ ਮਾਤਾ ਨੂੰ ਮਿਲਣ ਦੀ ਲਾਲਸਾ ਪੈਦਾ ਹੋਈ, ਜਿਸ ਸਤਿਕਾਰਯੋਗ ਮਾਤਾ ਦੀ ਪ੍ਰੇਰਨਾ ਅਤੇ ਅਸੀਸਾਂ ਦੇ ਸਦਕੇ ਫਰੀਦ ਰੱਬੀ ਪ੍ਰੀਤ ਵਿੱਚ ਰੰਗੇ ਜਾ ਚੁੱਕੇ ਸਨ। ਸਤਿਕਾਰਯੋਗ ਮਾਤਾ ਜੀ ਦੇ ਦਰਸ਼ਨਾਂ ਖਾਤਰ ਉਹ ਆਪਣੇ ਨਗਰ ਵੱਲ ਟੁਰ ਪਏ। ਜਦੋਂ ਘਰ ਪੁੱਜੇ ਤਾਂ ਉਨ੍ਹਾਂ ਦਾ ਮਨ ਇਹ ਖਬਰ ਸੁਣ ਕੇ ਦੁਖੀ ਹੋਇਆ ਕਿ ਉਨ੍ਹਾਂ ਦੀ ਸਤਿਕਾਰ ਯੋਗ ਮਾਤਾ ਜੀ ਸਵਰਗਵਾਸ ਹੋ ਗਏ ਹਨ। ਘਰ ਵਿੱਚ ਮਨ ਨ ਲੱਗਾ ਅਤੇ ਮੁੜ ਘਰ ਛੱਡ ਤੁਰੇ, ਆਪਣੇ ਪ੍ਰੀਤਮ (ਅੱਲਾ) ਨੂੰ ਮਿਲਣ ਦੀ ਤੜਫ ਬਹੁਤ ਤੀਬਰ ਹੋ ਗਈ। ਦੂਰ ਜੰਗਲ ਵਿੱਚ ਇੱਕ ਸੁੱਕਾ ਖੂਹ ਵੇਖਿਆ।

ਮਨ ਵਿੱਚ ਵੈਰਾਗ ਨੇ ਠਾਠਾਂ ਮਾਰੀਆਂ, ਦਿਲ ਕਾਹਲਾ ਪਵੇ ਕਿ ਉਹ ਸੁਲੱਖਣੀ ਘੜੀ ਕਦੋਂ ਆਵੇ ਕਿ ਅੱਲਾ ਜੀ ਦੇ ਪ੍ਰਤੱਖ ਦਰਸ਼ਨਾਂ ਦੀ ਦਾਤ ਪ੍ਰਾਪਤ ਹੋ ਜਾਵੇ। ਮਨ ਵਿੱਚ ਸੰਕਲਪ ਫੁਰਿਆ ਕਿ ਲੱਤਾਂ ਨੂੰ ਸੰਗਲ ਬੰਨ੍ਹ ਲਵਾਂ ਅਤੇ ਖੂਹ ਵਿੱਚ ਪੁੱਠਾ ਲਟਕ ਕੇ ਤਪ ਕਰਾਂ। ਸ਼ਾਇਦ ਰੱਬ ਇਵੇਂ ਹੀ ਤਰਸ ਖਾ ਕੇ ਮਿਲ ਪਵੇ। ਸੁ ਪੈਰਾਂ ਨੂੰ ਸੰਗਲ ਨਾਲ ਬੰਨ੍ਹ ਕੇ ਕਿਸੇ ਦਰਖ਼ਤ ਨਾਲ ਬੰਨ੍ਹ ਲਿਆ ਅਤੇ ਆਪ ਖੂਹ ਵਿੱਚ ਪੁੱਠਾ ਲਟਕ ਕੇ ਇਬਾਦਤ ਕਰਨ ਲੱਗੇ। ਮਨ ਅੰਦਰ ਪਿਆਰ ਦੇ ਵਲਵਲੇ ਉਠਦੇ। ਬਾਬਾ ਫਰੀਦ ਜੀ ਅੱਲਾ ਦੇ ਪਿਆਰ ਵਿੱਚ ਅਤਿ ਵਿਆਕੁਲ ਅਵਸਥਾ ਵਿੱਚ ਸਮਾਂ ਲੰਘਾਉਣ ਲੱਗੇ। ਫਰੀਦ ਜੀ ਦੇ ਹਿਰਦੇ ਅੰਦਰ ਉਪਜੀ ਪ੍ਰਭੂ ਪ੍ਰੀਤ ਦੀ ਤੜਪ ਉਨ੍ਹਾਂ ਦੇ ਸਲੋਕਾਂ ਤੋਂ ਸਪਸ਼ਟ ਰੂਪ ਵਿੱਚ ਪ੍ਰਗਟ ਹੁੰਦੀ ਹੈ—

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫ ॥**

(ਪੰਨਾ ੧੩੭੯)

ਕਹਿੰਦੇ ਹਨ ਫਰੀਦ ਜੀ ਦੇ ਸਰੀਰ ਨੂੰ ਕਾਵਾਂ ਨੇ ਚਰੂੰਡਣਾ ਆਰੰਭ ਕਰ ਦਿੱਤਾ। ਫਰੀਦ ਜੀ ਨੇ ਕਾਂ ਨੂੰ ਸੰਬੋਧਨ ਕਰਕੇ ਫਿਰ ਆਪਣੇ ਪਿਆਰੇ ਅੱਲਾ ਨੂੰ ਮਿਲਣ ਦੀ ਸੱਧਰ ਪ੍ਰਗਟ ਕੀਤੀ—

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦ ॥**
**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧ ॥**
**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨ ॥**

(ਪੰਨਾ ੧੩੮੨)

ਰੱਬੀ ਵਿਛੋੜੇ ਵਿੱਚ ਫਰੀਦ ਜੀ ਦੀ ਵੇਦਨਾ (ਦਿਲ ਦਾ ਦਰਦ, ਵਿਛੋੜੇ ਦਾ ਦੁਖ) ਤਿੱਖੀ ਹੁੰਦੀ ਗਈ। ਇਨ੍ਹਾਂ ਸਲੋਕਾਂ ਦੀ ਆਵਾਜ਼ ਨੂੰ ਇੱਕ ਭੋਲੇ ਆਜੜੀ ਨੇ ਸੁਣਿਆ। ਉਹ ਖੂਹ 'ਤੇ ਪੁੱਜਾ। ਜਦੋਂ ਵੇਖਿਆ ਤਾਂ ਇੱਕ ਫਕੀਰ ਪੁੱਠਾ ਲਟਕ ਰਿਹਾ ਨਜ਼ਰੀਂ ਆਇਆ। ਪੁੱਛਣ ਲੱਗਾ, "ਐ ਦਰਵੇਸ਼ ਜੀ! ਆਪ ਜੀ ਖੂਹ ਵਿੱਚ ਪੁੱਠੇ ਕਿਉਂ ਲਟਕ ਰਹੇ ਹੋ।" ਬਾਬਾ ਫਰੀਦ ਜੀ ਨੇ ਉੱਤਰ ਦਿੱਤਾ, "ਅਸੀਂ ਬੰਦਗੀ ਕਰ ਰਹੇ ਹਾਂ, ਖ਼ੁਦਾ ਨੂੰ ਯਾਦ ਕਰ ਰਹੇ ਹਾਂ, ਜਦੋਂ ਖੁਦਾ ਮਿਹਰਬਾਨ ਹੋ ਗਏ ਤਾਂ ਜ਼ਰੂਰ ਦਰਸ਼ਨ ਬਖ਼ਸ਼ਣਗੇ।" ਆਜੜੀ ਪਹਿਲਾਂ ਵੀ ਫ਼ਕੀਰਾਂ ਦੀ ਸੰਗਤ ਕਰ ਚੁੱਕਿਆ ਸੀ। ਉਸ ਨੇ ਝੱਟ ਪੱਟ ਇੱਕ ਰੱਸਾ ਵੱਟਿਆ ਅਤੇ ਰੱਬ ਦੇ ਭਰੋਸੇ 'ਤੇ ਫ਼ਰੀਦ ਜੀ ਵਾਂਙੂ ਆਪਣੇ ਪੈਰ ਬੰਨ੍ਹ ਕੇ ਖੂਹ ਵਿੱਚ ਲਟਕ ਗਿਆ। ਪ੍ਰਭੂ ਭਗਤ ਵਛਲ ਹਨ, ਭੋਲੇ ਆਜੜੀ ਨੂੰ ਪਹਿਲਾਂ ਦਰਸ਼ਨ ਦਿੱਤੇ। ਪਿੱਛੋਂ ਬਾਬਾ ਫ਼ਰੀਦ ਜੀ ਨੂੰ ਪ੍ਰਤਖ ਦਰਸ਼ਨ ਬਖਸ਼ੇ। ਦੋਨਾਂ ਦੇ ਹਿਰਦੇ ਠੰਢੇ ਹੋ ਗਏ। ਚਿਰੀ ਵਿਛੁੰਨਾ ਪ੍ਰੀਤਮ ਮਿਹਰ ਦੇ ਘਰ ਆ ਗਿਆ। ਨੈਣਾਂ ਨਾਲ ਪਿਆਰੇ ਅੱਲਾ ਜੀ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ। ਪ੍ਰਭੂ ਜੀ ਦੇ ਦਰਸ਼ਨਾਂ ਪਿਛੋਂ ਫਰੀਦ ਜੀ ਅੰਦਰ ਭਗਤੀ ਦਾ ਰੰਗ ਵਧਦਾ ਗਿਆ। ਅੱਠੇ ਪਹਿਰ ਸੁਰਤ ਜੁੜੀ ਰਹਿਣ ਲੱਗੀ। ਖੂਹ ਵਿੱਚੋਂ ਨਿਕਲ ਆਏ। ਇਹ ਖੂਹ ਪਾਕਪਟਨ ਦੇ ਕੋਲ ਜ਼ਿਲ੍ਹਾ ਮਿੰਟਗੁਮਰੀ ਵਿੱਚ ਹੈ।

ਅਨੰਦ ਮਗਨ ਹੋਏ ਆਪਣੇ ਅੱਲਾ ਦੇ ਵਸਲ ਨਾਲ ਪ੍ਰਾਪਤ ਹੋਈ ਆਤਮ ਖੁਸ਼ੀ, ਖੇੜਾ ਅਤੇ ਪ੍ਰਭੂ ਜੀ ਦੇ ਮਿਲਾਪ ਦੇ ਮਾਣੇ ਰਸ ਨੂੰ ਬਿਆਨ ਕਰਨੋਂ ਨਾ ਰਹਿ ਸਕੇ ਅਤੇ

ਫੁਰਮਾਨ ਕੀਤਾ—

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

(ਪੰਨਾ-੧੩੭੯)

ਰੱਬੀ ਪ੍ਰੀਤ ਦੇ ਭਿਖਾਰੀ ਫ਼ਰੀਦ ਜੀ ਰੱਬੀ ਪ੍ਰੇਮ ਰੂਪੀ ਕਥੂਰੀ[1] ਦੀ ਸੁਗੰਧੀ ਨਾਲ ਨਸ਼ਿਆ ਗਏ। ਫ਼ਰੀਦ ਜੀ ਦੇ ਜੁਹਦ, ਸੂਫ਼ੀ ਰੰਗਣ ਅਤੇ ਵਡਿਆਈ ਨੂੰ ਵੇਖ ਕੇ ਇੱਕ ਮੁਤੱਸਬੀ ਕਾਜ਼ੀ 'ਸ਼ਹਾਬੁਦੀਨ' ਈਰਖਾ ਕਰਕੇ ਲੋਕਾਂ ਅਤੇ ਇਲਾਕੇ ਦੇ ਜਾਗੀਰਦਾਰਾਂ ਨੂੰ ਆਖਣ ਲੱਗਾ, "ਫਰੀਦ ਸ਼ਰ੍ਹਾ ਦੇ ਵਿਰੁੱਧ ਹੈ, ਇਸ ਨੂੰ ਇਥੋਂ ਕੱਢ ਦੇਣਾ ਚਾਹੀਦਾ ਹੈ।" ਇਸ ਗੱਲ ਦਾ ਪਤਾ ਜਦੋਂ ਮੁਲਤਾਨ ਦੇ ਹਾਕਮ ਨੂੰ ਲੱਗਾ ਤਾਂ ਕਾਜ਼ੀ ਸ਼ਹਾਬੁਦੀਨ ਨੂੰ ਸੱਦ ਕੇ ਚੰਗੀ ਝਾੜ ਪਾਈ ਪਰ ਕਾਜ਼ੀ ਅੰਦਰ ਲੱਗੀ ਈਰਖਾ ਦੀ ਅੱਗ ਮੱਠੀ ਨ ਪਈ। ਉਸ ਨੇ ਇੱਕ ਬਦਮਾਸ਼ ਪਾਸੋਂ ਵੀ ਫ਼ਰੀਦ ਜੀ ਨੂੰ ਮਰਵਾਉਣਾ ਚਾਹਿਆ ਪਰ ਉਸ ਦਾ ਇਹ ਭੈੜਾ ਮਨਸੂਬਾ (ਖਿਆਲ) ਕਾਮਯਾਬ ਨ ਹੋ ਸਕਿਆ।

"ਖ਼ਜ਼ੀਨਾ ਰੂਹਾਨੀਅਤ" ਵਿੱਚ ਲਿਖਿਆ ਹੈ ਕਿ ਇੱਕ ਵਾਰ ਚੋਰ ਫ਼ਰੀਦ ਜੀ ਦੇ ਡੇਰੇ ਆ ਵੜਿਆ, ਦੇਵਨੇਤ (ਕੁਦਰਤੀ) ਉਸ ਦੀ ਨਜ਼ਰ ਜਾਂਦੀ ਰਹੀ, ਅੰਨ੍ਹਿਆਂ ਵਾਂਙੂ ਚਾਰ ਚੁਫੇਰੇ ਟਟੋਲਨ ਲੱਗਾ। ਤੜਕਸਾਰ ਫ਼ਰੀਦ ਜੀ ਦਾ ਇੱਕ ਮੁਰੀਦ ਉਠਿਆ। ਜਦੋਂ ਮੁਰੀਦ ਨੇ ਉਸ ਅੰਨ੍ਹੇ ਹੋਏ ਬੰਦੇ ਨੂੰ ਵੇਖਿਆ ਤਦ ਪੁੱਛ-ਗਿੱਛ ਕੀਤੀ ਕਿ ਤੂੰ ਏਥੇ ਕੀ ਕਰਦਾ ਏਂ। ਚੋਰ ਨੇ ਆਖਿਆ, "ਮੈਂ ਚੋਰ ਹਾਂ। ਮੈਂ ਚੋਰੀ ਕਰਨ ਆਇਆ ਸਾਂ ਪਰ ਜਦੋਂ ਮੈਂ ਡੇਰੇ ਵੜਿਆ ਤਾਂ ਮੇਰੀਆਂ ਅੱਖਾਂ ਦੀ ਲੋਅ ਜਾਂਦੀ ਰਹੀ।" ਮੁਰੀਦ ਚੋਰ ਨੂੰ ਫੜ ਕੇ ਫ਼ਰੀਦ ਜੀ ਪਾਸ ਲੈ ਗਿਆ। ਬਾਬਾ ਫ਼ਰੀਦ ਜੀ ਨੇ ਚੋਰ ਦੀ ਨਿਗਾਹ ਠੀਕ ਹੋ ਜਾਣ ਵਾਸਤੇ ਅੱਲਾ ਪਾਸ ਪ੍ਰਾਰਥਨਾ ਕੀਤੀ। ਚੋਰ ਦੀ ਨਿਗਾਹ ਠੀਕ ਹੋ ਗਈ। ਉਹ ਚੋਰ ਵੀ ਫ਼ਰੀਦ ਜੀ ਦਾ ਮੁਰੀਦ ਬਣ ਗਿਆ।

ਅੰਤ ਪਾਕਪਟਨ ਵਿੱਚ ਹੀ ੯੩ ਵਰ੍ਹਿਆਂ ਦੀ ਉਮਰ ਵਿੱਚ ੧੨੬੬ ਈਸਵੀ ਨੂੰ ਸਰੀਰ ਤਿਆਗ ਕੇ ਅੱਲਾ ਤਾਅਲਾ ਦੀ ਦਰਗਾਹ ਵਿੱਚ ਪੁੱਜ ਗਏ। ਗੁਰੂ ਅਰਜਨ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੀ ਅਤੇ ਕੁਝ ਸਲੋਕਾਂ ਵਿੱਚਲੀਆਂ ਪੰਗਤੀਆਂ ਦੀ ਟਿੱਪਣੀ ਕਰ ਕੇ ਉਨ੍ਹਾਂ ਨੂੰ ਸਪਸ਼ਟ ਕਰਨ ਦੀ ਮਿਹਰ ਕੀਤੀ ਤਾਂ ਜੋ ਪ੍ਰੇਮੀ ਪੁਰਖ ਸਲੋਕਾਂ ਦੇ ਸਹੀ ਅਰਥਾਂ ਨੂੰ ਸਮਝ ਕੇ ਸਹੀ ਮਾਰਗ ਤੇ ਟੁਰ ਸਕਣ।

ਹੇ ਮੇਰੀ ਆਤਮਾ! ਵੇਖ, ਬਾਬਾ ਫਰੀਦ ਜੀ ਨੇ ਆਪਣੇ ਮੁਰਸ਼ਦ ਦੀ ਕਿਵੇਂ ਸੇਵਾ ਕਮਾਈ ਅਤੇ ਅੱਲਾ ਜੀ ਦੇ ਪ੍ਰੇਮ ਵਿੱਚ ਕਿੰਨੇ ਦੁੱਖ ਝੱਲੇ ਪਰ ਦ੍ਰਿੜ੍ਹ ਨਿਸ਼ਚਾ ਨ

*1. ਕਸਤੂਰੀ ਅਤਿ ਸੁਗੰਧੀ ਦੇਣ ਵਾਲੀ, ਜੋ ਕਸਤੂਰੀ ਮ੍ਰਿਗ ਦੀ ਧੁੰਨੀ ਵਿੱਚੋਂ ਪ੍ਰਾਪਤ ਹੁੰਦੀ ਹੈ।*

ਤਿਆਗਿਆ। ਅੰਤ ਪ੍ਰਭੂ ਜੀ ਨੇ ਪ੍ਰਸੰਨ ਹੋ ਕੇ ਪ੍ਰੇਮਾ-ਭਗਤੀ ਵਿੱਚ ਮਗਨ ਹੋਏ ਫਰੀਦ ਜੀ ਨੂੰ ਪ੍ਰਤੱਖ ਦਰਸ਼ਨ ਬਖ਼ਸ਼ ਕੇ ਨਿਹਾਲ ਕੀਤਾ। ਤੂੰ ਵੀ ਬਾਬਾ ਫ਼ਰੀਦ ਜੀ ਦੀ ਪਵਿੱਤਰ ਸਾਖੀ ਸੁਣ ਕੇ ਦ੍ਰਿੜ੍ਹ ਨਿਸ਼ਚੇ ਨਾਲ ਅਕਾਲ ਪੁਰਖ ਜੀ ਦੇ ਮਾਰਗ ਦਾ ਪਾਂਧੀ ਬਣ ਕੇ ਵਾਹਿਗੁਰੂ ਗੁਰਮੰਤ੍ਰ ਪ੍ਰਾਪਤ ਕਰਕੇ, ਸਿਮਰਨ ਭਜਨ ਕਰਕੇ ਜੀਵਨ ਸਫਲ ਕਰ ਲੈ।

ਨੋਟ - (1) ਸ਼ੇਖ ਫ਼ਰੀਦ ਜਿਸ ਖੂਹ ਵਿੱਚ ਲਟਕੇ ਸਨ ਉਹ ਖੂਹ ਚਾਵਲੀ ਮਸ਼ਾਇਖਾਂ ਵਿੱਚ ਮੌਜੂਦ ਹੈ।

(2) (ੳ) ਪਾਕਪਟਨ (ਪਾਕ-ਪੱਤਣ) ਅਜੋਧਨ ਜਿਸਦਾ ਪਹਿਲਾਂ ਨਾਂ ਅਜੁਧਨ ਸੀ।

(ਅ) ਚਾਵਲੀ ਮੁਸ਼ੈਖਾਂ ਦਾ ਪਹਿਲਾਂ ਨਾਂ ਕੋਠੀਵਾਲ ਸੀ।

(ਇਹ ਦੋਵੇਂ ਅਸਥਾਨ ਸੂਬਾ ਮੁਲਤਾਨ) ਹੁਣ ਪਾਕਿਸਤਾਨ ਜ਼ਿਲ੍ਹਾ ਮਿੰਟਗੁਮਰੀ ਵਿੱਚ ਹਨ। ਚਾਵਲੀ ਮੰਡੀ ਬੁੜੇਵਾਲ ਤੋਂ ਸੱਤ ਮੀਲ ਦੀ ਦੂਰੀ 'ਤੇ ਹੈ।

(3) ਮਜ਼ਾਰ, ਕਾਠ ਦੀ ਰੋਟੀ, ਪੱਥਰ ਨੁਮਾ ਫਲ, ਗੋਦੜੀ, ਬਹਿਸ਼ਤੀ ਦਰਵਾਜ਼ਾ-ਯਾਦਗਾਰਾਂ ਪਾਕਪਟਨ ਵਿੱਚ ਮੌਜੂਦ ਹਨ।



# ਕਾਂਡ — 22
# ਭਗਤ ਭੀਖਨ ਜੀ

ਭਗਤ ਭੀਖਨ ਜੀ ਦੇ ਜੀਵਨ ਬਾਬਤ ਬਹੁਤ ਘੱਟ ਹਵਾਲਾ ਮਿਲਦਾ ਹੈ।

ਭਗਤ ਭੀਖਨ – ਕੁਰਾਨ ਸ਼ਰੀਫ਼ ਦੇ ਹਾਫਿਜ਼[1] ਅਰਬੀ ਫਾਰਸੀ ਦੇ ਉੱਚ ਕੋਟੀ ਦੇ ਵਿਦਵਾਨ ਸਨ।

ਮੁਸਲਮਾਨ ਘਰਾਣੇ ਵਿੱਚ ਜਨਮ ਹੋਇਆ ਅਤੇ ਸੂਫੀ ਮੱਤ ਧਾਰਨ ਕੀਤਾ। ਆਪ ਸ਼ਰੀਅਤ[2], ਤਰੀਕਤ[3], ਹਕੀਕਤ[4] ਅਤੇ ਮਾਰਫਤ[5] ਸੂਫੀਆਂ ਦੇ ਚੌਹਾਂ ਮੰਜਲਾਂ ਦੇ ਪੂਰੇ ਜਾਣੂ ਸਨ।

### ਜੀਵਨ ਬਿਓਰਾ

| | |
|---|---|
| ਨਾਮ | ਸ੍ਰੀ ਨਿਜਾਮਓਦੀਨ ਭੀਖਨ ਜੀ |
| ਮਾਤਾ ਜੀ | ਵੇਰਵਾ ਉਪਲਬਧ ਨਹੀ ਹੈ |
| ਪਿਤਾ ਜੀ | ” |
| ਸੁਪੱਤਨੀ | ” |
| ਸੰਤਾਨ | ” |
| ਵਿਦਵਤਾ | ਅਰਬੀ, ਫਾਰਸੀ ਦੇ ਉਚ ਕੋਟੀ ਦੇ ਵਿਦਵਾਨ ਸਨ |
| ਜਨਮ ਸਥਾਨ | ਪਿੰਡ ਕੋਕਰੀ (ਨਜਦੀਕ ਲਖਨਊ) |
| ਜਨਮ | 1480 ਈ: |
| ਮੁਰਸ਼ਦ ਦਾ ਨਾਉ | ਸਯਦ ਮੀਰ ਇਬਰਾਹੀਮ ਜੀ |
| ਮੱਤ | ਸੂਫੀਆਨਾ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | ਦੋ ਸ਼ਬਦ, ਰਾਗੁ ਸੋਰਠਿ ਪੰਨਾ ੬੫੯, ੬੬੦ ਉਤੇ |
| ਅਕਾਲ ਚਲਾਣਾ | 1573 ਈ: |

*1. ਜ਼ਬਾਨੀ ਯਾਦ ਕਰ ਲੈਣ ਵਾਲਾ, 2. ਇਸਲਾਮ ਧਰਮ ਦੀ ਮਰਯਾਦਾ, 3. ਅੰਤਹ ਕਰਣ ਦੀ ਸ਼ੁਦੀ ਦਾ ਤਰੀਕਾ, 4. ਅਸਲੀਅਤ ਡੂੰਘਾਈ, 5. ਅਧਿਆਤਮਕ ਵਾਦ।*

# ਸੰਖੇਪ ਜੀਵਨ

ਭਗਤ ਭੀਖਨ ਜੀ ਦੇ ਜੀਵਨ ਦੀਆਂ ਸਾਖੀਆਂ ਨਹੀਂ ਮਿਲਦੀਆਂ। ਕੇਵਲ ਗੁਰੂ ਗ੍ਰੰਥ ਸਾਹਿਬ ਵਿੱਚ ਸੋਰਠਿ ਰਾਗ ਵਿੱਚ ਦੋ ਸ਼ਬਦ ਮਿਲਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਪ ਅੰਤਰ-ਮੁੱਖ ਬਿਰਤੀ ਵਾਲੇ ਵੈਰਾਗਵਾਨ ਫਕੀਰ ਸਨ। ਆਪ ਜੀ ਦੀ ਬਾਣੀ ਵਿੱਚੋਂ ਵੈਰਾਗ ਅਤੇ ਭਗਤੀ - ਭਾਵ ਡੁੱਲ੍ਹ-ਡੁੱਲ੍ਹ ਪੈਂਦੇ ਹਨ। ਇੱਕ ਸ਼ਬਦ ਵਿੱਚ ਬੁਢਾਪੇ ਦਾ ਬਹੁਤ ਸੁੰਦਰ ਜ਼ਿਕਰ ਕੀਤਾ ਹੈ। ਆਪ ਜੀ ਨੇ ਆਪਣੇ ਮੁਰਸ਼ਿਦ (ਗੁਰੂ) ਇਬਰਾਹੀਮ ਖਾਂ ਦੀ ਬਹੁਤ ਸੇਵਾ ਕੀਤੀ ਅਤੇ ਅੱਲਾ ਦੀ ਇਬਾਦਤ ਵੀ ਬਹੁਤ ਕੀਤੀ। ਗੁਰੂ ਕ੍ਰਿਪਾ ਨਾਲ ਆਪ ਜੀ ਨੂੰ ਮੋਖ-ਪਦਵੀ ਪ੍ਰਾਪਤ ਹੋਈ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ਼ਬਦਾਂ ਬਾਬਤ ਮੈਕਾਲਫ਼ ਨੇ ਸਿੱਖ ਰੀਲੀਜਨ ਵਿੱਚ, ਪੰਨਾ ੪੧੫ 'ਤੇ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਜਿਸ ਭੀਖਨ ਦੀ ਬਾਣੀ ਦਰਜ ਹੈ, ਇਸ ਦੇ ਵਿੱਚਾਰ ਸ਼ੇਖ ਫਰੀਦ ਦੂਸਰੇ ਨਾਲ ਮਿਲਦੇ ਹਨ।

ਉਸ ਸਮੇਂ ਭਾਰਤ ਵਿੱਚ ਸੁਧਾਰ ਲਹਿਰ ਚੱਲ ਰਹੀ ਸੀ, ਜਿਸ ਦਾ ਪ੍ਰਭਾਵ ਇਨ੍ਹਾਂ ਮਹਾਤਮਾ ਉੱਤੇ ਵੀ ਪਿਆ।

ਦੋਵੇਂ ਸ਼ਬਦ—

੧. **ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥**
**ਰੂਧਾ[1] ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥**
**ਰਾਮ ਰਾਇ ਹੋਹਿ ਬੈਦ ਬਨਵਾਰੀ[2] ॥**
**ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥**

(ਆਦਿ ਗ੍ਰੰਥ, ਪੰਨਾ੬੫੯)

**ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥**

2. **ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥**
**ਹਰਿ ਗੁਨ ਕਹਤੇ ਕਹਨੁ ਨ ਜਾਈ ॥**
**ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥**

(ਆਦਿ ਗ੍ਰੰਥ, ਪੰਨਾ੬੫੯)

(ਰਾਗੁ ਸੋਰਠਿ, ਬਾਣੀ ਭਗਤ ਭੀਖਨ ਕੀ)

—•—

*1. ਰੁਕਿਆ ਹੋਇਆ, 2. ਵਾਹਿਗੁਰੂ।*

# ਕਾਂਡ - 23

# ਗਨਕਾ

**ਗਨਿਕਾ ਪਾਪਣਿ ਹੋਇਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥**
**ਮਹਾਂ ਪੁਰਖੁ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ॥**
**ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸਨੋ ਦਿਤੋਨੁ ਤੋਤਾ॥**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ॥**
**ਲਿਵਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ॥**
**ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ॥**
**ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ॥**
**ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ ॥**
**ਥਾਉ ਨਿਥਾਵੇ ਮਾਣੁ ਮਣੋਤਾ॥੨੧॥**

(ਭਾਈ ਗੁਰਦਾਸ ਜੀ, ਵਾਰ ੧੦)

ਸਟੀਕ ਭਾ. ਸ. ਭਾਈ ਵੀਰ ਸਿੰਘ।

ਗਨਿਕਾ= ਵੇਸਵਾ। ਵਾੜੇ=ਵੇਹੜੇ। ਖੇਲਿ ਗਇਆ=ਚਲਾ ਗਿਆ। ਸਓਤਾ=ਸੌਗੁਣਾ। ਅਸੋਤਾ=ਜਾਗਾ। ਕਲੇਵਰੁ=ਸਰੀਰ। ਗੋਤਾ= ਟੁੱਭਾ। ਛੋਤ ਅਛੋਤਾ= ਪਾਪਾਂ ਤੋਂ ਰਹਿਤ। ਮਾਣ-ਮਣੋਤਾ=ਨਿਮਾਣਿਆਂ ਦਾ ਮਾਣ।

(ਇੱਕ) ਵੇਸਵਾ ਪਾਪਣ ਹੋ ਕੇ ਪਾਪਾਂ ਨੂੰ ਗਲੇ ਦੇ ਹਾਰ (ਵਾਂਙੂੰ) ਰੱਖਦੀ ਸੀ। ਇੱਕ ਮਹਾਂਪੁਰਖ ਸੁਤੇ ਸਿੱਧ ਗਨਕਾ ਦੇ ਵੇਹੜੇ ਆ ਖੜੋਤਾ। ਉਸਦੀ ਦੁਰਮਤਿ ਦੇਖ ਕੇ ਉਸ ਤੇ ਦਇਆ ਕਰਕੇ ਹੱਥ ਦਾ ਤੋਤਾ ਉਸ ਨੂੰ ਦਿਤਾ। ਤੇ ਰਾਮ ਨਾਮ ਦਾ ਉਪਦੇਸ਼ ਦੇ ਕੇ ਸੌ ਗੁਣਾ (ਨਫੇ ਵਾਲਾ) ਵਣਜ ਕਰਕੇ (ਆਪ ਖੇਲ ਗਇਆ) ਚਲਿਆ ਗਿਆ। ਹੁਣ ਉਸ ਗਨਕਾ ਨੂੰ ਅਜੇਹੀ ਲਿਵ ਲਗੀ ਰਾਤ ਬੀ ਜਾਗਾ ਕਰਦੀ ਰਹੇ ਤੇ ਨਿਤ ਉਸ ਤੋਤੇ ਨੂੰ (ਭਗਵੰਤ ਦਾ ਨਾਮ) ਪੜ੍ਹਾਉਂਦੀ ਰਹੇ। ਉਸਦੇ ਕਲੇਵਰੁ (ਸਰੀਰ) ਚੋਂ ਖੋਟੀ ਮੱਤ ਅਤੇ ਪਾਪਾਂ (ਦੀ ਮੈਲ) ਦੂਰ ਹੋ ਗਈ, (ਕਿਉਂਕਿ) ਪਰਮੇਸ਼ਰ ਦਾ ਨਾਮ ਪਤਿਤਾਂ ਦਾ ਉਧਾਰ ਕਰਨੇ ਵਾਲਾ ਹੈ। ਅੰਤਕਾਲ (ਨਾਮ ਦੇ ਪ੍ਰਤਾਪ ਨਾਲ ) ਨਰਕ ਦੀ ਟੁੱਭੀ ਤੋਂ ਬਚ ਕੇ ਜਮ ਜਾਲ ਤੋੜ ਗਈ। ਬਿਬਾਨ ਪਰ ਚੜ੍ਹ ਬੈਕੁੰਠ ਜਾ ਪੁਜੀ (ਤਾਂ ਤੇ) ਈਸ਼ੂਰ ਦਾ ਨਾਮ (ਛੋਤਾ ਤੋਂ ਅਛੋਤ=) ਭਾਵ ਨਿਰਦੂਖਨ ਹੈ (ਕੋਈ ਜਪੇ,ਸਭ ਦਾ ਉਧਾਰ ਕਰਦਾ ਹੈ ਜਿਹਾ "**ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ**" ਨਾਮ ਐਸੀ ਰਸਾਇਣ ਵਸਤੂ ਹੈ) (ਨਾਮ ਹੀ) ਨਿਥਾਵਿਆਂ ਦਾ ਥਾਉਂ ਤੇ ਨਿਮਾਣਿਆਂ ਦਾ ਮਾਣ

ਹੈ।

ਭਾਵ— ਇਥੇ ਭੀ ਨਾਮ ਦੀ ਮਹਿਮਾ ਦਾ ਵਰਣਨ ਅਰ ਇਹ ਉਪਦੇਸ਼ ਹੈ ਕਿ ਪਾਪੀਆਂ ਨੂੰ ਵੀ ਭਗਵੰਤ ਪੁਰ ਭਰੋਸਾ ਕਰ ਕੇ ਨਾਮ ਜਪਣਾ ਚਾਹੀਦਾ ਹੈ। ਦੂਜਾ ਗਨਕਾ ਘੋਰ ਪਾਪਾਂ ਵਿੱਚ ਫਾਥੀ ਕਿਵੇਂ ਬੀ ਨਾ ਨਿਕਲਦੀ ਜੇ ਮਹਾਤਮਾਂ ਉਸ ਨੂੰ ਨਾਮ ਜਪਣ ਦਾ ਸ੍ਰੇਸ਼ਟ ਆਹਰ ਨਾ ਲਾਉਂਦੇ। ਇਸ ਨਾਮ ਜਪ ਦੇ ਆਹਰ ਨਾਲ ਉਸਦੇ ਸਾਰੇ ਪਾਪ, ਕਰਮ ਨਾਸ਼ ਹੋ ਗਏ। ਗੁਰਮੁਖ ਕਿਸੇ ਪਾਪੀ ਤੋਂ ਭੀ ਗਿਲਾਨੀ ਨਹੀਂ ਕਰਦਾ।

**ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥**

(ਮਾਰੂ ਮਹਲਾ ੯, ਪੰਨਾ-੧੦੦੮)

**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥**

(ਸੋਰਠਿ ਮਹਲਾ ੯, ਪੰਨਾ-੬੩੨)

## ਗਨਕਾ—ਦੋ ਹੋਈਆਂ ਹਨ।

ਇੱਕ ਦਾ ਨਾਮ ਸਿੰਗਲਾ ਸੀ, ਜਿਹੜੀ ਰਾਜਾ ਜਨਕ ਦੀ ਪੁਰੀ ਵਿੱਚ ਵਸਦੀ ਸੀ। ਇੱਕ ਦਿਨ ਕੋਈ ਵੀ ਕਾਮੀ ਪੁਰਸ਼ ਇਸ ਵੇਸਵਾ ਪਾਸ ਨਾ ਆਇਆ। ਤਦ ਇਸਦੇ ਮਨ ਵਿੱਚ ਸੰਕਲਪ ਫੁਰਿਆ ਕਿ ਜਿਤਨਾ ਧਿਆਨ ਵਿਸ਼ੇ ਵਿਕਾਰਾਂ ਵੱਲ ਹੈ ਜੇਕਰ ਪ੍ਰਮਾਤਮਾ ਵੱਲ ਹੁੰਦਾ ਤਾਂ ਜਨਮ ਸਫਲ ਹੋ ਸਕਦਾ ਸੀ। ਇਸ ਵਿੱਚਾਰ ਨਾਲ ਵਿਭਚਾਰ ਤਿਆਗ ਕੇ ਕਰਤਾਰ ਪ੍ਰਾਇਣ ਹੋ ਗਈ। ਇਸ ਨੇ ਦੱਤਾ-ਤ੍ਰੇਅ ਨੂੰ ਗੁਰੂ ਧਾਰਨ ਕੀਤਾ।

ਦੂਜੀ ਗਨਕਾ ਦਾ ਨਾਮ ਚੰਦ੍ਰਵਤੀ ਸੀ, ਇਸ ਵੇਸਵਾ ਨੂੰ ਕਿਸੇ ਮਹਾਤਮਾ ਨੇ ਤੋਤਾ ਦੇ ਕੇ ਉਧਾਰ ਕੀਤਾ ਸੀ। ਨਾਮਦੇਵ ਜੀ ਫੁਰਮਾਉਂਦੇ ਹਨ:—

**ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥**

(ਗੋਂਡ ਨਾਮਦੇਵ ਜੀ, ਪੰਨਾ-੮੭੪)

## ਸੰਖੇਪ ਜੀਵਨ

**ਗਨਿਕਾ ਉਧਰੀ ਹਰਿ ਕਹੈ ਤੋਤ ॥**

(ਆਦਿ ਗ੍ਰੰਥ ਪੰਨਾ-੧੧੯੨)

ਇੱਕ ਨਗਰ ਵਿੱਚ ਇੱਕ ਵੇਸਵਾ ਚੰਦ੍ਰਮਣੀ ਰਹਿੰਦੀ ਸੀ। ਵਿਸ਼ਈ ਅਤੇ ਵਿਭਚਾਰੀ ਪੁਰਸ਼, ਨੇਕੀ, ਧਰਮ-ਹਯਾ ਗੁਆ ਕੇ ਇਨਸਾਨੀਅਤ ਦੀ ਪਦਵੀ ਤੋਂ ਨਿੱਘਰ ਕੇ ਪਸ਼ੂਪੁਣੇ ਵਾਲੇ ਕੁਕਰਮ ਕਰਨ ਲਈ ਇਸ ਦੇ ਦੁਆਰੇ 'ਤੇ ਅਨੇਕਾਂ ਆਏ ਅਤੇ ਪਾਪਾਂ ਦੀ ਨਦੀ ਵਿੱਚ ਡੁੱਬ ਗਏ। ਵੇਸਵਾ ਵੀ ਕੁਕਰਮਾਂ ਦੇ ਚੱਕਰ ਵਿੱਚ ਫਸੀ ਉਦਰ-ਪੂਰਤੀ ਲਈ ਇਹ ਭੈੜਾ ਰਾਹ ਅਪਣਾ ਚੁੱਕੀ ਸੀ। ਉਸ ਨੂੰ ਕਦੀ ਖ਼ਿਆਲ ਨ ਆਇਆ, ਕਿ ਇਹ ਅਮੋਲਕ ਸਰੀਰ ਭਾਗਾਂ ਨਾਲ ਪ੍ਰਾਪਤ ਹੋਇਆ ਹੈ ਅਤੇ ਇਹ ਸਰੀਰ ਵਿਸ਼ੇ ਵਿਕਾਰਾਂ ਦੀ ਐਸ਼ ਲੁੱਟਣ ਲਈ ਨਹੀਂ ਸਗੋਂ ਪ੍ਰਭੂ ਜੀ ਦੀ ਭਗਤੀ ਕਰਨ ਵਾਸਤੇ ਇੱਕ ਸੁਨਹਿਰੀ ਮੌਕਾ ਹੈ।

ਗਨਿਕਾ ਵੇਸਵਾ ਦੂਰ ਦੂਰ ਤੱਕ ਇਨ੍ਹਾਂ ਮੰਦ-ਕਰਮੀ ਕੁਕਰਮਾਂ ਦੇ ਕਾਰਨ ਬਦਨਾਮ ਹੋ ਗਈ ਤੇ ਫਿਰ ਇਸ ਪੇਸ਼ੇ ਵਿੱਚ ਹੀ ਫਸੀ ਰਹੀ। ਜੋ ਧਨ ਕਮਾਉਂਦੀ, ਉਹ ਖ਼ੁਰਾਕ, ਲਿਬਾਸ ਅਤੇ ਸ਼ਰਾਬ ਆਦਿ 'ਤੇ ਖ਼ਰਚ ਹੋ ਜਾਂਦਾ। ਅੱਠੇ ਪਹਿਰ ਪਰਾਏ ਮਰਦਾਂ ਨਾਲ ਵਿਸ਼ੇ ਭੋਗ ਕਰਦਿਆਂ ਲੰਘ ਜਾਂਦੇ। ਜਿਵੇ ਮਾਸ ਦੇ ਲਾਲਚ ਤੇ ਸਵਾਦ ਬਦਲੇ ਕੁੱਤਾ ਹੱਡੀਆਂ ਨੂੰ ਚਰੂੰਡਦਾ ਹੈ, ਤਿਵੇਂ ਪਾਪੀ ਪੁਰਸ਼ ਪਾਪਾਂ ਵੱਲ ਵਧਦਾ ਜਾਂਦਾ ਹੈ। ਇੱਥੋਂ ਤੱਕ ਕਿ ਪਾਪ ਕਰਦਾ ਪੁਰਸ਼ ਪਾਪ ਨੂੰ ਪਾਪ ਸਮਝਣੋਂ ਹੀ ਹਟ ਜਾਂਦਾ ਹੈ। ਇਵੇਂ ਹੀ ਗਨਿਕਾ (ਚੰਦਰਮਣੀ) ਕਾਮ-ਵਾਸਨਾਂ ਦੇ ਅਧੀਨ ਆਪਣੀ ਸੁੰਦਰਤਾ ਅਤੇ ਜਵਾਨੀ ਨੂੰ ਭੰਗ ਦੇ ਭਾੜੇ ਗੁਆ ਰਹੀ ਸੀ।

ਸਿਆਲ ਦੀ ਰੁੱਤ ਮਾਇਆ ਦੇ ਪ੍ਰਭਾਵ ਕਾਰਨ ਅਮੀਰ ਲੋਕ ਅੱਗ ਅਤੇ ਸ਼ਰਾਬ ਨਾਲ ਨਿੱਘ ਹਾਸਲ ਕਰ ਰਹੇ ਸਨ। ਗਰੀਬ ਆਪਣੀਆਂ ਝੌਂਪੜੀਆਂ ਵਿੱਚ ਆਪਣੀਆਂ ਬਾਹਾਂ ਹਿੱਕਾਂ ਨਾਲ ਲਾ ਕੇ ਠਰੂੰ-ਠਰੂੰ ਕਰਦੇ ਸਮਾਂ ਲੰਘਾ ਰਹੇ ਸਨ। ਹੋਰ ਗ੍ਰਹਿਸਤੀ ਪੁਰਸ਼ ਆਪਣੇ ਬਾਲ ਬੱਚਿਆਂ ਸਮੇਤ ਨਿੱਘੀਆਂ ਲੇਫ-ਤੁਲਾਈਆਂ ਵਿੱਚ ਆਰਾਮ ਕਰ ਰਹੇ ਸਨ। ਪਰ ਸਿਆਲ ਦੀ ਰੁੱਤ ਵਿੱਚ ਵਰ੍ਹਦੇ ਮੀਂਹ ਅਤੇ ਵਗਦੇ ਠੱਕੇ ਵਿੱਚ ਪੰਛੀਆਂ, ਦਰਵੇਸ਼ਾਂ, ਸਾਧੂ ਫ਼ਕੀਰਾਂ ਅਤੇ ਮਿਹਨਤੀ ਮਜ਼ਦੂਰਾਂ ਦਾ ਹਾਲ ਤਰਸਯੋਗ ਸੀ। ਜਿਸ ਨਗਰ ਵਿੱਚ ਵੇਸਵਾ ਚੰਦਰਮਣੀ ਰਹਿੰਦੀ ਸੀ, ਉਸ ਨਗਰ ਤੋਂ ਬਾਹਰ ਇੱਕ ਮਹਾਤਮਾ ਝੁੱਗੀ ਵਿੱਚ ਰਹਿੰਦੇ ਸਨ। ਮਹਾਤਮਾ ਜੀ ਨੂੰ ਉਹ ਕੱਖਾਂ ਦੀ ਕੁੱਲੀ ਮੋਹਲੇਧਾਰ

ਵਰਖਾ ਅਤੇ ਹਨੇਰੀ ਝੱਖੜ ਤੋਂ ਬਚਾ ਨ ਸਕੀ। ਉਹ ਬਿਲਕੁਲ ਭਿੱਜ ਗਏ। ਝੌਂਪੜੀ ਵਿੱਚ ਪਾਣੀ ਭਰ ਗਿਆ। ਪਿੰਜਰੇ ਵਿੱਚ ਪਿਆ ਤੋਤਾ ਵੀ ਠਰੂੰ ਠਰੂੰ ਕਰਨ ਲੱਗਾ।

ਸੰਤ ਜੀ ਕੁਟੀਆ ਤਿਆਗ ਕੇ ਤੋਤੇ ਦਾ ਪਿੰਜਰਾ ਹੱਥ ਵਿੱਚ ਫੜ ਕੇ ਨਗਰ ਵੱਲ ਟੁਰ ਪਏ। ਠੱਕਾ (ਠੰਡੀ ਤੇਜ ਹਵਾ) ਵਗ ਰਿਹਾ ਸੀ ਅਤੇ ਮੋਹਲੇਧਾਰ ਵਰਖਾ ਹੋ ਰਹੀ ਸੀ। ਸੰਤ ਜੀ ਉਸ ਬਜ਼ਾਰ ਵਿੱਚ ਅਚੇਤ ਹੀ ਚਲੇ ਗਏ ਅਤੇ ਗਨਕਾ ਦੇ ਦੁਆਰੇ ਮੂਹਰੇ ਵਾਧਰੇ ਹੇਠ ਖਲੋ ਗਏ। ਸੰਤ ਜੀ ਰਾਮਨਾਮ ਦਾ ਉਚਾਰਨ ਕਰ ਰਹੇ ਸਨ ਅਤੇ ਮਗਰੇ ਹੀ ਤੋਤਾ ਰਾਮਨਾਮ ਦਾ ਉਚਾਰਨ ਕਰ ਰਿਹਾ ਸੀ। ਮਹਾਤਮਾ ਨੂੰ ਬਿਲਕੁਲ ਪਤਾ ਨਹੀਂ ਸੀ ਕਿ ਇਸ ਘਰ ਜਾਂ ਬਾਜ਼ਾਰ ਵਿੱਚ ਕਿਹੋ ਜਿਹੇ ਪੁਰਸ਼ ਆਉਂਦੇ ਹਨ ਅਤੇ ਪਾਪ ਕਰਦੇ ਹਨ। ਵਰਖਾ ਤੋਂ ਬਚਣ ਵਾਸਤੇ ਉਹ ਖਲੋ ਗਏ।

ਗਨਕਾ ਨੇ ਚੁਬਾਰੇ ਵਿੱਚ ਬੈਠਿਆਂ ਰਾਮ ਨਾਮ ਦਾ ਜਾਪ ਹੁੰਦਾ ਸੁਣਿਆ। ਬੂਹਾ ਖੋਲ੍ਹ ਕੇ ਤੱਕਿਆ ਕਿ ਇੱਕ ਸੰਤ ਜੀ ਬਿਲਕੁਲ ਭਿੱਜੇ ਹੋਏ ਖੜ੍ਹੇ ਰਾਮ ਨਾਮ ਦਾ ਜਾਪ ਕਰ ਰਹੇ ਹਨ। ਪੌੜੀਆਂ ਰਾਹੀਂ ਹੇਠਾਂ ਆ ਕੇ ਪੁਛਣ ਲੱਗੀ, ਆਓ ਮਹਾਤਮਾ ਜੀ! ਪਰ ਮਹਾਤਮਾ ਨੇ ਸਪੱਸ਼ਟ ਆਖ ਦਿੱਤਾ, ਪੁੱਤਰੀ ਮੀਂਹ ਜ਼ਰਾ ਹਟ ਜਾਵੇ ਅਸੀਂ ਚਲੇ ਜਾਣਾ ਹੈ ਸਾਨੂੰ ਧਰਮਸ਼ਾਲਾ ਦਾ ਰਸਤਾ ਦੱਸੋ ? ਪਰ ਗਨਕਾ ਨੇ ਨਿਮਰਤਾ ਪੂਰਬਕ ਬੇਨਤੀ ਕੀਤੀ, ਮਹਾਤਮਾ ਜੀ! ਤੁਸੀਂ ਅੰਦਰ ਲੰਘ ਆਓ, ਜਦੋਂ ਵਰਖਾ ਰੁਕ ਜਾਵੇਗੀ ਤੁਸੀਂ ਧਰਮਸ਼ਾਲਾ ਚਲੇ ਜਾਇਓ! ਅੰਦਰ ਪੁੱਜ ਕੇ ਗਨਕਾ ਨੇ ਆਪਣੇ ਪਾਪ ਕਰਮਾਂ ਦਾ ਸਾਰਾ ਚਿੱਠਾ ਮਹਾਂਪੁਰਖਾਂ ਅੱਗੇ ਸਪਸ਼ਟ ਫੋਲ ਦਿੱਤਾ।

ਜਿਵੇਂ ਕਮਲ ਫੁੱਲ ਪਾਣੀ ਵਿੱਚ ਅਲਿਪਤ ਰਹਿੰਦਾ ਹੈ ਇਵੇਂ ਹੀ ਮਹਾਂਪੁਰਸ਼ ਜਗਤ ਵਿੱਚ ਵਿੱਚਰਦੇ ਹੋਏ ਵੀ ਕੁਕਰਮਾਂ ਤੋਂ ਅਲਿਪਤ ਰਹਿੰਦੇ ਹਨ। ਕੁਕਰਮਣ ਵੇਸਵਾ ਦੇ ਜੀਵਨ ਦਾ ਮਹਾਂਪੁਰਖਾਂ ਦੀ ਆਤਮਾ 'ਤੇ ਰਤੀ ਭਰ ਵੀ ਪ੍ਰਭਾਵ ਨਾ ਪਿਆ। ਸਗੋਂ ਮਹਾਂਪੁਰਸ਼ਾਂ ਦੇ ਗਿੱਲੇ ਬਸਤਰ ਉਤਰਵਾ ਕੇ ਸੁੱਕੇ ਬਸਤਰ ਪਹਿਨਾ ਦਿੱਤੇ ਅਤੇ ਅੱਗ ਬਾਲ ਕੇ ਸੇਕਣ ਲਈ ਆਖਿਆ ਅਤੇ ਰੱਜ ਕੇ ਭੋਜਨ ਛਕਾਇਆ। ਸੰਤ ਜੀ ਪ੍ਰਸੰਨ ਹੋ ਗਏ। ਉਨ੍ਹਾਂ ਗਨਕਾ ਨੂੰ ਕੁਕਰਮਾਂ ਤੋਂ ਛੁਡਾ ਕੇ ਪ੍ਰਭੂ ਚਰਨਾਂ ਵਿੱਚ ਲਿਵ ਲਾਉਣ ਲਈ ਇੱਕ ਸੁੱਚਜਾ ਢੰਗ ਵਰਤਿਆ। ਪਿੰਜਰੇ ਪਿਆ ਤੋਤਾ, ਜਿਸ ਨੂੰ ਉਹ ਹਰ ਸਮੇਂ ਆਪਣੇ ਪਾਸ ਰੱਖਦੇ ਤੇ ਰਾਮ ਨਾਮ ਦਾ ਜਾਪ ਕਰਵਾਉਂਦੇ ਸਨ, ਗਨਕਾ ਨੂੰ ਦਿੱਤਾ ਅਤੇ ਆਖਿਆ "ਪੁੱਤਰੀ! ਤੂੰ ਇਸ ਨੂੰ ਹਰ ਰੋਜ਼ ਰਾਮ ਨਾਮ ਪੜ੍ਹਾਇਆ ਕਰਨਾ! ਕੁਝ ਸਮੇਂ ਬਾਅਦ ਜਦੋਂ ਅਸੀਂ ਮੁੜ ਕੇ ਆਵਾਂਗੇ ਤਾਂ ਲੈ ਜਾਵਾਂਗੇ।" ਇਹ ਵਚਨ ਕਹਿ ਕੇ ਮਹਾਤਮਾ ਜੀ ਚਲੇ ਗਏ।

ਚੰਦਰਮਣੀ (ਗਨਿਕਾ) ਵੇਸਵਾ ਦੇ ਭਾਗ ਜਾਗ ਪਏ। ਮਹਾਤਮਾ ਦਾ ਹੁਕਮ ਮੰਨ ਕੇ ਹਰ ਰੋਜ਼ ਰਾਮ ਨਾਮ ਦਾ ਜਾਪ ਤੋਤੇ ਨੂੰ ਕਰਵਾਉਣ ਲੱਗੀ। ਸਹਿਜੇ-ਸਹਿਜੇ ਚੰਦਰਮਣੀ ਦਾ ਮਨ ਬਦਲ ਗਿਆ। ਮਨ ਬਦਲ ਜਾਣ ਕਰਕੇ ਉਸਦੇ ਕਰਮ ਵੀ ਬਦਲ ਗਏ। ਉਹ ਹਰ ਰੋਜ਼ ਤੜਕੇ ਉੱਠਦੀ,ਇਸ਼ਨਾਨ ਕਰਦੀ ਅਤੇ ਪ੍ਰੇਮ ਨਾਲ ਤੋਤੇ ਨੂੰ ਰਾਮ ਨਾਮ ਦਾ ਜਾਪ ਕਰਵਾਉਂਦੀ ਸੀ। ਇਵੇਂ ਰਾਮ ਨਾਮ ਦੇ ਜਾਪ ਕਰਵਾਉਣ ਦਾ ਉਤਸ਼ਾਹ ਵਧਦਾ ਗਿਆ ਅਤੇ ਪਾਪ ਕਰਮ ਘਟਦਾ-ਘਟਦਾ ਸਦਾ ਵਾਸਤੇ ਹਟ ਗਿਆ। ਗੋਲੀਆਂ ਦਾਸੀਆਂ ਨੂੰ ਵੀ ਛੁੱਟੀ ਦੇ ਦਿੱਤੀ, ਹਾਰ ਸ਼ਿੰਗਾਰ ਕਰਨੇ ਤਿਆਗ ਦਿੱਤੇ। ਸਾਧਾਰਨ ਨੇਕ ਔਰਤਾਂ ਵਾਂਙੂ ਸਾਦਗੀ ਦਾ ਜੀਵਨ ਬਤੀਤ ਕਰਨ ਲੱਗੀ।

ਅੰਤ ਸਵਾਸ-ਸਵਾਸ ਰਾਮ ਨਾਮ ਦਾ ਜਾਪ ਹੋਣ ਲੱਗ ਪਿਆ। ਮਨ ਦੀ ਮੈਲ ਧੋਤੀ ਗਈ ਅਤੇ ਮਨ ਸ਼ੀਸ਼ੇ ਵਾਂਙੂ ਨਿਰਮਲ ਹੋ ਗਿਆ। ਚੰਦਰਮਣੀ ਦੇ ਹਿਰਦੇ ਵਿੱਚੋਂ ਵੇਸਵਾ-ਪੁਣਾ ਬਿਲਕੁਲ ਖ਼ਤਮ ਹੋ ਗਿਆ। ਉਹ ਸਚਮੁੱਚ ਚੰਦਰਮਣੀ ਬਣ ਗਈ ਭਾਵ ਹਿਰਦਾ ਬਿਲਕੁਲ ਸ਼ੁੱਧ ਹੋ ਗਿਆ।

ਗਨਿਕਾ ਦਾ ਅੰਤ ਸਮਾਂ ਆ ਗਿਆ। ਧਰਮਰਾਜ ਦੇ ਦੂਤ ਡਰਾਉਣੀਆਂ ਸ਼ਕਲਾਂ ਵਾਲੇ ਉਸ ਨੂੰ ਲੈਣ ਵਾਸਤੇ ਪੁੱਜ ਗਏ। ਪਰ ਗਨਿਕਾ ਰਾਮ ਨਾਮ ਦੇ ਸਿਮਰਨ ਵਿੱਚ ਮਗਨ ਰਹੀ, ਪ੍ਰਭੂ ਕ੍ਰਿਪਾ ਨਾਲ ਜਮਾਂ ਦੀ ਫਾਹੀ ਵਿੱਚੋਂ ਛੁਟਕਾਰਾ ਪ੍ਰਾਪਤ ਹੋਇਆ। ਇੱਕ ਸੁੰਦਰ ਬਿਬਾਣ ਅਕਾਸ਼ ਵਲੋਂ ਉਤਰਿਆ ਜਿਸ ਵਿੱਚ ਗਨਿਕਾ ਨੂੰ ਬੜੇ ਸਤਿਕਾਰ ਨਾਲ ਬਿਠਾਇਆ ਗਿਆ ਅਤੇ ਬੈਕੁੰਠ ਵਿੱਚ ਪੁੱਜ ਗਈ।

ਹੇ ਮੇਰੀ ਆਤਮਾ! ਰਾਮ ਨਾਮ ਦਾ ਪ੍ਰਤਾਪ ਵੇਖ, ਗਨਿਕਾ ਦੇ ਸਭ ਪਾਪ ਖਤਮ ਹੋ ਗਏ, ਗਨਿਕਾ ਨੂੰ ਜਮਾਂ ਦੀ ਫਾਹੀ ਤੋਂ ਛੁਟਕਾਰਾ ਪ੍ਰਾਪਤ ਹੋ ਗਿਆ ਅਤੇ ਪ੍ਰਭੂ ਜੀ ਪਾਸ ਬੈਕੁੰਠ ਵਿੱਚ ਪੁੱਜ ਗਈ।

—•—

# ਕਾਂਡ - 24

# ਅੰਬਰੀਕ ਭਗਤ ਜੀ

**ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ ॥**
**ਭੀੜਾ[1] ਓਸੁ ਉਪਾਰਣਾ[2] ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ ॥**
**ਚਰਣੋਦਕੁ ਲੈ ਪੋਖਿਆ[3] ਓਹੁ ਸਰਾਪੁ ਦੇਣ ਨੋ ਧਾਇਆ ॥**
**ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ[4] ਗਰਬੁ ਗਵਾਇਆ ॥**
**ਬਾਮ੍ਹਣੁ ਭੰਨਾ ਜੀਉ ਲੈ ਰਖਿ ਨ ਹੰਘਨਿ[5] ਦੇਵ ਸਬਾਇਆ ॥**
**ਇੰਦ੍ਰ ਲੋਕੁ ਸਿਵਲੋਕੁ ਤਜਿ ਬ੍ਰਹਮਲੋਕੁ ਬੈਕੁੰਠ ਤਜਾਇਆ ॥**
**ਦੇਵਤਿਆਂ ਭਗਵਾਨੁ ਸਣੁ ਸਿਖਿ ਦੇਇ ਸਭਨਾ ਸਮਝਾਇਆ ॥**
**ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕਿ ਛੁਡਾਇਆ ॥**
**ਭਗਤਿ ਵਛਲੁ ਜਗਿ ਬਿਰਦੁ ਸਦਾਇਆ ॥੪ ॥**

(ਭਾਈ ਗੁਰਦਾਸ ਜੀ, ਵਾਰ ੧੦)

ਰਾਤ ਪਈ=ਰਾਤ ਬੀਤੀ (ਇੱਕਾਦਸ਼ੀ ਦੀ) ਭੀੜਾ=ਵਰਤ।
ਭੀਹਾਵਲੁ=ਭਿਆਨਕ। ਹੰਘਨਿ=ਸੱਕਣ।

(ਰਾਜਾ) ਅੰਬਰੀਕ ਦਾ ਮੂੰਹ(ਇੱਕਾਦਸ਼ੀ ਦੇ) ਬਰਤ ਵਾਲਾ ਸੀ, ਜਦ ਰਾਤ ਹੋਈ ਤਦ ਦੁਰਬਾਸ਼ਾ(ਰਿਖੀ) ਆ ਗਿਆ।(ਰਾਜੇ ਨੇ ਦਵਾਦਸ਼ੀ ਵਿੱਚ) ਉਹ ਵਰਤ ਉਪਾਰਨਾ ਸੀ, (ਕਿਉਂ ਜੋ ਤ੍ਰਯੋਦਸ਼ੀ ਵਿੱਚ ਉਪਾਰਣ ਨਾਲ ਹਿੰਦੂਆਂ ਵਿੱਚ ਦੋਸ਼ ਗਿਣੀਂਦਾ ਹੈ (ਦੁਰਬਾਸ਼ਾ ਰਿਖੀ) ਉੱਠਕੇ ਨਦੀ ਨੂੰ ਨ੍ਹਾਉਣ ਲਈ ਚਲਿਆ ਗਿਆ। (ਰਾਜਾ ਨੇ ਪੂਜਾ) ਦਾ ਚਰਣਾਂਮ੍ਰਿਤ ਲੈ ਕੇ ਬਰਤ ਉਪਾਰ ਲੀਤਾ, ਉਹ (ਦੁਰਬਾਸ਼ਾ) (ਸੁਣਦਾ ਹੀ) ਸਰਾਪ ਦੇਣ ਦੌੜਿਆ, (ਇਸ ਗੁੱਸੇ ਵਿੱਚ ਕਿ ਮੂੰਹ ਜੂਠਾ ਕਿਉਂ ਕਰ ਲੀਤਾ)।ਸੁਦਰਸ਼ਨ ਕਾਲ ਰੂਪ ਭਯਾਨਕ ਹੋ ਕੇ ਉਸਦਾ ਗਰਬ ਤੋੜ ਦਿੱਤਾ। (ਤਾਤਪਰਯ ਇਹ ਕਿ ਜਿੱਥੇ ਰਿਖੀ ਜਾਵੇ ਉਸਦਾ ਚੱਕ੍ਰ ਪਿੱਛਾ ਨਾ ਛੱਡੇ)। ਬ੍ਰਾਹਮਣ ਜੀ ਭਯਾਣਾ (ਦੇਵ ਪੁਰੀਆਂ ਨੂੰ) ਭਜਿਆ ਅੱਗੇ ਸਾਰੇ ਦੇਵਤਿਆਂ ਵਿੱਚੋਂ ਕੋਈ ਨ ਰੱਖ ਸਕੇ(ਭਾਵ ਸਾਰੇ ਪਰ੍ਹੇ ਪਰ੍ਹੇ ਕਰਨ)। ਇੰਦ੍ਰ ਪੁਰੀ, ਸ਼ਿਵ ਪੁਰੀ ਨੂੰ ਛੱਡ ਕੇ ਬ੍ਰਹਮਾਂ ਦੇ ਲੋਕ ਤੇ ਬੈਕੁੰਠ ਨੂੰ ਛਡਿਆ। ਦੇਵਤਿਆ ਵਿਸ਼ਨੂੰ ਦੇ ਸਾਥ (ਮਿਲਕੇ) ਸਿੱਖਯਾ ਦੇ ਕੇ ਸਭਨਾਂ ਨੇ ਸਮਝਾਇਆ।(ਭਈ ਜਿਸ ਦੀ ਤੂੰ ਅਵੱਗਯਾ ਕੀਤੀ ਹੈ ਉਸੇ ਭਗਤ ਦੀ ਸ਼ਰਣੀ ਪਉ)।(ਜਦ ਰਿਖੀ) ਭਗਤ ਅੰਬਰੀਕ ਦੀ ਆ ਕੇ ਸ਼ਰਨੀਂ ਪਿਆ, (ਤਦੋਂ ਭਗਤ ਨੇ ਉਸ) ਮਰੀਂਦੇ ਨੂੰ ਛੁਡਾ ਲੀਤਾ। ਭਗਤ ਬਿਰਦ ਜਗਤ ਵਿੱਚੇ (ਸੱਚਾ) ਕਹਾਇਆ।

---

*1. ਵਰਤ. 2. ਵਰਤ ਖੋਲ੍ਹਣਾ ਸੀ, 3. ਵਰਤ ਖੋਲ੍ਹ ਲਿਆ, 4. ਭਿਆਨਕ, 5. ਸੱਕਣ।*

ਭਾਵ—ਇਹ ਭਗਤ ਮਾਲ ਦੀ ਕਥਾ ਹੈ। ਇਸ ਵਿੱਚ ਇਹ ਉਪਦੇਸ਼ ਹੈ ਕਿ ਪੁਰਸ਼ ਕ੍ਰੋਧੀ ਨਾ ਹੋਵੇ, ਵਿਸ਼ੇ ਅਧੀਨ ਨਾ ਰਹੇ। ਦੂਜੇ, ਜਦ ਆਦਮੀ ਭੁੱਲ ਕਰੇ ਤਾਂ ਜਿਸ ਦੀ ਭੁੱਲ ਕਰੇ ਉਸ ਪਾਸੋ ਖਿਮਾਂ ਚਾਹੇ। ਹੋਰ ਸਾਧਨ ਕਰਨੇ ਨਿਸਫਲ ਹਨ, ਜਦ ਤਕ ਉਸਦਾ ਆਤਮਾ ਤਪਦਾ ਹੈ। ਤੀਜਾ, ਇਹ ਹੈ ਕਿ ਜੀਕੁਰਾਂ ਅੰਬ੍ਰੀਕ ਨੇ ਮਾਫ ਕੀਤਾ ਉੱਕਰਾਂ ਮਾਫ ਕਰਨ ਨੂੰ ਸਦਾ ਤਯਾਰ ਰਹੇ। ਚੌਥੇ, ਜਦ ਪਰਮੇਸੁਰ ਪਯਾਰਿਆਂ ਨੂੰ ਕੋਈ ਸਤਾਵੇ ਤਦ ਉੱਠ ਕੇ ਉਸ ਨਾਲ ਨਾ ਲੜਨ ਪਰ ਆਪਣੇ ਪਰਮੇਸਰ 'ਤੇ ਭਰੋਸਾ ਰੱਖਣ ਤੇ ਉਸਦੀ ਓਟ ਵਿੱਚੋਂ ਮਨ ਨੂੰ ਨਾ ਕੱਢਣ।

ਅੰਬਰੀਕ ਜੀ ਤ੍ਰੇਤਾ ਯੁੱਗ ਦੇ ਭਗਤ ਹੋਏ ਹਨ। ਸੂਰਜਵੰਸ਼ ਦੇ ਰਾਜਾ ਇਖਵਾਕ ਤੋਂ ਅਠਾਈਵੀਂ ਪੀੜ੍ਹੀ ਵਿੱਚੋਂ ਹੋਏ ਹਨ। ਬਾਲਮੀਕੀ ਰਾਮਾਇਣ ਅਨੁਸਾਰ ਇਹ ਅੰਬਰੀਕ ਭਗਤ ਜੀ ਪ੍ਰਸ਼ਸ਼ਕ ਦੇ ਪੁੱਤਰ ਦੱਸੇ ਗਏ ਹਨ।

**ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥**

(ਅਦਿ ਗ੍ਰੰਥ, ਪੰਨਾ–੧੩੧੧)

## ਸੰਖੇਪ ਜੀਵਨ

ਅੰਬਰੀਕ ਰਾਜਾ ਸੀ ਪਰ ਸੰਤ ਮਹਾਤਮਾ ਦਾ ਬਹੁਤਾ ਸ਼ਰਧਾਲੂ ਸੀ। ਉਹ ਰਾਜ ਭਾਗ ਦੇ ਕੰਮ ਕਰਦਾ ਹੋਇਆ ਵੀ ਨਿਰਲੇਪ[1] ਸੀ। ਹਰ ਸਮੇਂ ਰਾਮ ਨਾਮ ਦਾ ਸਿਮਰਨ ਕਰਦਾ ਅਤੇ ਮਹਾਤਮਾਵਾਂ ਦੀ ਸੇਵਾ ਬਹੁਤ ਪਿਆਰ ਅਦਬ ਤੇ ਸਤਿਕਾਰ ਨਾਲ ਕਰਦਾ। ਅੰਬਰੀਕ ਕ੍ਰਿਸ਼ਨ ਭਗਵਾਨ ਜੀ ਦਾ ਉਪਾਸ਼ਕ ਸੀ। ਉਸ ਯੁੱਗ ਸਮੇਂ ਪ੍ਰਚਲਤ ਉਪਾਸ਼ਨਾ ਅਨੁਸਾਰ ਇੱਕਾਦਸ਼ੀ ਵਰਤ ਰਖਦਾ ਸੀ। ਅਨੇਕਾਂ ਪ੍ਰਕਾਰ ਦੇ ਦਾਨ ਕਰਦਾ ਸੀ। ਉਸ ਦਾ ਜਸ ਵਧਣ ਲੱਗਾ।

ਦੁਰਬਾਸ਼ਾ[2] ਰਿਖੀ ਨੇ ਵੀ ਅੰਬਰੀਕ ਭਗਤ ਦੇ ਵਰਤ ਰੱਖਣ ਬਾਬਤ ਸੁਣਿਆ। ਦੁਰਬਾਸ਼ਾ ਰਿਖੀ ਬਹੁਤ ਗਰਮ ਸੁਭਾ ਦਾ ਸੀ। ਉਸਨੇ ਸ਼ਕੁੰਤਲਾ ਅਤੇ ਅਨੇਕਾਂ ਹੋਰ ਪੁਰਸ਼ਾਂ ਨੂੰ ਸਰਾਪ ਦੇ ਕੇ ਬਿਪਤਾ ਵਿੱਚ ਪਾਇਆ ਸੀ। ਅਚਾਨਕ ਅੰਬਰੀਕ ਭਗਤ ਜੀ ਨੂੰ ਦੁਰਬਾਸ਼ਾ ਜੀ ਮਿਲ ਪਏ। ਉਨ੍ਹਾਂ ਨੂੰ ਵੀ ਰਾਜਾ ਨੇ ਨਿਮੰਤਰਣ[3] ਦੇ ਦਿੱਤਾ। ਦੁਰਬਾਸ਼ਾ ਜੀ ਇਸ਼ਨਾਨ ਕਰਨ ਵਾਸਤੇ ਜਮਨਾ ਦਰਿਆ 'ਤੇ ਚਲੇ ਗਏ ਅਤੇ ਨਿਤ ਕਰਮ ਅਨੁਸਾਰ ਆਪਣਾ ਪਾਠ ਪੂਜਾ ਵੀ ਨਦੀ ਕਿਨਾਰੇ ਹੀ ਕਰਨ ਲੱਗ ਪਏ। ਬਹੁਤ ਦੇਰ ਹੋ ਗਈ।

ਉਧਰ ਅੰਬਰੀਕ ਜੀ ਘਰ ਵਿੱਚ ਉਡੀਕਣ ਲੱਗੇ। ਦਵਾਦਸੀ ਬੀਤਣ ਵਿੱਚ ਬਹੁਤ ਥੋੜ੍ਹਾ ਸਮਾਂ ਰਹਿ ਗਿਆ, ਅੰਬਰੀਕ ਜੀ ਘਬਰਾ ਗਏ। ਉਨ੍ਹਾਂ ਵੱਡੇ ਵੱਡੇ ਪੰਡਤਾਂ

---

*1. ਮੋਹ ਮਾਇਆ ਦੇ ਪ੍ਰਭਾਵ ਤੋਂ ਮੁਕਤ, 2. (ਇੱਕ ਰਿਖੀ, ਜੋ ਅਤ੍ਰਿ ਅਤੇ ਅਨਸੂਯਾ ਦਾ ਪੁਤਰ ਸੀ, ਕਈ ਆਖਦੇ ਹਨ ਕਿ ਇਹ ਰਿਖੀ ਸ਼ਿਵ ਜੀ ਤੋਂ ਉਤਪੰਨ ਹੋਇਆ ਸੀ। ਮਹਾਂਭਾਰਤ ਵਿੱਚ ਦੁਰਬਾਸ਼ਾ ਦਾ ਅਰਥ ਕੀਤਾ ਹੈ ਕਿ ਜਿਸਦਾ ਧਰਮ ਵਿੱਚ ਦ੍ਰਿੜ ਨਿਸ਼ਚਾ ਹੋਵੇ। ਉਸਦਾ ਨਾਮ ਦੁਰਥਾਸ਼ਾ ਹੈ।) 3. ਸੱਦਾ ਪੱਤਰ।*

ਨੂੰ ਸੱਦ ਕੇ ਪੁਛਿਆ ਕਿ ਵਰਤ ਕਿਵੇਂ ਖੋਲ੍ਹਿਆ ਜਾਵੇ। ਪੰਡਤਾਂ ਨੇ ਸੋਚ ਸਮਝ ਕੇ ਆਖ ਦਿੱਤਾ ਕਿ ਆਪ ਅੰਨ ਛਕਣ ਦੀ ਥਾਂ ਜਲ ਛਕ ਕੇ ਹੀ ਵਰਤ ਖੋਲ੍ਹ ਲਵੋ। ਪੰਡਤਾਂ ਦਾ ਹੁਕਮ ਮੰਨਕੇ ਰਾਜਾ ਅੰਬਰੀਕ ਜੀ ਨੇ ਵਰਤ ਚਰਣਾਮ੍ਰਿਤ ਦੀ ਚੂਲੀ ਛਕ ਕੇ ਖੋਲ੍ਹ ਲਿਆ।

ਜਦੋਂ ਦੁਰਬਾਸ਼ਾ ਰਿਖੀ ਜੀ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਅੰਬਰੀਕ ਭਗਤ ਨੇ ਮੈਨੂੰ ਲੰਗਰ ਛਕਾਏ ਬਗੈਰ ਹੀ ਵਰਤ ਖੋਲ੍ਹ ਲਿਆ ਹੈ ਤਾਂ ਬਹੁਤ ਕ੍ਰੋਧ ਭਰੇ ਸ਼ਬਦਾਂ ਨਾਲ ਆਖਿਆ, ਅੰਬਰੀਕ! ਤੈਨੂੰ ਆਪਣੇ ਜਪ ਤਪ ਦਾ ਬਹੁਤ ਮਾਣ ਹੈ, ਮੈਂ ਤੇਰਾ ਜਪ ਤਪ ਹੁਣੇ ਨਸ਼ਟ ਕਰ ਦਿੰਦਾ ਹਾਂ। ਤੂੰ ਮੇਰਾ ਬਹੁਤ ਅਪਮਾਨ ਕੀਤਾ ਹੈ। ਰਾਜੇ ਨੇ ਆਪਣੇ ਵਲੋਂ ਹੋਈ ਭੁੱਲ ਦੀ ਮੁਆਫ਼ੀ ਮੰਗੀ, ਚਰਨਾਂ 'ਤੇ ਨਮਸਕਾਰ ਕੀਤੀ ਪਰ ਦੁਰਬਾਸ਼ਾ ਜੀ ਦਾ ਕ੍ਰੋਧ ਮੱਠਾ ਨ ਹੋਇਆ।

ਆਪਣੀਆਂ ਜਟਾਂ ਵਿੱਚੋਂ ਕੁਝ ਕੁ ਲਿਟਾਂ ਪੁੱਟੀਆਂ ਅਤੇ ਧਰਤੀ 'ਤੇ ਪਟਕਾ ਕੇ ਸੁੱਟੀਆਂ ਜਿਨਾਂ ਵਿੱਚੋਂ ਕ੍ਰਿਤਾਗਨ (ਅਗਨੀ) ਨਿਕਲੀ ਜਿਸ ਨੂੰ ਵੇਖ ਕੇ ਸਭ ਮੰਤਰੀ ਦੌੜ ਗਏ। ਨਗਰ ਵਿੱਚ ਸਭ ਲੋਕਾਂ ਨੂੰ ਨੱਠ-ਭੱਜ ਪੈ ਗਈ। ਕੁਝ ਲੋਕ ਤਾਂ ਅੱਗ ਤੋਂ ਡਰਦੇ ਪਾਣੀ ਦੇ ਬਰਤਨ ਭਰ ਕੇ ਕੋਠਿਆਂ 'ਤੇ ਚੜ੍ਹ ਗਏ। ਲੋਕ ਆਪੋ ਵਿੱਚ ਗੱਲਾਂ ਕਰਨ ਕਿ ਦੁਰਬਾਸ਼ਾ ਵੀ ਹਨੂਮਾਨ ਦੇ ਲੰਕਾ ਸਾੜਨ ਵਾਂਙੂ ਸਾਡਾ ਨਗਰ ਸਾੜ ਦੇਵੇਗਾ। ਬਾਕੀ ਸਭ ਭੈ-ਭੀਤ ਹੋ ਗਏ ਪਰ ਅੰਬਰੀਕ ਭਗਤ ਜੀ ਨਿਰਭੈ ਹੋ ਕੇ ਰਾਮ ਨਾਮ ਜਪਦੇ ਰਹੇ ਅਤੇ ਬਿਲਕੁਲ ਨ ਡਰੇ। ਲੋਕ ਗੱਲਾਂ ਕਰਨ ਲੱਗੇ ਕਿ ਜੇਕਰ ਰਾਜਾ ਅੰਬਰੀਕ ਦੀ ਭਗਵਾਨ ਜੀ ਨੇ ਅਹੰਕਾਰੀ ਮੁਨੀ ਤੋਂ ਰਖਿਆ ਨਾ ਕੀਤੀ ਤਦ ਭਗਵਾਨ ਜੀ ਦੇ ਨਾਮ ਨੂੰ ਲਾਜ ਲੱਗੇਗੀ ਅਤੇ ਭਗਤ ਜੀ ਦੀ ਬੇਅਦਬੀ ਹੋਵੇਗੀ।

ਲੋਕ ਅਜਿਹੀਆਂ ਵਿਚਾਰਾਂ ਕਰਦੇ ਹੀ ਸਨ ਕਿ ਭਗਵਾਨ ਜੀ ਨੇ ਸੁਦਰਸ਼ਨ ਚੱਕ੍ਰ ਨੂੰ ਅੰਬਰੀਕ ਦੀ ਰਖਿਆ ਵਾਸਤੇ ਭੇਜ ਦਿੱਤਾ। ਸੁਦਰਸ਼ਨ ਚੱਕ੍ਰ ਦੇ ਪੁਜਦਿਆਂ ਹੀ ਕ੍ਰਿਤਾਗਨ (ਅਗਨੀ) ਅਲੋਪ ਹੋ ਗਈ। ਦੁਰਬਾਸ਼ਾ ਬਹੁਤ ਘਬਰਾਇਆ ਅਤੇ ਜਾਨ ਬਚਾਉਣ ਵਾਸਤੇ ਬ੍ਰਹਮਾ, ਸ਼ਿਵ, ਇੰਦ੍ਰ ਆਦਿ ਸਭਨਾਂ ਪਾਸ ਪੁੱਜਾ, ਪਰ ਸਭ ਪਾਸੋਂ ਨਿਰਾਦਰ ਹੀ ਮਿਲਿਆ। ਉਨ੍ਹਾਂ ਆਖਿਆ, ਮੁਨੀ ਜੀ! ਸਾਡੇ ਆਸ਼ਰਮ ਤੋਂ ਬਾਹਰ ਹੋ ਜਾਵੋ, ਕਿਤੇ ਸਾਡਾ ਆਸ਼ਰਮ ਵੀ ਸੁਦਰਸ਼ਨ ਚੱਕਰ ਨਾਲ ਸੜ ਨ ਜਾਵੇ। ਅੰਤ ਵਿਸ਼ਨੂੰ ਭਗਵਾਨ ਜੀ ਪਾਸ ਪੁੱਜਾ।

ਪਰ ਭਗਵਾਨ ਵਿਸ਼ਨੂੰ ਜੀ ਨੇ ਸਪਸ਼ਟ ਆਖ ਦਿੱਤਾ ਕਿ ਮੈਂ ਭਗਤਾਂ ਦੇ ਧਰੋਹੀ ਦੀ ਰਖਿਆ ਨਹੀਂ ਕਰ ਸਕਦਾ ਸਗੋਂ ਮੈਂ ਤਾਂ ਭਗਤਾਂ ਦੇ ਅਧੀਨ ਹਾਂ, ਮੈਂ ਸੁਤੰਤਰ ਨਹੀਂ। ਹਾਂ, ਇੱਕ ਰਸਤਾ ਹੈ ਕਿ ਤੂੰ ਗਲ ਵਿੱਚ ਪੱਲਾ ਪਾ ਕੇ ਅਤੇ ਮੂੰਹ ਵਿੱਚ ਘਾਹ ਫੜ ਕੇ ਅੰਬਰੀਕ ਭਗਤ ਜੀ ਦੇ ਚਰਨਾਂ 'ਤੇ ਢਹਿ ਪੈ ਅਤੇ ਮੁਆਫ਼ੀ ਮੰਗ। ਉਹ ਹੀ ਤੈਨੂੰ ਮੁਆਫ਼ ਕਰ ਸਕਦਾ ਹੈ। ਰਿਖੀ ਬਹੁਤ ਸ਼ਰਮਸਾਰ ਹੋਇਆ। ਅੰਤ ਰਿਖੀ ਅੰਬਰੀਕ ਭਗਤ ਪਾਸ ਪੁੱਜਾ। ਬੜੀ ਅਧੀਨਗੀ ਨਾਲ ਆਪਣੀ ਭੁੱਲ ਦੀ ਮੁਆਫ਼ੀ ਮੰਗੀ ਅਤੇ ਸੁਦਰਸ਼ਨ ਚੱਕਰ ਤੋਂ ਬੰਦ ਖਲਾਸੀ ਕਰਵਾਉਣ ਲਈ ਬੇਨਤੀ ਕੀਤੀ।

ਜਦੋਂ ਅੰਬਰੀਕ ਭਗਤ ਜੀ ਨੇ ਸੁਦਰਸ਼ਨ ਚੱਕ੍ਰ ਆਉਂਦਾ ਵੇਖਿਆ ਤਦ ਭਗਤੀ ਭਾਵਨਾ ਦੇ ਅਧੀਨ ਵੈਰ-ਭਾਵ ਤੋਂ ਉੱਪਰ ਉੱਠ ਕੇ, ਬੁਰੇ ਦਾ ਭੀ ਭਲਾ ਕਰਨ ਦੀ ਲੋਚਾ ਅਨੁਸਾਰ ਦੁਰਬਾਸ਼ਾ ਦੀ ਰਖਿਆ ਵਾਸਤੇ ਸੁਦਰਸ਼ਨ ਚੱਕ੍ਰ ਦੇ ਸਨਮੁੱਖ ਹੋ ਕੇ ਬੇਨਤੀ ਕੀਤੀ, ਹੇ ਭਗਵਾਨ ਜੀ! ਆਪ ਜੀ ਦਾ ਸੁਦਰਸ਼ਨ ਚੱਕ੍ਰ ਤਾਂ ਦੁਸ਼ਟਾਂ ਦਾ ਨਾਸ਼ ਕਰਨ ਵਾਲਾ ਹੈ, ਸੋ ਕ੍ਰਿਪਾ ਕਰਕੇ ਰਿਖੀ ਦੁਰਬਾਸ਼ਾ ਨੂੰ ਖਿਮਾ ਬਖਸ਼ੋਂ। ਪ੍ਰਭੂ ਕਿਰਪਾ ਨਾਲ ਸੁਦਰਸ਼ਨ ਚੱਕ੍ਰ ਸ਼ਾਂਤ ਸਰੂਪ ਵਿੱਚ ਪ੍ਰਭੂ ਜੀ ਦੇ ਚਰਨਾਂ ਵਿੱਚ ਪੁੱਜ ਗਿਆ। ਦੁਰਬਾਸ਼ਾ ਨੂੰ ਵੀ ਠੰਢ ਪਈ।

ਭਗਤ ਅੰਬਰੀਕ ਜੀ ਨੇ ਦੁਰਬਾਸ਼ਾ ਨੂੰ ਲੰਗਰ ਛਕਣ ਵਾਸਤੇ ਬੇਨਤੀ ਕੀਤੀ ਪਰ ਰਿਸ਼ੀ ਨੇ ਆਖਿਆ, ਰਾਜਾ ਅੰਬਰੀਕ ਜੀ! ਪਹਿਲਾਂ ਆਪ ਛਕੋ ਮੈਂ ਆਪ ਦਾ ਸੀਤ ਪ੍ਰਸ਼ਾਦਿ ਛਕਾਂਗਾ। ਭਗਤ ਜੀ ਇਹ ਗੱਲ ਪ੍ਰਵਾਨ ਨ ਕਰਨ। ਅੰਤ ਬਹੁਤ ਆਖਣ 'ਤੇ ਅੰਬਰੀਕ ਜੀ ਨੂੰ ਲੰਗਰ ਛਕਣਾ ਪਿਆ। ਪਿਛੋਂ ਰਿਸ਼ੀ ਦੁਰਬਾਸ਼ਾ ਨੇ ਨਿਰ-ਅਭਿਮਾਨ ਹੋ ਕੇ ਲੰਗਰ ਛਕਿਆ। ਪ੍ਰੇਮ ਨਾਲ ਅੰਬਰੀਕ ਭਗਤ ਜੀ ਨੂੰ ਦੁਰਬਾਸ਼ਾ ਨੇ ਛਾਤੀ ਨਾਲ ਲਗਾਇਆ ਅਤੇ ਭਗਤ ਜੀ ਪਾਸੋਂ ਆਪਣੀ ਭੁੱਲ ਦੀ ਮੁਆਫੀ ਮੰਗੀ। ਇਸ ਖੇਡ ਨਾਲ ਭਗਤ ਅੰਬਰੀਕ ਜੀ ਦੀ ਸ਼ੋਭਾ ਸਭ ਦੇਸ਼ ਦੇਸ਼ਾਂਤਰਾਂ ਵਿੱਚ ਬਹੁਤ ਵਧ ਗਈ। ਦੁਰਬਾਸ਼ਾ ਜੀ ਨੂੰ ਭਗਤ ਜੀ ਨੇ ਅਦਬ ਸਤਿਕਾਰ ਨਾਲ ਵਿਦਾ ਕੀਤਾ।

ਹੇ ਨਿਜਾਤਮਾ! ਭਗਤ, ਮਨ, ਬਚ ਕ੍ਰਮ ਕਰਕੇ ਅੱਠੇ ਪਹਿਰ ਪ੍ਰਭੂ ਜੀ ਦਾ ਨਾਮ-ਰੂਪੀ ਮੰਤ੍ਰ ਜਪਦੇ ਹਨ ਜਿਸ ਕਾਰਨ ਆਧਿ, ਵਿਆਧਿ, ਉਪਾਧਿ, ਦਰਦ, ਪੀੜਾ, ਕਲੇਸ਼, ਦੁੱਖ-ਸੁਖ,ਵਰ ਸਰਾਪ, ਹਾਣ ਆਦਿ ਤੋ ਨਿਰਲੇਪ ਰਹਿੰਦੇ ਹਨ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

**ਮਨ ਤਨ ਅੰਤਰਿ ਹਰਿ ਹਰਿ ਮੰਤ ॥**
**ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥**

(ਪੰਨਾ-੮੦੨)

ਤਾਂ ਤੇ ਭਾਈ ਜਨੋਂ! ਆਪਣੇ ਗਿਆਨ-ਰੂਪੀ ਨੇਤ੍ਰਾਂ ਨਾਲ ਦੇਖੋ ਕਿ ਭਗਵਾਨ ਜੀ ਦੇ ਭਗਤ ਸਦਾ ਆਨੰਦ 'ਚ ਰਹਿੰਦੇ ਹਨ। ਅੰਬਰੀਕ ਭਗਤ ਜੀ ਅਨੰਦ ਪੂਰਬਕ ਹੀ ਰਹੇ ਜਦੋਂ ਕਿ ਬਾਕੀ ਸਾਰਾ ਨਗਰ ਦੁਰਬਾਸ਼ਾ ਜੀ ਦੀ ਪ੍ਰਚੰਡ ਅਗਨੀ ਤੋਂ ਭੈ-ਭੀਤ ਹੋ ਗਿਆ ਸੀ। ਹੇ ਮੇਰੀ ਆਤਮਾ! ਤੂੰ ਵੀ ਸਭ ਆਸਰੇ ਛੱਡ ਕੇ ਪ੍ਰਭੂ ਜੀ ਅਤੇ ਪ੍ਰਭੂ ਜੀ ਦੇ ਭਗਤਾਂ ਦੀ ਸ਼ਰਨ ਪੈ ਜਾ। ਪ੍ਰੇਮਾ-ਭਗਤੀ ਕਰ, ਜਿਸ ਨਾਲ ਤੂੰ ਵੀ ਨਿਰਭੈ ਪਦਵੀ ਪ੍ਰਾਪਤ ਕਰ ਲਵੇਂ।

—•—

# ਕਾਂਡ - 25

# ਅਜਾਮਲ

ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ[1] ਦੇ ਰਹਿਆ॥
ਗੁਰੂ ਤੇ ਬੇਮੁਖ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ[2] ॥
ਬਿਰਥਾ ਜਨਮੁ ਗਵਾਇਅਨ ਭਵਜਲ ਅੰਦਰਿ ਫਿਰਦਾ ਵਹਿਆ॥
ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ॥
ਪੁਤੁ ਉਪੰਨਾ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ॥
ਗੁਰੂ ਦੁਆਰੈ ਜਾਇਕੈ ਗੁਰਮੁਖਿ ਨਾਉ ਨਰਾਇਣੁ ਕਹਿਆ॥
ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ॥
ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡੁ ਨ ਸਹਿਆ॥
ਨਾਇ ਲਏ ਦੁਖੁ ਡੇਰਾ ਢਹਿਆ॥

(ਭਾਈ ਗੁਰਦਾਸ ਜੀ, ਵਾਰ ੧੦ ਪਉੜੀ ੨੦)

ਕਲਾਵਤਣੀ=ਗਾਉਣ ਵਾਲੀ ਤ੍ਰੀਮਤ, ਜੋ ਬਤਾਵਾ ਆਦਿ ਵਿੱਚ ਨਿਪੁੰਨ ਹੋਵੇ। ਦਹਿਆ=ਨਾਸ਼ ਹੋ ਗਿਆ। ਵਹਿਆ=ਰੁੜ੍ਹਦਾ ਸੀ। ਉਮਹਿਆ=ਚਾਹ ਹੋਣੀ।

(ਇੱਕ) ਅਜਾਮਲ ਨਾਮੇ ਪਾਪੀ ਪਾਪ ਕਰਕੇ ਕਲੋਤਣੀ ਦੇ (ਘਰ) ਜਾ ਰਿਹਾ, ਗੁਰੂ ਥੋਂ ਬੇਮੁਖ ਹੋ ਗਿਆ, ਵਡੇ ਪਾਪ ਕਮਾਵੇ ਤੇ ਖੋਟੀ ਮਤ ਨੇ ਉਸ ਨੂੰ ਨਾਸ਼ ਕਰ ਦਿਤਾ। ਵਿਸ਼ਿਆਂ ਵਿੱਚ ਜਨਮ ਬਿਰਥਾ ਹੀ ਗਵਾ ਦਿੱਤਾ, ਸੰਸਾਰ ਸਮੁੰਦ੍ਰ ਵਿੱਚ ਰੁੜ੍ਹਦਾ ਜਾਂਦਾ ਸੀ। ਵੇਸਵਾ ਦੇ ਘਰ ਛੀ ਪੁੱਤ੍ਰ ਹੋਏ, ਮਾਨੋਂ ਪਾਪਾਂ ਦੇ ਫਲ ਚਾਹੇ ਹੋਏ ਲੀਤੇ, (ਜੋ ਓਹ ਭੀ ਵਡੇ ਸ਼ਿਕਾਰੀ ਤੇ ਧਾੜਵੀ ਹੋਏ)। ਜਦ ਸੱਤਵਾਂ ਪੁਤਰ ਹੋਇਆ ਤਾਂ ਉਸਦਾ ਨਾਉਂ ਰੱਖਣ ਲਈ ਚਿੱਤ ਉਮੰਗ ਨਾਲ ਭਰਿਆ। ਗੁਰੂ ਦੇ ਦਵਾਰੇ ਪੁਰ ਜਾ ਕੇ ਪੁੱਛਿਆ, ਗੁਰਮੁਖਾਂ ਨੇ ਪੁੱਤ੍ਰ ਦਾ ਨਾਉਂ ਨਰਾਇਣ ਰਖਿਆ ਜਦੋਂ ਅਜਾਮਲ ਦਾ ਅੰਤਕਾਲ ਆਇਆ ਜਮਦੂਤਾਂ ਨੂੰ ਵੇਖ ਕੇ ਡਰਦਾ ਹੋਇਆ ਨਾਰਾਇਣ ਦਾ ਨਾਉਂ ਲਵੇ (ਕਿ ਹੇ ਨਾਰਾਇਣ! ਮੇਰੀ ਰੱਛਾ ਕਰ)। ਹਰਿ ਗਣਾਂ ਨੇ ਆਕੇ ਜਮ-ਗਣਾਂ ਨੂੰ (ਹਟਾਯਾ) ਤੇ ਜਮਡੰਡ ਨਾ ਸਹਾਰਿਆ, ਸੁਰਗ ਨੂੰ ਚਲਿਆ ਗਿਆ। ਨਾਮ ਨਾਲ ਦੁੱਖਾਂ ਦਾ ਡੇਰਾ ਢਹਿ ਪਿਆ।

ਭਾਵ—ਇਸ ਵਿੱਚ ਇਹ ਉਪਦੇਸ਼ ਹੈ ਕਿ ਮਹਾਤਮਾ ਜਨ ਜਦੋਂ ਕਿਸੇ ਵੱਡੇ ਕੁਕਰਮੀ ਨੂੰ ਫਾਥਾ ਵੇਖਣ ਅਰ ਉਹ ਨਿਕਲ ਨਾ ਸਕੇ, ਤਦ ਕੋਈ ਐਸੇ ਉਪਦੇਸ਼ ਦੀ

---

*1. ਉਹ ਔਰਤ ਜਿਹੜੀ ਵੇਸਵਾ ਰੂਪ ਵਿੱਚ ਗਾਉਣ ਆਦਿ ਦਾ ਧੰਦਾ ਕਰੇ, 2. ਨਾਸ਼ ਹੋ ਗਿਆ।*

ਮੇਖ ਗੱਡ ਦਿੰਦੇ ਹਨ ਜੋ ਕਦੇ ਨਾ ਕਦੇ ਉਸ ਦੇ ਕਠੋਰ ਚਿੱਤ ਨੂੰ ਫੇਰ ਲਵੇ। ਭਾਈ ਜੀ ਦੱਸਦੇ ਹਨ ਕਿ ਅਜਾਮਲ ਗੁਰੂ ਤੋਂ ਬੇਮੁਖ ਸੀ. ਅਰਥਾਤ ਪਹਿਲੇ ਪਰਮਾਰਥੀ ਪੁਰਖ ਹੁੰਦਾ ਸੀ। ਇਹ ਭੇਤ ਜਾਣ ਕੇ ਸੰਤਾਂ ਨੇ ਉਸਦੇ ਪੁੱਤ੍ਰ ਦਾ ਨਾਮ ਨਾਰਾਇਣ ਰੱਖ ਦਿਤਾ, ਅੰਤ ਸਮੇਂ ਭੈ ਨਾਲ ਪੁੱਤ੍ਰ ਨੂੰ ਆਵਾਜ਼ ਮਾਰਦਿਆਂ ਸੁਰਤ ਏਕਾਗ੍ਰਤਾ ਮਿਲਦੇ ਹੀ ਪਰਮੇਸ਼ੁਰ ਵਲ ਪ੍ਰਵਾਹ ਪੈ ਗਿਆ, ਮਨ ਜੋ ਪਰਮਾਰਥ ਦਾ ਕਦੇ ਜਾਣੂੰ ਸੀ ਜੁੜਕੇ ਭਗਵੰਤ ਆਰਾਧਨ ਵਿੱਚ ਲਗ ਗਿਆ, ਸੋ ਪਾਰ ਹੋ ਗਿਆ।

## ਸੰਖੇਪ ਜੀਵਨ

**ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥**

(ਰਾਮਕਲੀ ਮਹਲਾ ੯, ਆਦਿ ਗ੍ਰੰਥ, ਪੰਨਾ-੯੦੨)

**ਹਰਿ ਕੋ ਨਾਮੁ ਸਦਾ ਸੁਖਦਾਈ॥**
**ਜਾਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥**

(ਮਾਰੂ ਮਹਲਾ ੯, ਆਦਿ ਗ੍ਰੰਥ ਪੰਨਾ-੧੦੦੮)

**ਅਜਾਮਲੁ ਉਧਰਿਆ ਕਹਿ ਏਕ ਬਾਰ॥** (ਪੰਨਾ-੧੧੯੨)
**ਅਜਾਮਲ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥**

(ਪੰਨਾ-੧੧੨੪, ਰਵਿਦਾਸ ਜੀ)

**ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥**
**ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥**

(ਪੰਨਾ-੯੮੧, ਨਟ ਮ:੫)

ਗੁਰਬਾਣੀ ਅਤੇ ਗੁਰਮਤਿ ਸਾਹਿਤ ਵਿੱਚ ਅਜਾਮਲ ਦਾ ਨਾਮ ਬਹੁਤ ਆਉਂਦਾ ਹੈ। ਅਜਾਮਲ ਕਨੌਜ[1] ਦੇ ਇੱਕ ਵਿਦਵਾਨ ਪੰਡਿਤ ਦਾ ਪੁੱਤਰ ਸੀ। ਅਜਾਮਲ ਦਾ ਪਿਤਾ ਰਾਜ-ਦਰਬਾਰ ਵਿੱਚ ਰਾਜੇ ਤੇ ਅਹਿਲਕਾਰਾਂ ਨੂੰ ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਦੀ ਕਥਾ ਸੁਣਾਇਆ ਕਰਦਾ ਸੀ। ਅਜਾਮਲ ਜਦੋ -੯-੧੦ ਸਾਲ ਦਾ ਹੋਇਆ ਤਾਂ ਇੱਕ ਵਿਦਵਾਨ ਗੁਰੂ ਕੋਲ ਪੜ੍ਹਨ ਪਾ ਦਿੱਤਾ। ਗੁਰੂ ਬਹੁਤ ਵਿਦਵਾਨ ਅਤੇ ਪ੍ਰਭੂ-

---

*1. ਕਨਿਆ ਕੁਬਜ, ਉਤਰ ਪ੍ਰਦੇਸ਼ ਦੇ ਇਲਾਕੇ ਜ਼ਿਲ੍ਹਾ ਫ਼ਰਖ਼ਾਬਾਦ ਵਿੱਚ ਇੱਕ ਸ਼ਹਿਰ ਅਤੇ ਉਸਦਾ ਇਲਾਕਾ, ਕਨੌਜ ਪੁਰਾਤਨ ਸਮਿਆਂ ਵਿੱਚ ਹਿੰਦੂ ਰਾਜਿਆਂ ਦੀ ਪਰਸਿਧ ਰਾਜਧਾਨੀ ਰਹੀ ਹੈ। ਸੰਨ 1194 ਈ: ਵਿੱਚ ਸੁਲਤਾਨ ਮੁਹੰਮਦ ਗੌਰੀ ਨੇ ਮਹਾਰਾਜਾ ਜੈ ਚੰਦ ਦੇ ਨਾਲ ਹੀ ਕਨੌਜ ਦੇ ਰਾਜ ਦੀ ਸਮਾਪਤੀ ਕਰ ਦਿਤੀ ਸੀ।*

ਭਗਤੀ ਕਰਨ ਵਾਲਾ ਸੀ। ਦਸਾਂ ਸਾਲਾਂ ਵਿੱਚ ਅਜਾਮਲ ਉੱਚ-ਕੋਟੀ ਦਾ ਵਿਦਵਾਨ ਬਣ ਗਿਆ।

ਜਦੋਂ ਉਹ ਚੌਂਦਾ ਸਾਲਾਂ ਦਾ ਹੋਇਆ ਤਾਂ ਇੱਕ ਬਹੁਤ ਜੁਆਨ, ਸੁੰਦਰ ਅਤੇ ਹੋਣਹਾਰ ਗੱਭਰੂ ਨਿਕਲਿਆ ਗੁਰੂ ਨੇ ਹੁਕਮ ਦਿੱਤਾ, ਅਜਾਮਲ! ਸ਼ਹਿਰ ਬਿਲਕੁਲ ਨਹੀਂ ਜਾਣਾ, ਸ਼ਹਿਰੋਂ ਬਾਹਰ-ਬਾਹਰ ਹੀ ਘਰ ਨੂੰ ਜਾਣਾ ਅਤੇ ਆਸ਼ਰਮ ਨੂੰ ਵੀ ਸ਼ਹਿਰੋਂ ਬਾਹਰ ਬਾਹਰ ਆ ਜਾਣਾ। ਵੀਹ ਸਾਲਾਂ ਦੀ ਉਮਰ ਤਕ ਗੁਰੂ ਦੀ ਆਗਿਆ ਦਾ ਪਾਲਣ ਅਜਾਮਲ ਕਰਦਾ ਰਿਹਾ ਅੰਤ ਇੱਕ ਦਿਨ ਮਨ ਬਦਲ ਗਿਆ ਅਤੇ ਸ਼ਹਿਰ ਵਿੱਚੋਂ ਦੀ ਲੰਘਣ ਦਾ ਦ੍ਰਿੜ ਨਿਸ਼ਚਾ ਕਰ ਲਿਆ।

ਗੁਰੂ ਤਾਂ ਸਿਆਣਾ ਸੀ, ਉਹ ਸਮਝਦਾ ਸੀ ਕਿ ਚੜ੍ਹਦੀ ਜਵਾਨੀ ਦੀ ਉਮਰ ਕਿੰਨੀ ਸੰਭਾਲ ਕੇ ਰੱਖਣ ਵਾਲੀ ਵਸਤੂ ਹੈ, ਇਸ ਉਮਰ ਵਿੱਚ ਭੈੜੇ ਖ਼ਿਆਲ ਬਹੁਤ ਛੇਤੀ ਅਸਰ ਕਰਦੇ ਹਨ, ਪਰ ਉੱਤਮ ਖ਼ਿਆਲਾਂ ਨੂੰ ਬਾਰ-ਬਾਰ ਸੁਣਨ ਨਾਲ ਵੀ ਥੋੜ੍ਹਾ ਹੀ ਅਸਰ ਹੁੰਦਾ ਹੈ। ਅਜਾਮਲ ਮਾਇਆ ਦੇ ਇਸ ਪ੍ਰਭਾਵ ਪੈਣ ਵਲੋਂ ਅਣਜਾਣ ਸੀ। ਪਹਿਲੇ ਦਿਨ ਹੀ ਵੇਸਵਾ ਦੇ ਬਜ਼ਾਰ ਵਿੱਚੋਂ ਦੀ ਲੰਘ ਕੇ ਗਿਆ। ਇੱਕ ਵੇਸਵਾ ਦੀ ਸੋਹਣੀ ਸੂਰਤ ਨੇ ਅਜਾਮਲ ਨੂੰ ਮੋਹ ਲਿਆ। ਪਹਿਲੇ ਦਿਨ ਅਜਾਮਲ ਉਸ ਪਾਸ ਜਾਣੋਂ ਤਾਂ ਝੁਕ ਗਿਆ ਪਰ ਵੇਸਵਾ ਦੀ ਸੁੰਦਰਤਾ ਨੇ ਅਜਾਮਲ ਦੇ ਅੰਦਰੋਂ ਧਾਰਮਿਕ ਗ੍ਰੰਥਾਂ ਦੀ ਉਚੇਰੀ ਵਿਦਿਆ ਅਤੇ ਗੁਰੂ ਦੀ ਸਿਖਿਆ ਹੂੰਝ ਕੇ ਬਾਹਰ ਸੁੱਟ ਦਿੱਤੀ ਅਤੇ ਸਾਰੀ ਰਾਤ ਉਸ ਵੇਸਵਾ ਦੀ ਸੂਰਤ ਉਹਦੇ ਸਾਹਮਣੇ ਵਿਖਾਈ ਦਿੰਦੀ ਰਹੀ।

ਦਿਨ ਚੜ੍ਹਿਆ, ਹਰ ਰੋਜ਼ ਵਾਂਙੂੰ ਆਪਣੇ ਗੁਰੂ ਪਾਸ ਆਸ਼ਰਮ ਵਿੱਚ ਪੁੱਜ ਗਿਆ। ਗੁਰੂ ਨੇ ਪੁੱਛਿਆ ਕਿ ਕਿਹੜੇ ਰਸਤੇ ਆਇਆ ਅਤੇ ਗਿਆ ਸੀ ਤਾਂ ਝੂਠ ਹੀ ਆਖ ਦਿੱਤਾ, ਗੁਰਦੇਵ ਜੀ! ਮੈਂ ਸ਼ਹਿਰੋਂ ਬਾਹਰ-ਬਾਹਰ ਹੀ ਗਿਆ ਅਤੇ ਆਇਆ ਹਾਂ। ਝੂਠ ਅਤੇ ਜੂਠ ਬੁੱਧੀ ਨੂੰ ਭ੍ਰਿਸ਼ਟ ਕਰ ਦਿੰਦੇ ਹਨ। ਸਹਿਜੇ-ਸਹਿਜੇ ਉਹ ਵੇਸਵਾ ਦੇ ਚੁਬਾਰੇ ਜਾਣ ਲੱਗ ਪਿਆ ਅਤੇ ਵਿਸ਼ੇ ਵਿਕਾਰਾਂ ਦਾ ਸ਼ਿਕਾਰ ਹੋ ਗਿਆ। ਪੜ੍ਹਾਈ ਵੱਲੋਂ ਮਨ ਉਪਰਾਮ ਹੋ ਗਿਆ। ਗੁਰੂ ਨੇ ਵਿਦਿਆ ਪੜ੍ਹਾਉਣੀ ਬੰਦ ਕਰ ਦਿੱਤੀ। ਜਦੋਂ ਅਜਾਮਲ ਦੇ ਪਿਤਾ ਨੂੰ ਪਤਾ ਲੱਗਾ ਤਦ ਉਸਨੇ ਤੁਰੰਤ ਇੱਕ ਸੁੰਦਰ ਮੁਟਿਆਰ ਨਾਲ ਵਿਆਹ ਕਰ ਦਿਤਾ ਪਰ ਵੇਸਵਾ ਦੇ ਹਾਵਾਂ ਭਾਵਾਂ ਅਤੇ ਨਖਰਿਆਂ ਨੂੰ ਮਾਨਣ ਵਾਲੇ ਅਜਾਮਲ ਨੂੰ ਸਾਧਾਰਨ ਅਤੇ ਸੁਸ਼ੀਲ ਪਤਨੀ ਚੰਗੀ ਨ ਲੱਗੀ ਭਾਵ ਕਿ ਉਹ ਵੇਸਵਾ ਕਲਾਵੰਤੀ ਦੀ ਭੈੜੀ ਸੰਗਤ ਕਰਦਾ ਰਿਹਾ। ਪਿਤਾ ਵੀ ਤੜਪਦਾ ਮਰ ਗਿਆ। ਪਿਤਾ ਦੀ ਥਾਵੇਂ ਰਿਵਾਜ ਮੁਜਬ ਅਜਾਮਲ ਹੀ ਰਾਜ-ਦਰਬਾਰ ਵਿੱਚ ਕਥਾ ਕਰਨ ਲੱਗ ਪਿਆ, ਰਾਜੇ ਨੂੰ ਪਤਾ ਲੱਗਾ ਤਦ ਉਸ ਨੇ ਵੀ ਅਜਾਮਲ ਨੂੰ ਕਲਵੰਤੀ ਦੀ ਭੈੜੀ ਸੰਗਤ ਤਿਆਗਣ ਲਈ ਸਮਝਾਇਆ ਪਰ ਅਜਾਮਲ ਨ ਟਲਿਆ। ਰਾਜੇ ਨੇ ਉਸ ਨੂੰ ਦੰਡ ਦੇਣਾ ਚਾਹਿਆ ਪਰ ਬ੍ਰਾਹਮਣ ਸਮਝ ਕੇ ਆਪਣੇ ਦੇਸ਼ ਵਿੱਚੋਂ ਬਾਹਰ ਕੱਢ ਦਿਤਾ ਅਤੇ ਉਸ ਦੀ ਪਤਨੀ ਨੂੰ ਸਭ ਸਾਮਾਨ ਸੌਂਪ ਦਿੱਤਾ।

ਵਿਸ਼ੇ ਵਿਕਾਰਾਂ 'ਤੇ ਵਿਕ ਚੁੱਕਾ ਅਜਾਮਲ ਕਲਾਵੰਤੀ ਵੇਸਵਾ ਨੂੰ ਲੈ ਕੇ ਜੰਗਲ ਵਿੱਚ ਜਾ ਰਿਹਾ। ਖਾਣ ਪੀਣ ਨੂੰ ਜੰਗਲ ਵਿੱਚੋਂ ਕੀ ਮਿਲਣਾ ਸੀ-ਸ਼ਿਕਾਰ ਖੇਡ ਕੇ, ਚੋਰੀ ਠੱਗੀ ਕਰਕੇ, ਰਸਤੇ ਜਾਂਦਿਆਂ ਨੂੰ ਲੁੱਟ ਕੇ ਉਹ ਆਪਣਾ ਗੁਜ਼ਾਰਾ ਕਰਨ ਲੱਗਾ। ਇਹਨਾਂ ਭੈੜੇ ਸਾਧਨਾਂ ਨਾਲ ਉਹ ਪੇਟ ਪਾਲਣਾ ਕਰਦਾ ਰਿਹਾ। ਇਸ ਸਮੇਂ ਤੱਕ ਉਹ ਛੇ ਪੁੱਤਰਾਂ ਦਾ ਪਿਤਾ ਬਣ ਚੁੱਕਾ ਸੀ। ਸਰੀਰ ਕਮਜ਼ੋਰ ਹੋ ਗਿਆ, ਵਿਸ਼ੇ ਵਿਕਾਰਾਂ ਦੀ ਅੱਗ ਮੱਠੀ ਪੈ ਗਈ। ਦੋਨਾਂ ਨੂੰ ਆਪਣਾ ਪਹਿਲਾ ਜੀਵਨ ਚੇਤੇ ਆਉਣ ਲੱਗਾ। ਅਜਾਮਲ ਨੂੰ ਪਛਤਾਵਾ ਹੋਣ ਲੱਗਾ ਕਿ ਵੇਦ ਸ਼ਾਸਤਰਾਂ ਦੇ ਪਵਿੱਤਰ ਵਿਚਾਰਾਂ ਨੂੰ ਤਿਆਗ ਕੇ ਵਿਭਚਾਰਾਂ ਦਾ ਭੈੜਾ ਰਸਤਾ ਫੜ ਲਿਆ, ਜ਼ਰੂਰ ਹੀ ਘੋਰ ਨਰਕ ਵਿੱਚ ਪੈਣਾ ਪਵੇਗਾ ਅਤੇ ਸਖ਼ਤ ਸਜ਼ਾਵਾਂ ਮਿਲਣਗੀਆਂ। ਮਨ ਡਰਨ ਅਤੇ ਪਛਤਾਉਣ ਲੱਗਾ।

ਇਨ੍ਹਾਂ ਦਿਨਾਂ ਵਿੱਚ ਹੀ ਕੁੱਝ ਮਹਾਤਮਾ ਅਜਾਮਲ ਦੇ ਘਰ ਆ ਗਏ। ਅਜਾਮਲ ਸ਼ਿਕਾਰ ਖੇਡਣ ਗਿਆ ਸੀ, ਉਹ ਵੀ ਘਰ ਆ ਗਿਆ,ਉਸ ਦੇ ਹੱਥਾਂ ਵਿੱਚ ਮਰੇ ਹੋਏ ਪੰਛੀ ਸਨ। ਜਦੋਂ ਉਸ ਨੇ ਮਹਾਤਮਾ ਨੂੰ ਵੇਖਿਆ ਤਾਂ ਚਰਨਾਂ 'ਤੇ ਮੱਥਾ ਟੇਕਿਆ ਅਤੇ ਨਿਮਰਤਾ ਪੂਰਬਕ ਬੇਨਤੀ ਕੀਤੀ ਕਿ ਮੈਨੂੰ ਕੀਤੇ ਹੋਏ ਕੁਕਰਮਾਂ ਦੀ ਸਜ਼ਾ ਤੋਂ ਬਚਣ ਦਾ ਉਪਾਅ ਦੱਸੋ ਜੀ। ਮਹਾਤਮਾ ਨੇ ਅਜਾਮਲ ਅਤੇ ਵੇਸਵਾ 'ਤੇ ਮਿਹਰ ਦੀ ਨਿਗਾਹ ਕੀਤੀ। ਉਹਨਾਂ ਵਲੋਂ ਮਿਲਿਆ ਰੁੱਖਾ ਸੁੱਖਾ ਲੰਗਰ ਛਕਿਆ। ਅੰਤ ਵਿੱਚ ਆਖਿਆ ਕਿ ਹੋਣ ਵਾਲੇ ਪੁੱਤਰ ਦਾ ਨਾਮ ਨਾਰਾਇਣ ਰਖਿਓ। ਮਹਾਤਮਾ ਦੇ ਹੁਕਮ ਦੀ ਪਾਲਣਾ ਕਰਦਿਆਂ ਪੁੱਤਰ ਦਾ ਨਾਂ ਨਾਰਾਇਣ ਰੱਖਿਆ ਗਿਆ। ਅਜਾਮਲ ਦਾ ਪਿਆਰ ਵੀ ਉਸ ਪੁੱਤਰ ਨਾਲ ਬਹੁਤ ਹੋ ਗਿਆ ਅਤੇ ਹਰ ਸਮੇਂ ਨਾਰਾਇਣ, ਨਾਰਾਇਣ ਪੁਕਾਰਦਾ ਰਹਿੰਦਾ।

ਨਾਰਾਇਣ ਪੁੱਤਰ ਅਜੇ ਛੋਟੀ ਅਵਸਥਾ ਦਾ ਹੀ ਸੀ ਕਿ ਅਜਾਮਲ ਬੀਮਾਰ ਹੋ ਗਿਆ। ਬੀਮਾਰੀ ਵਧਦੀ ਗਈ। ਅਜਾਮਲ ਦਾ ਅੰਤ ਸਮਾਂ ਨੇੜੇ ਆ ਗਿਆ। ਉਸ ਨੂੰ ਡਰਾਉਣੇ ਜਮ ਵਿਖਾਈ ਦੇਣ ਲੱਗੇ। ਉਨ੍ਹਾਂ ਦੀਆਂ ਡਰਾਉਣੀਆਂ ਸ਼ਕਲਾਂ ਵੇਖ ਕੇ ਆਪਣੇ ਪੁੱਤਰ ਨਾਰਾਇਣ ਨੂੰ ਅਵਾਜਾਂ ਮਾਰਨ ਲੱਗਾ। ਜਿਉਂ ਜਿਉਂ ਜਮ ਗੁਰਜਾਂ ਉਠਾ ਕੇ ਉਸ ਦੇ ਨੇੜੇ ਆਉਂਦੇ ਗਏ ਤਿਉਂ ਤਿਉਂ ਉਹ ਨਾਰਾਇਣ ਦਾ ਨਾਮ ਪੁਕਾਰਦਾ ਗਿਆ। ਅੰਤ ਉਸ ਦੀ ਸੁਰਤ ਪੁੱਤਰ ਪ੍ਰੇਮ ਵਿੱਚੋਂ ਨਿਕਲ ਕੇ ਪ੍ਰਭੂ ਜੀ ਦੇ ਚਰਨਾਂ ਨਾਲ ਜੁੜ ਗਈ। ਪ੍ਰਭੂ ਜੀ ਨੇ ਆਪਣੇ ਦੇਵਗਣ (ਦੇਵਤਿਆਂ ਦੇ ਸੇਵਕ) ਭੇਜ ਦਿਤੇ। ਦੇਵਗਣਾਂ ਨੇ ਜਮਦੂਤਾਂ ਨੂੰ ਡਾਂਟ-ਡਪਟ ਕੀਤੀ ਕਿ ਤੁਸੀਂ ਹੁਣ ਇਸ ਨੂੰ ਨਰਕਾਂ ਵਿੱਚ ਨਹੀਂ ਲਿਜਾ ਸਕਦੇ ਕਿਉਂਕਿ ਇਸ ਨੇ ਆਪਣਾ ਅੰਤਲਾ ਸਮਾਂ ਨੇੜੇ ਢੁਕਿਆ ਸਮਝ ਕੇ ਨਾਰਾਇਣ ਦਾ ਨਾਮ ਸਿਮਰਿਆ ਹੈ। ਜਿਸ ਕਾਰਨ ਪ੍ਰਭੂ ਜੀ ਨੇ ਕਿਰਪਾ ਕਰਕੇ

ਇਸਦੇ ਸਾਰੇ ਪਾਪ ਨਾਸ਼ ਕਰ ਦਿਤੇ ਹਨ। ਹੁਣ ਇਹ ਪਾਪੀ ਨਹੀਂ ਰਿਹਾ। ਇਸਨੂੰ ਛੱਡ ਦਿਉ।

ਅਜਾਮਲ ਨੂੰ ਜਮਾਂ ਦੀ ਫਾਹੀ ਤੋਂ ਆਪ ਪ੍ਰਭੂ ਜੀ ਨੇ ਛੁਡਵਾਇਆ, ਅਜਾਮਲ ਪੂਰਾ ਹੋ ਗਿਆ। ਉਸਨੂੰ ਦੇਵਗਣਾਂ ਨੇ ਸੁੰਦਰ ਪਾਲਕੀ ਵਿੱਚ ਬੈਠਾ ਲਿਆ ਅਤੇ ਬੈਕੁੰਠ ਨੂੰ ਲੈ ਗਏ। **''ਅਜਾਮਲੁ ਪਾਪੀ ਜਗੁ ਜਾਨੈ ਨਿਮਖ ਮਾਹਿ ਨਿਸਤਾਰਾ ॥''** ਪ੍ਰਭੂ ਕਿਰਪਾ ਨਾਲ ਨਿਮਖ ਵਿੱਚ ਭਵ-ਸਾਗਰ ਤਰ ਗਿਆ। ਜਮਦੂਤਾਂ ਨੂੰ ਧਰਮਰਾਜ ਨੇ ਤਾੜਿਆ ਕਿ ਤੁਸੀਂ ਅੱਗੋਂ ਵਾਸਤੇ ਉਸ ਥਾਂ ਨਹੀਂ ਜਾਣਾ ਜਿਥੇ ਪ੍ਰਭੂ ਜੀ ਦੇ ਨਾਮ ਦਾ ਉਚਾਰਨ ਹੁੰਦਾ ਹੋਵੇ। ਜੇਕਰ ਜਾਵੋਗੇ ਤਾਂ ਮੈ ਅਤੇ ਤੁਸੀਂ ਸਾਰੇ ਫਸ ਜਾਵਾਂਗੇ ਸਾਨੂੰ ਛੁਟਣਾ ਮੁਸ਼ਕਲ ਹੋ ਜਾਵੇਗਾ।

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥**

(ਪੰ: ੨੫੬)

ਹੇ ਮੇਰੀ ਆਤਮਾ! ਭਗਵਾਨ ਦੇ ਨਾਮ ਦਾ ਪ੍ਰਤਾਪ ਵੇਖ, ਅਜਾਮਲ, ਵੇਸਵਾ ਦਾ ਪਤੀ, ਮਹਾਂ ਨਿੰਦਕ ਅਤੇ ਖੋਟੇ ਕਰਮ ਵਾਲਾ ਨਰਕਾਂ ਵਿੱਚ ਜਾਣ ਯੋਗ ਸੀ ਪਰ ਜਦੋਂ ਉਸ ਨੇ ਪ੍ਰਭੂ ਜੀ ਦਾ ਨਾਮ ਸਿਮਰਿਆ ਤਾਂ ਸਾਰੇ ਬੰਧਨਾਂ ਤੋਂ ਛੁਟਕਾਰਾ ਹੋ ਗਿਆ। ਸੋ ਮੁਕਤੀ ਦੇ ਦਾਤੇ ਪ੍ਰਭੂ ਜੀ ਆਪ ਹਨ। ਇਸ ਕਰਕੇ ਅੱਠੇ ਪਹਿਰ ਵਾਹਿਗੁਰੂ ਦਾ ਜਾਪ ਕਰ ਤਾਂ ਕਿ ਤੇਰਾ ਵੀ ਪਾਰ ਉਤਾਰਾ ਹੋ ਜਾਵੇ। ਕਬੀਰ ਜੀ ਦਾ ਫੁਰਮਾਣ ਹੈ:—

**ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥**
**ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥੬੩॥**

(ਪੰਨਾ—੧੩੬੭)

———•———

# ਕਾਂਡ - 26
# ਗਜਇੰਦਰ (ਹਾਥੀ) ਦੀ ਕਥਾ

**ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥**

(ਨਟ ਮ: ੪, ਪੰਨਾ-੯੮੨)

**ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥**

(ਬਿਲਾਵਲੁ ਮ: ੯, ਪੰਨਾ-੮੩੦)

ਤੰਦੂਆ ਪਿਛਲੇ ਜਨਮ ਵਿੱਚ ਇੱਕ ਰਾਜਾ ਸੀ। ਉਹ ਆਪਣੀਆਂ ਰਾਣੀਆਂ ਸਮੇਤ ਇੱਕ ਸਰੋਵਰ 'ਤੇ ਇਸ਼ਨਾਨ ਕਰਨ ਲਈ ਆਇਆ। ਉਸ ਸਰੋਵਰ ਵਿੱਚ ਤਿਆਗੀ ਸਾਧੂ ਨਹਾ ਰਹੇ ਸਨ। ਰਾਜਾ ਸਾਧੂ ਮਹਾਤਮਾ ਦੀ ਮਹਿਮਾ ਨਹੀਂ ਸਮਝਦਾ ਸੀ। ਰਾਜੇ ਦੇ ਮਨ ਵਿੱਚ ਚੰਚਲਤਾ ਭਰਪੂਰ ਖ਼ਿਆਲ ਉਠੇ ਅਤੇ ਰਾਣੀਆਂ ਨੂੰ ਖੁਸ਼ ਕਰਨ ਲਈ ਉਸ ਨੇ ਇੱਕ ਪੁੱਠੀ ਯੋਜਨਾ ਤਿਆਰ ਕੀਤੀ ਅਤੇ ਰਾਣੀਆਂ ਨੂੰ ਕਿਹਾ, "ਮੈਂ ਤੁਹਾਨੂੰ ਇੱਕ ਤਮਾਸ਼ਾ ਦਿਖਾਉਂਦਾ ਹਾਂ।" ਇਹ ਕਹਿ ਕੇ ਰਾਜੇ ਨੇ ਸਰੋਵਰ ਵਿੱਚ ਚੁੱਭੀ ਮਾਰੀ ਤੇ ਪਾਣੀ ਵਿੱਚ ਥਲਿਉਂ ਦੀ ਹੋ ਕੇ ਨਹਾ ਰਹੇ ਸਾਧੂ ਦਾ ਪੈਰ ਫੜ ਕੇ ਖਿੱਚ ਲਿਆ। ਇਸ ਪ੍ਰਕਾਰ ਮਹਾਤਮਾ ਨੂੰ ਪਾਣੀ ਵਿੱਚ ਗੋਤੇ ਖਾਣੇ ਪਏ। ਚੰਚਲ ਸੁਭਾਅ ਵਾਲੇ ਰਾਜੇ ਤੇ ਰਾਣੀਆਂ ਨੇ ਮਹਾਤਮਾ ਨੂੰ ਗੋਤੇ ਖਾਂਦਿਆਂ ਦੇਖਿਆ ਤੇ ਮਖੌਲ ਵਜੋਂ ਹੱਸਣ ਲੱਗੇ। ਇਸ ਪੁਰ ਮਹਾਤਮਾ ਜੀ ਗੁੱਸੇ ਵਿੱਚ ਆ ਗਏ ਤੇ ਰਾਜੇ ਨੂੰ ਸਰਾਪ ਦੇ ਦਿੱਤਾ ਤੇ ਕਿਹਾ ਕਿ ਤੂੰ ਮੇਰੇ ਪੈਰ ਤੰਦੂਏ ਵਾਂਗ ਖਿੱਚੇ ਹਨ ਅਤੇ ਮੈਨੂੰ ਗੋਤੇ ਦਿੱਤੇ ਹਨ। ਇਸ ਲਈ ਤੈਨੂੰ ਤੰਦੂਏ ਦੀ ਜੂਨ ਵਿੱਚ ਪੈਣਾ ਪਵੇਗਾ।

ਹੇ ਮੇਰੀ ਆਤਮਾ! ਜਦੋਂ ਰਾਜੇ ਨੇ ਮਹਾਤਮਾ ਦੇ ਸਰਾਪ ਭਰੇ ਸ਼ਬਦ ਸੁਣੇ ਤਾਂ ਡਰ ਗਿਆ, ਜਿਵੇਂ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਹੋਵੇ। ਆਪਣੀ ਗਲਤੀ ਨੂੰ ਅਨੁਭਵ ਕੀਤਾ ਅਤੇ ਮਹਾਤਮਾ ਪਾਸੋਂ ਕੀਤੀ ਹੋਈ ਭੁੱਲ ਦੀ ਮੁਆਫ਼ੀ ਮੰਗੀ ਅਤੇ ਮੁਕਤੀ ਦੀ ਪ੍ਰਾਪਤੀ ਲਈ ਮਹਾਤਮਾ ਨੂੰ ਬੇਨਤੀ ਕੀਤੀ। ਮਹਾਤਮਾ ਨੇ ਕ੍ਰਿਪਾ ਦ੍ਰਿਸ਼ਟੀ ਤਾਂ ਜ਼ਰੂਰ ਕੀਤੀ ਪ੍ਰੰਤੂ ਅੱਗੋਂ ਕਿਹਾ ਕਿ ਤੈਨੂੰ ਤੰਦੂਏ ਦਾ ਜਨਮ ਤਾਂ ਜ਼ਰੂਰ ਧਾਰਨਾ ਪਵੇਗਾ ਅਤੇ ਜਦੋਂ ਤੂੰ ਤੰਦੂਏ ਦੀ ਜੂਨ ਧਾਰਨ ਕਰ ਲਵੇਂਗਾ ਤਾਂ ਤੂੰ ਗਜਇੰਦਰ (ਹਾਥੀਆਂ ਦੇ ਰਾਜੇ) ਦਾ ਪੈਰ ਖਿੱਚੇਂਗਾ ਅਤੇ ਭਗਵਾਨ ਜੀ ਆਪ ਪ੍ਰਗਟ ਹੋ ਕੇ ਉਸ ਹਾਥੀ ਦੀ ਰਖਿਆ ਲਈ ਆਉਣਗੇ ਅਤੇ ਤੇਰਾ ਉਧਾਰ ਕਰਨਗੇ।

ਜਿਸ ਝੀਲ ਵਿੱਚ ਰਾਜਾ ਤੰਦੂਏ ਦੇ ਜਨਮ ਵਿੱਚ ਰਹਿੰਦਾ ਸੀ, ਉਸੇ ਝੀਲ ਵਾਲੇ ਜੰਗਲ ਵਿੱਚ ਹਾਥੀਆਂ ਦਾ ਰਾਜਾ ਰਹਿੰਦਾ ਸੀ। ਇਹ ਹਾਥੀਆਂ ਦਾ ਰਾਜਾ ਤੰਦੂਏ ਵਾਂਗ ਇੱਕ ਰਿਸ਼ੀ ਤੋਂ ਸਰਾਪ ਲੈ ਕੇ ਇਸ ਝੀਲ ਲਾਗੇ ਜੰਗਲ ਵਿੱਚ ਰਹਿੰਦਾ ਸੀ। ਇਹ ਹਾਥੀਆਂ ਦਾ ਰਾਜਾ ਪਿਛਲੇ ਜਨਮ ਵਿੱਚ ਕਾਫੀ ਤਪ ਕਰ ਚੁੱਕਾ ਸੀ। ਪ੍ਰੰਤੂ ਸਰਾਪ ਲੈ

ਲੈਣ ਕਾਰਨ ਇਸ ਨੂੰ ਹਾਥੀ ਦੀ ਜੂਨ ਵਿੱਚ ਪੈ ਕੇ ਇਸੇ ਝੀਲ ਵਾਲੇ ਜੰਗਲ ਵਿੱਚ ਰਹਿਣਾ ਪਿਆ। ਹਾਥੀ ਨੇ ਜਦੋਂ ਝੀਲ ਵਿੱਚ ਪ੍ਰਵੇਸ਼ ਕਰਕੇ ਪਾਣੀ ਪੀਣਾ ਸ਼ੁਰੂ ਕੀਤਾ ਤਾਂ ਤੰਦੂਏ ਨੇ ਆਪਣੇ ਤੰਦ ਜਾਲ ਵਿੱਚ ਹਾਥੀ ਦਾ ਪੈਰ ਫਸਾ ਲਿਆ। ਗਜਇੰਦਰ ਨੇ ਬਹੁਤ ਯਤਨ ਕੀਤੇ ਕਿ ਤੰਦੂਏ ਦੇ ਜਾਲ ਵਿੱਚੋਂ ਪੈਰ ਕੱਢ ਸਕੇ, ਪ੍ਰੰਤੂ ਤੰਦੂਏ ਨੇ ਗਜਇੰਦਰ ਦਾ ਪੈਰ ਨ ਛੱਡਿਆ ਅਤੇ ਗਜਇੰਦਰ ਉਸ ਤੋਂ ਛੁਟਕਾਰਾ ਨ ਪਾ ਸਕਿਆ।

ਹੇ ਮੇਰੀ ਆਤਮਾ! ਜਦੋਂ ਗਜਇੰਦਰ ਆਪਣਾ ਬਲ ਹਾਰ ਗਿਆ ਤਾਂ ਗਜਇੰਦਰ ਨੇ ਸ੍ਰੀ ਈਸ਼ਵਰ ਜੀ ਦੇ ਚਰਨ ਕੰਵਲਾਂ ਦਾ ਧਿਆਨ ਕੀਤਾ ਅਤੇ ਉਸਨੇ ਆਪਣੇ ਆਪ ਨੂੰ ਕਿਹਾ। ਇਸ ਸਮੇਂ ਭਗਵਾਨ ਤੋਂ ਬਿਨਾਂ ਹੋਰ ਕੋਈ ਤੰਦੂਏ ਤੋਂ ਉਸ ਦਾ ਛੁਟਕਾਰਾ ਨਹੀਂ ਕਰਾ ਸਕਦਾ। ਜਿਉਂ ਜਿਉਂ ਤੰਦੂਆ ਹਾਥੀ ਨੂੰ ਡੂੰਘੇ ਪਾਣੀ ਵੱਲ ਖਿੱਚੀ ਜਾ ਰਿਹਾ ਸੀ, ਤਿਉਂ ਤਿਉਂ ਗਜਇੰਦਰ ਈਸ਼ਵਰ ਜੀ ਦੇ ਚਰਨਾਂ ਦਾ ਧਿਆਨ ਜ਼ਿਆਦਾ ਧਰਦਾ ਅਤੇ ਪ੍ਰਭੂ ਜੀ ਦੇ ਗੁਣਾਂ ਦੀ ਇੱਕਾਗਰ ਚਿੱਤ ਹੋ ਕੇ ਅਰਾਧਨਾ ਕਰਦਾ ਅਤੇ ਸਨਿਮਰ ਹੋ ਕੇ ਬੇਨਤੀ ਕਰਦਾ ਕਿ ਹੇ ਪ੍ਰਭੂ ਜੀ! ਮੇਰੀ ਰੱਖਿਆ ਕਰੋ। ਗਜਇੰਦਰ ਦੀਆਂ ਸਨਿਮਰ ਤੇ ਇੱਕਾਗਰ ਚਿੱਤ ਹੋ ਕੇ ਕੀਤੀਆ ਅਰਦਾਸਾਂ ਸੁਣ ਪ੍ਰਭੂ ਜੀ ਗਜਇੰਦਰ ਅਤੇ ਤੰਦੂਏ ਦੋਨਾਂ ਦੇ ਉਧਾਰ ਲਈ ਆ ਪ੍ਰਗਟ ਹੋਏ ਅਤੇ ਆਪਣੇ ਚੱਕਰ ਨਾਲ ਤੰਦੂਏ ਦੇ ਸਾਰੇ ਜਾਲ ਦੀਆਂ ਤੰਦਾਂ ਕੱਟ ਦਿਤੀਆਂ। ਗਜਇੰਦਰ ਦੀ ਖਲਾਸੀ ਹੋਈ ਅਤੇ ਤੰਦੂਏ ਨੇ ਪ੍ਰਾਣ ਤਿਆਗ ਦਿੱਤੇ ਅਤੇ ਮੁਕਤ ਹੋ ਬੈਕੁੰਠ ਧਾਮ ਨੂੰ ਚਲਾ ਗਿਆ।

ਹੇ ਮੇਰੀ ਆਤਮਾ! ਇਨ੍ਹਾਂ ਸਾਖੀਆਂ ਤੋਂ ਤੈਨੂੰ ਦੋ ਸਿੱਖਿਆਵਾਂ ਮਿਲਦੀਆਂ ਹਨ। ਪਹਿਲੀ ਸਿੱਖਿਆ ਤਾਂ ਇਹ ਹੈ ਕਿ ਹੱਸ ਕੇ ਕਦਾਚਿਤ ਵੀ ਪਰਮਾਤਮਾ ਦੇ ਭਗਤਾਂ ਨੂੰ ਮਖੌਲ ਨ ਕਰ। ਭਗਤ ਪ੍ਰਭੂ ਜੀ ਨੂੰ ਬਹੁਤ ਪਿਆਰੇ ਹਨ। ਭਗਤਾਂ ਦਾ ਕਿਹਾ, ਪ੍ਰਭ ਜੀ ਨੂੰ ਪੂਰਾ ਕਰਨਾ ਪੈਂਦਾ ਹੈ। ਤੂੰ ਆਪਣੀ ਰਸਨਾਂ ਤੋਂ ਭਗਤਾਂ ਨੂੰ ਕੋਈ ਮਖੌਲ ਭਰਿਆ ਸ਼ਬਦ ਨ ਕੱਢ, ਮਤਾ ਉਨ੍ਹਾਂ ਦੀ ਰਸਨਾ ਤੋਂ ਸਹਿਜ ਸੁਭਾਅ ਨਿਕਲਿਆ ਸ਼ਬਦ ਤੇਰੇ ਲਈ ਦੁਖਦਾਈ ਸਿੱਧ ਹੋਵੇ ਜਿਵੇਂ ਰਾਜੇ ਨੂੰ ਤੰਦੂਏ ਦੀ ਜੂਨ ਵਿੱਚ ਪੈਣਾ ਪਿਆ।

ਦੂਜੀ ਸਿੱਖਿਆ ਤੂੰ ਇਹ ਲੈ ਕਿ ਜੇ ਕਰ ਤੂੰ ਪ੍ਰਭੂ ਨੂੰ ਇੱਕ ਮਨ ਇੱਕ ਚਿੱਤ ਹੋ ਅਰਾਧੇਂਗਾ ਅਤੇ ਸਭ ਝੂਠੇ ਸੰਸਾਰੀ ਆਸਰੇ ਛੱਡ ਦੇਵੇਂਗਾ ਤਾਂ ਗਜਇੰਦਰ ਵਾਂਗ ਤੂੰ ਵੀ ਮੁਕਤ ਹੋ ਕੇ ਬੈਕੁੰਠ ਨੂੰ ਜਾਵੇਂਗਾ।

ਜਿਸ ਅਸਥਾਨ 'ਤੇ ਹਾਥੀ ਦੀ ਬੰਦ-ਖਲਾਸੀ ਪ੍ਰਭੂ ਕਿਰਪਾ ਨਾਲ ਹੋਈ ਸੀ, ਉਹ ਅਸਥਾਨ ਪਟਨਾ[1] ਸ਼ਹਿਰ ਹੈ ਜਿਥੇ ਹਰ ਸਾਲ ਮੇਲਾ ਲਗਦਾ ਹੈ।

---

*1. ਪਟਨਾ. ਸੰ. ਪਾਟਲਿਪੁਤ੍ਰ.* ਗੰਗਾ ਦੇ ਸੱਜੇ ਕਿਨਾਰੇ ਬਿਹਾਰ (ਮਗਧ) ਦੀ ਰਾਜਧਾਨੀ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ ਅਸਥਾਨ ਹੋਣ ਦਾ ਮਾਣ ਪ੍ਰਾਪਤ ਹੈ।*

# ਕਾਂਡ - 27
# ਭਗਤ ਬਾਲਮੀਕ ਜੀ

ਭਾਈ ਗੁਰਦਾਸ ਸਾਹਿਬ ਜੀ ਸੁਚੇਤ ਕਰਦੇ ਹਨ:-

**ਬਾਲਮੀਕੁ ਨਿਸਤਾਰਿਆ, ਮਾਰੈ ਵਾਟ ਨ ਹੋਇ ਨਿਸੰਗਾ॥**

**ਪਹਿਲਾ ਬਾਲਮੀਕ** - ਭੀਲ ਸੀ। ਬਰਮੀ ਬਣ ਜਾਣ ਕਾਰਨ ਨਾਮ ਬਾਲਮੀਕ ਪ੍ਰਸਿੱਧ ਹੋਇਆ। ਮਹਾਤਮਾ ਦੇ ਉਪਦੇਸ਼ ਨਾਲ ਰਿਸ਼ੀ ਪਦਵੀ ਤੱਕ ਪੁੱਜਾ। ਰਾਮਾਇਣ ਲਿਖੀ ਅਤੇ ਲਵ-ਕੁਸ਼ ਦੇ ਜਨਮ ਦੀ ਕਥਾ ਲਿਖੀ। ਇਹ ਰਚਨਾ ਭਵਿੱਖਤ ਰੂਪ ਵਿੱਚ ਲਿਖ ਦਿਤੀ ਸੀ।

**ਦੂਸਰਾ ਬਾਲਮੀਕ**- ਇਹ ਕ੍ਰਿਸ਼ਨ ਜੀ ਦੇ ਸਮੇਂ ਹੋਇਆ।

**"ਸੁਆਨ ਸਤ੍ਰੂ ਅਜਾਤੁ ਸਭ ਤੇ ਕ੍ਰਿਸ਼ ਲਾਵੈ ਹੇਤੁ॥**

ਇਸ ਦਾ ਜਨਮ ਚੰਡਾਲਾਂ ਦੇ ਘਰ ਹੋਇਆ ਸੀ। ਅਸਮੇਧ ਯੱਗ ਸਮੇਂ ਬਾਲਮੀਕ ਜੀ ਨੂੰ ਨਾ ਸੱਦਣ ਤੇ ਸੰਖ ਨਹੀਂ ਵੱਜਾ ਪਰ ਜਦੋਂ ਸੱਦ ਕੇ ਆਦਰ ਨਾਲ ਲੰਗਰ ਛਕਾਇਆ ਤਾਂ ਸੰਖ ਵਜਿਆ ਸੀ। ਦਰੋਪਤੀ ਨੇ ਮਨ ਵਿੱਚ ਘ੍ਰਿਣਾ ਕਰਨ ਦੀ ਮੁਆਫ਼ੀ ਮੰਗੀ।

੧ **ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ॥**
੨ **ਪੂਰਾ ਸਤਿਗੁਰੂ ਭੇਟਿਆ ਮਨ ਵਿਚਿ ਹੋਆ ਖਿੰਜੋ ਤਾੜਾ॥**
੩ **ਮਾਰਣ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ॥**
੪ **ਸਤਿਗੁਰੂ ਮਨੂਆ ਰਾਖਿਆ ਹੋਇ ਨ ਆਵੈ ਉਛੋਹਾੜਾ॥**
੫ **ਅਉਗੁਣੂ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ॥**
੬ **ਘਰਿ ਵਿੱਚ ਪੁਛਣ ਘਲਿਆ ਅੰਤਕਾਲ ਹੈ ਕੋਈ ਅਸਾੜਾ॥**
੭ **ਕੋੜਮੜਾ ਚਉਖੰਨੀਐ ਕੋਇ ਨ ਬੇਲੀ ਕਰਦੇ ਝਾੜਾ॥**
੮ **ਸਚੁ ਦ੍ਰਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ॥**
੯ **ਗੁਰਮੁਖਿ ਲੰਘੇ ਪਾਪ ਪਹਾੜਾ॥੧੯॥**

(ਭਾਈ ਗੁਰਦਾਸ ਜੀ, ਵਾਰ ੧੦)

ਬਟਵਾੜਾ = ਰਾਹ ਮਾਰਣ ਵਾਲਾ ਧਾੜਵੀ, ਖਿੰਜੋਤਾੜਾ = ਦੁਚਿੱਤਾ, ਚਉਖੰਨੀਐ=ਵਾਰਨੇ ਜਾਣ ਵਾਲੇ, ਉਛੋਹਾੜਾ = ਜੋਸ਼।

[1]ਰਸਤੇ ਵਿੱਚ ਬੈਠਾ ਬਾਲਮੀਕ ਧਾੜਵੀ (ਆਏ ਗਏ) ਮਨੁੱਖ ਨੂੰ ਮਾਰਕੇ (ਧਨ ਖੋਹ ਲੈਂਦਾ ਸੀ)। [2](ਇੱਕੇਰਾਂ) ਪੂਰੇ ਸਤਿਗੁਰੂ ਨਾਲ ਮੇਲ ਹੋ ਗਿਆ (ਹੁਣ) ਮਨ ਵਿੱਚ ਦੁਚਿੱਤੀ ਹੋਈ। [3]ਮਾਰਨ ਨੂੰ (ਮਨ ਤਾਂ) ਬੜਾ ਲੋਚੇ, ਪਰ ਹੱਥ ਨਾ ਚੱਲਣ। [4]ਸਤਿਗੁਰਾਂ ਨੇ ਮਨ ਦੀ ਭੀ ਰੱਛਾ ਕੀਤੀ, (ਮਾਰਨ ਦਾ) ਜੋਸ਼ ਫੁਰਨਾ (ਭੀ) ਹਟ ਗਿਆ। [5](ਹੁਣ) ਸਾਰਾ ਅਵਗੁਣ ਕਹਿ ਦਿੱਤਾ (ਕਿ ਮਹਾਰਾਜ) ਸਾਡੀ ਉਪਜੀਵਕਾ ਹੀ ਇਹੋ ਹੈ। [6](ਸੰਤਾਂ ਨੇ) ਭੇਜਿਆ ਭਈ ਘਰੋਂ ਤੂੰ ਪੁਛ ਆ ਕਿ ਅੰਤ ਨੂੰ ਤੇਰਾ ਕੋਈ (ਰੱਛਕ) ਭੀ ਹੋਊ ? [7](ਜਦ ਘਰ ਪੁਛਣ ਆਇਆ) ਸਾਰਾ ਕੋੜਮਾਂ ਵਾਰਨੇ ਜਾਣ ਵਾਲਾ ਸੀ (ਪਰੰਤੂ ਅੰਤ ਨੂੰ) ਬੇਲੀ ਹੋਣ ਦਾ ਝਾੜਾ ਕਿਸੇ ਨਾ ਕੀਤਾ, (ਇਸਤ੍ਰੀ ਪੁਤਰ ਮਾਤਾ ਆਦਿ ਨੇ ਸੁਕਾ ਹੀ ਜਵਾਬ ਦੇ ਦਿੱਤਾ ਕਿ ਸਾਡਾ ਅੰਤਕਾਲ ਦਾ ਜੁੰਮਾਂ ਕੋਈ ਨਹੀਂ ਹੈ)। [8](ਜਦੋਂ ਫੇਰ ਸੰਤਾਂ ਪਾਸ ਆਇਆ ਤਾਂ ਉਨ੍ਹਾਂ ਨੇ) ਸੱਚ ਨਾਮ ਦਾ ਉਪਦੇਸ਼ ਦਿਤਾ, ਇਸੇ ਨਾਲ ਹੀ (ਟੱਪ ਨਿਕੱਥਾ, ਉਪਰ ਵਾੜਾ ਕਹੀਏ) ਸੰਸਾਰ ਦੀ ਫਾਹੀ ਥੋਂ ਟੱਪਕੇ ਅਰਸ਼ਾਂ ਨੂੰ ਨਿਕਲ ਗਿਆ। [9](ਅੱਗੇ ਲਿਖਦੇ ਹਨ) ਗੁਰਮੁਖ ਪਾਪਾਂ ਦੇ ਪਹਾੜ ਥੋਂ ਲੰਘ ਜਾਂਦੇ ਹਨ।

ਭਾਵ-ਏਸ ਕਥਾ ਵਿੱਚ ਗੁਰੂ ਦੀ ਵਡਿਆਈ ਹੈ, ਉਪਦੇਸ਼ ਹੈ ਕਿ ਪਾਪ ਕਰਨ ਵੇਲੇ ਵੀ ਸਦਾ ਸੋਚੇ ਕਿ ਜਿਨ੍ਹਾਂ ਦੀ ਖ਼ਾਤਰ ਮੈਂ ਪਾਪ ਕਰਦਾ ਹਾਂ ਅੰਤਕਾਲ ਕੋਈ ਬੇਲੀ ਨਹੀਂ। ਤਾਂਤੇ ਪਾਪ ਦੀ ਉਪਜੀਵਕਾ ਕਦੇ ਨਾ ਕਰਾਂ। ਦੂਜੇ ਸਤਿ ਮਾਰਗ ਤੇ ਪਾਉਣ ਵਾਲੇ ਜਗਯਾਸੂ ਨੂੰ ਸੱਚ ਸਿਖਾਲਣ, ਮੁਲਾਹਜ਼ਿਆਂ ਨਾਲ ਪਾਪ ਵਿੱਚ ਨਾ ਰਹਿਣ ਦੇਣ।

## (ੳ) ਬਾਲਮੀਕ-ਪਹਿਲਾ

## (ਰਾਮਾਇਣ ਦਾ ਕਰਤਾ)

**ਬਾਲਮੀਕੈ ਹੋਆ ਸਾਧਸੰਗੁ ॥**

ਪਹਿਲੀ ਉਮਰ ਵਿੱਚ ਇਹ ਬਾਲਮੀਕ ਬੁੰਧੇਲ ਖੰਡ ਦੇ ਜੰਗਲਾਂ ਵਿੱਚ ਰਾਹ-ਮਾਰੀ ਕਰਕੇ ਆਪਣੇ ਮਾਤਾ ਪਿਤਾ ਅਤੇ ਪਰਵਾਰ ਦੀ ਪਾਲਣਾ ਕਰਦਾ ਸੀ। ਮਨੁੱਖ ਨੂੰ ਮਾਰ ਦੇਣਾ ਇਸ ਵਾਸਤੇ ਮਾਮੂਲੀ ਗੱਲ ਸੀ। ਇੱਕ ਦਿਨ ਉਸੇ ਜੰਗਲ ਵਿੱਚੋਂ ਦੀ ਸਪਤ ਰਿਸ਼ੀ (ਮਰੀਚ, ਮਾਤ੍ਰਿ, ਪੁਲਾ, ਪੁਲਤਾਸ, ਕ੍ਰਤੁ, ਅੰਗ ਅਤੇ ਵਸ਼ਿਸ਼ਟ) ਲੰਘੇ। ਬਾਲਮੀਕ ਨੇ ਉਹਨਾਂ ਨੂੰ ਵੀ ਘੇਰ ਲਿਆ। ਪ੍ਰਤਾਪੀ ਮਹਾਤਮਾ ਦੇ ਦਰਸ਼ਨਾਂ ਨਾਲ ਬਾਲਮੀਕ ਦਾ ਹਿਰਦਾ ਕੁਝ ਨਰਮ ਹੋ ਗਿਆ। ਮਹਾਤਮਾ ਨੇ ਆਖਿਆ, "ਭਲੇ ਪੁਰਖਾ! ਤੂੰ ਲੁਟ-ਮਾਰ ਕਿਉਂ ਕਰਦਾ ਏਂ! ਬਾਲਮੀਕ ਦਾ ਸਿੱਧਾ ਉੱਤਰ ਸੀ ਕਿ ਮੈਂ ਇਸ ਢੰਗ ਨਾਲ ਪਰਵਾਰ ਦਾ ਨਿਰਬਾਹ ਕਰਦਾ ਹਾਂ। ਮਹਾਤਮਾ ਨੇ ਫਿਰ ਆਖਿਆ, " ਅੱਛਾ!

ਤੂੰ ਪਹਿਲਾਂ ਘਰ ਜਾ ਕੇ ਪੁੱਛ ਆ ਕਿ ਕੀ ਜਦ ਤੈਨੂੰ ਇਨ੍ਹਾਂ ਭੈੜੇ ਕਰਮਾਂ ਦੀ ਸਜ਼ਾ ਮਿਲੇਗੀ ਤਾਂ ਉਹ (ਪਰਿਵਾਰ ਦੇ ਮੈਂਬਰ) ਤੇਰੀ ਸਜ਼ਾ ਵਿੱਚ ਹੱਥ ਵਟਾਉਣਗੇ?" ਬਾਲਮੀਕ ਮਹਾਤਮਾ ਦਾ ਹੁਕਮ ਮੰਨ ਕੇ ਘਰ ਪੁੱਜ ਗਿਆ।

ਮਾਤਾ, ਪਿਤਾ, ਪਤਨੀ, ਪੁੱਤਰ ਧੀਆਂ ਸਭ ਨੂੰ ਇੱਕਠੇ ਕਰ ਲਿਆ ਅਤੇ ਮਹਾਤਮਾ ਦਾ ਹੁਕਮ ਮੰਨ ਕੇ ਕਹਿਣ ਲੱਗਾ ਕਿ ਜਦੋਂ ਮੈਨੂੰ ਇਨ੍ਹਾਂ ਕੀਤੇ ਪਾਪਾਂ ਦਾ ਫਲ ਜਮਾਂ ਵਲੋਂ ਮਿਲੇਗਾ ਤਾਂ ਕੀ ਤੁਸੀਂ ਮੇਰਾ ਸਾਥ ਦੇਵੋਗੇ ਭਾਵ ਹਿੱਸਾ ਵੰਡਾਵੋਗੇ? ਇਹ ਉੱਤਰ ਸੁਣ ਕੇ ਸਾਰਾ ਪਰਵਾਰ ਆਖਣ ਲੱਗਾ, "ਤੂੰ ਅੱਜ ਕਿਹੋ ਜਿਹੀਆਂ ਗੱਲਾਂ ਕਰਨ ਲੱਗ ਪਿਆ ਹੈਂ? ਅਸੀਂ ਤਾਂ ਰੋਟੀ ਖ਼ਾਣੀ ਹੈ, ਅਸੀਂ ਤੈਨੂੰ ਕਦੋਂ ਆਖਿਆ ਕਿ ਤੂੰ ਲੁੱਟ ਮਾਰ ਕੇ ਸਾਨੂੰ ਭੋਜਨ ਛਕਾ? ਬਾਕੀ ਜਮਾਂ ਦੀ ਫਾਹੀ ਵਿੱਚੋਂ ਅਸੀਂ ਤੈਨੂੰ ਬਿਲਕੁਲ ਛੁਡਾ ਨਹੀਂ ਸਕਦੇ, ਇਨ੍ਹਾਂ ਪਾਪਾਂ ਦੀ ਸਜ਼ਾ ਵੀ ਤੂੰ ਇੱਕਲਾ ਹੀ ਭੋਗੇਂਗਾ।"

ਇਹ ਉੱਤਰ ਸੁਣ ਕੇ ਉਸ ਦਾ ਹਿਰਦਾ ਕੰਬਣ ਲੱਗ ਪਿਆ ਕਿ ਜਿਸ ਪਰਵਾਰ ਦੀ ਖ਼ਾਤਰ ਮੈਂ ਅਨੇਕਾਂ ਲੋਕਾਂ ਦਾ ਖੂਨ ਕੀਤਾ, ਮਾਇਆ ਲੁੱਟੀ ਅਤੇ ਪਾਪਾਂ ਦੀਆਂ ਪੰਡਾਂ ਬੰਨ੍ਹੀਆਂ। ਇਹ ਮੇਰੇ ਸਾਥੀ ਨਹੀਂ ਬਣੇ। ਮੈਨੂੰ ਇੱਕਲੇ ਨੂੰ ਹੀ ਪਾਪਾਂ ਦੇ ਫਲ ਭੋਗਣੇ ਪੈਣੇ ਹਨ ਤਾਂ ਮੈਂ ਐਵੇਂ ਇਨ੍ਹਾਂ ਦੀ ਖ਼ਾਤਰ ਪਾਪ ਕਿਉਂ ਕਰਾਂ?" ਮਨ ਬਦਲ ਗਿਆ। ਮਹਾਤਮਾ ਪਾਸ ਪੁੱਜ ਕੇ ਉਹਨਾਂ ਦੇ ਪੈਰ ਫੜ ਲਏ ਅਤੇ ਬੇਨਤੀਆਂ ਕਰਨ ਲੱਗਾ ਕਿ ਮਹਾਤਮਾ ਜੀ ਮੈਨੂੰ ਕੋਈ ਰਸਤਾ ਦਸੋ ਜਿਸ ਨਾਲ ਮੇਰਾ ਪਾਰ ਉਤਾਰਾ ਹੋ ਜਾਵੇ। ਇਹ ਪਾਪ ਮੇਰੇ ਸਿਰੋਂ ਲਹਿ ਜਾਣ। ਮੇਰੀ ਜ਼ਿੰਦਗੀ ਵਿਅਰਥ ਬਤੀਤ ਹੋ ਗਈ।

ਬਹੁਤ ਨਿਮਰਤਾ ਪੂਰਬਕ ਤਰਲੇ ਮਿੰਨਤਾਂ ਕਰਨ ਲੱਗਾ। ਮਹਾਤਮਾ ਨੇ ਉਸ ਨੂੰ ਰਾਮ-ਨਾਮ ਦਾ ਉਪਦੇਸ਼ ਦਿੱਤਾ ਅਤੇ ਆਖਿਆ, "ਅਹਿੰਸਾ ਅਤੇ ਕ੍ਰੋਧ ਦਾ ਤਿਆਗ ਕਰਕੇ ਰਾਮ ਦਾ ਨਾਮ ਜਪਣਾ! ਫਿਰ ਦੁਬਾਰਾ ਜਦੋਂ ਅਸੀਂ ਆਵਾਂਗੇ ਤੈਨੂੰ ਤੱਤ ਗਿਆਨ ਦਾ ਉਪਦੇਸ਼ ਦੇਵਾਂਗੇ।" ਇਸ ਪਿੱਛੋਂ ਮਹਾਤਮਾ ਚਲੇ ਗਏ। ਬਾਲਮੀਕ ਉਸ ਅਸਥਾਨ ਤੇ ਬੈਠ ਕੇ ਬੇਸਮਝੀ ਕਾਰਨ ਰਾਮ ਦੀ ਥਾਂ ਮਰਾ, ਮਰਾ ਸ਼ਬਦ ਦਾ ਜਾਪ ਕਰਨ ਲੱਗਾ, ਇਸ ਤਰ੍ਹਾਂ ਉਸਨੂੰ ਬਾਰਾਂ ਵਰ੍ਹੇ ਬਤੀਤ ਹੋ ਗਏ। ਉਸ ਉਦਾਲੇ ਮਿਟੀ ਦੀ ਬਰਮੀ ਬਣ ਗਈ। ਘਾਹ-ਫੂਸ ਉੱਗ ਪਿਆ। ਪਰ ਬਾਲਮੀਕ ਦੀ ਰਸਨਾ ਮਰਾ ਸ਼ਬਦ ਦਾ ਜਾਪ ਕਰਦੀ-ਕਰਦੀ ਰਾਮ-ਰਾਮ ਦਾ ਜਾਪ ਆਪਣੇ ਆਪ ਹੀ ਕਰਨ ਲੱਗ ਪਈ। ਸੁਰਤ ਪ੍ਰਭੂ ਜੀ ਦੇ ਚਰਨਾਂ ਨਾਲ ਜੁੜ ਗਈ। ਰਾਹ-ਮਾਰ ਬਾਲਮੀਕ ਇੱਕ ਆਤਮ-ਗਿਆਨੀ ਮਹਾਤਮਾ ਬਣ ਗਿਆ।

ਬਾਰਾਂ ਸਾਲ ਪਿੱਛੋਂ ਮਹਾਤਮਾ ਵਾਪਸ ਆਏ। ਜਿਸ ਅਸਥਾਨ ਤੇ ਬਾਲਮੀਕ ਤਪੱਸਿਆ ਕਰਨ ਬੈਠਾ ਸੀ, ਉਥੇ ਇੱਕ ਬਰਮੀ ਵੇਖੀ ਅਤੇ ਉਪਰ ਘਾਹ ਫੂਸ ਉੱਗਿਆ

ਵੇਖਿਆ। ਬਹੁਤ ਹੈਰਾਨ ਹੋਏ, ਏਧਰ-ਉਧਰ ਵੇਖਣ ਲੱਗੇ, ਅੰਤ ਉਨ੍ਹਾਂ ਬਰਮੀ ਨੂੰ ਢਾਹੁਣਾ ਸ਼ੁਰੂ ਕੀਤਾ। ਮਿੱਟੀ ਪਰ੍ਹਾਂ ਕਰਕੇ ਰਾਮ-ਰਾਮ ਕਰ ਰਹੇ ਬਾਲਮੀਕ ਜੀ ਨੂੰ ਬਾਹਰ ਕੱਢਿਆ ਅਤੇ ਬਹੁਤ ਅਸਚਰਜ ਹੋਏ ਕਿ ਬਾਲਮੀਕ ਕਿੰਨਾ ਧੁਨ ਦਾ ਪੱਕਾ ਨਿਕਲਿਆ। ਉਸਨੂੰ ਪੂਰਨ ਆਤਮ-ਗਿਆਨ ਦੀ ਦਾਤ ਮਿਲ ਚੁੱਕੀ ਸੀ।

ਮਹਾਤਮਾ ਨੇ ਪਿਆਰ ਅਤੇ ਸਤਿਕਾਰ ਨਾਲ ਅਸ਼ੀਰਵਾਦਾਂ ਦਿੱਤੀਆਂ ਅਤੇ ਹੋਰ ਵੀ ਕਿਰਪਾ ਦ੍ਰਿਸ਼ਟੀ ਕਰਕੇ ਚਲੇ ਗਏ। ਆਪ ਨੂੰ ਇੰਨੀ ਸੂਝ ਤੇ ਆਤਮ-ਦ੍ਰਿਸ਼ਟੀ ਦੀ ਦਾਤ ਹੋਈ ਕਿ ਆਪ ਜੀ ਨੇ ਰਾਮਚੰਦਰ ਜੀ ਦੇ ਜੀਵਨ ਤੋਂ ੧੦੦੦ ਸਾਲ ਪਹਿਲਾਂ ਹੀ ਰਾਮਾਇਣ ਸੰਸਕ੍ਰਿਤ ਵਿੱਚ ਰਚ ਦਿੱਤੀ।

ਹੇ ਨਿਜਾਤਮਾ! ਵੇਖ ਭੀਲ ਜ਼ਾਤੀ ਦੇ ਬਾਲਮੀਕ ਨੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕੀਤੀ ਅਤੇ ਰਿਸ਼ੀ ਬਾਲਮੀਕ ਬਣ ਗਿਆ। ਇਹ ਪਦਵੀ ਪ੍ਰਭੂ-ਸਿਮਰਨ ਕਰਕੇ ਪ੍ਰਾਪਤ ਹੋਈ, ਸਾਧ ਸੰਗਤ ਦੀ ਕ੍ਰਿਪਾ ਨਾਲ ਪ੍ਰਾਪਤ ਹੋਈ। ਇਸ ਵਾਸਤੇ ਮੇਰੀ ਆਤਮਾ, ਤੂੰ ਵੀ ਗੁਰੂ ਅਰਜਨ ਸਾਹਿਬ ਜੀ ਦੇ ਪਵਿੱਤਰ ਫ਼ੁਰਮਾਨ ਅਨੁਸਾਰ "**ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥**" ਪੰ: ੧੧੯੨। ਮਹਾਂ ਪੁਰਸ਼ਾਂ ਦੀ ਸੰਗਤ ਕਰਕੇ, ਪ੍ਰੇਮਾ-ਭਗਤੀ ਦੀ ਦਾਤ ਪ੍ਰਾਪਤ ਕਰ, ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ ਸੰਤ ਖ਼ਾਲਸਾ ਸੱਜ ਕੇ ਸੇਵਾ ਅਤੇ ਸਿਮਰਨ ਦੀ ਘਾਲ ਕਮਾਈ ਕਰਕੇ ਮਨੁੱਖਾ ਜੀਵਨ ਦਾ ਅਸਲ ਮਨੋਰਥ ਪੂਰਾ ਕਰਕੇ ਦਰਗਾਹ ਵਿੱਚ ਅਕਾਲ ਪੁਰਖ ਜੀ ਦੇ ਪਵਿੱਤਰ ਚਰਨਾਂ ਵਿੱਚ ਗੁਰੂ ਮਿਹਰ ਸਦਕੇ ਲੀਨ ਹੋ ਜਾ।

**੧ੴ ਸਤਿਗੁਰ ਪ੍ਰਸਾਦਿ**

## (ਅ) ਬਾਲਮੀਕ - ਦੂਜਾ

**ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥**
**ਕਿਸ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥**
**ਸੁਆਨ ਸਤ੍ਰੁ[1] ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**
**ਲੋਗੁ ਬਪੁਰਾ[2] ਕਿਆ ਸਰਾਹੈ ਤੀਨਿ ਲੋਕ ਪ੍ਰਵੇਸ[3]**
(ਰਾਗ ਕੇਦਾਰਾ ਬਾਣੀ ਰਵਿਦਾਸ ਜੀਉ ਕੀ, ਪੰਨਾ ੧੧੨੪)

ਜਿਸ ਸਮੇਂ ਕ੍ਰਿਸ਼ਨ ਜੀ ਨੇ ਮਥਰਾ ਵਿਖੇ ਅਵਤਾਰ ਧਾਰਿਆ, ਉਸੇ ਸਮੇਂ ਚੰਡਾਲਾਂ ਦੇ ਘਰ ਬਾਲਮੀਕ ਦਾ ਜਨਮ ਹੋਇਆ। ਜਦੋਂ ਪਾਂਡਵਾਂ ਨੇ ਸ੍ਰੀ ਕ੍ਰਿਸ਼ਨ ਜੀ

---

*1. ਦੁਸ਼ਮਨ (ਵੈਰੀ), 2. ਵਿੱਚਾਰੇ, 3. ਵਸਣ ਵਾਲਾ।*

ਦੀ ਸਹਾਇਤਾ ਨਾਲ ਕੌਰਵਾਂ ਦਾ ਨਾਸ਼ ਕੀਤਾ ਤਾਂ ਯੁਧਿਸ਼ਟਰ ਨੇ ਕੁੱਲ ਹੱਤਿਆ ਦੇ ਪਾਪ ਤੋਂ ਬਚਣ ਲਈ ਅਸ਼ਮੇਧ ਯੱਗ ਕੀਤਾ। ਯੱਗ ਦੇ ਸੰਪੂਰਨ ਹੋਣ ਦਾ ਪੂਰਾ ਪਤਾ ਲੱਗਣ ਵਾਸਤੇ ਉਨ੍ਹਾਂ ਇੱਕ ਸੰਖ ਉੱਚੀ ਥਾਂ ਰਖਿਆ ਅਤੇ ਇਹ ਨਿਸ਼ਚਾ ਕਰ ਲਿਆ ਕਿ ਜਦੋਂ ਸੰਖ ਆਪੇ ਵੱਜੇਗਾ ਤਾਂ ਸਮਝੋ ਯੱਗ ਸੰਪੂਰਨ ਹੋ ਗਿਆ।

ਯੱਗ ਅਰੰਭ ਹੋਇਆ, ਅਨੇਕ ਪ੍ਰਕਾਰ ਦੀਆਂ ਸਬਜ਼ੀਆਂ, ਭੋਜਨ ਅਤੇ ਮਠਿਆਈਆਂ ਤਿਆਰ ਕਰਵਾਈਆਂ ਗਈਆਂ। ਸਭ ਰਿਸ਼ੀ ਮੁਨੀ, ਸਾਧ, ਸੰਤ, ਬ੍ਰਾਹਮਣ ਭੋਜਨ ਛਕਣ ਆਏ। ਅੰਨ ਛਕਣ ਉਪਰੰਤ ਦੱਖਣਾ ਲੈ ਕੇ ਵਾਪਸ ਚਲੇ ਗਏ। ਪਰ ਉਹ ਸੰਖ ਨਾ ਵੱਜਿਆ। ਪਾਂਡਵ ਵਿੱਚਾਰ ਕਰਨ ਲੱਗੇ ਕਿ ਕੀ ਕਾਰਨ ਹੋਇਆ ਜੋ ਸੰਖ ਨਹੀਂ ਵੱਜਿਆ। ਕ੍ਰਿਸ਼ਨ ਜੀ ਨਾਲ ਵਿੱਚਾਰ ਕੀਤੀ ਗਈ। ਤਦ ਕ੍ਰਿਸ਼ਨ ਜੀ ਨੇ ਆਖਿਆ, "ਰਾਜਨ! ਆਪ ਦੇ ਨਗਰ ਵਿੱਚ ਇੱਕ ਬਾਲਮੀਕ ਨਾਮੀ ਮਹਾਂ-ਪੁਰਖ ਰਹਿੰਦੇ ਹਨ, ਤੂੰ ਉਨ੍ਹਾਂ ਦੀ ਪਰਵਾਹ ਨਹੀਂ ਕੀਤੀ ਜਿਸ ਕਾਰਨ ਉੱਚੀ ਧੁਨ ਵਿੱਚ ਸੰਖ ਨਹੀਂ ਵੱਜਿਆ। ਇਸ ਲਈ ਉਸ ਨੂੰ ਬੁਲਾ ਕੇ ਭੋਜਨ ਛਕਾਉ ਤਦ ਸੰਖ ਵੱਜੇਗਾ।" ਯੁਧਿਸ਼ਟਰ ਨੇ ਫਿਰ ਬੇਨਤੀ ਕੀਤੀ, "ਭਗਵਾਨ ਜੀ! ਆਪ ਅਵਤਾਰ ਹੋ। ਆਪ ਨਾਲੋਂ ਵੱਡਾ ਮਹਾਂ-ਪੁਰਖ ਕਿਹੜਾ ਹੈ ?" ਤਦ ਭਗਵਾਨ ਜੀ ਨੇ ਉੱਤਰ ਦਿੱਤਾ, "ਰਾਜਨ, ਪ੍ਰਭੂ ਜੀ ਦੇ ਭਗਤ ਸਭ ਤੋਂ ਵੱਡੇ ਹਨ। ਮੈਂ ਅਜਿਹੇ ਭਗਤਾਂ ਨੂੰ ਦਿਨ ਰਾਤ ਲੱਭਦਾ ਫਿਰਦਾ ਹਾਂ। ਪਰ ਜੀਵ ਨੂੰ ਭਾਗਾਂ ਤੋਂ ਬਿਨਾਂ ਅਜਿਹੇ ਮਹਾਂ-ਪੁਰਖਾਂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ।"

ਕ੍ਰਿਸ਼ਨ ਜੀ ਦੇ ਕਹਿਣ ਤੇ ਰਾਜਾ ਯੁਧਿਸ਼ਟਰ ਨੇ ਭੀਮ ਅਤੇ ਅਰਜਨ ਨੂੰ ਭੇਜਿਆ ਕਿ ਜਾਵੋ ਬਾਲਮੀਕ ਜੀ ਨੂੰ ਨਿਮਰਤਾ ਪੂਰਵਕ ਸੱਦ ਲਿਆਓ। ਦੋਨਾਂ ਨੇ ਨਿਮਰਤਾ ਪੂਰਵਕ ਬੇਨਤੀ ਕੀਤੀ। ਪਰ ਬਾਲਮੀਕ ਜੀ ਨੇ ਉੱਤਰ ਦਿੱਤਾ, "ਹੇ ਭੀਮ ਜੀ! ਮੈਂ ਨੀਚ ਜ਼ਾਤ ਦਾ ਚੰਡਾਲ ਹਾਂ, ਛੱਜ, ਛਾਨਣੀ ਗੰਢ ਤੁਪ ਕੇ ਗੁਜ਼ਾਰਾ ਕਰਦਾ ਹਾਂ, ਯੱਗ ਤਾਂ ਰਿਸ਼ੀਆਂ-ਮੁਨੀਆਂ ਤੇ ਮਹਾਂ-ਪੁਰਖਾਂ ਦੇ ਪਵਿੱਤਰ ਚਰਨਾਂ ਨਾਲ ਸੰਪੂਰਨ ਹੁੰਦੇ ਹਨ। ਪਰ ਮੇਰੇ ਜਾਣ ਨਾਲ ਤਾਂ ਯੱਗ ਅਪਵਿੱਤਰ ਹੋ ਜਾਵੇਗਾ। ਸੋ ਤੁਸੀਂ ਜਾਵੋ। ਬਾਕੀ ਜੇਕਰ ਰਾਜਾ ਜੀ ਮੈਨੂੰ ਬਹੁਤ ਤੰਗ ਕਰਨਗੇ ਤਾਂ ਮੈਂ ਉਨ੍ਹਾਂ ਦਾ ਰਾਜ ਤਿਆਗ ਜਾਵਾਂਗਾ। ਬਾਕੀ ਕ੍ਰਿਸ਼ਨ ਭਗਵਾਨ ਜੀ ਦਾਸ ਨੂੰ ਸਭ ਦੇ ਸਾਹਮਣੇ ਲਿਆਉਣਾ ਚਾਹੁੰਦੇ ਹਨ ਪਰ ਮੈਨੂੰ ਕੋਈ ਲਾਲਸਾ ਨਹੀਂ।"

ਉਪਰੋਕਤ ਬਚਨ ਸੁਣ ਕੇ ਅਰਜਨ ਨੇ ਬੇਨਤੀ ਕੀਤੀ, "ਮਹਾਤਮਾ ਜੀ! ਆਪ ਕ੍ਰਿਪਾ ਕਰਕੇ ਸਾਡੇ ਤੇ ਉਪਕਾਰ ਹੀ ਕਰੋ ਜੀ, ਆਪ ਮਿਹਰਬਾਨੀ ਕਰੋ।"

ਬਾਲਮੀਕ ਜੀ ਨੇ ਅਰਜਨ ਦੇ ਪ੍ਰੇਮ-ਪੂਰਬਕ ਹਿਰਦੇ ਨੂੰ ਵੇਖ ਕੇ ਅਗਲੇ ਦਿਨ ਜਾਣ ਦਾ ਇੱਕਰਾਰ ਕਰ ਲਿਆ। ਅਰਜਨ ਨੇ ਸਾਰੀ ਵਾਰਤਾ ਕ੍ਰਿਸ਼ਨ ਜੀ ਨੂੰ ਦੱਸੀ। ਕ੍ਰਿਸ਼ਨ ਜੀ ਨੇ ਦਰੋਪਤੀ ਨੂੰ ਖਟ ਰਸ ਭਰਪੂਰ ਭੋਜਨ ਤਿਆਰ ਕਰਨ ਲਈ ਆਖਿਆ। ਭੋਜਨ ਤਿਆਰ ਕੀਤੇ ਗਏ। ਦੂਜੇ ਦਿਨ ਬਾਲਮੀਕ ਜੀ ਭਗਵਾਨ ਦਾ ਸਿਮਰਨ ਕਰਦੇ ਆ ਗਏ। ਭਗਵਾਨ ਕ੍ਰਿਸ਼ਨ ਜੀ ਨੇ ਆਪ ਉੱਠ ਕੇ ਆਦਰ ਸਤਿਕਾਰ ਨਾਲ ਚਰਨ ਧੋਤੇ ਅਤੇ ਆਸਣ ਤੇ ਬਿਠਾਇਆ। ਦਰੋਪਤੀ ਨੇ ਹਰ ਪ੍ਰਕਾਰ ਦੇ ਭੋਜਨ ਪ੍ਰੋਸ ਕੇ ਲਿਆਂਦੇ। ਬਾਲਮੀਕ ਜੀ ਨੇ ਸਾਰਿਆਂ ਨੂੰ ਇੱਕਠੇ ਕਰਕੇ ਮਿਲਗੋਭਾ ਬਣਾ ਕੇ ਛਕਿਆ। ਪਰ ਸੰਖ ਬਹੁਤ ਧੀਮੀ ਆਵਾਜ਼ ਨਾਲ ਵੱਜਿਆ।

ਦੁਬਾਰਾ ਫਿਰ ਕਾਰਨ ਲੱਭਣ ਦੀ ਜਾਂਚ ਪੜਤਾਲ ਹੋਈ ਅਤੇ ਦਰੋਪਤੀ ਤੋਂ ਪੁੱਛਿਆ। ਤਦ ਦਰੋਪਤੀ ਨੇ ਉੱਤਰ ਦਿੱਤਾ, "ਹੇ ਰਾਜਨ! ਮੇਰੇ ਮਨ ਅੰਦਰ ਗਿਲਾਨੀ ਉਪਜੀ ਹੈ ਕਿ ਨੀਚ ਜ਼ਾਤ ਦਾ ਸੁਭਾਓ ਹੋਣ ਕਾਰਨ, ਮੇਰੇ ਤਿਆਰ ਕੀਤੇ ਖਟ ਰਸ ਭੋਜਨ ਦੀ ਕਦਰ ਨਹੀਂ ਪਾਈ। ਇੱਕਲੇ-ਇੱਕਲੇ ਛਕਣ ਦੀ ਥਾਂ ਸਾਰੇ ਭੋਜਨ ਨੂੰ ਮਿਲਗੋਭਾ ਜਿਹਾ ਬਣਾ ਕੇ ਖਾਧਾ। ਇਹੋ ਜਿਹੀਆਂ ਮੰਦ-ਭਾਵਨਾਵਾਂ ਮੇਰੇ ਮਨ ਵਿੱਚ ਫਿਰਦੀਆਂ ਰਹੀਆਂ ਸਨ"।

ਕ੍ਰਿਸ਼ਨ ਜੀ ਨੇ ਦੁਬਾਰਾ ਹੁਕਮ ਕੀਤਾ ਕਿ ਨਫ਼ਰਤ ਤਿਆਗ ਕੇ ਦੁਬਾਰਾ ਬਾਲਮੀਕ ਜੀ ਨੂੰ ਸੱਦ ਕੇ ਲੰਗਰ ਛਕਾਇਆ ਜਾਵੇ ਤਦ ਹੀ ਸੰਖ ਵੱਜੇਗਾ। ਯੁਧਿਸ਼ਟਰ ਜੀ ਆਪ ਨਿਰਮਾਣ ਹੋ ਕੇ ਗਏ। ਜਦੋਂ ਬਾਲਮੀਕ ਜੀ ਨੇ ਦੇਖਿਆ ਕਿ ਯੁਧਿਸ਼ਟਰ ਜੀ ਆ ਰਹੇ ਹਨ ਤਾਂ ਉੱਠ ਕੇ ਰਾਜੇ ਨੂੰ ਨਮਸਕਾਰ ਕਰਨ ਲੱਗ ਪਏ ਅਤੇ ਬੇਨਤੀਆਂ ਕਰਨ ਲੱਗੇ, "ਹੇ ਰਾਜਨ ਦੇ ਰਾਜਾ! ਆਪ ਨੇ ਬਹੁਤ ਕ੍ਰਿਪਾ ਕੀਤੀ ਜੋ ਦਾਸ ਗ਼ਰੀਬ ਦੇ ਘਰ ਚਰਨ ਪਾਉਣ ਦੀ ਕ੍ਰਿਪਾਲਤਾ ਕੀਤੀ।" ਰਾਜੇ ਨੇ ਨਿਮਰਤਾ ਪੂਰਬਕ ਦੁਬਾਰਾ ਲੰਗਰ ਛਕਣ ਦਾ ਨਿਮੰਤਰਣ ਦਿੱਤਾ। ਬਾਲਮੀਕ ਜੀ ਨੇ ਪ੍ਰਵਾਨ ਕਰ ਲਿਆ।

ਜਦੋਂ ਕ੍ਰਿਸ਼ਨ ਜੀ ਨੇ ਦੁਬਾਰਾ ਬਾਲਮੀਕ ਜੀ ਨੂੰ ਆਉਂਦਿਆਂ ਵੇਖਿਆ ਤਦ ਬੜੇ ਪਿਆਰ ਨਾਲ ਅੱਗੇ ਹੋ ਕੇ ਮਿਲੇ। ਪਿਆਰ ਨਾਲ ਗਲ ਲਾਇਆ ਅਤੇ ਆਪ ਹੀ ਬਾਲਮੀਕ ਜੀ ਨੂੰ ਰਸੋਈ ਵਿੱਚ ਲੈ ਗਏ। ਸੁੰਦਰ ਆਸਣ ਵਿਛਾ ਕੇ, ਚਰਨ ਧੋ ਕੇ ਆਦਰ ਨਾਲ ਬਿਠਾਇਆ। ਦਰੋਪਤੀ ਨੇ ਥਾਲ ਪਰੋਸ ਕੇ ਰਖਿਆ। ਪਹਿਲਾਂ ਵਾਂਙੂ ਹੀ ਬਾਲਮੀਕ ਜੀ ਨੇ ਮਿਲਗੋਭਾ ਕਰਕੇ ਭਗਵਾਨ ਜੀ ਨੂੰ ਭੋਗ ਲੁਆਇਆ ਅਤੇ ਖਾਣਾ ਸ਼ੁਰੂ ਕੀਤਾ। ਜਿਉਂ-ਜਿਉਂ ਬਾਲਮੀਕ ਆਪਣੇ ਮੂੰਹ ਵਿੱਚ ਬੁਰਕੀਆਂ ਪਾਉਣ ਤਿਉਂ-ਤਿਉਂ ਸੰਖ ਦਾ ਸ਼ਬਦ ਉੱਚਾ ਤੇ ਗੰਭੀਰ ਗੂੰਜਣਾ ਆਰੰਭ ਹੋ ਗਿਆ। ਧੁਨੀ ਨੂੰ ਸੁਣ ਕੇ ਸਾਰੇ ਲੋਕ ਜੈ ਜੈਕਾਰ ਕਰਨ ਲੱਗੇ।

ਸਾਰੇ ਪਦਾਰਥ ਇੱਕਠੇ ਕਰਨ ਦਾ ਕਾਰਨ ਜਦੋਂ ਬਾਲਮੀਕ ਜੀ ਤੋਂ ਪੁੱਛਿਆ ਗਿਆ ਤਦ ਬਾਲਮੀਕ ਜੀ ਨੇ ਆਖਿਆ, "ਕ੍ਰਿਸ਼ਨ ਭਗਵਾਨ ਜੀ! ਮੈਂ ਇਸ ਦੁਚਿੱਤੀ ਵਿੱਚ ਸਾਂ ਕਿ ਪਹਿਲਾਂ ਤੁਹਾਨੂੰ ਖੱਟੇ ਪਦਾਰਥ ਦਾ ਭੋਗ ਲੁਆਵਾਂ ਜਾਂ ਮਿੱਠੇ ਪਦਾਰਥ ਦਾ। ਮੈਂ ਫੈਸਲਾ ਨਾ ਕਰ ਸਕਿਆ। ਅੰਤ ਮੈਂ ਸਾਰੇ ਪਦਾਰਥ ਇੱਕਠੇ ਕਰ ਲਏ।" ਇਸ ਉਪਰੰਤ ਭਗਵਾਨ ਕ੍ਰਿਸ਼ਨ ਜੀ ਨੇ ਆਖਿਆ, "ਹੇ ਯੁਧਿਸ਼ਟਰ ਜੀ! ਰਸਾਂ-ਕਸਾਂ ਨੂੰ ਮੂਰਖ ਲੋਕ ਗ੍ਰਹਿਣ ਕਰਦੇ ਹਨ, ਪ੍ਰਭੂ ਭਗਤ ਤਾਂ ਸਿਰਫ ਰਾਮ ਨਾਮ ਦਾ ਰਸ ਮਾਣਦੇ ਹਨ।"

ਹੇ ਨਿਜਾਤਮਾ! "**ਊਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥**" ਗੁਰਬਾਣੀ ਦੇ ਪਵਿੱਤਰ ਫੁਰਮਾਣ ਅਨੁਸਾਰ ਨਾਮ ਜਪਣ ਵਾਲਾ ਨੀਚ ਚੰਡਾਲ ਵੀ ਤਿੰਨਾਂ ਲੋਕਾਂ ਵਿੱਚ ਪੂਜਣ ਯੋਗ ਹੋ ਜਾਂਦਾ ਹੈ ਅਤੇ ਸਭ ਨਾਲੋਂ ਉੱਤਮ ਹੋ ਜਾਂਦਾ ਹੈ, ਜਿਹਦੇ ਮਨ ਵਿੱਚ ਪ੍ਰਭੂ ਜੀ ਦਾ ਪਾਵਨ ਨਾਮ ਵਸ ਜਾਂਦਾ ਹੈ। ਇਸ ਵਾਸਤੇ ਤੂੰ ਵੀ ਵਾਹਿਗੁਰੂ ਦੇ ਪਵਿੱਤਰ ਨਾਮ ਦਾ ਜਾਪ ਕਰਕੇ ਉਤਮ ਪਦਵੀ ਪ੍ਰਾਪਤ ਕਰ।

—•—

# ਕਾਂਡ - 28
# ਸਵਰੀ (ਭੀਲਣੀ)

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**

(ਪੰਨਾ-੭੩੩)

ਜਾਤ ਪਾਤ ਦੀ ਪਾਈ ਅਖੌਤੀ ਜਾਤ ਵੰਡ ਦਾ ਨੇਕ ਸਿਆਣੇ ਪੁਰਸ਼ਾਂ ਨੇ ਖੰਡਨ ਕੀਤਾ ਹੈ। ਇਸ ਵੰਡ ਅਨੁਸਾਰ ਚੰਡਾਲਾਂ ਨਾਲੋਂ ਵੀ ਛੋਟੀ ਜਾਤ ਭੀਲ ਮਿਥੀ ਗਈ ਹੈ। ਪਰ ਗੁਰੂ ਸਾਹਿਬ ਜੀ ਦਾ ਉਪਦੇਸ਼ (ਖੜ੍ਹੀ ਬ੍ਰਾਹਮਣ, ਸੂਦ, ਵੈਸ਼) ਸਭ ਨੂੰ ਸਾਂਝਾ ਹੈ। ਪਰ ਬ੍ਰਾਹਮਣਵਾਦ ਵੇਲੇ ਇਵੇਂ ਨਹੀਂ ਸੀ। ਜਾਤ ਅਭਿਮਾਨੀ ਕਿਸੇ ਹੋਰ ਦੀ ਤਰੱਕੀ ਨੂੰ ਵੇਖ ਕੇ ਈਰਖਾ ਦੀ ਅੱਗ ਵਿੱਚ ਸੜਦੇ ਰਹੇ। ਪਰ ਪ੍ਰਭੂ ਕਿਰਪਾ ਨਾਲ ਹਰ ਜਾਤ ਵਿੱਚ ਭਗਤ ਪੈਦਾ ਹੁੰਦੇ ਹਨ ਅਤੇ ਜਾਤ-ਅਭਿਮਾਨੀਆਂ ਨੂੰ ਵਿਰੋਧਤਾ ਸਮੇਂ ਮੂੰਹ ਦੀ ਖਾਣੀ ਪੈਂਦੀ ਰਹੀ।

ਇਵੇਂ ਹੀ ਰਾਮਚੰਦ੍ਰ ਜੀ ਦੇ ਸਮੇਂ ਇੱਕ ਸਵਰੀ ਭੀਲਣੀ ਹੋਈ ਹੈ। ਜਦੋਂ ਉਹ ਵਿਆਹੀ ਗਈ ਤਾਂ ਚਮੜੀ ਦੀ ਸੁੰਦਰਤਾ ਚਾਹੁਣ ਵਾਲਾ ਪਤੀ ਉਸ ਨੂੰ ਕਰੂਪ ਜਾਣ ਕੇ ਜੰਗਲ ਵਿੱਚ ਛੱਡ ਆਇਆ। ਇਕੱਲੀ ਔਰਤ ਸਵਰੀ ਜੰਗਲ ਵਿੱਚ ਪਤੀ ਨੂੰ ਲੱਭਦੀ ਰਹੀ। ਵਿਜੋਗ (ਵਿਛੋੜੇ) ਵਿੱਚ ਰੋਂਦੀ ਫਿਰੀ। ਪਰ ਪਤੀ ਤਾਂ ਆਪ ਹੀ ਉਸ ਨੂੰ ਤਿਆਗ ਕੇ ਗਿਆ ਸੀ। ਵਿਜੋਗਣ ਭੀਲਣੀ ਨੂੰ ਅੰਤ ਵਿੱਚਾਰ ਆਈ ਕਿ ਪਰਮੇਸ਼ਰ ਜੀ ਤੋਂ ਬਿਨਾਂ ਉਸ ਦਾ ਕੋਈ ਆਸਰਾ ਨਹੀਂ। ਪਤੀ ਦਾ ਆਸਰਾ ਲਿਆ ਸੀ, ਉਹ ਵੀ ਮੈਨੂੰ ਤਿਆਗ ਗਿਆ।

ਮਨ ਨੂੰ ਧੀਰਜ ਦੇ ਕੇ ਪਰਮੇਸ਼ਰ ਜੀ ਦਾ ਆਸਰਾ ਮਨ ਵਿੱਚ ਧਾਰਨ ਕਰ ਕੇ ਪੰਪਾ ਨਾਂਅ ਦੇ ਸਰੋਵਰ ਦੇ ਲਾਗੇ ਡੇਰਾ ਲਾ ਲਿਆ। ਉਸ ਸਰੋਵਰ 'ਤੇ ਰਿਸ਼ੀ, ਮੁਨੀ, ਤਪੱਸਵੀ ਬ੍ਰਾਹਮਣ ਇਸ਼ਨਾਨ ਕਰਨ ਅਤੇ ਜਲ ਛਕਣ ਲਈ ਆਇਆ ਕਰਦੇ ਸਨ। ਉਸ ਦੇ ਮਨ ਅੰਦਰ ਉਹਨਾਂ ਮਹਾਤਮਾਵਾਂ ਦੀ ਤੁੱਛ (ਮਾਮੂਲੀ) ਸੇਵਾ ਕਰਨ ਦੀ ਭਾਵਨਾ (ਇੱਛਾ) ਉਤਪੰਨ ਹੋਈ। ਜਿਸ ਰਸਤੇ ਰਿਸ਼ੀ ਮੁਨੀ ਆਉਂਦੇ ਉਸ ਰਸਤੇ ਨੂੰ ਪਿਆਰ ਨਾਲ ਰਾਮ ਨਾਮ ਜਪਦੀ ਝਾੜੂ ਫੇਰ ਕੇ ਸਾਫ ਕਰ ਦਿੰਦੀ ਅਤੇ ਜੰਗਲ ਵਿੱਚੋਂ ਸਾਫ਼ ਸੁਥਰੀ ਮਿੱਟੀ ਸਾਧੂਆਂ ਦੇ ਆਸ਼ਰਮਾਂ ਵਿੱਚ ਬਰਤਨ ਆਦਿ ਸਾਫ਼ ਕਰਨ ਵਾਸਤੇ ਰੱਖ ਆਉਂਦੀ। ਉਸ ਨੇ ਇਹ ਸੇਵਾ ਪਿਆਰ ਨਾਲ ਕਰਨੀ ਅਰੰਭ ਕਰ ਦਿੱਤੀ। ਪਰ ਮੂਰਖ

ਬ੍ਰਾਹਮਣ ਸਮਝਣ ਲੱਗੇ ਕਿ ਭੀਲਣੀ ਸਵਰੀ ਸਾਡੀ ਤਪੱਸਿਆ ਵਿੱਚੋਂ ਹਿੱਸਾ ਲੈ ਜਾਂਦੀ ਹੈ। ਉਨ੍ਹਾਂ ਨੇ ਭੀਲਣੀ ਨੂੰ ਫੜ ਲਿਆ ਅਤੇ ਬਹੁਤ ਕੁੱਟਿਆ।

ਜਾਤ-ਅਭਿਮਾਨੀਆਂ ਨੇ ਸਿਰਫ ਇੱਕ ਭੀਲਣੀ ਨਾਲ ਹੀ ਅਜਿਹਾ ਭੈੜਾ ਵਤੀਰਾ ਨਹੀਂ ਵਰਤਿਆ, ਸਗੋਂ ਅਣਗਿਣਤ ਨੇਕ ਪੁਰਸ਼ਾਂ ਨਾਲ ਜਾਤ-ਪਾਤ ਦੇ ਬੰਧਨਾਂ ਵਿੱਚ ਫਸ ਕੇ ਆਪ ਵੀ ਈਰਖਾ ਦੀ ਅੱਗ ਨਾਲ ਸੜੇ ਅਤੇ ਉਹਨਾਂ ਨੂੰ ਵੀ ਤੰਗ ਕੀਤਾ। ਅਭਿਮਾਨ ਚਾਹੇ ਜ਼ਾਤ ਦਾ ਹੋਵੇ ਜਾਂ ਹੋਰ ਕਿਸੇ ਦੁਨਿਆਵੀ ਵਡਿਆਈ ਦਾ, ਇਹ ਇਨਸਾਨੀਅਤ ਨੂੰ ਪਿਆਰ ਕਰਨ ਦੀ ਥਾਂ ਨਫ਼ਰਤ ਹੀ ਪੈਦਾ ਕਰਦਾ ਹੈ। ਨੇਕ ਰਿਸ਼ੀਆਂ ਨੂੰ ਜਦੋਂ ਜਾਤ-ਪਾਤ ਦੇ ਗੇੜ ਵਿੱਚ ਫਸੇ ਮੂਰਖ ਜਾਤ-ਅਭਿਮਾਨੀਆਂ ਦੀ ਕਾਲੀ ਕਰਤੂਤ ਦਾ ਪਤਾ ਲੱਗਾ ਤਾਂ ਉਹ ਬਹੁਤ ਨਾਰਾਜ਼ ਹੋਏ। ਉਹਨਾਂ ਆਖਿਆ, ਮੂਰਖੋ! ਈਸ਼ਵਰ ਜੀ ਨੂੰ ਜਾਤ-ਪਾਤ ਪਿਆਰੀ ਨਹੀਂ, ਉਹਨਾਂ ਪਾਸ ਤਾਂ ਕੇਵਲ ਪ੍ਰੇਮਾ-ਭਗਤੀ ਦਾ ਮੁੱਲ ਪੈਂਦਾ ਹੈ। ਜੇਕਰ ਕੁਲ ਦਾ ਨਾਸ਼ ਹੋਣੋਂ ਬਚਾਉਣਾ ਚਾਹੁੰਦੇ ਹੋ ਤਾਂ ਤੁਰੰਤ ਭੀਲਣੀ ਨੂੰ ਛੱਡ ਦਿਓ।

ਜਾਤ-ਅਭਿਮਾਨੀਆਂ ਨੇ ਸਵਰੀ ਨੂੰ ਛੱਡ ਦਿੱਤਾ । ਸਵਰੀ ਦੇ ਗੋਡੇ ਸੱਟਾਂ ਕਾਰਨ ਦੁਖਦੇ ਸਨ, ਸਰੀਰ ਲਹੂ-ਲੁਹਾਣ ਹੋਇਆ ਸੀ, ਡਿਗਦੀ ਢਹਿੰਦੀ ਮਤੰਗ ਰਿਸ਼ੀ ਜੀ ਦੇ ਆਸ਼ਰਮ ਪਾਸ ਪੁੱਜ ਗਈ। ਮਤੰਗ ਰਿਸ਼ੀ ਦਾ ਜਨਮ ਭਾਵੇਂ ਉੱਚੀ ਜਾਤ ਵਿੱਚ ਹੋਇਆ ਸੀ, ਪਰ ਜਾਤ ਅਭਿਮਾਨ ਦੇ ਬੰਧਨ ਤੋਂ ਛੁਟਕਾਰਾ ਪ੍ਰਾਪਤ ਕਰ ਚੁੱਕਾ ਸੀ। ਉਹ ਸਭਨਾਂ ਜੀਵਾਂ ਅੰਦਰ ਪ੍ਰਭੂ ਦੀ ਜੋਤਿ ਤੱਕਦਾ ਸੀ। ਉਸ ਨੇ ਭੀਲਣੀ ਨੂੰ ਆਖਿਆ, ਤੂੰ ਉਹਨਾਂ ਦੁਸ਼ਟ ਬ੍ਰਾਹਮਣਾਂ ਵੱਲ ਨਹੀਂ ਜਾਣਾ, ਮੇਰੇ ਆਸ਼ਰਮ ਦੇ ਲਾਗੇ ਹੀ ਝੌਂਪੜੀ ਬਣਾ ਲੈ ਅਤੇ ਰਾਮ-ਨਾਮ ਦਾ ਜਾਪ ਪ੍ਰੇਮ-ਪੂਰਵਕ ਕਰੀ ਜਾ।

ਇਵੇਂ ਸਵਰੀ ਦਾ ਕਾਫ਼ੀ ਸਮਾਂ ਰਾਮ ਨਾਮ ਜਪਦਿਆਂ ਸੁਖ ਪੂਰਵਕ ਲੰਘ ਗਿਆ। ਕੁਦਰਤ ਨਹੀਂ ਚਾਹੁੰਦੀ ਸੀ ਕਿ ਭੋਲੀ ਸਵਰੀ ਨੂੰ ਜਾਤ-ਅਭਿਮਾਨੀ ਖ਼ਾਹ-ਮਖ਼ਾਹ ਤੰਗ ਕਰਨ। ਇੱਕ ਦਿਨ ਇੱਕ ਬ੍ਰਾਹਮਣ, ਪੰਪਾ ਸਰੋਵਰ ਤੋਂ ਇਸ਼ਨਾਨ ਕਰਕੇ ਆ ਰਿਹਾ ਸੀ, ਉਸ 'ਤੇ ਭੀਲਣੀ (ਸਵਰੀ) ਦਾ ਪਰਛਾਵਾਂ ਪੈ ਗਿਆ। ਗੁੱਸੇ ਵਿੱਚ ਬ੍ਰਾਹਮਣ ਨੇ ਭੀਲਣੀ ਨੂੰ ਬਹੁਤ ਫਿਟਕਾਰਾਂ ਪਾਈਆਂ ਅਤੇ ਬੁੜਬੁੜ ਕਰਦਾ ਮੁੜ ਇਸ਼ਨਾਨ ਕਰਨ ਵਾਸਤੇ ਪੰਪਾ ਸਰੋਵਰ 'ਤੇ ਪੁੱਜਾ। ਸਰੋਵਰ ਦਾ ਜਲ ਜਿਹੜਾ ਪਹਿਲਾਂ ਨਿਰਮਲ ਸਵੱਛ ਸੀ, ਹੁਣ ਉਹ ਦੁਰਗੰਧ ਭਰਿਆ ਅਤੇ ਕੀੜਿਆਂ ਮਕੌੜਿਆਂ ਨਾਲ ਭਰਿਆ ਤੱਕਿਆ। ਅਗਿਆਨੀ ਬ੍ਰਾਹਮਣਾਂ ਨੂੰ ਇਸਦਾ ਕਾਰਨ ਸਮਝ ਨ ਪਿਆ। ਉਸ ਨੇ ਖੂਹ 'ਤੇ ਜਾ ਕੇ ਇਸ਼ਨਾਨ ਕਰ ਲਿਆ। ਜਾਤ-ਅਭਿਮਾਨੀਆਂ ਨੇ ਮਤੰਗ ਰਿਸ਼ੀ ਜੀ ਨੂੰ

ਪੰਗਤ ਵਿੱਚੋਂ ਛੇਕ (ਕੱਢ) ਦਿੱਤਾ। ਪਰ ਜਦੋਂ ਭੋਜਨ ਛਕਣ ਬੈਠੇ ਤਾਂ ਭੋਜਨ ਵੀ ਦੁਰਗੰਧ ਕੀੜਿਆਂ ਨਾਲ ਭਰਪੂਰ ਤੱਕਿਆ। ਫਿਰ ਵੀ ਮੂਰਖਾਂ ਨੂੰ ਗਿਆਨ ਨ ਹੋਇਆ, ਜਿਵੇਂ ਉੱਲੂ ਨੂੰ ਸੂਰਜ ਚੜ੍ਹੇ ਦਾ ਕੁਝ ਵੀ ਗਿਆਨ ਨਹੀਂ ਹੁੰਦਾ।

ਮੂਰਖ ਬ੍ਰਾਹਮਣਾਂ ਦੀ ਗ਼ਲਤੀ ਕਾਰਨ ਜੰਗਲ ਵਿੱਚ ਰਹਿਣ ਵਾਲੇ ਸਾਰੇ ਜੀਵਾਂ ਨੂੰ ਬਹੁਤ ਤੰਗੀ ਮਿਲੀ, ਜਿਵੇਂ ਕੁਸੰਗਤ ਕਾਰਨ ਕੁਸ਼ਲਤਾ ਜਾਂਦੀ ਰਹਿੰਦੀ ਹੈ ਤਿਵੇਂ ਹੀ ਮੂਰਖਾਂ ਦੀ ਕੁਸੰਗਤ ਨਾਲ ਮਹਾਤਮਾ ਨੂੰ ਵੀ ਦੁੱਖ ਹੋਇਆ।

ਇਸੇ ਤੰਗੀ ਨਾਲ ਕਾਫ਼ੀ ਸਮਾਂ ਲੰਘ ਗਿਆ। ਮਤੰਗ ਰਿਸ਼ੀ ਜੀ ਨੇ ਅੰਤਿਮ ਸਮਾਂ ਨੇੜੇ ਢੁੱਕਿਆ ਸਮਝ ਕੇ ਭੀਲਣੀ ਨੂੰ ਆਖਿਆ ਕਿ ਤੂੰ ਉਹਨਾਂ ਮੂਰਖਾਂ ਦੀ ਸੰਗਤ ਤੋਂ ਬਚਣਾ ਹੈ। ਇਥੇ ਹੀ ਬੈਠ ਕੇ ਰਾਮ ਰਾਮ ਜਪਣਾ, ਰਾਮਚੰਦ੍ਰ ਜੀ ਆਪ ਮਿਹਰ ਕਰਕੇ ਇਥੇ ਆ ਕੇ ਤੈਨੂੰ ਦਰਸ਼ਨ ਬਖ਼ਸ਼ਣਗੇ। ਮਤੰਗ ਰਿਸ਼ੀ ਜੀ ਪ੍ਰਾਣ ਤਿਆਗ ਗਏ। ਸਵਰੀ ਅਤਿਅੰਤ ਦੁਖੀ ਹੋਈ ਪਰ ਸੁਖ ਦੀ ਉਡੀਕ ਵਿੱਚ ਉਥੇ ਸਿਮਰਨ ਵਿੱਚ ਮਗਨ ਰਹੀ।

ਦਸ਼ਰਥ ਪਿਤਾ ਜੀ ਦਾ ਹੁਕਮ ਮੰਨ ਕੇ ਰਾਮ ਚੰਦ੍ਰ, ਸੀਤਾ ਅਤੇ ਲਛਮਣ ਜੀ ਚੌਦਾਂ ਵਰ੍ਹਿਆਂ ਦਾ ਬਨਵਾਸ ਭੋਗਣ ਹਿਤ ਜੰਗਲ ਵਿੱਚ ਰਹਿ ਰਹੇ ਹਨ। ਬਨਵਾਸ ਸਮੇਂ ਹੀ ਰਾਵਣ ਭੇਸ ਬਦਲ ਕੇ ਸੀਤਾ ਜੀ ਨੂੰ ਚੁਰਾ ਕੇ ਲੈ ਗਿਆ। ਲਛਮਣ ਜੀ ਅਤੇ ਰਾਮਚੰਦ੍ਰ ਜੀ ਸੀਤਾ ਜੀ ਦੀ ਭਾਲ ਕਰਦਿਆਂ ਉਸੇ ਜੰਗਲ ਵਿੱਚ ਪੁੱਜ ਗਏ ਜਿਥੇ ਭੀਲਣੀ ਰਹਿ ਰਹੀ ਸੀ।

ਜਦੋਂ ਸਵਰੀ ਨੇ ਰਾਮਚੰਦ੍ਰ ਜੀ ਨੂੰ ਆਉਂਦਿਆਂ ਵੇਖਿਆ ਤਾਂ ਆਪਣੇ ਆਪ ਨੂੰ ਨੀਚ ਸਮਝ ਕੇ ਲੁਕ ਗਈ। ਤਦ ਰਾਮਚੰਦ੍ਰ ਜੀ ਨੇ ਆਪ ਆਵਾਜ਼ ਮਾਰੀ। ਤਦ ਨੀਵੀਂ ਨਜ਼ਰ ਕਰਕੇ, ਗਲ ਵਿੱਚ ਪੱਲਾ ਪਾ ਕੇ, ਚਰਨਾਂ ਵੱਲ ਨੂੰ ਦੂਰੋਂ ਹੀ ਨਮਸਕਾਰ ਕਰ ਦਿੱਤੀ। ਰਾਮਚੰਦ੍ਰ ਜੀ ਨੇ ਆਪ ਉਸ ਦੇ ਨੇੜੇ ਪੁੱਜ ਕੇ ਬਾਹੋਂ ਫੜ ਕੇ ਉਠਾ ਲਿਆ। ਦਰਸ਼ਨ ਕਰਦਿਆਂ ਹੀ ਸਵਰੀ ਦੇ ਸਭ ਦੁੱਖ ਮਿਟ ਗਏ। ਬਹੁਤ ਪ੍ਰਸੰਨ ਹੋਈ ਅਤੇ ਪ੍ਰੇਮ ਨਾਲ ਇੱਕਠੇ ਕਰਕੇ ਰੱਖੇ ਹੋਏ ਬੇਰ ਭੇਟ ਕੀਤੇ। ਰਾਮਚੰਦ੍ਰ ਜੀ ਨੇ ਕੁਝ ਬੇਰ ਆਪਣੇ ਛੋਟੇ ਵੀਰ ਲਛਮਣ ਨੂੰ ਦਿੱਤੇ। ਰਾਮਚੰਦ੍ਰ ਜੀ ਪਿਆਰ-ਵੱਸ ਹੋ ਕੇ ਅੰਮ੍ਰਿਤ ਰੂਪੀ ਰਸ ਭਰੇ ਬੇਰਾਂ ਨੂੰ ਛਕ ਗਏ। ਪਰ ਲਛਮਣ ਨੇ ਉਹਨਾਂ ਨੂੰ ਨਫ਼ਰਤ ਕਾਰਨ ਪਿਛਾਂਹ ਹੱਥ ਕਰਕੇ ਧਰਤੀ 'ਤੇ ਸੁੱਟ ਦਿੱਤਾ। ਰਾਮਚੰਦ੍ਰ ਜੀ ਨੇ ਪ੍ਰੇਮ-ਵੱਸ ਹੋ ਕੇ ਆਖਿਆ, ਸਵਰੀ ਅਜਿਹੇ ਮਿੱਠੇ, ਸੁਆਦਲੇ ਫਲ ਮੈਂ ਕਦੀ ਨਹੀਂ ਖਾਧੇ, ਆਪ ਦੇ ਬੇਰਾਂ ਦਾ ਮੈਨੂੰ ਬਹੁਤ ਅਨੰਦ ਆਇਆ ਹੈ।

ਜਦੋਂ ਮੱਤ ਤੋਂ ਹੀਣੇ ਬ੍ਰਾਹਮਣਾਂ ਸੁਣਿਆ ਕਿ ਭਗਵਾਨ ਰਾਮਚੰਦ੍ਰ ਜੀ ਸਵਰੀ ਦੇ ਆਸ਼ਰਮ ਆਏ ਹੋਏ ਹਨ ਤਾਂ ਜਲ ਬਲ ਕੇ ਸੁਆਹ ਹੋ ਗਏ ਕਿ ਸਾਡਾ ਆਸ਼ਰਮ ਛੱਡ ਕੇ ਸਿੱਧੇ ਭੀਲਣੀ ਦੇ ਆਸ਼ਰਮ ਰਾਮਚੰਦ੍ਰ ਜੀ ਨੂੰ ਨਹੀਂ ਸੀ ਜਾਣਾ ਚਾਹੀਦਾ। ਮਨ ਵਿੱਚ ਬਹੁਤ ਗਿਣਤੀਆਂ ਗਿਣਨ ਪਿੱਛੋਂ ਰਾਮਚੰਦ੍ਰ ਜੀ ਦੇ ਦਰਸ਼ਨਾਂ ਵਾਸਤੇ ਚੱਲ ਪਏ। ਰਾਮਚੰਦ੍ਰ ਜੀ ਨੇ ਉੱਠ ਕੇ ਉਹਨਾਂ ਦਾ ਸੁਆਗਤ ਕੀਤਾ। ਰਿਸ਼ੀ ਨਮਸਕਾਰ ਕਰਕੇ ਬੈਠ ਗਏ ਅਤੇ ਬੇਨਤੀ ਕੀਤੀ, ਦੀਨਬੰਧੂ ਜੀ! ਪੰਪਾ ਸਰੋਵਰ ਦਾ ਜਲ ਬਦਬੂਦਾਰ ਹੋ ਗਿਆ ਹੈ ਅਤੇ ਉਸ ਵਿੱਚ ਕੀੜੇ ਪੈ ਗਏ ਹਨ। ਜਲ ਦੀ ਥੁੜ੍ਹ ਕਾਰਨ ਅਸੀਂ ਬਹੁਤ ਦੁਖੀ ਹਾਂ, ਸੁ ਕਿਰਪਾ ਕਰਕੇ ਅਸਾਡਾ ਇਹ ਦੁੱਖ ਦੂਰ ਕਰਨ ਦੀ ਕ੍ਰਿਪਾਲਤਾ ਕਰੋ ਜੀ। ਰਿਸ਼ੀਆਂ ਦੀ ਬੇਨਤੀ ਪ੍ਰਵਾਨ ਕਰਕੇ ਰਾਮ ਚੰਦ੍ਰ ਜੀ ਨੇ ਆਪਣੇ ਚਰਨ ਧੋ ਕੇ ਜਲ ਦਿੱਤਾ ਕਿ ਇਸ ਨੂੰ ਪੰਪਾ ਸਰੋਵਰ ਵਿੱਚ ਪਾ ਦਿਓ। ਜਲ ਪਾਇਆ ਗਿਆ ਪਰ ਫਿਰ ਵੀ ਸਰੋਵਰ ਦਾ ਜਲ ਦੁਰਗੰਧ ਅਤੇ ਕੀੜੇ ਮਕੌੜਿਆਂ ਨਾਲ ਗੰਦਾ ਹੀ ਰਿਹਾ। ਸ਼ੰਕਾਵਾਦੀ (ਮਨ ਵਿੱਚ ਸੰਸੇ ਰਖਣ ਵਾਲਾ) ਮੁਨੀ ਬਹੁਤ ਹੈਰਾਨ ਹੋ ਗਏ ਅਤੇ ਵਾਪਸ ਆ ਕੇ ਆਖਣ ਲੱਗੇ, ਹੇ ਭਗਵਾਨ ਜੀ! ਜਲ ਤਾਂ ਗੰਦਾ ਹੀ ਰਿਹਾ। ਇਹ ਸੁਣ ਕੇ ਰਾਮਚੰਦ੍ਰ ਜੀ ਬੋਲੇ, ਸਾਧੂ ਦੀ ਕੀਤੀ ਅਵੱਗਿਆ ਸਾਧੂ ਹੀ ਦੂਰ ਕਰ ਸਕਦਾ ਹੈ। ਤੁਸੀਂ ਪੰਪਾ ਸਰੋਵਰ ਵਿੱਚ ਭੀਲਣੀ ਦੇ ਚਰਨ ਧੋ ਕੇ ਜਲ ਸਰੋਵਰ ਵਿੱਚ ਪਾਓ। ਮੁਨੀਆਂ ਅਤੇ ਬ੍ਰਾਹਮਣਾਂ ਅੰਦਰ ਨਫ਼ਰਤ ਸੀ, ਪਰ ਲੋੜ-ਵੱਸ ਹੋ ਕੇ ਭੀਲਣੀ ਦੇ ਚਰਨ ਧੋ ਕੇ ਜਲ ਪੰਪਾ ਸਰੋਵਰ ਵਿੱਚ ਪਾਇਆ ਗਿਆ। ਸਰੋਵਰ ਦਾ ਜਲ ਪਹਿਲਾਂ ਵਾਂਙੂ ਬਿਲਕੁਲ ਸਵੱਛ ਅਤੇ ਨਿਰਮਲ ਹੋ ਗਿਆ। ਸਭਨਾਂ ਨੇ ਰਾਮਚੰਦ੍ਰ ਜੀ ਦਾ ਧੰਨਵਾਦ ਕੀਤਾ। ਰਾਮਚੰਦ੍ਰ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਪ੍ਰਭੂ ਨੂੰ ਪ੍ਰੇਮਾ-ਭਗਤੀ ਪਿਆਰੀ ਹੈ, ਜਾਤ-ਪਾਤ, ਸੁੱਚ ਸੰਜਮ ਕੇਵਲ ਦੁਨਿਆਵੀ ਕਰਮ-ਕਾਂਡ ਹਨ।

ਸਭਨਾਂ ਨੇ ਰਾਮਚੰਦ੍ਰ ਜੀ ਦੇ ਪਵਿੱਤ੍ਰ ਮੁਖ਼ਾਰਬਿੰਦ ਤੋਂ ਮਨੋਹਰ ਬਚਨ ਸੁਣੇ ਅਤੇ ਆਪਣੇ ਆਸ਼ਰਮ ਨੂੰ ਚਲ ਗਏ। ਸਵਰੀ ਨੇ ਬਿਨੈ ਕੀਤੀ, ਆਪ ਭਵ-ਸਾਗਰ ਵਿੱਚੋਂ ਤਾਰਨਹਾਰ ਹੋ। ਮੈਂ ਮੱਤ-ਹੀਣ, ਕੁਚੀਲ, ਨੀਚ ਜਾਤ ਹਾਂ। ਮੈਂ ਆਪ ਜੀ ਦੀ ਮਹਿਮਾ ਵਰਨਣ ਨਹੀਂ ਕਰ ਸਕਦੀ। ਰਾਮਚੰਦ੍ਰ ਜੀ ਨੇ ਅਸ਼ੀਰਵਾਦ ਦਿੱਤੀ ਅਤੇ ਆਖਿਆ, ਸਵਰੀ! ਤੇਰੇ ਦਰਸ਼ਨ ਕਰਕੇ ਅਨੇਕਾਂ ਪੁਰਸ਼, ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣਗੇ, ਤੂੰ ਤਾਂ ਗੁਣਾਂ ਦੀ ਖਾਣ ਹੈ। ਪ੍ਰੇਮਾ-ਭਗਤੀ ਵਾਲੇ ਨੂੰ ਚਾਰੇ ਪਦਾਰਥ ਪ੍ਰਾਪਤ ਹੁੰਦੇ ਹਨ।



# ਕਾਂਡ -29
# ਦ੍ਰੋਪਤੀ

੧. ਅੰਦਰਿ ਸਭਾ ਦੁਸਾਸਣੈ ਮਥੇਵਾਲ[1] ਦ੍ਰੋਪਤੀ ਆਂਦੀ॥
੨. ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥
੩. ਪੰਜੇ ਪਾਂਡੋ ਵੇਖਦੇ ਅਉਘਟਿ[2] ਰੁਧੀ[3] ਨਾਰਿ ਜਿਨਾ ਦੀ॥
੪. ਅਖੀ ਮੀਟ ਧਿਆਨੁ ਧਰਿ ਹਾਹਾਕ੍ਰਿਸਨ ਕਰੈ ਬਿਲਲਾਂਦੀ॥
੫. ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ॥
੬. ਹਥ ਮਰੋੜਨਿ ਸਿਰ ਧੁਣਨਿ[4] ਪਛੋਤਾਨਿ ਕਰਨਿ ਜਾਹਿ ਜਾਂਦੀ॥
੭. ਘਰਿ ਆਈ ਠਾਕੁਰ ਮਿਲੈ ਪੈਜ ਰਹੀ ਬੋਲੇ ਸ਼ਰਮਾਂਦੀ॥
੮. ਨਾਥ ਅਨਾਥਾਂ ਬਾਣਿ ਧੁਰਾਂਦੀ ॥੮॥

(ਭਾਈ ਗੁਰਦਾਸ ਜੀ, ਵਾਰ ੧੦)

੧ਦੁਸਾਸਨ ਨੇ ਸਭਾ ਵਿੱਚ ਦ੍ਰੋਪਦੀ ਜੂੜੇ ਤੋਂ ਫੜਕੇ ਆਂਦੀ। ੨(ਦਰਯੋਧਨ ਨੇ ਕਿਹਾ ਇਸ ਪੰਚਾਲੀ ਦਾਸੀ ਨੂੰ ਨੰਗੀ ਕਰੋ। ੩ ਓਹ ਪੰਜੇ ਪਾਂਡਵ (ਯੁਧਿਸ਼ਟਰ, ਅਰਜਨ, ਭੀਮਸੈਨ, ਨਕਲ, ਸਹਦੇਵ) ਵੇਖਦੇ ਹਨ, ਜਿਨ੍ਹਾਂ ਦੀ ਇਸਤਰੀ ਔਕੜ ਵਿੱਚ ਫਸ ਗਈ ਹੈ। ੪ਫੇਰ ਦ੍ਰੋਪਦੀ ਨੇ ਅੱਖਾਂ ਮੀਟ ਕੇ ਧਿਆਨ ਧਰਿਆ ਤੇ ਵਿਲਲਾ ਕੇ ਕ੍ਰਿਸ਼ਨ ਦੀ ਪੁਕਾਰ ਕੀਤੀ। ੫ਦੂਤਾਂ ਨੇ (ਕਪੜੇ ਲਾਹ ਲਾਹ ਕੇ) ਕੋਟ ਉਸਾਰਿਓਨ (ਭਾਵ ਢੇਰ ਲਾ ਦਿੱਤੇ ,ਤੇ ਲਾਹੁੰਦੇ ਲਾਹੁੰਦੇ) ਥੱਕ ਗਏ ਪਰ ਅੰਤ ਨਾ ਆਯਾ। ੬ਹੱਥ ਮਰੋੜਦੇ ਹਨ ਸਿਰ ਧੁਣਦੇ ਹਨ, ਪਛੁਤਾਉਂਦੇ ਹਨ, ਤੇ ਕਹਿੰਦੇ ਹਨ: ਜਾਹ ਜਾਂਦੀ (ਕੁਝ ਨਾ ਬਣਿਆ ਮੂੰਹ ਕਾਲਾ ਭੀ ਕਰਾਯਾ ਤੇ ਕਾਰਜ ਭੀ ਨਾ ਹੋਯਾ, ਅੰਤ ਅੱਕ ਕੇ ਛੱਡ ਦਿੱਤਾ। ੭ਘਰ ਆਈ ਅਗੋਂ ਸੁਆਮੀ ਮਿਲੇ, (ਪੁੱਛਣ ਲੱਗੇ:-ਦ੍ਰੋਪਦੀ) ਪੈਜ ਰਹਿ ਗਈ ? ਸ਼ਰਮਾਉਂਦੀ ਹੋਈ ਨੇ ਉਤਰ ਦਿੱਤਾ (ਹਾਂ ਜੀ)। ੮ਨਾਥ ਨੂੰ ਅਨਾਥਾਂ (ਦੇ ਬਿਰਦ ਸੰਭਾਲ) ਦੀ ਵਾਦੀ ਧੁਰ ਤੋਂ ਹੈ।

ਭਾਵ — ਮਾਲਕ ਦਾਸਾਂ ਦੀ ਪੈਜ ਰੱਖਣ, ਇਹ ਅਸੂਲ ਧੁਰ ਵਾਹਿਗੁਰੂ ਦੇ ਘਰ ਵਿੱਚ ਹੈ, ਉਸਦੇ ਪਿਆਰੇ ਭੀ ਅਨਾਥਾਂ ਦੀ ਤਿਵੇਂ ਹੀ ਪੈਜ ਰੱਖਦੇ ਹਨ। ਇਸ ਵਾਰਤਾ ਵਿੱਚ ਇਹ ਉਪਦੇਸ਼ ਹਨ: (1) ਅਨੀਤੀ ਕਦੇ ਨਹੀਂ ਕਰਨੀ ਚਾਹੀਦੀ। (2) ਸਦਾ ਆਪਣੇ ਇਸ਼ਟ ਦੇਵ ਦੀ ਇੱਕ ਮਨ ਹੋ ਕੇ ਅਰਾਧਨਾ ਕਰਨੀ ਚਾਹੀਦੀ ਹੈ (3) ਭਰੋਸਾ ਦ੍ਰਿੜ ਚਾਹੀਦਾ ਹੈ, ਭਰੋਸੇ ਦੀ ਤਾਰ ਵਿੱਚੋਂ ਵਾਹਿਗੁਰੂ ਦੀ ਸ਼ਕਤੀ ਆਪੇ ਆ ਕੇ ਸਹਾਇਤਾ ਕਰਦੀ ਹੈ।

*1. ਜੂੜੇ ਤੋਂ ਫੜ ਕੇ, 2. ਔਕੜ ਵਿੱਚ, 3. ਫਸੀ ਹੋਈ, 4. ਸਿਰ ਹਿਲਾਉਂਦੇ ਸਨ।*

## ਜੀਵਨ—ਕਥਾ

## ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥

ਪੰਜੇ ਪਾਂਡਵਾਂ ਅਤੇ ਕੌਰਵਾਂ ਦੀ ਸਾਖੀ ਮਹਾਂ-ਭਾਰਤ ਵਿੱਚ ਵਿਸਥਾਰ ਪੂਰਬਕ ਲਿਖੀ ਹੋਈ ਹੈ। ਇਥੇ ਕੇਵਲ ਦਰੋਪਤੀ ਜੀ ਬਾਬਤ ਸੰਖੇਪ ਵਰਨਣ ਕੀਤਾ ਜਾਂਦਾ ਹੈ।

ਜਦ ਧਰਮ ਪੁੱਤ੍ਰ ਯੁਧਿਸ਼ਟਰ ਜੀ ਨੇ ਰਾਜਸੂਯੱਗ ਅਰੰਭ ਕੀਤਾ ਤਾਂ ਦੀਨਾਬੰਧੂ ਜੀ ਤੋਂ ਆਗਿਆ ਲੈ ਕੇ ਉਸ ਨੇ ਦੁਰਯੋਧਨ(ਆਪਣੇ ਭਰਾ) ਨੂੰ ਵੀ ਸੱਦ ਲਿਆ। ਕ੍ਰਿਸ਼ਨ ਜੀ ਨੇ ਉਸ ਦੇ ਹੱਥ ਵਿੱਚ ਪਦਮ ਵੇਖ ਕੇ ਧਨ ਵੰਡਣ ਵਾਸਤੇ ਦੁਰਯੋਧਨ ਨੂੰ ਲਾ ਦਿੱਤਾ। ਕਿਉਂਕਿ ਦੁਰਯੋਧਨ ਪਾਂਡਵਾਂ ਨਾਲ ਦੁਸ਼ਮਣੀ ਰੱਖਦਾ ਸੀ, ਇਸ ਵਾਸਤੇ ਉਸਨੇ ਦਸ ਗੁਣਾਂ ਵੱਧ ਧਨ ਖਰਚਣਾ ਸ਼ੁਰੂ ਕਰ ਦਿੱਤਾ ਪਰ ਜਿਉਂ ਜਿਉਂ ਈਰਖਾ-ਵੱਸ ਹੋਇਆ ਧਨ ਵੱਧ ਖਰਚਦਾ ਗਿਆ ਧਨ ਹਜ਼ਾਰਾਂ ਗੁਣਾ ਵਧਦਾ ਗਿਆ, ਕਿਸੇ ਪਰਕਾਰ ਦੀ ਤੋਟ ਨ ਆਈ। ਘਰ ਪੁੱਜ ਕੇ ਦੁਰਯੋਧਨ ਨੇ ਦੁਸਾਸਨ ਤੇ ਸ਼ਕੁਨੀ ਨਾਲ ਸਲਾਹ ਬਣਾਈ ਕਿ ਜਦ ਤੱਕ ਪਾਂਡਵਾਂ ਦਾ ਧਨ ਨਸ਼ਟ ਨਹੀਂ ਹੁੰਦਾ ਉਨਾਂ ਚਿਰ ਸਾਡੀ ਜਿੱਤ ਨਹੀਂ ਹੋ ਸਕਦੀ। ਮੰਦ-ਭਾਵਨਾ ਮਨ ਵਿੱਚ ਰੱਖ ਕੇ ਉਨ੍ਹਾਂ ਨੇ ਚੌਪੜ ਖੇਡਣ ਲਈ ਯੁਧਿਸ਼ਟਰ ਨੂੰ ਸੱਦਿਆ । ਯੁਧਿਸ਼ਟਰ ਜੀ ਉਹਨਾਂ ਦੀ ਕੁਟਲਤਾ ਨੂੰ ਤਾੜ ਗਏ ਪਰ ਚਾਲਬਾਜ਼ ਮੂਰਖ ਸ਼ਕੁਨੀ (ਦੁਰਯੋਧਨ ਦਾ ਮਾਮਾ) ਨੇ ਤਰਕ ਮਾਰ ਕੇ ਯੁਧਿਸ਼ਟਰ ਨੂੰ ਖੇਡਣ ਲਈ ਪ੍ਰੇਰ ਲਿਆ।

ਹੇ ਆਤਮਾ! ਭਾਵੀ ਦੀ ਪ੍ਰਬਲਤਾ ਵੇਖ, ਸਭ ਭਰਾ ਵਰਜ ਰਹੇ ਸਨ। ਪਰ ਭਾਵੀ ਵੱਸ ਹੋ ਕੇ ਹੌਲੀ ਹੌਲੀ ਯੁਧਿਸ਼ਟਰ ਦ੍ਰੋਪਤੀ ਸਮੇਤ ਸਭ ਕੁਝ ਹਾਰ ਗਿਆ, ਅੰਤ ਮਾਯੂਸ ਹੋ ਕੇ ਧਰਤੀ ਨੂੰ ਨਹੁੰਆਂ ਨਾਲ ਖੋਦਣ ਲੱਗਾ ਅਤੇ ਗੋਡਿਆਂ 'ਤੇ ਸਿਰ ਰੱਖ ਕੇ ਚੁੱਪ ਕਰਕੇ ਬੈਠ ਗਿਆ। ਦੁਰਯੋਧਨ ਨੇ ਦ੍ਰੋਪਤੀ ਨੂੰ ਆਪਣੀ ਦਾਸੀ ਸਮਝਦਿਆਂ ਹੋਇਆ ਦੁਸ਼ਾਸਨ ਨੂੰ ਆਖਿਆ ਕਿ ਦ੍ਰੋਪਤੀ ਨੂੰ ਵਾਲਾਂ ਤੋਂ ਫੜ ਕੇ ਮੇਰੇ ਪਾਸ ਲਿਆਓ। ਜਦੋਂ ਰਾਜਾ ਰਾਜਸੀ ਮਦ ਵਿੱਚ ਅੰਨ੍ਹਾ ਹੋਇਆ ਸੁਚੱਜੀ ਨੀਤੀ ਤਿਆਗ ਕੇ ਕੁਟਿਲ ਨੀਤੀ ਧਾਰਨ ਕਰ ਲਵੇ ਤਾਂ ਪਰਜਾ ਨੂੰ ਬਹੁਤ ਕਸ਼ਟ ਝੱਲਣੇ ਪੈਂਦੇ ਹਨ। ਇਨਸਾਨੀਅਤ ਦੇ ਰਸਤੇ ਟੁਰਨ ਵਾਲੇ ਨੇਕ, ਭਲੇਮਾਣਸ, ਸੱਚੇ ਸੁੱਚੇ ਮਹਾਂਪੁਰਖਾਂ, ਭਗਤਾਂ, ਇਨਸਾਨਾਂ ਦੀਆਂ ਨੇਕ ਸਲਾਹਾਂ ਕਠੋਰ ਹਿਰਦਿਆਂ 'ਤੇ ਅਸਰ ਕਰਨੋਂ ਹਟ ਜਾਂਦੀਆਂ ਹਨ।

ਦੁਸ਼ਾਸਨ ਦ੍ਰੋਪਤੀ ਨੂੰ ਭਾਲਣ ਲੱਗਾ। ਦ੍ਰੋਪਤੀ ਨੂੰ ਉਸ ਨੇ ਧ੍ਰਿਤਰਾਸ਼ਟਰ ਦੇ ਘਰੋਂ ਲੱਭ ਲਿਆ। ਬੇਰਹਿਮੀ ਨਾਲ ਦ੍ਰੋਪਤੀ ਨੂੰ ਵਾਲਾਂ ਤੋਂ ਫੜਿਆ ਅਤੇ ਧੂਹ ਕੇ ਬਾਹਰ ਲੈ ਆਇਆ। ਭੈੜੇ ਸ਼ਬਦ ਦ੍ਰੋਪਤੀ ਨੂੰ ਆਖੇ, ਧ੍ਰਿਤਰਾਸ਼ਟਰ ਵੀ ਦੁਸ਼ਟ ਦੁਸ਼ਾਸਨ ਪਾਸੋਂ ਦ੍ਰੋਪਤੀ ਨੂੰ ਛੁਡਵਾ ਨ ਸਕਿਆ। ਦ੍ਰੋਪਤੀ ਨੇ ਆਪਣਾ ਬਲ ਵਰਤਿਆ, ਜਤਨ ਕੀਤੇ, ਹਾਲ-ਪਾਰ੍ਹਿਆ ਕੀਤੀ ਪਰ ਉਸ ਮੂਰਖ ਦੇ ਹਿਰਦੇ ਨੂੰ ਦਇਆ ਨੇ ਬਿਲਕੁਲ ਨ ਟੁੰਬਿਆ। ਉਹ ਪਸ਼ੂ ਵਾਂਙੂ ਧੂਹ ਕੇ ਹੀ ਸਭਾ ਵਿੱਚ ਲੈ ਆਇਆ। ਦਰੋਪਤੀ ਬੇਹੋਸ਼ ਹੋ ਗਈ।

ਦਰੋਪਤੀ ਦੀ ਹੋ ਰਹੀ ਬੇਪਤੀ ਨੂੰ ਪੰਜ ਪਾਂਡਵਾਂ ਨੇ ਵੇਖਿਆ। ਭੀਮ ਗੁੱਸੇ ਵਿੱਚ ਆਇਆ ਪਰ ਵੱਡੇ ਭਰਾ ਯੁਧਿਸ਼ਟਰ ਦੀ ਆਗਿਆ ਨ ਮਿਲਣ ਕਾਰਨ ਚੁੱਪ ਬੈਠ ਗਿਆ। ਪੰਜੇ ਪਾਂਡਵ ਬਲ ਹੁੰਦਿਆਂ ਹੋਇਆਂ ਵੀ ਦਰੋਪਦੀ ਨੂੰ ਤਸੀਹਿਆਂ ਤੋਂ ਬਚਾ ਨ ਸਕੇ ਕਿਉਂਕਿ ਉਹ ਵਚਨਬੱਧ ਸਨ। ਬੇਨਤੀਆਂ ਕੀਤੀਆਂ ਪਰ ਦੁਸ਼ਟਾਂ ਤਾਂ ਸਭਾ ਵਿੱਚ ਬਿਠਾਇਆ ਹੋਇਆ ਸੀ।

ਦਰੋਪਤੀ ਪਹਿਲਾਂ ਹੱਥਾਂ ਨਾਲ ਆਪਣੇ ਬਸਤਰ ਫੜਦੀ ਰਹੀ ਪਰ ਅਸਫਲ ਰਹੀ। ਅੰਤ ਹਾਰ ਕੇ ਸਭ ਆਸਰੇ ਛੱਡ ਦਿੱਤੇ ਅਤੇ ਕ੍ਰਿਸ਼ਨ ਜੀ ਦਾ ਧਿਆਨ ਧਰ ਕੇ ਅੰਤਰ-ਆਤਮੇ ਬੇਨਤੀਆਂ ਕਰਨ ਲੱਗੀ, ਹੇ ਭਗਵਾਨ ਜੀ! ਮੈਂ ਅਵਗੁਣਹਾਰੀ ਹਾਂ, ਮੈਨੂੰ ਇਹ ਕੀਤੇ ਕਰਮਾਂ ਦਾ ਹੀ ਫਲ ਮਿਲ ਰਿਹਾ ਹੈ, ਮੈਨੂੰ ਆਪ ਹੀ ਬਚਾ ਸਕਦੇ ਹੋ। ਕਿਰਪਾ ਕਰਕੇ ਮੇਰੀ ਲੱਜਾ ਰੱਖਣੀ ਜੀ।

ਦੁਸ਼ਟ ਚੌਕੜੀ ਭਰੀ ਸਭਾ ਵਿੱਚ ਬਸਤਰ ਉਤਾਰਨ ਲੱਗੀ। ਇੱਕ ਬਸਤਰ ਉਤਾਰਨ ਤਾਂ ਹੇਠੋਂ ਹੋਰ ਉਸੇ ਤਰ੍ਹਾਂ ਦੇ ਬਸਤਰ ਪਹਿਨੇ ਹੋਏ ਨਿਕਲ ਆਉਣ। ਕਪੜਿਆਂ ਦੇ ਵੱਡੇ ਵੱਡੇ ਢੇਰ ਲੱਗ ਗਏ। ਦੁਸ਼ਾਸਨ ਬਿਲਕੁਲ ਹਾਰ ਗਿਆ। ਬਿਦਰ ਜੀ ਨੇ ਆਖਿਆ ਦੁਸ਼ਟਾ! ਹੁਣ ਵੀ ਤਾਂ ਹਾਰ ਕੇ ਹਟਿਆਂ ਹੈਂ ਜੇਕਰ ਪਹਿਲਾਂ ਹੀ ਪੁਠੀ ਮੱਤ ਨਾਲ ਇਹ ਕੁਕਰਮ ਨ ਕਰਦਾ ਤਾਂ ਕਿੰਨਾ ਚੰਗਾ ਰਹਿੰਦਾ। ਭੀਮ ਨੇ ਮਨ ਵਿੱਚ ਪ੍ਣ ਕੀਤਾ ਕਿ ਇਨ੍ਹਾਂ ਦੁਸ਼ਟਾਂ ਦੀਆਂ ਲੱਤਾਂ ਬਾਹਾਂ ਜ਼ਰੂਰ ਤੋੜਾਂਗਾ। ਬਾਕੀ ਸਭਾ ਦਰੋਪਤੀ ਦੀ ਇੱਜ਼ਤ ਬਚ ਜਾਣ ਕਾਰਨ ਬਹੁਤ ਪ੍ਰਸੰਨ ਹੋਈ। ਸਿਰਫ ਦੁਰਯੋਧਨ, ਕਰਨ, ਸਕੁਨ, ਅਤੇ ਦੁਸ਼ਾਸਨ ਇਹ ਚਾਰੇ, ਆਪਣਾ ਭੈੜਾ ਸੰਕਲਪ ਪੂਰਾ ਨ ਹੋਣ ਕਾਰਨ ਸ਼ਰਮ ਦੇ ਮਾਰੇ ਅਫਸੋਸ ਨਾਲ ਬੈਠੇ ਸਨ।

ਸਭਾ ਵਿੱਚ ਬੈਠੇ ਸਿਆਣੇ ਪੁਰਖ ਭੀਸ਼ਮ ਪਿਤਾਮਾ ਅਤੇ ਦਰੋਣਾਚਾਰਯ ਨੇ ਮਨ ਵਿੱਚ ਵਿੱਚਾਰਿਆ ਕਿ ਕੌਰਵਾਂ ਦਾ ਅੰਤ ਹੁਣ ਨੇੜੇ ਢੁਕਿਆ ਦਿਖਾਈ ਦੇ ਰਿਹਾ ਹੈ। ਲੋਕ ਵੀ ਭਾਂਤ ਭਾਂਤ ਦੀਆਂ ਵਿਚਾਰਾਂ ਕਰ ਰਹੇ ਸਨ। ਘੋਰ ਪਾਪ ਹੋਇਆ। ਪਰ ਜਿਸ ਦੀ ਪ੍ਰਭੂ ਲਾਜ ਰੱਖੇ ਉਸਦੀ ਬੇਪਤੀ ਕੋਈ ਨਹੀਂ ਕਰ ਸਕਦਾ। ਪੰਜੇ ਪਾਂਡਵ ਅਤੇ ਦ੍ਰੋਪਤੀ ਘਰ ਪੁੱਜ ਕੇ ਭਗਵਾਨ ਜੀ ਦੇ ਗੁਣ ਗਾਉਣ ਲੱਗੇ।

ਗੁਰੂ ਸਾਹਿਬ ਫੁਰਮਾਉਂਦੇ ਹਨ:—

**ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ**

(ਆਦਿ ਗ੍ਰੰਥ, ਪੰਨਾ-੯੮੮)

**ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥**
**ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥**

**( ਪੰਨਾ - ੧੦੦੮)**

ਹੇ ਮੇਰੀ ਆਤਮਾ! ਵੇਖ ਜਿਨ੍ਹਾਂ ਨੇ ਵੀ ਪ੍ਰਭੂ ਜੀ ਨੂੰ ਯਾਦ ਕੀਤਾ, ਉਨ੍ਹਾਂ ਦੀ ਲਾਜ ਸੰਸਾਰ ਵਿੱਚ ਕਾਇਮ ਰਹੀ। ਦੁੱਖਾਂ ਕਸ਼ਟਾਂ ਤੋਂ ਛੁਡਾਉਣ ਵਾਲੇ ਕੇਵਲ ਵਾਹਿਗੁਰੂ ਜੀ ਹੀ ਹਨ। ਤਾਂ ਤੇ ਅੱਠੇ ਪਹਿਰ ਪ੍ਰਭੂ ਜੀ ਦਾ ਜਾਪ ਕਰੋ।



# ਕਾਂਡ - 30

# ਪੂਤਨਾ

ਪੂਤਨਾ ਇੱਕ ਦੈਂਤਣੀ ਬਲੀ ਦੀ ਧੀ ਸੀ। ਇਸ ਨੇ ਕ੍ਰਿਸ਼ਨ ਜੀ ਨੂੰ ਜਦੋਂ ਕਿ ਉਹ ਦੁੱਧ ਪੀਂਦੇ ਸਨ, ਦੁੱਧ ਪਿਆਉਣ ਦੇ ਬਹਾਨੇ ਮਾਰਨ ਦੀ ਕੋਸ਼ਿਸ਼ ਕੀਤੀ, ਪਰ ਕ੍ਰਿਸ਼ਨ ਜੀ ਨੇ ਦੁੱਧ ਚੁੰਘਦਿਆਂ ਹੋਇਆ ਪੂਤਨਾ ਨੂੰ ਮਾਰ ਦਿੱਤਾ। (ਦੇਖੋ ਹਿੰਦੂ ਮਿਥਿਹਾਸ ਕਰਤਾ ਜੌਨ ਡਾਉਸਨ ਭਾਸ਼ਾ ਵਿਭਾਗ ਪਟਿਆਲਾ ਪੰਨਾਂ 360)

ਭਾਈ ਗੁਰਦਾਸ ਜੀ ਸੁਚੇਤ ਕਰਦੇ ਹਨ:—

**ਜੇਕਰ ਉਧਰੀ ਪੂਤਨਾ ਵਿਹੁ ਪੀਆਲਣੁ ਕੰਮੁ ਨ ਚੰਗਾ॥**

.......................................

.......................................

**ਇਤੁ ਭਰਵਾਸੈ ਰਹਣੁ ਕੁਢੰਗਾ॥**

(ਭਾਈ ਗੁਰਦਾਸ ਜੀ, ਵਾਰ ੩੧)

**ਆਈ ਪਾਪਣਿ ਪੂਤਨਾ ਦੁਹੀ ਥਣੀ ਵਿਹੁ ਲਾਇ ਵਹੇਲੀ॥**
**ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ॥**
**ਕੁਛੜਿ ਲਏ ਗੋਵਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ॥**
**ਮੋਹਣੁ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ॥**
**ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਖੇਲੀ॥**
**ਤਿਹੁੰ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ॥**
**ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ॥**
**ਕੀਤੀ ਮਾਊ ਤੁਲਿ ਸਹੇਲੀ॥੨੨॥**

(ਭਾਈ ਗੁਰਦਾਸ ਜੀ, ਵਾਰ ੧੦)

ਵਹੇਲੀ = ਵਿਹੁ ਵਾਲੀ ਤਿੱਖੀ। ਨਵਹਾਣਿ ਨਵੇਲੀ = ਨਵੇਂ ਹਾਣ ਵਾਲੀ, ਨਵੀਂ ਵਹੁਟੀ। ਚੇਟਕਾ = ਪਿਆਰ। ਚਤੁਰੰਗ = ਚਰਿੱਤਰਾਂ ਵਿੱਚ ਪਰਧਾਨ, ਫਰੇ ਕੁੱਟਣ। ਮਹੇਲੀ= ਵੱਡੀ ਮੁਸ਼ਕ ਵਾਲੀ। ਗਰਬ ਗਹੇਲੀ= ਗਰਬ ਵਿੱਚ ਮਸਤ। ਤਿਹ ਚਰਿਆਰਿ= ਤੇਰਾਂ ਤਾਲਣ। ਅਠਿਖੇਲੀ = ਚੰਚਲ। ਦੁਹੇਲੀ= ਦੁਖੀ । ਪਛਾੜ= ਭਵਾਟਣੀ।

ਪਾਪਣ ਪੂਤਨਾ (ਕੰਸ ਦੀ ਭੇਜੀ ਹੋਈ) ਦੋਵਾਂ ਥਣਾਂ ਪੁਰ ਵਿਹੁ ਲਾ ਕੇ ਆਈ ਜੋ ਅੰਦਰੋਂ (ਵਹੇਲੀ) = ਵਿਹੁ ਵਾਲੀ ਸੀ। ਪਰਿਵਾਰ ਵਿਖੇ ਆ ਕੇ ਬੈਠ ਗਈ ਨਵੇਂ ਹਾਣ ਵਾਲੀ ਨਵੀਂ ਵਹੁਟੀ (ਵਾਂਗੂ) ਨੇਂਹ ਲਾਵਣ ਲੱਗੀ। ਕ੍ਰਿਸ਼ਨ ਨੂੰ ਕੁੱਛੜ ਵਿੱਚ ਲੈ ਲੀਤਾ ਚਲਿੱਤ੍ਰਣ (ਸਰੀਰ ਨੂੰ) ਮਹਿਕਾ ਕੇ ਪਿਆਰ ਕਰਨ ਲੱਗੀ। ਬਾਹਰ ਆ ਗਈ ਵੱਡੇ ਹੰਕਾਰ ਵਿੱਚ ਮੱਤੀ। ਤੇਰਾਂ ਤਾਲਣ ਤੇ ਚੰਚਲ ਇਸਤਰੀ ਨੇ ਦੇਹ ਵਧਾ ਕੇ ਉੱਚੀ ਕਰ ਲੀਤੀ।(ਕ੍ਰਿਸ਼ਨ) ਤਿੰਨ ਲੋਕਾਂ ਦਾ ਭਾਰ ਦੇ ਕੇ (ਉਸ ਦੇ) ਗੱਲ ਨੂੰ ਚੰਬੜ ਗਿਆ (ਤੇ ਉਹ ) ਦੁਖੀ ਹੋਈ। ਭਵਾਟਣੀ ਖਾ ਕੇ ਪਹਾੜ ਵਾਂਗੂ ਉਜਾੜ ਵਿੱਚ ਧੱਕੀ ਹੋਈ ਜਾ ਪਈ।(ਅੰਤ ਦੇ ਸਮੇਂ ਕ੍ਰਿਸ਼ਨ ਨੇ) ਮਾਤਾ ਦੀ ਸਹੇਲੀ ਦੇ ਤੁਲ ਪੂਤਨਾ ਕੀਤੀ (ਭਾਵ ਉਸ ਦੀ ਗਤੀ ਕੀਤੀ)। ਪੂਤਨਾ ਦੁਆਪਰ ਯੁੱਗ ਵਿੱਚ ਹੋਈ ਹੈ। ਇਹ ਬਲਿ ਦੀ ਪੁੱਤਰੀ ਸੀ। ਤਕਾਸੁਰ ਅਤੇ ਅਗਾਸੁਰ ਦੀ ਭੈਣ ਸੀ।

ਭਾਵ— ਇਸ ਕਥਾ ਵਿੱਚ ਬੀ ਇਹੋ ਉਪਦੇਸ਼ ਹੈ ਕਿ ਵੱਡੇ ਲੋਕ ਅਉਗਣਾਂ ਦੇ ਬਦਲੇ ਬੀ ਗੁਣ ਕਰਦੇ ਹਨ।

## ਜੀਵਨ -ਕਥਾ

**ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ[1] ਕਪਟਹਿ[2] ਭਰੀ ॥**

(ਗੋਂਡ ਨਾਮ ਦੇਵ ਜੀ ਪੰਨਾ ੮੭੪)

ਕ੍ਰਿਸ਼ਨ ਜੀ ਨੂੰ ਅਵਤਾਰ ਧਾਰਨ ਸਮੇਂ ਹੀ ਗਵਾਲਿਆਂ ਰਾਹੀਂ ਮਥਰਾ[3] ਤੋਂ ਗੋਕਲ[4] ਵਿਖੇ ਨੰਦ[5] ਜੀ ਦੇ ਗ੍ਰਿਹਿ ਪਹੁੰਚਾਇਆ ਗਿਆ ਅਤੇ ਉਹਨਾਂ ਦੇ ਥਾਂ ਯਸ਼ੋਧਾ[6] ਦੀ ਧੀ ਲੈ ਆਂਦੀ ਗਈ। ਉਸ ਕੰਨਿਆਂ ਨੂੰ ਵੀ ਕੰਸ[7] ਨੇ ਆਪਣੇ ਹੱਥੀਂ ਪੱਥਰ 'ਤੇ ਪਟਕਿਆ ਅਤੇ ਉਸ ਦੀ ਮੌਤ ਹੋ ਗਈ। ਕਿਹਾ ਜਾਂਦਾ ਹੈ ਕਿ ਗੈਬੀ ਸ਼ਕਤੀ[8] ਵਲੋਂ ਕੰਸ ਨੂੰ ਸੂਚਨਾ ਮਿਲੀ, ਹੇ ਦੁਸ਼ਟ! ਤੂੰ ਐਵੇਂ ਨਿਰਦੋਸ਼ ਭਣੇਵੇਂ ਅਤੇ ਭਣੇਵੀਆਂ ਨੂੰ ਜਨਮਦਿਆਂ ਹੀ ਮਾਰ ਰਿਹਾ ਏਂ! ਤੈਨੂੰ ਮਾਰਨ ਵਾਲਾ ਤਾਂ ਹੋਰ ਅਸਥਾਨ 'ਤੇ ਪੁੱਜ ਚੁੱਕਾ ਹੈ।

ਇਸ ਸੂਚਨਾ ਨੇ ਕੰਸ ਨੂੰ ਬਹੁਤ ਫ਼ਿਕਰ ਵਿੱਚ ਪਾ ਦਿੱਤਾ। ਚਿੰਤਾਤੁਰ ਹੋ ਕੇ ਆਪਣੇ ਬਚਾਉ ਦੇ ਵਸੀਲੇ ਸੋਚਣ ਲੱਗਾ। ਅਖੀਰ ਪਾਪਣ ਪੂਤਨਾ ਨੂੰ, ਜਿਹੜੀ ਬਾਲਕਾਂ ਨੂੰ ਮਾਰਨ ਵਾਲੀ ਮਹਾਂ ਕਪਟਣ (ਹੈਂਸਿਆਰੀ) ਸੀ, ਸੱਦ ਕੇ ਆਖਿਆ, ਹੇ ਪੂਤਨਾ! ਮੇਰੇ ਦੇਸ਼ ਵਿੱਚ ਇਸ ਸਾਲ ਵਿੱਚ ਜੋ ਵੀ ਬੱਚਾ ਜਨਮਿਆ ਹੈ, ਉਸ ਨੂੰ ਮਾਰ

---

*1. ਹਤਿਆਰੀ, 2. ਛਲ, ਫਰੇਬ, 3. ਮਥੁਰਾ(ਮਥਰਾ) : ਜਮਨਾ ਦੇ ਸੱਜੇ ਕੰਢੇ 'ਤੇ ਇੱਕ ਪ੍ਰਾਚੀਨ ਤੇ ਪ੍ਰਸਿੱਧ ਸ਼ਹਿਰ, ਜਿਸ ਦਾ ਵਰਤਮਾਨ ਰੂਪ ਮੱਥੁਰਾ ਹੈ। ਇਹ ਕ੍ਰਿਸ਼ਨ ਦਾ ਜਨਮ ਸਥਾਨ ਸੀ ਅਤੇ ਸੱਤ ਪਵਿੱਤਰ ਸ਼ਹਿਰਾਂ ਵਿੱਚੋਂ ਇੱਕ ਸੀ। ਵਿਸ਼ਨੂੰ ਅਨੁਸਾਰ ਮੂਲ ਰੂਪ ਵਿੱਚ ਇਸ ਦਾ ਨਾਂ ਮਧੂ ਦੈਂਤ ਦੇ ਆਧਾਰ 'ਤੇ ਮਧੂ ਜਾਂ ਮਧੂਵਨ ਸੀ, ਜਿਹੜਾ ਇਸ ਉੱਤੇ ਰਾਜ ਕਰਦਾ ਸੀ, ਪਰ ਜਦੋਂ ਉਸ ਦਾ ਪੁੱਤਰ ਅਤੇ ਉੱਤਰ-ਅਧਿਕਾਰੀ ਵਲਣ ਸ਼ਤਰੂਘਣ ਦੇ ਹੱਥੋਂ ਮਾਰਿਆ ਗਿਆ ਤਾਂ ਵਿਜੇਤਾ ਨੇ ਉੱਥੇ ਆਪਣਾ ਰਾਜ ਸਥਾਪਤ ਕਰ ਲਿਆ ਅਤੇ ਇੱਕ ਸ਼ਹਿਰ ਵਸਾਇਆ, ਜਿਸ ਦਾ ਨਾਂਅ ਉਸਨੇ ਮਧੁਰਾ ਜਾ ਮਥੁਰਾ ਰਖਿਆ। 4. ਗੋਕਲ:- ਮਥੁਰਾ ਦੇ ਕੋਲ ਜਮਨਾ ਦਰਿਆ ਦੇ ਕੰਢੇ 'ਤੇ ਚਰਵਾਹਿਆਂ ਦਾ ਇੱਕ ਜ਼ਿਲ੍ਹਾ, ਜਿਥੇ ਕ੍ਰਿਸ਼ਨ ਜੀ ਨੇ ਆਪਣੀ ਬਾਲ ਅਵਸਥਾ ਗੁਆਲਿਆਂ ਨਾਲ ਬਤੀਤ ਕੀਤੀ ਸੀ। ਹਿੰਦੂ ਮਿਥਿਹਾਸ ਪੰਨਾ 224, 5. ਨੰਦ :- ਜਸ਼ੋਧਾ ਦਾ ਪਤੀ, ਜਿਸ ਦੇ ਘਰ ਕ੍ਰਿਸ਼ਨ ਜੀ ਦੀ ਪਾਲਣਾ ਹੋਈ ਸੀ। (ਹਿੰਦੂ ਮਿਥਿਹਾਸ-ਪੰਨਾ-309) 6. ਇਹ ਨੰਦ ਨਾਂ ਦੇ ਗੁਆਲੇ ਦੀ ਪਤਨੀ ਅਤੇ ਕ੍ਰਿਸ਼ਨ ਦੀ ਪਾਲਕਾ ਮਾਂ ਸੀ। 7. ਕੰਸ :-ਇਹ ਮਥੁਰਾ ਦਾ ਬੜਾ ਜ਼ਾਲਮ ਰਾਜਾ ਸੀ, ਜਿਹੜਾ ਉਗ੍ਰਸੇਨ ਦਾ ਪੁੱਤਰ ਅਤੇ ਕ੍ਰਿਸ਼ਨ ਦੀ ਮਾਂ ਦੇਵਕੀ ਦਾ ਚਚੇਰਾ ਭਰਾ ਸੀ। ਇਸ ਤਰ੍ਹਾਂ ਇਹ ਕ੍ਰਿਸ਼ਨ ਦਾ ਮਾਮਾ ਸੀ। ਇਸ ਦਾ ਵਿਆਹ ਮਗਧ ਦੇ ਰਾਜੇ ਜਰਾਸੰਧ ਦੀਆਂ ਦੋ ਧੀਆਂ ਨਾਲ ਹੋਇਆ। ਇਸ ਨੇ ਆਪਣੇ ਪਿਤਾ ਨੂੰ ਗੱਦੀਓਂ ਉਤਾਰ ਦਿੱਤਾ। ਇਹ ਭਵਿੱਖ ਬਾਣੀ ਕੀਤੀ ਗਈ ਕਿ ਦੇਵਕੀ ਦੀ ਕੁੱਖੋਂ ਪੈਦਾ ਹੋਣ ਵਾਲੇ ਪੁੱਤਰ ਦੇ ਹੱਥੋਂ ਹੀ ਇਸ ਦੀ ਮੌਤ ਹੋਵੇਗੀ। ਨਤੀਜੇ ਵਜੋਂ ਇਸ ਨੇ ਦੇਵਕੀ ਦੇ ਸਾਰੇ ਬੱਚਿਆਂ ਨੂੰ ਖਤਮ ਕਰਨ ਦਾ ਯਤਨ ਕੀਤਾ। ਜਦੋਂ ਅਠਵੇਂ ਬਾਲਕ ਕ੍ਰਿਸ਼ਨ ਦਾ ਜਨਮ ਹੋਇਆ ਤਾਂ ਉਸ ਦੇ ਮਾਪੇ ਉਸ ਨੂੰ ਚੁੱਕ ਕੇ ਨੱਸ ਗਏ। ਤਦ ਜ਼ਾਲਿਮ ਰਾਜੇ ਨੇ ਸਾਰੇ ਹੀ ਛੋਟੇ ਬੱਚਿਆਂ ਦੇ ਕਤਲੇਆਮ ਦਾ ਹੁਕਮ ਦੇ ਦਿੱਤਾ। ਕੰਸ ਕ੍ਰਿਸ਼ਨ ਦਾ ਬੜਾ ਵੱਡਾ ਦੋਖੀ ਬਣ ਗਿਆ, ਪਰ ਅੰਤ ਵਿੱਚ ਇਹ ਉਸ ਦੇ ਹੱਥੋਂ ਹੀ ਮਾਰਿਆ ਗਿਆ। ਕੰਸ ਨੂੰ ਕਲਾਨਕੁਰ ਲਮਢੀਂਗ ਵੀ ਕਹਿੰਦੇ ਹਨ। ਇਸ ਨੂੰ ਇੱਕ ਅਸੁਰ ਸਮਝਿਆ ਜਾਂਦਾ ਹੈ ਅਤੇ ਕਿਸੇ ਨਾ ਕਿਸੇ ਤਰ੍ਹਾਂ ਇਸ ਦਾ ਕਾਲ-ਨੇਮੀ ਅਸੁਰ ਨਾਲ ਏਕੀਕਰਨ ਕੀਤਾ ਜਾਂਦਾ ਹੈ। 8. ਪ੍ਰਭੂ ਜੀ ਦੀ ਸ਼ਕਤੀ।*

ਦੇਵੇਂ ਤਾਂ ਮੈਂ ਤੈਨੂੰ ਕਾਫ਼ੀ ਇਨਾਮ ਦਿਆਂਗਾ। ਵਿਸ਼ੇਸ਼ ਕਰਕੇ ਤੂੰ ਦੇਵਕੀ[1] ਦੇ ਪੁੱਤਰ, ਜਿਹੜਾ ਕਿਸੇ ਢੰਗ ਨਾਲ ਗੁੰਮਨਾਮ ਥਾਂ 'ਤੇ ਪੁੱਜਿਆ ਹੈ, ਨੂੰ ਜ਼ਰੂਰੀ ਲੱਭ ਕੇ ਮਾਰਨਾ ਹੈ ।

ਪੂਤਨਾ ਜਿਹੜੀ ਮਹਾਂ ਸੁੰਦਰੀ, ਚੰਚਲਹਾਰੀ ਤੇ ਕਪਟਣ ਸੀ, ਸੁੰਦਰ ਬਸਤਰ ਪਹਿਨ ਕੇ ਅਨੇਕਾਂ ਥਾਵਾਂ 'ਤੇ ਪੁੱਜੀ ਅਤੇ ਅਨੇਕ ਬਾਲਕਾਂ ਦਾ ਘਾਤ ਕੀਤਾ। ਇਵੇਂ ਪਾਪ ਕਰਮ ਕਰਦੀ ਉਹ ਸੋਆਂ ਕੱਢ ਕੇ ਗੋਕਲ ਪਹੁੰਚੀ ਤੇ ਉਥੋਂ ਨੰਦ ਜੀ ਦੇ ਘਰ ਪੁੱਜ ਗਈ । ਉਹ ਸ਼ਾਹੀ ਪੁਸ਼ਾਕ ਪਹਿਨ ਕੇ ਪਹੁੰਚੀ ਕਿਸੇ ਨੇ ਵੀ ਉਸ ਨੂੰ ਘਰ ਅੰਦਰ ਜਾਣ ਤੋਂ ਨ ਵਰਜਿਆ। ਯਸ਼ੋਧਾ ਦੇ ਕੋਲ ਪੁੱਜ ਕੇ ਵਧਾਈ ਦਿੱਤੀ ਅਤੇ ਕ੍ਰਿਸ਼ਨ ਜੀ ਨੂੰ ਲਾਡ ਮਲ੍ਹਾਰ ਕਰਦੇ ਕੁਛੜ ਚੁੱਕ ਲਿਆ।

ਬਾਹਰ ਲੈ ਗਈ ਅਤੇ ਬਚਾ ਕੇ ਆਪਣੇ ਅਸਥਨਾਂ ਨੂੰ ਜ਼ਹਿਰ ਲਾ ਮਾਵਾਂ ਵਾਂਙੂ ਗੋਦੀ ਵਿੱਚ ਕ੍ਰਿਸ਼ਨ ਜੀ ਨੂੰ ਦੁੱਧ ਚੁੰਘਾਉਣਾ ਚਾਹਿਆ ਪਰ ਕ੍ਰਿਸ਼ਨ ਜੀ ਉਸ ਦੇ ਗਲ ਨੂੰ ਬਹੁਤ ਜ਼ੋਰ ਨਾਲ ਘੁੱਟ ਕੇ ਚੰਬੜ ਗਏ ਅਤੇ ਉਹ ਜ਼ਹਿਰ ਭਰੇ ਅਸਥਨਾਂ ਨੂੰ ਮੂੰਹ ਵਿੱਚ ਨ ਪਾ ਸਕੀ। ਕ੍ਰਿਸ਼ਨ ਜੀ ਨੇ ਆਪਣਾ ਭਾਰ ਇੰਨਾ ਵਧਾਇਆ ਕਿ ਪੂਤਨਾ ਹੇਠਾਂ ਡਿਗ ਪਈ ਅਤੇ ਹੱਥ ਪੈਰ ਮਾਰਨ ਲੱਗੀ, ਦੁਖੀ ਹੋ ਕੇ ਮਨ ਅੰਦਰ ਖ਼ਿਮਾਂ ਮੰਗਣ ਲੱਗੀ। ਇਸ ਕੌਤਕ ਨੂੰ ਵੇਖ ਕੇ ਸਭ ਨਰ ਨਾਰੀ ਭੈ ਭੀਤ ਹੋ ਗਏ। ਪੂਤਨਾ ਆਪਣੇ ਕੀਤੇ ਗੁਨਾਹਾਂ ਦੀ ਮੁਆਫ਼ੀ ਕ੍ਰਿਸ਼ਨ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਮੰਗਣ ਲੱਗੀ ਅਤੇ ਹਰੀ ਦਾ ਸਿਮਰਨ ਕਰਨ ਲੱਗੀ। ਇਹ **"ਹਰਿ ਹਰਿ ਕਰਤ ਪੂਤਨਾ ਤਰੀ"** (ਪੰਨਾ-੮੭੪) ਦੇ ਮਹਾਂਵਾਕ ਅਨੁਸਾਰ ਕ੍ਰਿਸ਼ਨ ਜੀ ਨੇ ਮਿਹਰ ਕਰਕੇ ਉਸ ਦੇ ਪਾਪਾਂ ਦਾ ਨਾਸ਼ ਕਰਕੇ ਖ਼ਿਮਾਂ ਬਖ਼ਸ਼ੀ।

ਮਾਵਾਂ ਵਾਲੇ ਵਤੀਰੇ ਭਾਵ( ਦੁੱਧ ਚੁੰਘਾਉਣ ਦੇ ਕਰਮ) ਕਾਰਨ, ਉਸ ਦੇ ਔਗੁਣਾਂ ਨੂੰ ਨ ਚਿਤਾਰਦੇ ਹੋਏ ਬਖ਼ਸ਼ ਦਿੱਤਾ। ਮਾਤਾ ਦੀ ਪਦਵੀ ਬਖ਼ਸ਼ੀ ਅਤੇ ਮੁਕਤੀ ਕਰ ਦਿੱਤੀ। ਉਹ ਤਰ ਗਈ। ਹੇ ਨਿਜਾਤਮਾ! ਤੂੰ ਵੀ ਅਕਾਲ ਪੁਰਖ ਸਰਬ ਵਿਆਪਕ, ਸਦ-ਬਖ਼ਸ਼ਿੰਦ ਜੀ ਦਾ ਆਸਰਾ ਲੈ ਅਤੇ ਭਜਨ ਸਿਮਰਨ ਕਰ ਤਾਂ ਜੋ ਤੇਰੇ ਵੀ ਔਗੁਣਾ ਨੂੰ ਵਾਹਿਗੁਰੂ ਜੀ ਬਖ਼ਸ਼ ਦੇਣ। ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਣ ਹੈ **"ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥"** ਇਵੇਂ ਹੀ ਭੱਟਾਂ ਨੇ ਸਵਯਾਂ ਵਿੱਚ ਫ਼ੁਰਮਾਇਆ ਹੈ:- **"ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ**

---

*1. ਦੇਵਕੀ ਵਾਸੂਦੇਵ ਦੀ ਪਤਨੀ, ਕ੍ਰਿਸ਼ਨ ਭਗਵਾਨ ਜੀ ਦੀ ਮਾਂ ਅਤੇ ਰਾਜਾ ਕੰਸ ਦੀ ਚਚੇਰੀ ਭੈਣ ਸੀ। ਇਸ ਨੂੰ ਕਈ ਵੇਰ ਅਦਿਤੀ ਦਾ ਅਵਤਾਰ ਵੀ ਮੰਨਿਆ ਜਾਂਦਾ ਹੈ। ਇਹ ਵੀ ਆਖਿਆ ਜਾਂਦਾ ਹੈ ਕਿ ਇਸ ਨੇ ਰਾਜਾ ਸੁਤਪਨ ਦੀ ਰਾਣੀ ਪਰਿਸ਼ਨੀ ਦੇ ਰੂਪ ਵਿੱਚ ਫੇਰ ਜਨਮ ਧਾਰਨ ਕੀਤਾ ਸੀ (ਹਿੰਦੂ ਮਿਥਿਹਾਸ-ਪੰਨਾ 296)*

**ਕੀਓ ॥**" (ਪੰਨਾ ੧੩੯੦) ਜਿਸ ਦਾ ਭਾਵ ਹੈ ਕਿ ਆਦਿ ਪੁਰਖ ਵਾਹਿਗੁਰੂ ਜੀ ਨੇ ਕ੍ਰਿਸ਼ਨ ਜੀ ਨੂੰ ਸੋਲਾਂ ਕਲਾਂ ਦਾ ਬਲ ਦਿੱਤਾ ਅਤੇ ਕ੍ਰਿਸ਼ਨ ਜੀ ਨੇ ਆਪਣੇ ਆਪ ਨੂੰ ਮੁਰਾਰੀ ਕਹਾਇਆ ਅਤੇ ਕੰਸ ਦਾ ਨਾਸ਼ ਕੀਤਾ। ਤਾਂ ਤੇ ਹੇ ਮੇਰੀ ਆਤਮਾ! ਸਭ ਨੂੰ ਸ਼ਕਤੀ ਦੀ ਦਾਤਿ ਬਖ਼ਸ਼ਣ ਵਾਲੇ ਵਾਹਿਗੁਰੂ ਜੀ ਦਾ ਸਿਮਰਨ ਕਰ ਅੱਠੇ ਪਹਿਰ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਦੇ ਰੰਗ ਵਿੱਚ ਆਤਮਾ ਨੂੰ ਰੰਗਿਆਂ ਹੀ ਕਲਿਆਣ ਹੋ ਸਕਦੀ ਹੈ।

—•—

# ਕਾਂਡ - 31
# ਸੁਦਾਮਾ ਭਗਤ

ਬਿਪੁ[1] ਸੁਦਾਮਾ ਦਾਲਿਦੀ[2] ਬਾਲ ਸਖਾਈ ਮਿਤ੍ਰ ਸਦਾਏ ॥
ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ ॥
ਚਲਿਆ ਗਣਦਾ ਗਟੀਆਂ ਕਿਉਕਰਿ ਜਾਈਐ ਕਉਣੁ ਮਿਲਾਏ ॥
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ ॥
ਦੂਰਹੁ ਦੇਖਿ ਡੰਡਉਤ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ ॥
ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ ॥
ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ ॥
ਪੁਛੈ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ ॥
ਲੈਕੇ ਤੰਦੁਲ[3] ਚਬਿਓਨੁ ਵਿਦਾ ਕਰੇ ਅਗੈ ਪਹੁੰਚਾਏ ॥
ਚਾਰਿ ਪਦਾਰਥ ਸਕੁਚਿ[4] ਪਠਾਏ ॥੯॥

(ਭਾਈ ਗੁਰਦਾਸ ਜੀ, ਵਾਰ੧੦)

ਸੁਦਾਮਾ ਕ੍ਰਿਸ਼ਨ ਜੀ ਦਾ ਦੋਸਤ ਸੀ। ਉਸਦੀ ਬ੍ਰਾਹਮਣੀ (ਵਹੁਟੀ) ਉਸਦੇ ਪਿੱਛੇ ਪੈ ਗਈ ਕਿ ਤੂੰ ਜਗਦੀਸ਼ ਜੀ ਨੂੰ ਮਿਲ,(ਤੇਰਾ) ਦਰਿੱਦ੍ਰ ਗਵਾ ਦੇਵੇਗਾ। (ਦਿਲ ਤਾਂ ਮੰਗਣ ਨੂੰ ਨਹੀਂ ਸੀ ਕਰਦਾ ਪਰ ) ਗਿਣਤੀਆਂ ਗਿਣਦਾ ਤੁਰ ਪਿਆ (ਭਈ) ਕਿੱਕੁਰ ਮੁਲਾਕਾਤ ਹੋਵੇ ਤੇ ਕੌਣ ਮੁਲਾਕਾਤ ਕਰਾਵੇ। ਦੁਆਰਕਾ ਨਗਰੀ ਪਹੁੰਚਾ ਤੇ ਰਾਜ ਦੁਆਰ 'ਤੇ ਜਾ ਖੜੋਤਾ। ਕ੍ਰਿਸ਼ਨ ਜੀ ਦੂਰੋਂ ਦੇਖ ਕੇ ਸਿੰਘਾਸਨ ਛੱਡਕੇ ਆਏ ਤੇ ਮੱਥਾ ਟੇਕਿਆ। ਪਹਿਲੇ ਪ੍ਰਦੱਖਣਾ ਕੀਤੀ। ਪੈਰੀਂ ਪਏ ਫੇਰ ਗਲ ਨਾਲ ਲਾਯਾ। ਸਿੰਘਾਸਨ ਪੁਰ ਬੈਠਾ ਕੇ ਚਰਣ ਧੋਤੇ ਤੇ ਚਰਨਾਂਮ੍ਰਿਤ ਲੀਤਾ। ਪਿਆਰ ਨਾਲ (ਫੇਰ) ਸੁਖ ਸਾਂਦ ਪੁੱਛੀ(ਤੇ) ਗੁਰੂ ਸੇਵਾ ਦੀ ਕਥਾ ਕੀਤੀ। ਭਾਈ ਅਸੀਂ ਦੋਵੇਂ ਗੁਰੂ ਦੀ ਟਹਿਲ ਕਰਦੇ ਹੁੰਦੇ ਸੇ, ਇੱਕੇਰਾਂ ਚਣੇ ਨਾਲ ਲੈ ਗਏ ਸਾਂ ਭਈ ਭੁੱਖ ਲੱਗੇਗੀ ਤਾਂ ਚੱਬਾਂਗੇ, ਮੈਂ ਤਾਂ ਲੱਕੜੀਆਂ ਨੂੰ ਗਿਆ ਹੋਇਆ ਸੀ ਤੂੰ ਪਿੱਛੇ ਦਾਣੇ ਚੱਬ ਲੀਤੇ, ਜਦ ਮੇਰੇ ਜੋਗੇ ਨਾ ਰਹੇ ਤਾਂ ਮੈ ਤੇਰੇ ਨਾਲ ਗੁੱਸੇ ਹੋ ਪਿਆ ਤੇ ਦਰਿੱਦ੍ਰੀ ਕਹਿ ਬੈਠਾ ਸਾਂ। ਫੇਰ ਉਸ ਦੇ ਪੱਲਿਓਂ ਚਾਵਲ ਜੇਹੜੇ ਬਾਹਮਣੀ ਨੇ ਭੇਟਾ ਲਈ ਬੰਨ੍ਹ ਕੇ ਦਿੱਤੇ ਸੀ (ਲੈ ਕੇ ਚੱਬੇ ਫੇਰ ਵਿਦਾ ਕੀਤਾ (ਤਾਂ ਆਪ) ਅੱਗੇ ਪਹੁੰਚਾਉਣ ਲਈ ਗਏ। ਉਸ ਦੇ ਘਰ ਚਾਰੇ ਪਦਾਰਥ (ਸਭ ਕਿਛ ਇਉਂ) ਸ਼ਰਮਾ ਕੇ ਦਿੱਤੇ ਜਿੱਕੁਰ ਕੋਈ ਵੱਡਾ ਉਦਾਰ ਕਿਸੇ ਗਰੀਬ ਨੂੰ ਇੱਕ ਟਕਾ ਦੇਵੇ।

---

*1. ਬ੍ਰਾਹਮਣ, 2. ਨਿਰਧਨ-ਕੰਗਾਲ, 3. ਚਾਵਲ, 4. ਸੰਕੋਚ ਕਰਕੇ -ਝਿਜਕਦੇ।*

ਭਾਵਃ—ਇਸ ਕਥਾ ਵਿੱਚ ਇਹ ਉਪਦੇਸ਼ ਹੈ ਕਿ ਗੁਰੂ ਭਾਈਆਂ ਦਾ ਬਹੁਤ ਆਦਰ ਕਰਨਾ ਚਾਹੀਦਾ ਹੈ, ਕ੍ਰਿਸ਼ਨ ਜੀ, ਜੋ ਬਾਲਕ ਅਵਸਥਾ ਵਿੱਚ ਗੁਆਲਿਆਂ ਦਾ ਪੁਤਰ ਪ੍ਰਸਿੱਧ ਸੀ ਹੁਣ ਦੁਆਰਕਾ ਦਾ ਰਾਜਾ ਸੀ, ਨੇ ਬਾਲ ਸਖਾਈ ਗੁਰੂ ਭਾਈ ਕੰਗਾਲ ਸੁਦਾਮੇ ਦਾ ਕਿੰਨਾ ਆਦਰ ਕੀਤਾ ਹੈ। ਇੱਜ਼ਤ ਪਾਕੇ ਫਿੱਟ ਨਹੀਂ ਜਾਣਾ ਚਾਹੀਦਾ ਤੇ ਗੁਰਭਾਈ ਦਾ ਮਾਣ ਕਰਨਾ ਚਾਹੀਦਾ ਹੈ। ਤੇ ਜੋ ਗੁਰਭਾਈ ਕਰਮਗਤੀ ਕਰਕੇ ਗਰੀਬ ਹੋਣ, ਉਹਨਾਂ ਨੂੰ ਅਮੀਰ ਗੁਰਭਾਈਆ ਪਾਸੋਂ ਧਨ ਦੀ ਇੱਛਾ ਨਹੀਂ ਕਰਨੀ ਚਾਹੀਦੀ, ਜੈਸਾ ਕਿ ਸੁਦਾਮਾਂ ਦਾ ਆਪਣਾ ਖਿਆਲ ਦੱਸਿਆ ਹੈ, ਪਰ ਉਨ੍ਹਾਂ ਨੂੰ ਅਮੀਰੀ ਦੇ ਸਬੱਬ ਜੇ ਉਹ ਪਰਮੇਸ਼ੁਰ ਭਗਤ ਹੋਣ ਤਾਂ ਛੱਡ ਨਹੀਂ ਦੇਣਾ ਚਾਹੀਦਾ, ਪਿਆਰ ਵਿੱਚ ਅਮੀਰ ਨੂੰ ਅਮੀਰੀ ਦਾ ਹੰਕਾਰ ਤੇ ਗਰੀਬ ਨੂੰ ਗਰੀਬੀ ਦਾ ਖਿਆਲ ਮੇਲ ਤੇ ਪ੍ਰਤਿਬੰਧਕ ਨਹੀਂ ਹੋਣੇ ਚਾਹੀਏ। ਸੁਦਾਮਾ ਅਤੇ ਕ੍ਰਿਸ਼ਨ ਜੀ ਜਮਾਤੀ ਸਨ। ਦੋਨਾਂ ਦਾ ਗੁਰੂ ਰਿਖੀ ਸੰਦੀਪਨ ਸੀ।

## ਸੰਖੇਪ ਜੀਵਨ

**ਬਿਪ੍ਰ ਸੁਦਾਮੇ ਦਾਲਦੁ ਭੰਜ[1] ॥ ਰੇ ਮਨ ਤੂ ਭੀ ਭਜੁ ਗੋਬਿੰਦ ॥**

(ਪੰਨਾ—੧੧੯੨)

ਸੁਦਾਮਾ ਜੀ ਗੋਕਲ ਦੇ ਬ੍ਰਾਹਮਣ ਸਨ। ਸ਼੍ਰੀ ਕ੍ਰਿਸ਼ਨ ਜੀ ਅਤੇ ਸੁਦਾਮਾ ਦੋਵੇਂ ਇੱਕਠੇ ਹੀ ਆਪਣੇ ਗੁਰੂ ਸੰਦੀਪਨ[2] ਪਾਸ ਪੜ੍ਹਦੇ ਸਨ। ਦੋਨਾਂ ਦਾ ਆਪੋ ਵਿੱਚ ਬਹੁਤ ਪ੍ਰੇਮ ਸੀ। ਇੱਕ ਦਿਨ ਗੁਰੂ ਦਾ ਹੁਕਮ ਮੰਨ ਕੇ ਲੱਕੜੀਆਂ ਲਿਆਉਣ ਵਾਸਤੇ ਜੰਗਲ ਵਿੱਚ ਗਏ। ਅਚਾਨਕ ਵਰਖਾ ਅਰੰਭ ਹੋ ਗਈ। ਦੋਵੇਂ ਇੱਕ ਰੁੱਖ ਹੇਠਾਂ ਬੈਠ ਗਏ। ਘਰੋਂ ਟੁਰਨ ਲੱਗੇ ਸੁਦਾਮੇ ਦੀ ਮਾਂ ਨੇ ਉਸ ਨੂੰ ਛੋਲਿਆਂ ਦੇ ਦਾਣੇ ਭੁੰਨ ਕੇ ਦਿੱਤੇ ਸਨ। ਦੋਨਾਂ ਨੇ ਸਰਦੀ ਕਾਰਨ ਝੁੰਬ ਮਾਰੇ ਹੋਏ ਸਨ। ਸੁਦਾਮੇ ਨੇ ਚੋਰੀ ਚੋਰੀ ਬੁੱਕਲ ਵਿੱਚ ਹੀ ਦਾਣੇ ਚੱਬਣੇ ਸ਼ੁਰੂ ਕਰ ਦਿੱਤੇ। ਜਦੋਂ ਕ੍ਰਿਸ਼ਨ ਜੀ ਨੇ ਪੁੱਛਿਆ ਕਿ, "ਮਿੱਤਰਾ! ਕੀ ਚੱਬਦਾ ਏਂ" ਤਾਂ ਸੁਦਾਮੇ ਝੂਠ ਹੀ ਆਖ ਦਿੱਤਾ, "ਮੈਂ ਚੱਬਦਾ ਤਾਂ ਕੁਝ ਨਹੀਂ, ਸਰਦੀ ਕਾਰਨ ਦੰਦ ਵਜਦੇ ਹਨ।" ਕ੍ਰਿਸ਼ਨ ਜੀ ਨੇ ਆਖ ਦਿੱਤਾ "ਜਾਹ ਓਏ, ਦਲਿੱਦਰੀਆ, ਮੁੱਠ ਦਾਣਿਆਂ ਦੀ ਬਦਲੇ ਝੂਠ ਮਾਰ ਰਿਹਾ ਹੈ?"

ਵਿਦਿਆ ਪੜ੍ਹਨ ਦਾ ਸਮਾਂ ਮੁੱਕ ਗਿਆ, ਸਭ ਵਿਦਿਆਰਥੀ ਵਿਛੜ ਗਏ। ਸਮੇਂ ਨੇ ਪੱਕੇ ਮਿੱਤਰ ਕ੍ਰਿਸ਼ਨ ਅਤੇ ਸੁਦਾਮੇ ਨੂੰ ਵੀ ਵਿਛੋੜ ਦਿੱਤਾ। ਸੁਦਾਮੇ ਦਾ ਵਿਆਹ ਹੋ ਗਿਆ। ਪਰ ਛੇਤੀ ਹੀ ਮਾਂ ਬਾਪ ਮਰ ਗਏ। ਘਰੋਂ ਸਾਰਾ ਧਨ ਜਿਵੇਂ ਨੀਵੀਂ ਥਾਂ ਵੱਲ ਪਾਣੀ ਰਿੜ੍ਹ ਜਾਂਦਾ ਹੈ, ਇਵੇਂ ਹੀ ਖ਼ਤਮ ਹੋਣ ਲੱਗਾ, ਸਹਿਜੇ ਸਹਿਜੇ ਸੁਦਾਮਾ ਕੰਗਾਲ ਹੋ ਗਿਆ। ਧਨ ਕਮਾਉਣ ਦੇ ਕਈ ਉਪਰਾਲੇ ਕੀਤੇ ਪਰ ਕਮਾਈ

*1. ਦਰਿੱਦਰ ਨੂੰ ਖਤਮ ਕਰਨ ਵਾਲਾ ਪ੍ਰਭੂ। 2. ਜੋ ਕਾਸ਼ੀ ਵਿੱਚ ਰਹਿੰਦਾ ਸੀ, ਜਿਸਨੇ ਬਲਰਾਮ ਅਤੇ ਕ੍ਰਿਸ਼ਨ ਜੀ ਨੂੰ ਸ਼ਸ਼ਤਰ-ਸ਼ਾਸ਼ਤਰ ਵਿਦਿਆ ਸਿਖਾਈ ਸੀ।*

ਵਿੱਚ ਬਰਕਤ ਨ ਪਈ। ਗ਼ਰੀਬੀ ਨਾਲ ਘੁਲਦਿਆਂ ਕਾਫ਼ੀ ਸਮਾਂ ਲੰਘ ਗਿਆ। ਬਾਲ ਬੱਚੇ ਹੋਏ, ਉਹ ਵੀ ਅੱਧੇ ਪੇਟ ਭੁੱਖੇ ਹੀ ਦਿਹਾੜੇ ਕੱਟਣ ਲੱਗੇ।

ਕੰਸ ਨੂੰ ਮਾਰਨ ਪਿਛੋਂ ਕ੍ਰਿਸ਼ਨ ਜੀ ਗੋਕਲ ਨੂੰ ਤਿਆਗ ਕੇ ਮਥਰਾ ਤੋਂ ਦੁਵਾਰਕਾ[1] ਜਾ ਕੇ ਮਹਾਰਾਜਾ ਬਣ ਗਏ। ਉਨ੍ਹਾਂ ਦੀ ਪ੍ਰਭੁੱਤਾ ਪਹਿਲਾਂ ਨਾਲੋਂ ਦੂਣੀ ਚੌਣੀ ਵਧੀ। ਇਸ ਪ੍ਰਭਤਾ ਬਾਬਤ ਸੁਦਾਮੇ ਦੀ ਪਤਨੀ ਸੁਸ਼ੀਲਾ ਨੇ ਵੀ ਕ੍ਰਿਸ਼ਨ ਜੀ ਦੇ ਪ੍ਰੇਮੀਆਂ ਪਾਸੋਂ ਸੁਣਿਆਂ। ਤਦ ਉਹ ਆਪਣੇ ਪਤੀ ਨੂੰ ਆਖਣ ਲੱਗੀ, ਸਵਾਮੀ ਜੀ! ਇਸ ਤਰ੍ਹਾਂ ਟੁੱਟੇ ਦਿਲ ਮੰਜੇ 'ਤੇ ਲੇਟੇ ਰਹਿਣ ਨਾਲ ਗੁਜ਼ਾਰਾ ਨਹੀਂ ਹੋਣਾ । ਤੁਸੀਂ ਅਕਸਰ ਆਖਦੇ ਹੋ ਕਿ ਕ੍ਰਿਸ਼ਨ ਜੀ ਤੁਹਾਡੇ ਪੱਕੇ ਮਿੱਤਰ ਹਨ। ਸੁ ਤੁਸੀਂ ਉਹਨਾਂ ਪਾਸ ਜਾ ਕੇ ਆਪਣੇ ਮਨ ਦੀ ਗੱਲ ਕਰੋ, ਭੁੱਖੇ ਮਰਦਿਆਂ ਸ਼ਰਮ ਵਿੱਚ ਡੁੱਬੇ ਰਹਿਣ ਦਾ ਕੀ ਫਾਇਦਾ। ਸੁਦਾਮਾ ਜੀ ਨੇ ਆਖਿਆ, ਕ੍ਰਿਸ਼ਨ ਜੀ ਮੇਰੇ ਮਿੱਤਰ ਜ਼ਰੂਰ ਹਨ, ਪਰ ਉਹ ਅਮੀਰ ਹਨ। ਹੱਥ ਅੱਡ ਕੇ ਮੰਗਣਾ ਮੇਰੇ ਵਾਸਤੇ ਮੁਸ਼ਕਲ ਹੈ, ਦੂਜੇ ਪੈਰਾਂ ਤੋਂ ਨੰਗਾ, ਖ਼ਾਲੀ ਹੱਥੀਂ ਪੇਟੋਂ ਭੁੱਖਾ, ਇਨ੍ਹਾਂ ਪਾਟੇ ਬਸਤਰਾਂ ਨਾਲ ਮੈਂ ਆਪਣੇ ਮਿੱਤਰ ਪਾਸ ਕਿਵੇਂ ਜਾਵਾਂ । ਇਵੇਂ ਕਾਫ਼ੀ ਰਾਤ ਤੱਕ ਗੱਲਬਾਤ ਚਲਦੀ ਰਹੀ। ਅੰਤ ਸੁਸ਼ੀਲਾ ਨੇ ਆਪਣੇ ਪਤੀ ਸੁਦਾਮਾ ਜੀ ਨੂੰ ਕ੍ਰਿਸ਼ਨ ਜੀ ਪਾਸ ਜਾਣ ਲਈ ਮਨਾ ਲਿਆ।

ਦਿਨ ਚੜ੍ਹਿਆ, ਸੁਦਾਮਾ ਆਪਣੀ ਪਤਨੀ ਵਲੋਂ ਕਪੜੇ ਲੜ ਬੰਨ੍ਹ ਕੇ ਦਿੱਤੇ ਤੰਦਾਲ(ਚਾਵਲ) ਕੱਛੇ ਮਾਰ ਕੇ ਟੁਰ ਪਿਆ। ਰਾਹ ਵਿੱਚ ਸੋਚਣ ਲੱਗਾ, ਕਈ ਸਾਲ ਵਿਛੜਿਆਂ ਹੋ ਗਏ, ਸ਼ਾਇਦ ਕ੍ਰਿਸ਼ਨ ਜੀ ਮੈਨੂੰ ਪਛਾਨਣ ਕਿ ਨ। ਉਹ ਹੁਣ ਮਹਾਰਾਜ ਬਣ ਗਏ ਹਨ। ਮੇਰੀ ਹਾਲਤ ਵੇਖ ਕੇ ਤਾਂ ਮੈਨੂੰ ਕਿਸੇ ਰਾਜ ਦਰਬਾਰ ਦੇ ਲਾਗੇ ਵੀ ਨਹੀਂ ਢੁੱਕਣ ਦੇਣਾ। ਇਵੇਂ ਗਿੱਟੀਆਂ ਗਿਣਦਾ ਸੁਦਾਮਾ ਦੁਆਰਕਾ ਪੁੱਜ ਗਿਆ। ਦੁਆਰਕਾ ਦੀ ਅਨੋਖੀ ਸੁੰਦਰਤਾ ਵੇਖ ਕੇ ਸੁਦਾਮਾ ਹੈਰਾਨ ਰਹਿ ਗਿਆ। ਮਹਿਲਾਂ ਕੋਲ ਪੁੱਜਾ, ਦੁਆਰੇ ਅੱਗੇ ਦੁਆਰਪਾਲ[2] ਖਲੋਤੇ ਵੇਖੇ, ਕਿੰਨਾ ਚਿਰ ਦੁਆਰੇ ਅੱਗੇ ਗਰੀਬ ਸੁਦਾਮਾ ਘੁੰਮਦਾ ਰਿਹਾ। ਆਖਰ ਦੁਆਰਪਾਲ ਨੇ ਪੁੱਛਿਆ, "ਹੇ ਭਲੇ ਪੁਰਸ਼! ਤੂੰ ਕਿੰਨੀ ਦੇਰ ਤੋਂ ਇਧਰ ਉਧਰ ਘੁੰਮਦਾ ਏਂ ? ਕੀ ਗੱਲ ਏ ? ਕਿਸ ਨੂੰ ਮਿਲਣਾ ਹੈ। ਕਿਥੋਂ ਆਏ ਹੋ।"

ਸੁਦਾਮੇ ਨੇ ਘਬਰਾਹਟ ਵਿੱਚ ਹੀ ਅਟਕ ਅਟਕ ਕੇ ਆਖਿਆ- ਮੇਰਾ ਨਾਮ ਸੁਦਾਮਾ ਹੈ, ਮੈਂ ਕ੍ਰਿਸ਼ਨ ਜੀ ਨੂੰ ਮਿਲਣਾ ਹੈ, ਉਹ ਮੇਰੇ ਬਚਪਨ ਦੇ ਮਿੱਤ੍ਰ ਹਨ। ਦੁਆਰਪਾਲ ਅਸਚਰਜਤਾ ਨਾਲ ਸੁਦਾਮੇ ਨੂੰ ਸਿਰ ਤੋਂ ਪੈਰਾਂ ਤੱਕ ਵੇਖਣ ਲੱਗਾ।

---

*1. ਦਰਵਾਜ਼ਿਆਂ ਦਾ ਸ਼ਹਿਰ, ਇਹ ਥਾਂ ਕ੍ਰਿਸ਼ਨ ਦੀ ਗੁਜਰਾਤ ਦੀ ਰਾਜਧਾਨੀ ਸੀ, ਸੱਤ ਪਵਿੱਤਰ ਸ਼ਹਿਰਾਂ ਵਿੱਚੋਂ ਇਹ ਇੱਕ ਸ਼ਹਿਰ ਹੈ ਜਿਹੜੀ ਉਸਦੇ ਪ੍ਰਲੋਕ ਗਮਨ ਤੋਂ ਸਤ ਦਿਨਾਂ ਪਿਛੋਂ ਸਮੁੰਦਰ ਵਿੱਚ ਗਰਕ ਹੋ ਗਈ > 2. ਡਿਉੜੀ ਬਰਦਾਰ, ਦਰਵਾਜ਼ੇ 'ਤੇ ਖੜੋ ਕੇ ਪਹਿਰਾ ਦੇਣ ਵਾਲਾ।*

ਪਰ ਕ੍ਰਿਸ਼ਨ ਭਗਵਾਨ ਜੀ ਦਾ ਹੁਕਮ ਸੀ ਕਿ ਬਾਦਸ਼ਾਹ ਜਾਂ ਕੰਗਾਲ ਕੋਈ ਵੀ ਆਵੇ ਉਸ ਨੂੰ ਨਿਰਾਸ਼ ਨਹੀਂ ਮੁੜਨ ਦੇਣਾ ਅਤੇ ਉਸ ਨੂੰ ਮੈਨੂੰ ਮਿਲਾ ਦੇਣਾ। ਸੋ ਦੁਆਰਪਾਲ ਸੁਦਾਮੇ ਨੂੰ ਦੁਆਰ ਨੇੜੇ ਇੱਕ ਥਾਂ ਬਿਠਾ ਕੇ ਕ੍ਰਿਸ਼ਨ ਭਗਵਾਨ ਜੀ ਪਾਸੋਂ ਆਗਿਆ ਮੰਗਣ ਗਿਆ ਤੇ ਆਖਿਆ ਹੇ! ਭਗਵਾਨ ਜੀ! ਇੱਕ ਨਿਰਾਲਾ ਪੁਰਸ਼ ਜਿਸ ਦੀ ਧੋਤੀ ਬਸਤ੍ਰ ਪਾਟੇ ਹੋਏ ਹਨ, ਪੈਰ ਨੰਗੇ ਹਨ, ਬਾਕੀ ਤਨ ਵੀ ਨੰਗਾ ਹੈ। ਪਰ ਉਹ ਆਖਦਾ ਹੈ ਕਿ ਮੈਂ ਕ੍ਰਿਸ਼ਨ ਭਗਵਾਨ ਦਾ ਮਿੱਤ੍ਰ ਹਾਂ, ਮੇਰਾ ਨਾਮ ਸੁਦਾਮਾ ਹੈ।

ਸੁਦਾਮੇ ਦਾ ਨਾਮ ਸੁਣ ਕੇ ਭਗਵਾਨ ਕ੍ਰਿਸ਼ਨ ਜੀ ਨੂੰ ਐਨੀ ਖ਼ੁਸ਼ੀ ਹੋਈ ਜਿੰਨੀ ਸ਼ਾਇਦ ਉਨ੍ਹਾਂ ਨੂੰ ਰਾਜ ਮਿਲਣ ਵੇਲੇ ਵੀ ਨ ਹੋਈ ਹੋਵੇ। ਨੰਗੇ ਪੈਰੀਂ ਹੀ ਭਗਵਾਨ ਜੀ ਸਿੰਘਾਸਨ ਛੱਡ ਕੇ ਦਰਵਾਜ਼ੇ ਵੱਲ ਨੂੰ ਦੌੜ ਪਏ। ਸੁਦਾਮੇ ਨੇ ਜਦੋਂ ਕ੍ਰਿਸ਼ਨ ਜੀ ਨੂੰ ਵੇਖਿਆ ਤਾਂ ਉਹ ਵੀ ਉੱਠ ਕੇ ਖੜੋ ਗਿਆ। ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਜੱਫੀ ਪਾ ਲਈ, ਗਲ ਨਾਲ ਲਾਇਆ। ਮੱਥਾ ਚੁੰਮਿਆ, ਜੱਫੀ ਵਿੱਚ ਲੈ ਕੇ ਰਾਜ ਮਹਿਲਾਂ ਵੱਲ ਲੈ ਟੁਰੇ। ਮਹਿਲਾਂ ਵਿੱਚ ਪੁੱਜੇ, ਚੰਦਨ ਦੀ ਚੌਂਕੀ ਤੇ ਆਦਰ ਨਾਲ ਸੁਦਾਮੇ ਨੂੰ ਬਿਠਾਇਆ। ਸੁਦਾਮੇ ਦੇ ਪੈਰ ਧੋਤੇ, ਅਤਰ, ਚੰਦਨ, ਕੇਸਰ ਆਦਿ ਸੁਗੰਧੀਆਂ ਸੁਦਾਮੇ ਦੇ ਅੰਗਾਂ 'ਤੇ ਮਲੀਆਂ, ਆਪਣੇ ਨਾਲ ਹੀ ਪਲੰਘ 'ਤੇ ਬਿਠਾ ਲਿਆ।

ਰੁਕਮਣੀ ਨੇ ਪੱਖਾ ਝੱਲਿਆ। ਸਭ ਇਸ ਅਲੌਕਿਕ ਖੇਡ ਨੂੰ ਵੇਖਦੇ ਰਹਿ ਗਏ ਅਤੇ ਆਪੋ ਵਿੱਚ ਗੱਲਾਂ ਕਰਨ ਲੱਗੇ, ਹੇ ਭਾਈ ਵੇਖੋ! ਇਹ ਦਲਿੱਦਰੀ, ਭਿਖਿਆ ਮੰਗਣ ਵਾਲਾ, ਪੈਰਾਂ ਦੀਆਂ ਬਿਆਈਆਂ ਪਾਟੀਆਂ ਹਨ, ਪਰ ਭਗਵਾਨ ਕ੍ਰਿਸ਼ਨ ਜੀ ਉਸ ਦੀ ਸੇਵਾ ਆਪ ਕਰ ਰਹੇ ਹਨ ਅਤੇ ਰੁਕਮਣੀ ਪੱਖਾ ਕਰ ਰਹੀ ਹੈ। ਸਾਰੇ ਬਹੁਤ ਹੈਰਾਨ ਸਨ। ਪਰ ਕ੍ਰਿਸ਼ਨ ਜੀ ਅਤੇ ਸੁਦਾਮਾ ਦੋਵੇਂ ਪੜ੍ਹਨ ਵੇਲੇ ਦੀਆਂ ਗੱਲਾਂ ਕਰਨ ਲੱਗ ਪਏ। ਇਵੇਂ ਕਾਫ਼ੀ ਸਮਾਂ ਚਿਰਾਂ ਦੇ ਵਿੱਛੜੇ ਮਿੱਤਰ ਮਿਲੇ, ਬਚਪਨ ਦੀਆਂ ਯਾਦਾਂ ਸੱਜਰੀਆਂ ਹੋ ਗਈਆਂ। ਹੋਰ ਗੱਲਬਾਤ ਹੋਣ ਪਿਛੋਂ ਭਗਵਾਨ ਨੇ ਪੁੱਛਿਆ, ਵੀਰ ਜੀ! ਭਰਜਾਈ ਜੀ ਨੇ ਮੇਰੇ ਵਾਸਤੇ ਜਿਹੜੀ ਸੁਗਾਤ ਭੇਜੀ ਹੈ ਮੈਨੂੰ ਦਿਉ। ਪਰ ਸੁਦਾਮਾ ਜੀ ਇਹ ਤੁੱਛ ਭੇਟਾ ਦੇਣੋਂ ਸੰਕੋਚ ਕਰ ਰਹੇ ਸਨ। ਕ੍ਰਿਸ਼ਨ ਭਗਵਾਨ ਜੀ ਨੇ ਆਪ ਹੀ ਪੋਟਲੀ ਖੋਲ੍ਹ ਲਈ ਅਤੇ ਪਿਆਰ-ਵੱਸ ਹੋ ਕੇ ਤੰਦਲ ਚੱਬਣ ਲੱਗ ਪਏ ਅਤੇ ਆਖਣ ਲੱਗੇ, ਇਨ੍ਹਾਂ ਵਿੱਚੋਂ ਮਹਾਂ ਅਨੰਦ ਦੀ ਪ੍ਰਾਪਤੀ ਹੋਈ ਹੈ। ਮਿਹਰ ਵਿੱਚ ਆ ਕੇ ਮੁੱਠੀ ਚੌਲਾਂ ਦੀ ਛਕਦੇ ਅਨੇਕਾਂ ਵਰ ਸੁਦਾਮੇ ਨੂੰ ਬਖ਼ਸ਼ ਦਿੱਤੇ। ਰੁਕਮਣੀ ਨੇ ਰੋਕ ਦਿੱਤਾ ਕਿ ਸਭ ਕੁਝ ਮਿੱਤਰ ਨੂੰ ਹੀ ਸੌਂਪ ਦੇਵੋਗੇ?

ਭਗਵਾਨ ਕ੍ਰਿਸ਼ਨ ਦੇ ਰਾਜ-ਮਹੱਲ ਅਤੇ ਦਰਬਾਰ ਵਿੱਚ ਸੁਦਾਮੇ ਦਾ ਬਹੁਤ ਸਤਿਕਾਰ ਹੋਇਆ। ਕਾਫ਼ੀ ਸਮਾਂ ਸੁਦਾਮਾ ਜੀ ਕ੍ਰਿਸ਼ਨ ਜੀ ਪਾਸ ਰਹੇ। ਆਪਣੀ

ਕੰਗਾਲਤਾ ਬਾਬਤ ਕੁਝ ਵੀ ਜ਼ਿਕਰ ਨ ਕੀਤਾ। ਕੁਝ ਸਮੇਂ ਪਿਛੋਂ ਕ੍ਰਿਸ਼ਨ ਜੀ ਪਾਸੋਂ ਵਿਦਾਇਗੀ ਲੈ ਕੇ ਸੁਦਾਮਾ ਵਾਪਸ ਘਰ ਨੂੰ ਮੁੜ ਪਿਆ। ਰਸਤੇ ਵਿੱਚ ਵਿੱਚਾਰਨ ਲੱਗਾ ਕਿ ਕ੍ਰਿਸ਼ਨ ਜੀ ਨੇ ਮੇਰੀ ਆਉ-ਭਗਤ ਤਾਂ ਬਹੁਤ ਕੀਤੀ ਪਰ ਮੈਨੂੰ ਧਨ ਨਹੀਂ ਦਿੱਤਾ। ਕਈ ਕੋਹਾਂ ਦਾ ਪੰਧ ਦੋ ਕੁ ਦਿਨਾਂ ਵਿੱਚ ਮੁਕਾ ਕੇ ਘਰ ਪੁੱਜਾ।

ਉਸ ਨੂੰ ਆਪਣੀ ਕੁੱਲੀ ਨਜ਼ਰੀਂ ਨ ਪਈ, ਜਿਥੇ ਉਸ ਦੀ ਕੁੱਲੀ ਸੀ ਉਥੇ ਸੁੰਦਰ ਮਹੱਲ, ਬਾਗ਼, ਤਲਾਬ ਅਤੇ ਮੰਦਰ ਵੀ ਪ੍ਰਭੂ-ਕ੍ਰਿਪਾ ਨਾਲ ਬਣੇ ਵੇਖੇ। ਤਦ ਮਨ ਵਿੱਚ ਵਿੱਚਾਰਨ ਲੱਗਾ ਕਿ ਮੈਂ ਭੁੱਲ ਕੇ ਕਿਸੇ ਹੋਰ ਥਾਂ ਪੁੱਜ ਗਿਆ ਹਾਂ, ਇਵੇਂ ਸੋਚ ਹੀ ਰਿਹਾ ਸੀ ਕਿ ਸੁਦਾਮੇ ਦੀ ਪਤਨੀ ਨੇ ਮਹਿਲ ਵਿੱਚੋਂ ਬਾਰੀ ਰਾਹੀਂ ਆਪਣੇ ਪਤੀ ਜੀ ਨੂੰ ਤੱਕਿਆ ਤਾਂ ਸਤਿਕਾਰ ਨਾਲ ਆਵਾਜ਼ ਮਾਰੀ, ਦੇਖਿਆ ਨ ਭਗਵਾਨ ਜੀ ਨੇ ਤੁਹਾਡੇ ਆਉਣ ਤੋਂ ਪਹਿਲਾਂ ਹੀ ਸਭ ਪਦਾਰਥ ਭੇਜ ਦਿੱਤੇ ਅਤੇ ਝੁੱਗੀ ਦੀ ਥਾਂ ਸੁੰਦਰ ਮਹੱਲ ਬਣਵਾ ਦਿੱਤਾ ਹੈ।

ਲੋਕਾਂ ਨੇ ਵੀ ਆ ਕੇ ਸੁਦਾਮੇ ਨੂੰ ਆਖਿਆ, ਤੂੰ ਭਾਗਾਂ ਵਾਲਾ ਏਂ, ਕ੍ਰਿਸ਼ਨ ਜੀ ਨੇ ਤੇਰੇ ਦੁੱਖ ਦੂਰ ਕਰ ਦਿੱਤੇ। ਇਹ ਸਭ ਪ੍ਰੇਮਾ-ਭਗਤੀ ਅਤੇ ਸਿਮਰਨ ਦੀ ਮਿਹਰ ਹੈ। ਪਤਨੀ ਨੇ ਸੁਦਾਮਾ ਜੀ ਦੀ ਬਹੁਤ ਅਦਬ ਸਤਿਕਾਰ ਨਾਲ ਸੇਵਾ ਕੀਤੀ। ਸੁਦਾਮੇ ਨੂੰ ਚਾਰੇ ਪਦਾਰਥ (ਅਰਥ, ਧਰਮ, ਕਾਮ, ਮੋਖ) ਪ੍ਰਾਪਤ ਹੋ ਗਏ। ਸਤਿਗੁਰੂ ਜੀ ਮਨੁੱਖ ਨੂੰ ਉਪਦੇਸ਼ ਦੇਂਦੇ ਹਨ ਕਿ ਮਨ ਤੂੰ ਭੀ ਗੋਬਿੰਦ (ਪ੍ਰਿਥਵੀ ਦੇ ਮਾਲਕ, ਸੁਆਮੀ,ਪ੍ਰਭੂ) ਦਾ ਸਿਮਰਨ ਕਰ ਜਿਵੇਂ ਅਕਾਲ ਪੁਰਖ ਜੀ ਦੀ ਮਿਹਰ ਨਾਲ ਕ੍ਰਿਸ਼ਨ ਜੀ ਨੇ ਉਸਦੇ ਰੰਕ-ਪੁਣੇ ਦੇ ਰੋਗ ਦੂਰ ਕੀਤੇ। ਹੇ ਮੇਰੀ ਆਤਮਾ! ਤੂੰ ਵੀ ਕੇਵਲ ਇੱਕ ਵਾਹਿਗੁਰੂ ਜੀ ਦਾ ਨਾਮ ਜਪ ਕਿਉਂਕਿ ਸਭਨਾਂ ਦੇ ਦਾਤੇ ਵਾਹਿਗੁਰੂ ਜੀ ਦਾ ਸਿਮਰਨ ਕਰਨਾ ਹੀ ਜੀਵ ਲਈ ਕਲਿਆਣਕਾਰੀ ਸਿੱਧ ਹੋ ਸਕਦਾ ਹੈ।



# ਕਾਂਡ - 32
# ਬਿਦਰ ਭਗਤ

(ਦੁਆਪਰ ਸਮੇਂ ਦਾ ਭਗਤ)

੧ ਆਇਆ ਸੁਣਿਆ ਬਿਦਰ ਦੇ ਬੋਲੈ ਦੁਰਯੋਧਨੁ ਹੋਇ ਰੁਖਾ ॥
੨ ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ॥
੩ ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ ॥
੪ ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ ॥
੫ ਹਸਿ ਬੋਲੈ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ ॥
੬ ਤੇਰੇ ਭਾਉ ਨ ਦਿਸਈ ਮੇਰੇ ਨਾਹੀਂ ਅਪਦਾ ਦੁਖਾ ॥
੭ ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ ॥
੮ ਗੋਬਿੰਦ ਭਾਉ ਭਗਤਿ ਦਾ ਭੁਖਾ ॥੭ ॥

(ਭਾਈ ਗੁਰਦਾਸ ਜੀ, ਵਾਰ ੧੦)

ਰੁਖਾ=ਗੁੱਸੇ। ਕਿ ਸੁਖਾ=ਕੀ ਸੁਖ ? । ਸਭਾ ਸੀਗਾਰ=ਸਭਾ ਦੇ ਮੁਖੀਏ. ਝੁੰਗੀ=ਛੱਪਰੀ। ਧੁਖਾ=ਚਿੰਤਾ। ਚੁਖਾ=ਰੰਚਕ। ਭੁਖਾ=ਗਾਹਕ।

[1]ਬਿਦਰ ਦੇ ਘਰ ਆਇਆ (ਕ੍ਰਿਸ਼ਨ ਨੂੰ) ਸੁਣ ਕੇ ਦੁਰਯੋਧਨ ਗੁੱਸੇ ਨਾਲ ਕਹਿਣ ਲੱਗਾ। [2]ਸਾਡੇ ਮੰਦਰਾਂ ਨੂੰ ਛੱਡਕੇ ਦਾਸ ਦੇ ਘਰ ਜਾਣ ਨਾਲ ਕੀ ਸੁਖ ਹੈ ? [3]ਭੀਖਮ, ਦ੍ਰੋਣਾਚਾਰਯ, ਕਰਣ (ਆਦਿਕ) ਸਭਾ ਦੇ ਮੁਖੀਏ ਵੱਡੇ ਮਨੁਖ ਬੀ ਛੱਡ ਦਿਤੇ। [4](ਕੱਖਾਂ ਦੀ) ਛੱਪਰੀ ਵਿੱਚ ਰਾਤ ਕੱਟੀ, ਸਭਨਾਂ ਦੇ ਮਨ ਇਸ ਗੱਲ ਦੀ ਚਿੰਤਾ ਹੈ! [5]ਕ੍ਰਿਸ਼ਨ ਜੀ ਹੱਸਕੇ ਬੋਲੇ, ਹੇ ਰਾਜਨ! ਸੁਣ ਧਯਾਨ ਦੇ ਕੇ। [6]ਤੇਰੇ (ਮਨ) ਵਿਖੇ ਪ੍ਰੇਮ ਨਹੀਂ ਦਿੱਸਦਾ, ਮੈਨੂੰ ਕੋਈ ਅਪਣਾ ਦੁਖ ਨਹੀਂ। [7]ਬਿਦਰ ਦੇ ਮਨ ਅਜੇਹਾ ਪ੍ਰੇਮ ਹੈ ਕਿ ਹੋਰ(ਕਿਸੇ) ਦੇ ਮਨ ਵਿੱਚ ਉਸਦਾ ਰੰਚਕ ਭੀ ਹਿੱਸਾ ਨਹੀਂ ਹੈ। [8]ਪਰਮੇਸੁਰ (ਆਪ ਭੀ) ਪ੍ਰੇਮਾ ਭਗਤੀ ਦਾ ਭੁੱਖਾ ਹੈ।

ਭਾਵ—ਇਸ ਕਥਾ ਵਿੱਚ ਗੁਰਮੁਖਾਂ ਲਈ ਉਪਦੇਸ਼ ਹੈ ਕਿ ਜਿਥੇ ਪਿਆਰ ਨਾ ਹੋਵੇ, ਉਥੇ ਨਿਵਾਸ ਨਾ ਕਰਨ, ਪਰ ਆਪ ਪਯਾਰ ਤੋਂ ਅਚਾਹ ਹੋਣ, ਜਿਸ ਤਰ੍ਹਾਂ ਕ੍ਰਿਸ਼ਨ ਨੇ ਕਿਹਾ ਹੈ। ਮੇਰੇ ਨਾਹੀ ਅਪਦਾ ਦੁਖਾ, ਤੇ ਸੰਸਾਰ ਲਈ ਇਹ ਉਪਦੇਸ਼ ਕਿ ਪਰਮੇਸ਼ੁਰ ਦੇ ਪਯਾਰਿਆਂ ਨੂੰ ਨਿੰਦਾ ਨਾਲ ਸਤਾਇਆ ਨਾ ਕਰਨ ਸਗੋਂ ਪਿਆਰ ਕਰਿਆ ਕਰਨ। ਪਰਮੇਸ਼ੁਰ ਦੇ ਪਯਾਰੇ ਕੀ ਕਰਨ ? ਭਗਤੀ; ਵਾਹਿਗੁਰੂ ਨੂੰ ਆਪ ਪ੍ਰੇਮ

ਤੇ ਭਗਤੀ ਦੀ ਲੋੜ ਪਿਆਰੀ ਲੱਗਦੀ ਹੈ। ਇਹੋ ਉਤਰ ਕ੍ਰਿਸ਼ਨ ਜੀ ਨੇ ਪੇਸ਼ ਕੀਤਾ ਹੈ ਕਿ ਵਾਹਿਗੁਰੂ ਆਪ ਭਾਉ ਭਗਤ ਦਾ ਭੁੱਖਾ ਹੈ; ਤਾਂ ਤੇ ਅਸੀਂ, ਜੋ ਉਸਦੇ ਪ੍ਰੇਮੀ ਹਾਂ, ਗੁਣਾਂ ਦੇ ਆਰਾਧਕ ਹੋਣ ਕਰਕੇ, ਤਦ ਗੁਣਾਂ ਤੇ ਪ੍ਰਤਿਬਿੰਬਤ ਹੋ ਕੇ ਤਿਸ ਅਨੁਸਾਰ ਕ੍ਰਿਯਾ ਕਰਦੇ ਹਾਂ।

ਵਿਆਸਾ ਜੀ ਦਾ ਪੁੱਤਰ ਵਚਿੱਤ੍ਰ ਵੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਬਿਦਰ ਜੀ ਦਾ ਜਨਮ ਹੋਇਆ। ਇਸੇ ਕਰਕੇ ਉਨ੍ਹਾਂ ਨੂੰ ਦਾਸੀ-ਸੁੱਤ (ਪੁੱਤਰ) ਆਖਿਆ ਜਾਂਦਾ ਰਿਹਾ। ਧ੍ਰਿਤਰਾਸ਼ਟਰ, ਅਤੇ ਪਾਂਡੋਂ ਦਾ ਤੀਸਰਾ ਭਰਾ ਸੀ। ਪਰ ਉਹ ਪ੍ਰਭੂ ਭਗਤ ਸੀ ਅਤੇ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ। ਇਸ ਨੇ ਬਿਦਰ ਨੀਤੀ ਗ੍ਰੰਥ ਵੀ ਲਿਖਿਆ।

ਗੁਰੂ ਰਾਮਦਾਸ ਜੀ ਫੁਰਮਾਉਂਦੇ :—

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥**

(ਸੂਹੀ ਮਹਲਾ ੪, ਘਰ ਪੰਨਾ-੭੩੩)

## ਜੀਵਨ ਸਾਖੀ

**ਬਿਦਰੁ ਉਧਾਰਿਓ ਦਾਸਤ ਭਾਇ ॥**
**ਰੇ ਮਨ ਤੂ ਭੀ ਹਰਿ ਧਿਆਇ ॥੩॥**

**(ਪੰਨਾ-੧੧੯੨)**

ਬਿਦਰ (**ਵਿਦਰ**) ਕੌਰਵਾਂ ਦੇ ਪਿਤਾ ਧ੍ਰਿਤਰਾਸ਼ਟਰ ਅਤੇ ਪਾਂਡਵਾਂ ਦੇ ਪਿਤਾ ਪਾਂਡੋ ਦਾ ਭਰਾ ਸੀ। ਭਰਾਵਾਂ ਦੇ ਹੱਥ ਜਿੰਨਾ ਚਿਰ ਰਾਜਸੀ-ਸੱਤਾ ਰਹੀ ਬਿਦਰ ਜੀ ਰਾਜਸੀ ਕੰਮਾਂ ਵਿੱਚ ਹੱਥ ਵਟਾਉਂਦੇ ਰਹੇ। ਜਦੋਂ ਭਰਾਵਾਂ ਦੇ ਹੱਥੋਂ ਰਾਜ-ਸੱਤਾ ਭਤੀਜਿਆਂ ਪਾਸ ਪੁੱਜੀ ਤਾਂ ਉਨ੍ਹਾਂ ਬਿਦਰ ਨੂੰ ਦਾਸੀ ਦਾ ਪੁੱਤ੍ਰ ਸਮਝ ਕੇ ਯੋਗ ਮਾਣ ਸਤਿਕਾਰ ਨ ਦਿੱਤਾ। ਬਿਲਕੁਲ ਮਾਮੂਲੀ ਪੁਰਸ਼ ਸਮਝ ਕੇ ਉਹਨਾਂ ਬਿਦਰ ਨੂੰ ਰਾਜ-ਕਾਜ ਦੇ ਕੰਮਾਂ ਤੋਂ ਵੱਖ ਕਰ ਦਿੱਤਾ। ਸਭ ਕੁਝ ਖੁੱਸ ਜਾਣ 'ਤੇ ਵੀ ਉਨ੍ਹਾਂ ਦੇ ਮਨ ਵਿੱਚ ਭਤੀਜਿਆਂ ਪ੍ਰਤੀ ਘ੍ਰਿਣਾ ਨ ਉਪਜੀ ਅਤੇ ਨ ਹੀ ਉਨ੍ਹਾਂ ਉਪਰਾਮ ਹੋ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਦਾ ਤਿਆਗ ਕੀਤਾ।

ਉਹਨਾਂ ਹਸਤਨਾਪੁਰ (ਜਿਸ ਨੂੰ ਹੁਣ ਦਿੱਲੀ ਆਖਦੇ ਹਨ) ਤੋਂ ਬਾਹਰ ਆ ਕੇ ਇੱਕ ਝੁੱਗੀ ਪਾ ਕੇ ਰਹਿਣਾ ਆਰੰਭ ਕਰ ਦਿੱਤਾ। ਸੱਤ-ਸੰਤੋਖ ਨਾਲ ਦਸਾਂ ਨਹੁੰਆਂ

ਦੀ ਕਿਰਤ ਕਰ ਕੇ ਗੁਜ਼ਾਰਾ ਕਰਦੇ ਅਤੇ ਰਾਤ ਉਹ ਗੋਬਿੰਦ ਜੀ ਦਾ ਸਿਮਰਨ ਕਰਦੇ। ਧਰਤੀ 'ਤੇ ਬਿਸਤਰਾ ਕਰ ਕੇ ਆਰਾਮ ਕਰਦੇ। ਬਿਦਰ ਜੀ ਅਤੇ ਉਨ੍ਹਾਂ ਦੀ ਪਤਨੀ ਦੋਵੇਂ ਪ੍ਰਭੂ ਜੀ ਦੇ ਭਗਤ ਸਨ। ਕ੍ਰਿਸ਼ਨ ਜੀ ਉਨ੍ਹਾਂ ਨਾਲ ਬਹੁਤ ਪਿਆਰ ਕਰਦੇ ਸਨ।

ਜਦੋਂ ਕੌਰਵਾਂ ਅਤੇ ਪਾਂਡਵਾਂ ਦੀ ਖਿੱਚੋਤਾਣ ਵਧੀ ਤਾਂ ਝਗੜੇ ਨੂੰ ਨਿਪਟਾਉਣ ਵਾਸਤੇ ਮਥਰਾ ਤੋਂ ਚੱਲ ਕੇ ਕ੍ਰਿਸ਼ਨ ਜੀ ਹਸਤਨਾਪੁਰ ਪੁੱਜੇ। ਸ੍ਰੀ ਕ੍ਰਿਸ਼ਨ ਜੀ ਦਾ ਪਾਂਡਵ ਦਿਲੋਂ ਸਤਿਕਾਰ ਕਰਦੇ ਅਤੇ ਦੁਆਪਰ ਦੇ ਅਵਤਾਰ ਮੰਨਦੇ ਸਨ। ਪਰ ਕੌਰਵ ਵੀ ਉਪਰੋਂ ਸਤਿਕਾਰ ਕਰਨ ਵਿੱਚ ਤਾਂ ਫ਼ਰਕ ਨਹੀਂ ਸੀ ਕਰਦੇ ਪਰ ਮਨ ਵਿੱਚ ਅਹੰਕਾਰ ਹੋਣ ਕਾਰਨ ਕ੍ਰਿਸ਼ਨ ਜੀ ਲਈ ਪਿਆਰ ਦੀ ਭਾਵਨਾ ਨਹੀਂ ਸੀ। ਪਰ ਚਾਤੁਰੀ ਨਾਲ ਜ਼ਾਹਰ ਇਹ ਕਰਦੇ ਸਨ ਕਿ ਅਸੀਂ ਵੀ ਕ੍ਰਿਸ਼ਨ ਜੀ ਪ੍ਰਤੀ ਪਾਂਡਵਾਂ ਜਿੰਨੀ ਸ਼ਰਧਾ ਤੇ ਪ੍ਰੇਮ ਰੱਖਦੇ ਹਾਂ। ਕ੍ਰਿਸ਼ਨ ਜੀ ਸਭ ਕੁਝ ਸਮਝਦੇ ਹੋਏ ਵੀ ਬੁਰੇ-ਭਲੇ ਨੂੰ ਸਮ-ਦ੍ਰਿਸ਼ਟੀ ਨਾਲ ਵੇਖਦੇ ਸਨ।

ਉਸ ਵੇਲੇ ਰਾਜ-ਭਾਗ ਦਾ ਮਾਲਕ ਦੁਰਯੋਧਨ ਸੀ। ਉਹ ਆਪਣੇ ਆਪ ਨੂੰ ਛਤ੍ਰਪਤੀ ਰਾਜਾ ਸਮਝਦਾ ਸੀ ਅਤੇ ਉਸ ਦੇ ਸਿਰ ਦੇ ੧੨ ਜੋਜਨੀ[1] ਛੱਤਰ ਝੂਲਦਾ ਸੀ। ਰਾਜਸੀ ਮਦ ਸਿਰ ਨੂੰ ਚੜ੍ਹ ਚੁੱਕਾ ਸੀ। ਪ੍ਰਭੁਤਾ ਦੇ ਨਸ਼ੇ ਵਿੱਚ ਉਹ ਸਜੇ ਦਰਬਾਰ ਵਿੱਚ ਕ੍ਰਿਸ਼ਨ ਜੀ ਦੇ ਸਾਹਮਣੇ ਝੁਕਣਾ ਨਹੀਂ ਸੀ ਚਾਹੁੰਦਾ। ਇਸ ਵਾਸਤੇ ਜਦੋਂ ਉਸ ਨੇ ਸੁਣਿਆ ਕਿ ਕ੍ਰਿਸ਼ਨ ਜੀ ਰਾਜ ਦਰਬਾਰ ਵਿੱਚ ਆ ਰਹੇ ਹਨ, ਤਾਂ ਰਾਜ ਸਿੰਘਾਸਣ ਤੇ ਦੁਸਾਸਨ ਨੂੰ ਬਿਠਾ ਕੇ ਘੋੜਿਆਂ ਦੇ ਤਬੇਲੇ ਵਿੱਚ ਚਲਾ ਗਿਆ। ਕ੍ਰਿਸ਼ਨ ਜੀ ਦੁਰਯੋਧਨ ਨਾਲ ਜ਼ਰੂਰੀ ਵਿਚਾਰਾਂ ਕਰਨਾ ਚਾਹੁੰਦੇ ਸਨ; ਇਸ ਵਾਸਤੇ ਉਹ ਤਬੇਲੇ ਵਿੱਚ ਹੀ ਪੁੱਜ ਗਏ। ਉਸ ਨੇ ਦਿਖਾਵੇ ਵਜੋਂ ਨਮਸਕਾਰ ਵੀ ਕੀਤੀ ਅਤੇ ਹੱਥ ਜੋੜ ਕੇ ਮਾਣ ਸਤਿਕਾਰ ਵੀ ਕੀਤਾ, ਪਰ ਅੰਦਰ ਖੋਟਾ ਹੀ ਰਿਹਾ। ਸਿਰਫ਼ ਲਫ਼ਜ਼ੀ ਪਿਆਰ ਦੁਨਿਆਵੀ ਪੁਰਸ਼ਾਂ ਨੂੰ ਤਾਂ ਜਾਲ ਵਿੱਚ ਫਸਾ ਸਕਦਾ ਹੈ ਪਰ ਕ੍ਰਿਸ਼ਨ ਜੀ ਸਭ ਕੁਝ ਸਮਝ ਗਏ।

ਹੰਕਾਰੀ ਦੁਰਯੋਧਨ ਦਾ ਹਿਰਦਾ ਪ੍ਰਭੂ ਪ੍ਰੀਤ ਤੋਂ ਸੱਖਣਾ ਸੀ। ਉਸ ਨੇ ਕ੍ਰਿਸ਼ਨ ਜੀ ਨੂੰ ਰਾਤ ਆਪਣੇ ਪਾਸ ਠਹਿਰਨ ਲਈ ਬੇਨਤੀ ਵੀ ਨ ਕੀਤੀ ਕਿਉਂਕਿ ਉਹ ਸਮਝਦਾ ਸੀ ਕਿ ਕ੍ਰਿਸ਼ਨ ਜੀ ਨੇ ਸਾਡੇ ਪਾਸ ਹੀ ਰਹਿਣਾ ਹੈ। ਅਸਾਡਾ ਘਰ ਛੱਡ ਕੇ ਉਨ੍ਹਾਂ ਹੋਰ ਕਿਹਦੇ ਰਹਿਣਾ ਹੈ। ਇਸ ਅਹੰਭਾਵ ਵਿੱਚ ਮੱਤਾ ਦੁਰਯੋਧਨ ਕ੍ਰਿਸ਼ਨ ਜੀ ਪਾਸੋਂ ਰਾਤ ਠਹਿਰਨ ਬਾਰੇ ਪੁੱਛੇ ਤੋਂ ਬਿਨਾਂ ਹੀ ਚਲਾ ਗਿਆ।

ਬਿਦਰ ਜੀ ਅੰਦਰ ਦੇਰ ਤੋਂ ਲੋਚਾ ਸੀ ਕਿ ਕ੍ਰਿਸ਼ਨ ਜੀ ਉਸ ਦੀ ਝੌਂਪੜੀ ਵਿੱਚ ਦਰਸ਼ਨ ਦੇਣ। ਗਰੀਬੀ ਅਤੇ ਦਾਸੀ ਸੁੱਤ ਹੋਣ ਕਾਰਨ ਬਹੁਤ ਦੇਰ ਤੱਕ ਕ੍ਰਿਸ਼ਨ ਜੀ

---

*1. ਚਾਰ ਕੋਹ ਵਿੱਚ।*

ਦੇ ਦਰਸ਼ਨ ਨ ਹੋਏ। ਅੱਜ ਜਦੋਂ ਉਸਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਹਸਤਨਾਪੁਰ ਪਧਾਰੇ ਹਨ ਤਾਂ ਮਨ ਅੰਦਰ ਦਰਸ਼ਨਾਂ ਦੀ ਤਾਂਘ ਬਹੁਤ ਵਧ ਗਈ। ਪਤੀ-ਪਤਨੀ ਦੋਨਾਂ ਦੇ ਪ੍ਰੇਮ ਨੇ ਕ੍ਰਿਸ਼ਨ ਜੀ ਨੂੰ ਵੀ ਅੰਤਰ-ਆਤਮੇ ਪ੍ਰੇਰਿਆ। ਪ੍ਰੇਮ-ਵੱਸ ਹੋਏ ਕ੍ਰਿਸ਼ਨ ਜੀ ਰਾਜਸੀ-ਸੱਤਾ ਦੇ ਅਭਿਮਾਨੀ ਦੁਰਯੋਧਨ ਦੇ ਮਹਿਲ ਤਿਆਗ ਕੇ ਬਿਦਰ ਦੀ ਝੌਂਪੜੀ ਵਿੱਚ ਜਾ ਪੁੱਜੇ। ਜਦੋਂ ਬਿਦਰ ਅਤੇ ਉਸ ਦੀ ਪਤਨੀ ਨੇ ਕ੍ਰਿਸ਼ਨ ਜੀ ਨੂੰ ਆਪਣੀ ਝੌਂਪੜੀ ਵਿੱਚ ਵੇਖਿਆ ਤਾਂ ਉਹ ਪ੍ਰੇਮ-ਦੀਵਾਨੇ ਹੋਏ ਆਉ-ਭਗਤ ਵਿੱਚ ਰੁੱਝ ਗਏ।

ਬਿਦਰ (ਵਿਦਰ) ਦੀ ਪਤਨੀ ਇੰਨੀ ਪ੍ਰੇਮ-ਮਗਨ ਹੋਈ ਕਿ ਕੇਲੇ ਦੇ ਛਿਲਕੇ ਕ੍ਰਿਸ਼ਨ ਜੀ ਨੂੰ ਛਕਣ ਵਾਸਤੇ ਦੇਈ ਜਾਵੇ ਅਤੇ ਗੁੱਦਾ ਧਰਤੀ 'ਤੇ ਸੁੱਟੀ ਜਾਵੇ। ਬਿਦਰ ਜੀ ਨੇ ਜਦੋਂ ਵੇਖਿਆ ਤਾਂ ਆਪਣੀ ਧਰਮ-ਪਤਨੀ ਨੂੰ ਆਖਣ ਲੱਗਾ, ਹੇ ਭੋਲੀਏ! ਤੂੰ ਗੁੱਦਾ ਧਰਤੀ 'ਤੇ ਸੁੱਟੀ ਜਾਂਦੀ ਰਹੀ ਅਤੇ ਛਿਲਕੇ ਭਗਵਾਨ ਜੀ ਨੂੰ ਖੁਆਂਦੀ ਰਹੀ ਹੈ, ਤੇਰੀ ਮੱਤ ਟਿਕਾਣੇ ਨਹੀਂ। ਬਿਦਰ ਦੀ ਪਤਨੀ ਨੇ ਮਨ ਵਿੱਚ ਸ਼ਰਮਿੰਦਗੀ ਮਹਿਸੂਸ ਕੀਤੀ। ਫਿਰ ਲੰਗਰ ਤਿਆਰ ਕਰਨਾ ਸ਼ੁਰੂ ਕੀਤਾ ਗਿਆ। ਪਿਆਰ ਵਿੱਚ ਇਨੇ ਨਿਮਗਨ ਹੋਏ ਕਿ ਜਿਹੜਾ ਸਾਗ ਬਣਾਇਆ ਉਸ ਵਿੱਚ ਲੂਣ ਪਾਉਣ ਦਾ ਚੇਤਾ ਨ ਰਿਹਾ।

ਲੰਗਰ ਤਿਆਰ ਹੋਣ ਉਪੰਰਤ ਥਾਲ ਪਰੋਸ ਕੇ ਕ੍ਰਿਸ਼ਨ ਜੀ ਅੱਗੇ ਰਖਿਆ। ਭਗਵਾਨ ਕ੍ਰਿਸ਼ਨ ਜੀ ਨੇ ਅਲੂਣਾ ਸਾਗ ਬੜੇ ਅਨੰਦ ਨਾਲ ਛਕਿਆ। ਕਿਉਂਕਿ ਪਦਾਰਥਾਂ ਦੇ ਰਸਾਂ ਨਾਲੋਂ ਪ੍ਰੇਮ-ਰਸ ਸਭ ਤੋਂ ਉੱਤਮ ਹੈ, ਸੁ ਪ੍ਰੇਮ-ਮਗਨ ਹੋ ਕੇ ਕ੍ਰਿਸ਼ਨ ਜੀ ਬਿਦਰ ਦਾ ਅਲੂਣਾ ਸਾਗ ਛਕ ਗਏ ਅਤੇ ਬਹੁਤ ਪ੍ਰਸੰਨਤਾ ਪ੍ਰਗਟ ਕੀਤੀ। ਕ੍ਰਿਸ਼ਨ ਜੀ ਨੇ ਆਖਿਆ, "ਬਿਦਰ! ਤੇਰਾ ਸਾਗ ਖਾ ਕੇ ਮੈਨੂੰ ਬਹੁਤ ਸੰਤੁਸ਼ਟੀ ਹੋਈ ਹੈ।" ਅਜਿਹਾ ਰਸ, ਸੁਆਦ, ਮਿਠਾਸ ਤੇ ਅਨੰਦ ਕਦੀ ਨਹੀਂ ਆਇਆ। ਪਰ ਜਦੋਂ ਬਿਦਰ ਅਤੇ ਉਸ ਦੀ ਪਤਨੀ ਨੇ ਸੀਤ ਪ੍ਰਸ਼ਾਦਿ ਛਕਿਆ, ਸਾਗ ਵਿੱਚ ਲੂਣ ਨ ਹੋਣ ਦਾ ਪਤਾ ਲੱਗਾ ਤਾਂ ਪਹਿਲਾਂ ਨਾਲੋਂ ਵੀ ਜ਼ਿਆਦਾ ਸ਼ਰਮਿੰਦਗੀ ਮਹਿਸੂਸ ਕਰਨ ਲੱਗੇ। ਦੋਨਾਂ ਨੇ ਆਪਣੀ ਭੁੱਲ ਦੀ ਖ਼ਿਮਾਂ ਮੰਗੀ ਪਰ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਬਹੁਤ ਦਿਲਾਸਾ ਦਿੱਤਾ ਅਤੇ ਪਿਆਰ ਨਾਲ ਉਨ੍ਹਾਂ ਦੇ ਸਿਰ 'ਤੇ ਹੱਥ ਧਰਿਆ। ਉਨ੍ਹਾਂ ਦੇ ਮਨ ਸ਼ਾਂਤ ਕੀਤੇ। ਸਾਰੀ ਰਾਤ ਪ੍ਰਭੂ ਦੇ ਗੁਣ ਗਾਉਂਦਿਆਂ ਲੰਘ ਗਈ।

ਸਵੇਰ ਹੁੰਦਿਆਂ ਹੀ ਕ੍ਰਿਸ਼ਨ ਜੀ ਦੁਬਾਰਾ ਦੁਰਯੋਧਨ ਦੀ ਸਭਾ ਵਿੱਚ ਪੁੱਜ ਗਏ। ਕਿਉਂਕਿ ਉਹ ਪਾਂਡਵਾਂ ਅਤੇ ਕੌਰਵਾਂ ਦੇ ਆਪਸੀ ਝਗੜੇ ਨੂੰ ਨਿਪਟਾਉਣ ਵਾਸਤੇ

ਆਏ ਸਨ। ਦੁਰਯੋਧਨ ਦੇ ਮਨ ਅੰਦਰ ਇਸ ਗੱਲ ਦਾ ਗਿਲਾ ਸੀ ਕਿ ਕ੍ਰਿਸ਼ਨ ਜੀ ਸਾਡੇ ਮਹਿਲ ਤਿਆਗ ਕੇ ਬਿਦਰ ਦੀ ਝੌਂਪੜੀ ਵਿੱਚ ਕਿਉਂ ਰਹੇ ਹਨ। ਇਸ ਕ੍ਰੋਧ-ਵੱਸ ਹੋਏ ਨੇ ਕ੍ਰਿਸ਼ਨ ਜੀ ਦਾ ਆਦਰ ਸਤਿਕਾਰ ਤਾਂ ਕੀ ਕਰਨਾ ਸੀ, ਸਗੋਂ ਉਹਨਾਂ ਨੂੰ ਇਸ ਤਰ੍ਹਾਂ ਆਖਣਾ ਆਰੰਭ ਕਰ ਦਿੱਤਾ, "ਹੇ ਕ੍ਰਿਸ਼ਨ! ਤੂੰ ਰਾਜਿਆਂ ਵਾਲੀ ਗੱਲ ਨਹੀਂ ਕੀਤੀ, ਤੂੰ ਮੇਰਾ ਘਰ ਛੱਡ ਕੇ ਦਾਸੀ ਦੇ ਪੁੱਤਰ ਦੀ ਝੌਂਪੜੀ ਵਿੱਚ ਰਾਤ ਰਿਹਾ ਹੈਂ। ਜੇ ਤੂੰ ਅਸਾਡੇ ਪਾਸ ਰਹਿੰਦਾ ਤਾਂ ਛੱਤੀ ਪ੍ਰਕਾਰ ਦੇ ਭੋਜਨ ਖਾਂਦਾ, ਸੁੰਦਰ ਵਿਛੌਣਿਆਂ ਦੇ ਆਨੰਦ ਮਾਣਦਾ, ਉਥੇ ਤਾਂ ਸੱਥਰ ਉਪਰ ਸੁੱਤਾ ਅਤੇ ਸਾਗ ਪਤ ਖਾਧਾ। ਤੇਰਾ ਪੁਰਾਣਾ ਸੁਭਾਅ ਗਿਆ ਨਹੀਂ। ਤੂੰ ਗੁਆਲਿਆਂ ਦਾ ਗੁਆਲਾ ਹੀ ਰਿਹਾ।

ਕ੍ਰਿਸ਼ਨ ਜੀ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, ਰਾਜਨ! ਤੇਰੇ ਰਾਜਸੀ ਸੁੱਖ, ਸੁੰਦਰ ਸੇਜਾ, ਸੁਆਦੀ ਭੋਜਨ ਤੇ ਹੋਰ ਸਮੱਗਰੀ ਤਾਂ ਬਹੁਤ ਹੈ ਪਰ ਤੇਰਾ ਮਨ ਪ੍ਰਭੂ ਪ੍ਰੀਤ ਤੋਂ ਸੱਖਣਾ ਹੈ, ਜਿਸ ਕਾਰਨ ਮੈਂ ਤੇਰੇ ਮਹਿਲਾਂ ਵਿੱਚ ਰਹਿਣਾ ਮੁਨਾਸਿਬ ਨਹੀਂ ਸਮਝਿਆ। ਬਿਦਰ ਦਾ ਪਾਣੀ ਅੰਮ੍ਰਿਤ ਵਾਂਙੂੰ ਜਾਪਿਆ, ਤੇਰੇ ਦੁੱਧ ਨਾਲੋਂ ਮੈਂ ਉਸ ਨੂੰ ਉੱਤਮ ਸਮਝਦਾ ਹਾਂ, ਤੇਰੇ ਹੋਰ ਪਦਾਰਥਾਂ ਅਤੇ ਖੀਰ ਨਾਲੋਂ ਬਿਦਰ ਦਾ ਸਾਗ ਬਹੁਤ ਉੱਤਮ ਸੀ ਕਿਉਂਕਿ ਸਾਰੀ ਰਾਤ ਪ੍ਰਭੂ ਜੀ ਦੇ ਗੁਣ ਗਾਉਂਦਿਆਂ ਲੰਘੀ। ਰਾਜਨ! ਤੇਰੀ ਨਿਗਾਹ ਵਿੱਚ ਬਿਦਰ ਦਾਸੀ ਦਾ ਪੁੱਤਰ ਹੈ ਪਰ ਅਸੀਂ ਸਾਰੇ ਉਸ ਨੂੰ ਇੱਕ ਉੱਚ-ਕੋਟੀ ਦਾ ਮਹਾਤਮਾ ਸਮਝਦੇ ਹਾਂ। ਇਸ ਪਿਛੋਂ ਕ੍ਰਿਸ਼ਨ ਜੀ ਨੇ ਆਖਿਆ, ਰਾਜਨ! ਤੂੰ ਪਾਂਡਵਾਂ ਨੂੰ ਰਹਿਣ ਵਾਸਤੇ ਪੰਜ ਪਿੰਡ ਦੇ ਦੇਹ। ਪਰ ਕ੍ਰੋਧ-ਵੱਸ ਹੋਏ ਦੁਰਯੋਧਨ ਨੇ ਕ੍ਰਿਸ਼ਨ ਜੀ ਦੇ ਇਸ ਵਿੱਚਾਰ ਨੂੰ ਠੁਕਰਾਉਂਦਿਆਂ ਆਖਿਆ, ਪਾਂਡਵਾਂ ਨੂੰ ਰਹਿਣ ਵਾਸਤੇ ਸੂਈ ਦੇ ਨੱਕੇ ਜਿੰਨੀ ਵੀ ਥਾਂ ਨਹੀਂ ਦਿੱਤੀ ਜਾ ਸਕਦੀ। ਕ੍ਰਿਸ਼ਨ ਜੀ ਦੁਰਯੋਧਨ ਦੀ ਸਭਾ ਵਿੱਚੋਂ ਉੱਠ ਕੇ ਆ ਗਏ। ਕਬੀਰ ਜੀ ਨੇ ਆਪਣੀ ਪਵਿੱਤਰ ਬਾਣੀ ਵਿੱਚ ਇਸ ਘਟਨਾ ਦਾ ਜ਼ਿਕਰ ਕੀਤਾ ਹੈ:-

**ਰਾਜਨ ਕਉਨੁ ਤੁਮਾਰੈ ਆਵੈ ॥**

**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥**
**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥**
**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥**

(ਰਾਗੁ ਮਾਰੂ, ਪੰਨਾ ੧੧੦੫)

ਕ੍ਰਿਸ਼ਨ ਜੀ ਨੇ ਪਾਂਡਵਾਂ ਪਾਸ ਪੁੱਜ ਕੇ ਦੁਰਯੋਧਨ ਦੇ ਭੈੜੇ ਵਿੱਚਾਰ ਦਸੇ ਅਤੇ ਉਸ ਦੇ ਹੱਠ ਬਾਬਤ ਦੱਸਿਆ।

ਹੇ ਆਤਮਾ! ਗੁਰੂ ਅਰਜਨ ਦੇਵ ਜੀ ਦੇ ਫੁਰਮਾਣ ਅਨੁਸਾਰ ਬਿਦਰ ਵਾਂਙੂੰ ਆਪਾ-ਭਾਵ (ਮਾਣ ਤੇ ਹਉਮੈ) ਤਿਆਗ ਕੇ ਅਤੇ ਦਾਸਾ-ਭਾਵ ਧਾਰਨ ਕਰਕੇ ਸਿਮਰਨ ਕਰ। ਗੁਰੂ ਰਾਮਦਾਸ ਜੀ ਸਪਸ਼ਟ ਕਰਦੇ ਹਨ: ''**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ।**'' (ਪੰਨਾ ੭੩੩) ਅੱਠੇ ਪਹਿਰ ਨਿਮਰਤਾ ਵਿੱਚ ਰਹਿ ਕੇ ਅਕਾਲ ਪੁਰਖ ਜੀ ਦਾ ਸਿਮਰਨ ਕਰ, ਤਦ ਤੂੰ ਵੀ ਨਿਹਾਲ ਹੋ ਜਾਵੇਗਾ।

—•—

# ਕਾਂਡ - 33
# ਬਧਕ ਜੀ

ਭਾਈ ਗੁਰਦਾਸ ਜੀ ਸੁਚੇਤ ਕਰਨ ਹਿੱਤ ਫੁਰਮਾਉਂਦੇ ਹਨ:—

**ਫੰਧਿਕ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ॥**

------------------------------

------------------------------

**ਇਤੁ ਭਰਵਾਸੈ ਰਹਣੁ ਕੁਢੰਗਾ॥**

(ਭਾਈ ਗੁਰਦਾਸ ਜੀ, ਵਾਰ ੩੧)

**ਬਧਕ ਬੀ ਦੋ ਹੋਏ ਹਨ**

## ਬੱਧਕ-ਪਹਿਲਾ

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ॥**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ॥**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ॥**
**ਦਰਸਨ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੁਕਾਰੇ॥**
**ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ॥**
**ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ॥**
**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ॥**
**ਪਾਪ ਕਰੇਂਦੇ ਪਤਿਤ ਉਧਾਰੇ॥**

(ਭਾਈ ਗੁਰਦਾਸ ਜੀ, ਵਾਰ ੧੦)

ਪਰਭਾਸ=ਇੱਕ ਤੀਰਥ ਦਾ ਨਾਮ ਹੈ। ਪਦਮੁ=ਕਮਲ। ਝਿਲਮਿਲ= ਪ੍ਰਕਾਸ਼ ਕਰਕੇ। ਕਰਣ ਪਲਾਵ=ਕੀਰਣੇ।

ਪਰਭਾਸ (ਨਾਮੇਂ ਤੀਰਥ) ਵਿਖੇ (ਕ੍ਰਿਸ਼ਨ) ਆਪਣੇ ਗੋਡੇ ਉੱਤੇ ਪੈਰ ਰੱਖ ਕੇ ਸੁੱਤਾ ਹੋਇਆ ਸੀ। ਚਰਣ ਕਮਲ ਵਿਖੇ ਕਵਲ ਦਾ ਚਿੰਨ੍ਹ ਇਉਂ (ਝਲਮਲ=) ਵੱਡਾ ਕਰਕੇ ਚਮਕਦਾ ਸੀ ਜਿੱਕੁਰ ਤਾਰਾ (ਝਿਲਮਲ ਕਰਦਾ ਹੈ)। (ਇੱਕ) ਬੱਧਕ (ਜੋ ਮਿਰਗ ਦਾ ਸ਼ਿਕਾਰ ਕਰ ਰਿਹਾ ਸੀ) ਮਿਰਗ ਭਾਲਦਾ ਆਯਾ (ਉਸਨੇ) ਮਿਰਗ ਜਾਣਕੇ ਤੀਰ ਮਾਰਿਆ।

(ਜਦ ਉਸ ਨੇ ਨੇੜੇ) ਜਾ ਕੇ ਦਰਸ਼ਨ ਕੀਤਾ, ਤਦ ਤਾਂ ਕੀਰਣੇ ਪਾ ਕੇ ਰੋਵੇ। ਕ੍ਰਿਸ਼ਨ ਨੇ ਉਸਨੂੰ ਗਲ ਨਾਲ ਲਾ ਲੀਤਾ (ਕਿਉਂ ਜੋ) ਪਰਮੇਸ਼ੁਰ (ਭਗਤਾਂ ਦੇ) ਅਉਗਣ ਕੀਤੇ ਯਾਦ ਨਹੀਂ ਰੱਖਦਾ। ਕਿਰਪਾ ਕਰਕੇ ਉਸਨੂੰ ਸੰਤੋਖਿਆ (ਧੀਰਜ ਦਿੱਤਾ) ਪਤਿਤ ਉਧਾਰਣ ਬਿਰਧ ਦੀ ਪਾਲਣਾ ਕੀਤੀ। ਭਲੇ ਤਾਂ ਭਲੇ ਕਰਕੇ ਮੰਨੇ ਹੀ ਜਾਂਦੇ ਹਨ, ਹਰੀ ਪਾਪੀਆਂ ਦੇ ਕਾਰਜ ਵੀ ਸਵਾਰ ਦਿੰਦਾ ਹੈ। ਪਾਪ ਕਰਦੇ ਪਤਿਤ ਉਧਾਰ ਦਿੱਤੇ।

ਭਾਵ— ਇਸ ਕਥਾ ਵਿੱਚ ਭੀ ਅਉਗਣ ਕੀਤਿਆਂ ਗੁਣ ਕਰਨ ਦੀ ਬਾਣ ਜੋ ਵਾਹਿਗੁਰੂ ਵਿੱਚ ਹੈ ਉਹ ਗੁਰੂ, ਅਵਤਾਰ, ਗੁਰਮੁਖ, ਸੰਤ ਤੇ ਹਰ ਮਹਾਤਮਾਂ ਵਿੱਚ ਹੋਣੀ ਚਾਹੀਦੀ ਹੈ।

**ੴ ਸਤਿਗੁਰੂ ਪ੍ਰਸਾਦਿ॥**

## ਜੀਵਨ ਕਥਾ

**ਬਧਿਕੁ ਉਧਾਰਿਓ ਖਮਿ ਪ੍ਰਹਾਰ[1] ॥**

(ਆਦਿ ਗ੍ਰੰਥ, ਪੰਨਾ-੧੧੯੨)

## ਕ੍ਰਿਸ਼ਨ ਜੀ ਤੇ ਤੀਰ ਮਾਰਨ ਵਾਲੇ ਬਧਕ ਦੀ ਸਾਖੀ।

ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਨੂੰ ਰਾਜ ਦਿਵਾਇਆ ਅਤੇ ਦੁਸ਼ਟ ਸੁਭਾ ਵਾਲਿਆਂ ਦਾ ਨਾਸ਼ ਹੋਇਆ। ਇੱਕ ਸਮੇਂ ਵਿਸ਼ਵਾ ਮਿੱਤਰ, ਅਗਸਤਮੁਨੀ, ਦੁਰਬਾਸ਼ਾ ,ਵਸ਼ਿਸ਼ਟ ਅਤੇ ਹੋਰ ਮੁਨੀ ਆਦਿ ਦੁਆਰਕਾ ਪੁਰੀ ਆਏ। ਯਾਦਵ ਕੁਲ ਦੇ ਬਾਲਕਾਂ ਨੇ ਮਹਾਂ-ਮੁਨੀਆਂ ਨੂੰ ਆਉਂਦੇ ਵੇਖਿਆ। ਨਮਸਕਾਰ ਵੀ ਕੀਤੀ ਪਰ ਮਖੌਲ ਵਜੋਂ ਉਨ੍ਹਾਂ ਆਪਣੇ ਇੱਕ ਸਾਥੀ ਨੂੰ ਔਰਤਾਂ ਵਾਲੇ ਬਸਤਰ ਪਹਿਨਵਾਂ ਲਏ ਅਤੇ ਢਿੱਡ 'ਤੇ ਬਾਟੀ ਬੰਨ੍ਹ ਕੇ ਗਰਭਵਤੀ ਦੀ ਸ਼ਕਲ ਬਣਾ ਲਈ। ਮੁਨੀਆਂ ਨੂੰ ਪੁਛਣ ਲੱਗੇ, ਹੇ ਮਹਾਂ ਮੁਨੀ ਜੀ! ਇਸ ਔਰਤ ਨੂੰ ਪੁੱਤਰ ਹੋਵੇਗਾ ਜਾ ਕੰਨਿਆਂ ? ਬਾਲਕ ਬਾਰ ਬਾਰ ਹੱਠ ਕਰਕੇ ਪੁੱਛਦੇ ਰਹੇ । ਅੰਤ ਮਹਾਂ-ਮੁਨੀਆਂ ਨੇ ਆਖ ਦਿੱਤਾ ਕਿ ਇਹ ਤੁਹਾਡੀ ਕੁਲ ਦਾ ਨਾਸ਼ ਕਰਨ ਵਾਲਾ ਪੈਦਾ ਕਰੇਗੀ।

ਬਾਲਕ ਇਸ ਸਰਾਪ ਨੂੰ ਸੁਣ ਕੇ ਭੈ-ਭੀਤ ਹੋਏ। ਯਾਦਵ ਬਾਲਕਾਂ ਨੇ ਉਗਰਸੈਨ ਜੀ ਨੂੰ ਸਾਰੀ ਵਾਰਤਾ ਦੱਸੀ। ਸਭਨਾਂ ਨੇ ਵਿੱਚਾਰ ਕੀਤੀ ਕਿ ਇਸ ਬਾਟੀ ਨੂੰ ਪੱਥਰ 'ਤੇ ਰਗੜ ਕੇ ਬਰੀਕ ਕਰਕੇ ਸਮੁੰਦਰ ਵਿੱਚ ਸੁੱਟ ਦਿਉ। ਇਸ ਵਾਰਤਾ ਦਾ ਜ਼ਿਕਰ ਕ੍ਰਿਸ਼ਨ

---

*1. ਵਾਰ ਕਰਨਾ।*

ਜੀ ਪਾਸ ਨ ਕੀਤਾ। ਉਨ੍ਹਾਂ ਸਮੁੰਦਰ ਦੇ ਕੰਢੇ ਇੱਕ ਪੱਥਰ 'ਤੇ ਉਸ ਬਾਟੀ ਨੂੰ ਰਗੜਨਾ ਸ਼ੁਰੂ ਕੀਤਾ। ਰਗੜਦਿਆਂ ਹੋਇਆਂ ਜਿੰਨਾ ਬਰੀਕ ਚੂਰਾ ਬਣਿਆਂ, ਉਸ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ। ਬਾਕੀ ਜੋ ਛੋਟਾ ਟੁਕੜਾ ਬਚਿਆ ਉਸ ਨੂੰ ਵੀ ਸਮੁੰਦਰ ਵਿੱਚ ਸੁੱਟ ਦਿੱਤਾ। ਉਸ ਛੋਟੇ ਟੁਕੜੇ ਨੂੰ ਮੱਛੀ ਨੇ ਨਿਗਲ ਲਿਆ। ਉਸ ਬਰੀਕ ਚੂਰੇ ਤੋਂ ਸਮੁੰਦਰ ਦੇ ਕੰਢੇ ਇੱਕ ਤਿੰਨਾਂ ਕੰਢਿਆਂ ਵਾਲੀ ਤਿੱਖੀ ਦਿੱਭ ਉੱਗੀ।

ਮਾਛੀ ਨੇ ਮੱਛੀਆਂ ਫੜੀਆਂ, ਜਦੋਂ ਮਾਛੀ ਨੇ ਮੱਛੀ ਨੂੰ ਚੀਰਿਆ ਤਾਂ ਵਿੱਚੋਂ ਉਹੋ ਕੰਤਰ ਨਿਕਲੀ ਜਿਸ ਨੂੰ ਬਧਕ ਨੇ ਆਪਣੇ ਤੀਰ ਮੂਹਰੇ ਲਗਾ ਲਿਆ। ਗੁਰੂ ਦੇ ਸਰਾਪ ਨਾਲ ਯਾਦਵ ਕੁਲ ਨੇ ਨਾਸ਼ ਹੋ ਕੇ ਰਹਿਣਾ ਸੀ। ਸ੍ਰੀ ਕ੍ਰਿਸ਼ਨ ਜੀ ਯਾਦਵ ਕੁਲ ਦੇ ਸਿਰਮੌਰ (ਸ੍ਰੋਮਣੀ) ਸਨ। ਉਨ੍ਹਾਂ ਵੀ ਪ੍ਰਭੂ ਭਾਵੀ ਅੱਗੇ ਆਪਣਾ ਸਿਰ ਝੁਕਾ ਦਿੱਤਾ। ਯਾਦਵ ਕੁਲ ਦਾ ਨਾਸ਼ ਇਵੇਂ ਹੋਇਆ। ਸਾਰੇ ਯਾਦਵ ਜਮਨਾ ਨਦੀ ਕਿਨਾਰੇ ਮੌਜ ਮੇਲਾ ਕਰ ਰਹੇ ਸਨ। ਸ਼ਰਾਬ, ਨਾਚ ਅਤੇ ਮਲੇਸ਼ ਖਾਣਿਆਂ ਦਾ ਪ੍ਰਬੰਧ ਉਨ੍ਹਾਂ ਕੀਤਾ ਹੋਇਆ ਸੀ। ਮਲੇਸ਼ ਭੋਜਨ ਖਾਧੇ, ਸ਼ਰਾਬਾਂ ਪੀਤੀਆਂ ਅਤੇ ਸੁੰਦਰ ਇਸਤਰੀਆਂ ਦੇ ਨਾਚ ਵੇਖੇ। ਕਿਸੇ ਗੱਲੋਂ ਆਪੋ ਵਿੱਚ ਲੜ ਪਏ। ਪਹਿਲਾਂ ਘਸੁੰਨਮੁੱਕੀ ਅਤੇ ਹੱਥੋ-ਪਾਈ ਹੋਏ। ਅਖੀਰ ਤਿੱਖੀ ਧਾਰ ਵਾਲੀ ਸਖਤ ਦਿੱਭ ਜਿਹੜੀ ਨਦੀ ਕਿਨਾਰੇ ਬਾਟੀ ਰਗੜਨ ਤੋਂ ਉਤਪੰਨ ਹੋਈ ਸੀ ਪੁੱਟ ਲਈ ਅਤੇ ਆਪਣੇ-ਆਪਣੇ ਹੱਥਾਂ ਵਿੱਚ ਤਲਵਾਰਾਂ ਵਾਂਗੂੰ ਫੜ ਲਈ। ਤਲਵਾਰਾਂ ਵਾਂਗੂੰ ਕਟਾ ਵਢੀ ਹੋਈ। ਸਾਰੀ ਯਾਦਵ ਕੁਲ ਦਾ ਨਾਸ਼ ਹੋ ਗਿਆ। ਸਿਰਫ ਕ੍ਰਿਸ਼ਨ ਜੀ ਹੀ ਬਾਕੀ ਰਹਿੰਦੇ ਸਨ। ਉਹ ਵੀ ਪ੍ਰਭਾਸ ਤੀਰਥ ਤੇ (ਜੰਗਲ ਵਿੱਚ) ਪੁੱਜੇ। ਅਰਾਮ ਕਰਦੇ ਸਮੇਂ ਉਨ੍ਹਾਂ ਸੱਜਾ ਪੈਰ ਖੱਬੇ ਗੋਡੇ 'ਤੇ ਰੱਖ ਲਿਆ। ਅਚਾਨਕ ਉਹੀ ਬਧਕ ਜਿਸ ਨੇ ਉਸੇ ਬਾਟੀ ਵਾਲੀ ਤਿੱਖੀ ਕਾਤਰ ਆਪਣੇ ਤੀਰ ਅੱਗੇ ਲਾਈ ਸੀ, ਸ਼ਿਕਾਰ ਖੇਡਦਾ ਖੇਡਦਾ ਵੀ ਇਸੇ ਜੰਗਲ ਵਲ ਆ ਗਿਆ। ਪਦਮ ਦੀ ਲਿਸ਼ਕ ਦੂਰੋ ਇਵੇਂ ਪ੍ਰਤੀਤ ਹੁੰਦੀ ਸੀ ਜਿਵੇਂ ਹਿਰਨ ਦੀ ਅੱਖ ਹੋਵੇ । ਉਸ ਨੇ ਤੀਰ ਦਾ ਨਿਸ਼ਾਨਾ ਲਿਆ ਅਤੇ ਉਹੋ ਤੀਰ ਕਮਾਨ ਵਿੱਚ ਰੱਖ ਲਿਆ। ਸਿੰਨ੍ਹ ਕੇ ਨਿਸ਼ਾਨਾ ਮਾਰਿਆ ਤੱਦ ਤੀਰ ਕ੍ਰਿਸ਼ਨ ਜੀ ਦੇ ਪੈਰ ਨੂੰ ਵਿਨ੍ਹਦਾ ਹੋਇਆ ਪਾਰ ਲੰਘ ਗਿਆ।

ਸ਼ਿਕਾਰੀ ਦੌੜ ਕੇ ਝੱਟ ਉਥੇ ਪੁੱਜਾ। ਜਦੋਂ ਉਸ ਨੇ ਵੇਖਿਆ ਕਿ ਤੀਰ ਨਾਲ ਹਿਰਨ ਨਹੀਂ ਸਗੋਂ ਕ੍ਰਿਸ਼ਨ ਭਗਵਾਨ ਜੀ ਵਿੰਨ੍ਹੇ ਗਏ ਹਨ ਤਾਂ ਉਹ ਬਹੁਤ ਦੁਖੀ ਹੋਇਆ। ਰੋ ਰੋ ਕੇ ਪਛਤਾਵਾ ਕਰਨ ਲੱਗਾ , ਚਰਨਾਂ ਤੇ ਢਹਿ ਪਿਆ ਅਤੇ ਰੋ ਰੋ ਕੇ ਬੇਨਤੀਆਂ ਕਰਨ ਲੱਗਾ, "ਹੇ ਕ੍ਰਿਸ਼ਨ ਭਗਵਾਨ ਜੀ ! ਮੈਂ ਮਹਾਂ ਅਪਰਾਧੀ ਹਾਂ, ਪਰ ਇਹ ਅਪਰਾਧ ਅਗਿਆਨਤਾ ਕਾਰਨ ਮੈਥੋਂ ਹੋ ਗਿਆ ਹੈ। ਮੈਂ ਮਹਾਂ ਪਾਪੀ ਹਾਂ ਤੁਸੀ ਮੇਰਾ ਹੁਣੇ ਨਾਸ਼ ਕਰ ਦਿਉ।" ਪਰ ਕ੍ਰਿਸ਼ਨ ਜੀ ਨੇ ਕਿਹਾ, "ਬਧਕ ! ਚਿੰਤਾ ਨ ਕਰ,

ਇਸ ਵਿੱਚ ਤੇਰਾ ਕੋਈ ਦੋਸ਼ ਨਹੀਂ, ਇਹ ਖੇਡ ਇਵੇਂ ਹੀ ਵਾਪਰਨੀ ਸੀ।" ਉਸ ਦੇ ਔਗੁਣ (ਭੁੱਲ) ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰ ਦਿਤਾ। ਉਥੇ ਹੀ ਕ੍ਰਿਸ਼ਨ ਜੀ ਦੇਹ ਦਾ ਤਿਆਗ ਕਰਕੇ ਪਰਲੋਕ ਗ਼ਮਨ ਕਰ ਗਏ। ਇਵੇਂ ਯਾਦਵ ਕੁਲ ਦਾ ਨਾਸ਼ ਹੋ ਗਿਆ।

ਬਧਕ ਵੀ ਵੈਰਾਗ ਵਿੱਚ ਆ ਗਿਆ ਅਤੇ ਉਸ ਨੇ ਵੀ ਸਰੀਰ ਉਥੇ ਹੀ ਤਿਆਗ ਦਿੱਤਾ। ਕ੍ਰਿਸ਼ਨ ਜੀ ਨਾਲ ਹੀ ਉਹ ਵੀ ਬੈਕੁੰਠ ਦਾ ਭਾਗੀ ਬਣ ਗਿਆ।

## ਬਧਕ-ਦੂਜਾ

ਇਹ ਲੋਦੀ[1] ਬਧਕ (ਸ਼ਿਕਾਰੀ) ਸੀ, ਜਿਸ ਨੂੰ ਮਹਾਤਮਾ ਨੇ ਇੱਕ ਬਹੁਤ ਵਧੀਆ ਵਿਧੀ ਰਾਹੀਂ ਕੁਕਰਮ ਤੋਂ ਛੁਡਵਾ ਕੇ ਇੱਕ ਨੇਕ ਭਗਤ ਬਣਾ ਦਿੱਤਾ। ਉਸ ਦੀ ਕਲਿਆਣ ਹੋ ਗਈ।

**ਚਰਨ ਬਧਿਕ ਜਨ ਤੇਊ ਮੁਕਤਿ ਭਏ॥**
**ਹਉ ਬਲਿ ਬਲਿ ਜਿਨ ਰਾਮ ਕਹੇ॥**

(ਗਉੜੀ ਨਾਮਦੇਵ ਜੀ, ਪੰਨਾ-੩੪੫)

ਹੇ ਮੇਰੀ ਆਤਮਾ! ਵੇਖ ਕਿਸ ਤਰ੍ਹਾਂ ਮਹਾਂ ਪਾਪੀ ਵੀ ਪ੍ਰਭੂ ਸਿਮਰਨ ਕਰਕੇ ਤਰ ਗਏ। ਇਵੇਂ ਹੀ ਇੱਕ ਲੋਦੀ ਨਾਮ ਦਾ ਬਧਕ (ਸ਼ਿਕਾਰੀ) ਸੀ। ਉਹ ਆਪਣੇ ਪਰਿਵਾਰ ਸਮੇਤ ਇੱਕ ਨਗਰ ਵਿੱਚ ਰਹਿੰਦਾ ਸੀ। ਹਰ ਰੋਜ਼ ਉਹ ਸ਼ਿਕਾਰ ਖੇਡਣ ਵਾਸਤੇ ਜੰਗਲ ਵਿੱਚ ਜਾਂਦਾ। ਰਸਤੇ ਵਿੱਚ ਪਹਾੜ ਦੀ ਕੁੰਧਰਾ ਵਿੱਚ ਬੈਠੇ ਮਹਾਤਮਾ ਦੇ ਦਰਸ਼ਨ ਵੀ ਹਰ ਰੋਜ਼ ਹੀ ਕਰਦਾ। ਮਹਾਤਮਾ ਦੇ ਦਰਸ਼ਨਾਂ ਕਾਰਨ ਕਦੀ ਕਦੀ ਭਲੇ ਸੰਸਕਾਰ ਉਸ ਦੇ ਮਨ ਨੂੰ ਟੁੰਬਦੇ ਰਹਿੰਦੇ ਪਰ ਉਸ ਨੇ ਪਸ਼ੂ ਪੰਛੀਆਂ ਨੂੰ ਮਾਰ ਕੇ ਸ਼ਹਿਰ ਵਿੱਚ ਲੈ ਜਾਣ ਅਤੇ ਮਾਸ ਵੇਚਣ ਦਾ ਧੰਦਾ ਨ ਛੱਡਿਆ। ਇਵੇ ਇਹ ਧੰਦਾ ਕਾਫ਼ੀ ਸਮਾਂ ਚਲਦਾ ਰਿਹਾ।

ਇੱਕ ਦਿਨ ਲੋਦੀ (ਬਧਕ) ਜੰਗਲ ਵਿੱਚ ਭਟਕਦਾ ਫਿਰਿਆ। ਪਰ ਕੋਈ ਸ਼ਿਕਾਰ ਹੱਥ ਨਾ ਆਇਆ। ਪੰਛੀਆਂ ਦੀ ਭਾਲ ਵਿੱਚ ਭਟਕਦਾ ਸ਼ਿਕਾਰੀ ਮਹਾਤਮਾ ਪਾਸ

---

*1. **ਲੋਧਾ-ਲੋਧੀ** —ਇੱਕ ਕਾਸ਼ਤਕਾਰ ਜਾਤਿ, ਜੋ ਪੰਜਾਬ ਵਿੱਚ ਅਤੇ ਖ਼ਾਸ ਕਰਕੇ ਜਮਨਾ ਦੇ ਕਿਨਾਰੇ ਦੀਆਂ ਬਸਤੀਆਂ ਵਿੱਚ ਪਾਈ ਜਾਂਦੀ ਹੈ, ਇਹ ਕਾਛੀਆਂ ਵਾਂਙ ਖੇਤੀ ਦੇ ਕੰਮ ਵਿੱਚ ਨਿਪੁੰਨ ਹੈ, ''ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ। ਲੈ ਕਰਿ ਠੇਗਾ ਟਗਰੀ ਤੋਰੀ,''(ਗੌਂਡ ਨਾਮਦੇਵ) ਗਿਆਨੀਆਂ ਨੇ ਇਸ ਦੇ ਦੋ ਭਾਵ ਦੱਸੇ ਹਨ—*

*ਲੋਧਾ (ਪਾਪ) ਦਾ ਖੇਤ ਗਾਯਤ੍ਰੀ ਖਾਂਦੀ ਸੀ, ਵਸ਼ਿਸਟ ਰਿਖੀ ਨੇ ਸ੍ਰਾਫ (ਸ਼੍ਰਾਪ) ਰੂਪ ਸੋਟਾ ਮਾਰ ਕੇ ਉਸ ਨੂੰ ਲੰਗੜੀ (ਭਾਵ ਅਸਮਰਥ) ਕਰ ਦਿੱਤਾ, ਵਿਸ਼੍ਵਾਮਿਤ੍ਰ ਵਸ਼ਿਸਟ ਦੇ ਪੁਤ੍ਰਾਂ ਨੂੰ ਮਾਰ ਕੇ ਗਾਯਤ੍ਰੀ ਦੇ ਜਪ ਨਾਲ ਪਾਪ ਤੋਂ ਛੁਟਕਾਰਾ ਪਾਉਂਦਾ ਸੀ, ਵਸ਼ਿਸ਼ਟ ਨੇ ਗਾਯਤ੍ਰੀ ਦੀ ਪਾਪ ਦੂਰ ਕਰਨ ਵਾਲੀ ਸ਼ਕਤੀ ਨਾਸ਼ ਕਰ ਦਿੱਤੀ। ਗਾਯਤ੍ਰੀ ਨੂੰ ਇੱਕ ਵੱਡਾ ਹੰਕਾਰ ਹੋਇਆ, ਜਿਸ 'ਤੇ ਬ੍ਰਹਮਾ ਨੇ ਸ੍ਰਾਪ ਦੇ ਕੇ ਉਸ ਨੂੰ ਗਊ ਦੀ ਜੂਨਿ ਵਿੱਚ ਪਾ ਦਿੱਤਾ, ਗਊ ਹੋਈ ਗਾਯਤ੍ਰੀ ਲੋਧੇ ਦਾ ਖੇਤ ਖਾ ਰਹੀ ਸੀ ਕਿ ਉਸ ਨੇ ਸੋਟਾ ਮਾਰ ਕੇ ਲੱਤ ਭੰਨ ਦਿੱਤੀ।*

ਪੁੱਜ ਗਿਆ। ਮਹਾਤਮਾ ਉਸ ਵੇਲੇ ਸਮਾਧੀ ਵਿੱਚ ਮਗਨ ਸਨ। ਉਦਾਸ ਅਤੇ ਚਿੰਤਾਤੁਰ ਸ਼ਿਕਾਰੀ ਨੇ ਪ੍ਰੇਮ ਨਾਲ ਮਹਾਤਮਾ ਜੀ ਦੇ ਸਨਮੁੱਖ ਖਲੋ ਕੇ ਸੁਖਣਾ ਸੁੱਖੀ ਕਿ ਜੇਕਰ ਮੈਨੂੰ ਸ਼ਿਕਾਰ ਮਿਲ ਜਾਵੇ ਤਾਂ ਉਸਦਾ ਅੱਧਾ ਹਿੱਸਾ ਮਹਾਤਮਾ ਨੂੰ ਦੇਵਾਂਗਾ।

ਇਵੇਂ ਮਨੌਤ ਮੰਨ ਕੇ ਉਹ ਜੰਗਲ ਵਿੱਚ ਪੁੱਜ ਗਿਆ। ਆਪਣਾ ਜਾਲ ਪੰਛੀਆਂ ਨੂੰ ਫੜਨ ਵਾਸਤੇ ਲਾ ਦਿੱਤਾ। ਬਹੁਤ ਸਾਰੇ ਪੰਛੀ ਜਾਲ ਵਿੱਚ ਫਸ ਗਏ, ਪੰਛੀਆਂ ਨੂੰ ਫੜ ਕੇ ਅਤੇ ਜਾਲ ਸਮੇਟ ਕੇ ਮਹਾਤਮਾ ਜੀ ਪਾਸ ਪੁੱਜ ਗਿਆ। ਮਹਾਤਮਾ ਪਾਸ ਪੁੱਜ ਕੇ ਅਵਾਜ਼ ਮਾਰੀ, "ਮਹਾਤਮਾ ਜੀ ! ਮੈਂ ਆਪ ਜੀ ਪਾਸ ਸੁੱਖਣਾ ਸੁੱਖੀ ਸੀ, ਤੁਸੀਂ ਅੱਖਾਂ ਖੋਲ੍ਹੋ ਤੇ ਆਪਣਾ ਹਿੱਸਾ ਲੈ ਲਵੋ।"

ਮਹਾਤਮਾ ਨੇ ਅੱਖਾਂ ਖੋਲ੍ਹੀਆਂ। ਲੋਧੀ ਨੇ ਸੁੱਖਣਾ ਸੁੱਖਣ ਅਤੇ ਪੰਛੀਆਂ ਨੂੰ ਫੜ ਲਿਆਉਣ ਦੀ ਸਾਰੀ ਵਾਰਤਾ ਸੁਣਾਈ। ਮਹਾਤਮਾ ਜੀ ਨੇ ਆਪਣਾ ਹਿੱਸਾ ਲੈਣੋਂ ਇਨਕਾਰ ਕਰ ਦਿੱਤਾ ਕਿਉਂਕਿ ਮਹਾਤਮਾ ਹਿੰਸਕ(ਜੀਵਾਂ ਨੂੰ ਮਾਰਨ ਵਾਲੇ) ਨਹੀਂ ਹੁੰਦੇ, ਉਹ ਤਾਂ ਰਾਮ ਨਾਮ ਦੇ ਰਸ ਨੂੰ ਹੀ ਸਰਬੋਤਮ ਸਮਝਦੇ ਹਨ। ਦੁਨਿਆਵੀ ਪਦਾਰਥਾਂ ਦੇ ਰਸ ਕਸ ਮਾਨਣ ਵਾਸਤੇ ਉਹਨਾਂ ਨੂੰ ਕੋਈ ਲਾਲਸਾ ਨਹੀਂ ਹੁੰਦੀ। ਸਗੋਂ ਮਹਾਤਮਾ ਤਾਂ ਜੀਵਾਂ 'ਤੇ ਦਇਆ ਕਰਦੇ ਹਨ। ਮਹਾਤਮਾ ਨੇ ਬਧਕ ਦੀ ਕਲਿਆਣ ਵਾਸਤੇ ਇੱਕ ਸਾਧਨ ਦੀ ਵਰਤੋਂ ਕੀਤੀ। ਮਹਾਤਮਾ ਨੇ ਆਖਿਆ, "ਹੇ ਸ਼ਿਕਾਰੀ! ਇਹ ਪੰਛੀ ਸਾਡੇ ਕਿਸੇ ਕੰਮ ਨਹੀਂ। ਤੂੰ ਇਨ੍ਹਾਂ ਨੂੰ ਛੱਡ ਦੇਹ ਅਤੇ ਜਦੋਂ ਤੂੰ ਸਾਡੇ ਕੰਮ ਦਾ ਪੰਛੀ ਫੜ ਲਿਆਵੇਂਗਾ ਤਾਂ ਅਸੀਂ ਲੈ ਲਵਾਂਗੇ। ਉਹ ਪੰਛੀ ਚਤਰਭੁਜ ਸਰੂਪ ਵਾਲਾ ਹੈ।"

ਸ਼ਿਕਾਰੀ ਨੇ ਮਹਾਤਮਾ ਦਾ ਹੁਕਮ ਮੰਨ ਲਿਆ। ਪਹਿਲਾ ਫੜੇ ਪੰਛੀ ਛੱਡ ਦਿੱਤੇ ਅਤੇ ਚਤਰਭੁਜ ਪੰਛੀ ਨੂੰ ਫੜਨ ਦੀ ਭਾਲ ਵਿੱਚ ਜੰਗਲ ਵਲ ਤੁਰ ਪਿਆ। ਲੋਧੀ (ਬਧਕ) ਨੇ ਚਤਰਭੁਜ (ਚਾਰ ਬਾਹਾਂ ਵਾਲਾ)ਪੰਛੀ ਨੂੰ ਫੜਨ ਲਈ ਦਿਨ ਰਾਤ ਜੰਗਲ ਵਿੱਚ ਭਾਲ ਕਰਦਿਆਂ ਗੁਜ਼ਾਰਨਾ ਸ਼ੁਰੂ ਕਰ ਦਿੱਤਾ। ਲੋਧੀ (ਬਧਕ) ਦੀ ਪਤਨੀ ਉਸਨੂੰ ਭਾਲਦੀ ਹੋਈ ਜੰਗਲ ਵਿੱਚ ਆ ਮਿਲੀ। ਬਧਕ ਤੋਂ ਉਸਦੀ ਪਤਨੀ ਨੇ ਪੁਛਿਆ ਕਿ ਤੁਸੀਂ ਕਈ ਦਿਨਾਂ ਤੋਂ ਘਰ ਨਹੀਂ ਆਏ ਮੈਂ ਤੁਹਾਨੂੰ ਕਾਫੀ ਸਮਾਂ ਉਡੀਕਣ ਪਿਛੋਂ ਇਥੇ ਆਈ ਹਾਂ। ਤਦ ਬਧਕ ਨੇ ਆਪਣੀ ਪਤਨੀ ਨੂੰ ਮਹਾਤਮਾ ਵਾਲੀ ਸਾਰੀ ਗੱਲ ਦੱਸੀ। ਸਾਰੀ ਵਾਰਤਾ ਸੁਣਕੇ ਉਸਨੇ ਆਖਿਆ ਚਤੱਰਭੁਜ ਪੰਛੀ ਕੋਈ ਨਹੀਂ ਹੁੰਦਾ। ਪਰ ਲੋਧੀ ਸ਼ਿਕਾਰੀ ਆਪਣੀ ਜ਼ਿਦ 'ਤੇ ਹੀ ਟਿਕਿਆ ਰਿਹਾ। ਇਵੇਂ ਕਈ ਦਿਨ ਲੰਘ ਗਏ, ਕੋਈ ਅਜਿਹਾ ਪੰਛੀ ਜਾਲ ਵਿੱਚ ਨ ਫਸਿਆ। ਬਹੁਤ ਫਿਕਰਮੰਦ ਹੋਇਆ। ਪਰ ਮਹਾਤਮਾ ਦੇ ਵਚਨਾਂ ਨੂੰ ਉਹ ਸੱਤ ਮੰਨਣ ਵਾਲਾ ਸੀ। ਇਸ ਕਾਰਨ ਡਟਿਆ

ਰਿਹਾ, ਅੰਨ ਪਾਣੀ ਵੀ ਛਕਣਾ ਛੱਡ ਦਿੱਤਾ, ਭੁੱਖਾ ਮਰਨ ਲੱਗਾ। ਅੰਤ ਛੁਰੀ ਕੱਢ ਕੇ ਗਲ 'ਤੇ ਰੱਖ ਲਈ ਅਤੇ ਆਖਿਆ ਕਿ ਜੇਕਰ ਚਤੁਰਭੁੱਜ ਪੰਛੀ ਜਾਲ ਵਿੱਚ ਨ ਫਸਿਆ ਤਾਂ ਛੁਰੀ ਮਾਰ ਕੇ ਆਤਮਘਾਤ ਕਰ ਲਵਾਂਗਾ।

ਭੋਲੇਪਨ ਨੂੰ ਪ੍ਰਭੂ ਜੀ ਨੇ ਵੇਖਿਆ ਤਦ ਉਸ ਦੀ ਜਾਨ ਬਚਾਉਣ ਵਾਸਤੇ ਚਤਰਭੁੱਜ ਪੰਛੀ ਦਾ ਰੂਪ ਧਾਰਨ ਕਰਕੇ ਜਾਲ ਵਿੱਚ ਆ ਫਸੇ। ਖ਼ੁਸ਼ੀ ਨਾਲ ਜਾਲ ਵਿੱਚੋਂ ਚਤਰਭੁੱਜ ਪੰਛੀ ਨੂੰ ਹੱਥਾਂ ਵਿੱਚ ਫੜ ਕੇ ਮਹਾਤਮਾ ਪਾਸ ਪੁੱਜ ਗਿਆ।

ਮਹਾਤਮਾ ਨੇ ਤੱਕਿਆ ਕਿ ਭੋਲਾ ਬਧਕ ਭਗਵਾਨ ਜੀ ਨੂੰ ਕਾਬੂ ਕਰਕੇ ਲੈ ਆਇਆ ਹੈ। ਮਹਾਤਮਾ ਨੇ ਝੱਟ ਪੱਟ ਉੱਠ ਕੇ ਚਤਰਭੁੱਜ ਪੰਛੀ ਨੂੰ ਨਮਸਕਾਰ ਕੀਤੀ। ਜਦੋਂ ਮਹਾਤਮਾ ਨਮਸਕਾਰਾ ਕਰ ਹੱਟੇ ਤਦ ਦੋਵਾਂ ਨੂੰ ਭਗਵਾਨ ਜੀ ਨੇ ਪ੍ਰਤੱਖ ਦਰਸ਼ਨ ਦਿੱਤੇ। ਬਧਕ ਅਤੇ ਮਹਾਤਮਾ ਦੋਵੇਂ ਵਿਸ਼ਨੂੰ ਜੀ ਦੇ ਚਰਨਾਂ 'ਤੇ ਢਹਿ ਪਏ। ਦੋਨਾਂ ਦੀ ਪ੍ਰਭੂ ਕ੍ਰਿਪਾ ਨਾਲ ਕਲਿਆਣ ਹੋਈ, ਜਨਮ ਮਰਨ ਦੇ ਗੇੜ ਵਿੱਚੋਂ ਨਿਜਾਤ ਪਾ ਗਏ। ਇਵੇਂ ਮਹਾਤਮਾ ਦੀ ਸੰਗਤ ਨਾਲ ਬਧਕ ਵੀ ਪ੍ਰੇਮ, ਸਿਦਕ ਅਤੇ ਭਗਤੀ ਦੀ ਰੰਗਣ ਵਿੱਚ ਰੰਗਿਆ ਗਿਆ।

ਹੇ ਮੇਰੀ ਆਤਮਾ! ਤੂੰ ਵੀ ਸਭ ਆਸਰੇ ਤਿਆਗ ਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਅੱਠੇ ਪਹਿਰ ਸਿਮਰਨ ਕਰ ਅਤੇ ਦੋਨਾਂ ਬਧਕਾਂ ਦੀਆਂ ਸਾਖੀਆਂ ਤੋਂ ਪ੍ਰੇਰਨਾ ਲੈ। ਪ੍ਰੇਮਾ-ਭਗਤੀ ਕਰਨ ਨਾਲ ਸਭ ਗੁਨਾਹ ਪ੍ਰਭੂ ਜੀ ਬਖਸ਼ ਦਿੰਦੇ ਹਨ। ਦੋਵੇਂ ਹੱਥ ਜੋੜ ਕੇ ਵਾਹਿਗੁਰੂ ਜੀ ਪਾਸੋਂ ਨਾਮ ਦੀ ਦਾਤ ਮੰਗ!

ਇਵੇਂ ਬਧਕ ਪਹਿਲੇ ਅਤੇ ਦੂਜੇ ਦੀਆਂ ਸਾਖੀਆਂ ਸੰਪੂਰਨ ਹੋਈਆਂ।

—•—

# ਕਾਂਡ — 34

# ਮਹਾਤਮਾ ਜੀ ਵਲੋਂ ਕੁਝ ਪ੍ਰਸ਼ਨਾਂ ਦੇ ਉੱਤਰ

ਇੱਕ ਜਗਿਆਸੂ ਮਹਾਤਮਾ ਦੀ ਸੰਗਤ ਵਿੱਚ ਪੁੱਜਾ। ਕਾਫ਼ੀ ਸਮੇਂ ਤੋਂ ਉਸਦੇ ਮਨ ਅੰਦਰ ਕੁੱਝ ਪ੍ਰਸ਼ਨ ਉਤਪੰਨ ਹੁੰਦੇ ਸਨ, ਜਿਨ੍ਹਾਂ ਦੇ ਉੱਤਰ ਉਸਨੂੰ ਕੇਵਲ ਪੂਰਨ ਮਹਾਤਮਾ ਪਾਸੋਂ ਹੀ ਮਿਲ ਸਕਦੇ ਸਨ। ਉਸਨੇ ਆਪਣੇ ਮਨ ਦੇ ਸੰਸੇ ਮਹਾਤਮਾ ਪਾਸ ਪ੍ਰਗਟ ਕਰਦਿਆਂ ਆਖਿਆ ਕਿ ਸਤਿਕਾਰਯੋਗ ਮਹਾਤਮਾ ਜੀ, ਆਪ ਕਿਰਪਾ ਕਰਕੇ ਮੇਰੇ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦਿਉ ਤਾਂ ਜੋ ਮੇਰਾ ਮਨ ਵੀ ਪ੍ਰਭੂ ਪ੍ਰੀਤ ਅਤੇ ਸ਼ੁਭ ਗੁਣਾਂ ਦਾ ਧਾਰਨੀ ਬਣ ਜਾਵੇ। ਇਵੇਂ ਪ੍ਰਾਰਥਨਾ ਕਰਨ ਪਿਛੋਂ ਜਗਿਆਸੂ ਨੇ ਉਹ ਪ੍ਰਸ਼ਨ ਮਹਾਤਮਾ ਜੀ ਨੂੰ ਇਵੇਂ ਆਖੇ:—

(1)ਅਕਾਸ਼ ਨਾਲੋਂ ਵੱਡੀ ਵਸਤੂ ਕਿਹੜੀ ਹੈ ?

(2)ਧਰਤੀ ਨਾਲੋਂ ਭਾਰੀ ਵਸਤੂ ਕਿਹੜੀ ਹੈ ?

(3)ਪੱਥਰ ਨਾਲੋਂ ਕਰੜੀ ਕਿਹੜੀ ਵਸਤੂ ਹੈ ?

(4)ਅੱਗ ਨਾਲੋਂ ਵੱਧ ਸਾੜਨ ਵਾਲੀ ਵਸਤੂ ਕਿਹੜੀ ਹੈ।

(5)ਤ੍ਰੈਗੁਣੀ ਮਾਇਆ ਕੀ ਹੈ ਅਤੇ ਗੁਰਮਤਿ ਅਨੁਸਾਰ ਇਸ ਤੋਂ ਕਿਵੇਂ ਛੁਟਕਾਰਾ ਮਿਲਦਾ ਹੈ ?

ਜਗਿਆਸੂ ਦੇ ਪ੍ਰਸ਼ਨਾਂ ਦੇ ਉੱਤਰ ਮਹਾਤਮਾ ਨੇ ਇਵੇਂ ਦਿੱਤੇ:—

**ਪਹਿਲੇ ਪ੍ਰਸ਼ਨ ਦਾ ਉੱਤਰ:—** ਆਕਾਸ਼ ਨਾਲੋਂ ਵੱਡੀ ਚੀਜ਼ ਸੱਚ ਹੈ। ਸੱਚ ਪ੍ਰਮਾਤਮਾ ਦਾ ਸਰੂਪ ਹੈ,ਇਸ ਨੂੰ ਤਿੰਨਾਂ ਲੋਕਾਂ ਵਿੱਚ ਕੋਈ ਵੀ ਮੇਟ ਨਹੀਂ ਸਕਦਾ। ਵਾਹਿਗੁਰੂ ਜੀ ਸਭ ਤੋਂ ਵੱਡੇ ਹਨ ਅਤੇ ਨਾ ਹੀ ਉਸ ਜੇਹਾ ਪਹਿਲੇ ਹੋਇਆ ਤੇ ਨਾ ਹੀ ਹੋਵੇਗਾ। ਉਨ੍ਹਾਂ ਨਾਲੋਂ ਵੱਡਾ ਹੋਰ ਕੋਈ ਨਹੀਂ। ਇਸ ਵਾਸਤੇ ਸੱਚ ਆਕਾਸ਼ ਨਾਲੋਂ ਵੀ ਵੱਡਾ ਹੈ। ਗੁਰੂ ਸਾਹਿਬ ਜੀ ਪਵਿੱਤਰ ਬਾਣੀ ਵਿੱਚ ਫੁਰਮਾਉਂਦੇ ਹਨ:—

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

(ਜਪੁਜੀ, ਪੰਨਾ—੧)

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

(ਆਸਾ ਦੀ ਵਾਰ, ਪੰਨਾ-੪੬੮)

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥**

(ਬਾਰਹਮਾਹਾ ਮਾਂਝ, ਮ: ੫, ਪੰਨਾ-੧੩੬)

ਸਤਿਗੁਰੂ ਜੀ ਜਪੁਜੀ ਵਿੱਚ ਸੱਚ ਨੂੰ ਧਾਰਨ ਕਰਨ ਵਾਸਤੇ ਫੁਰਮਾਉਂਦੇ ਹਨ,"**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**" ਰੋਜ਼ਾਨਾ ਜ਼ਿੰਦਗੀ ਦੇ ਕਾਰ ਵਿਹਾਰ ਵਿੱਚ ਵੀ ਸੱਚ ਦੀ ਵਰਤੋਂ ਕਰਨੀ ਅਤੇ ਸੱਚੇ ਵਾਹਿਗੁਰੂ ਜੀ ਦਾ ਨਾਮ ਜਪ ਕੇ ਸੱਚ ਹੁਕਮੀ ਦੇ ਹੁਕਮ ਵਿੱਚ ਜੀਵਨ ਢਾਲ ਕੇ ਉਸ ਵਿੱਚ ਲੀਨ ਹੋਇਆਂ ਹੀ ਸਚਿਆਰ ਬਣਿਆ ਜਾ ਸਕਦਾ ਹੈ। ਸੋ ਸੱਚ ਆਕਾਸ਼ ਨਾਲੋਂ ਵੱਡਾ ਹੈ।

**ਦੂਜੇ ਪ੍ਰਸ਼ਨ ਦਾ ਉੱਤਰ:—** ਧਰਤੀ ਨਾਲੋਂ ਭਾਰੀ ਵਸਤੂ ਇਹ ਹੈ ਕਿ ਬੇਦੋਸ਼ ਪੁਰਸ਼ ਤੇ ਈਰਖਾ ਵਿੱਚ ਆ ਕੇ, ਉਸ ਨੂੰ ਕੁਕਰਮ ਕਰਦਿਆਂ ਵੇਖਣ ਤੋਂ ਬਿਨਾਂ ਹੀ ਦੋਸ਼ (ਇਲਜ਼ਾਮ) ਲਾ ਕੇ ਦੋਸ਼ੀ ਸਾਬਤ ਕਰਨਾ ਅਤੇ ਉਸ ਦੀ ਨਿੰਦਿਆ ਕਰਨੀ, ਇਹ ਧਰਤੀ ਨਾਲੋਂ ਵੀ ਭਾਰੀ ਪਾਪ ਹੈ। ਗੁਰੂ ਸਾਹਿਬ ਦੇਖ ਕੇ ਅਣਡਿੱਠ ਕਰਨ ਦਾ ਉਪਦੇਸ਼ ਦਿੰਦੇ ਹਨ। ਜਿਵੇਂ ਧਰਤੀ ਹੇਠ ਆਇਆ ਪੁਰਸ਼ ਧਰਤੀ ਹੇਠੋਂ ਨਿਕਲ ਨਹੀਂ ਸਕਦਾ ਉਸੇ ਤਰ੍ਹਾਂ ਹੀ ਬੇਦੋਸ਼ ਨੂੰ ਦੋਸ਼ ਲਗਾਉਣ ਵਾਲਾ ਨਿੰਦਕ ਪਾਪੀ ਇਸ ਪਾਪ ਦੇ ਭਾਰ ਹੇਠੋਂ ਨਹੀਂ ਨਿਕਲ ਸਕਦਾ। ਗੁਰੂ ਰਾਮਦਾਸ ਸਾਹਿਬ ਫੁਰਮਾਉਂਦੇ ਹਨ:—

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥**
**ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥**

(ਮਹਲਾ ੪, ਪੰਨਾ ੩੦੮)

**ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥**
**ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥੧॥**

(ਬਿਲਾਵਲੁ ਮ: ੫, ਪੰਨਾ-੮੨੩)

**ਤੀਸਰੇ ਪ੍ਰਸ਼ਨ ਦਾ ਉੱਤਰ:—** ਜਿਸ ਪੁਰਸ਼ ਦੇ ਮਨ ਵਿੱਚ ਦਇਆ ਨਹੀਂ ਉਹ ਪੱਥਰ ਨਾਲੋਂ ਕਰੜਾ ਹੈ। ਜਿਸ ਨੂੰ ਗ਼ਰੀਬ, ਦੁਖੀ ਵੱਲ ਵੇਖ ਕੇ ਤਰਸ ਨਹੀਂ ਉਪਜਦਾ ਸਗੋਂ ਆਪਣੇ ਸੁਆਰਥਾਂ ਲਈ ਗ਼ਰੀਬਾਂ ਦੀ ਰੱਤ ਨਿਚੋੜਦਾ ਹੈ ਅਤੇ ਆਪਣੇ ਜੀਭ ਦੇ ਸੁਆਦ ਵਾਸਤੇ ਜੀਵਾਂ ਨੂੰ ਕੋਹ ਕੇ ਮਾਰਦਾ ਹੈ ਤੇ ਸੁਆਦਾਂ ਦੀ ਪੂਰਤੀ ਕਰਦਾ ਹੈ, ਉਹ ਹਿਰਦਾ ਪੱਥਰ ਨਾਲੋਂ ਵੀ ਕਠੋਰ ਹੈ। ਉਹ ਧਰਮ ਦੇ ਮਾਰਗ 'ਤੇ ਟੁਰ ਨਹੀਂ ਸਕਦਾ ਕਿਉਂਕਿ ਧਰਮ ਦਾ ਜਨਮ ਦਇਆ ਤੋਂ ਹੁੰਦਾ ਹੈ ਅਤੇ ਦਇਆ ਹਿਰਦੇ ਵਿੱਚ ਤਦ ਹੀ ਕਾਇਮ ਰਹਿ ਸਕਦੀ ਹੈ ਜੇਕਰ ਸੰਤੋਖ ਧਾਰਨ ਕੀਤਾ ਜਾਵੇ। ਇਹ ਸਭ ਸ਼ੁਭ ਗੁਣ ਅਕਾਲ ਪੁਰਖ ਜੀ ਦੀ ਦਾਤ ਹਨ ਅਤੇ ਪ੍ਰਭੂ ਸਿਮਰਨ ਦੁਆਰਾ ਇਹ ਗੁਣ ਹਿਰਦੇ

ਅੰਦਰ ਵਸਦੇ ਹਨ। ਸੁ ਸਭ ਕੁਝ ਦਾ ਮੁੱਢ ਦਇਆ ਤੋਂ ਹੀ ਆਰੰਭ ਹੁੰਦਾ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ:—

**ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**

(ਜਪੁਜੀ, ਪੰਨਾ-੩

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥**

(ਬਾਰਹ ਮਾਹਾ ਮਾਂਝ ਮ: ੫, ਪੰਨਾ-੧੩੬)

ਹੇ ਆਤਮਾ! ਦਇਆ ਆਦਿ ਸ਼ੁਭ ਗੁਣਾਂ ਤੋਂ ਸੱਖਣਾ ਹਿਰਦਾ ਪੱਥਰ ਨਾਲੋਂ ਵੀ ਸਖ਼ਤ ਹੁੰਦਾ ਹੈ।

**ਚੌਥੇ ਪ੍ਰਸ਼ਨ ਦਾ ਉੱਤਰ:—** ਅੱਗ ਨਾਲੋਂ ਵੱਧ ਸਾੜਨ ਵਾਲੀ ਚੀਜ਼ ''ਈਰਖਾ ਹੈ।'' ਕਿਸੇ ਦੀ ਜਾਇਜ਼ ਤਰੱਕੀ ਵੇਖ ਕੇ, ਸੱਚੀ ਸੁੱਚੀ ਕਿਰਤ ਕਰਕੇ ਕਿਸੇ ਪਾਸ ਇਕੱਤਰ ਹੋਇਆ ਬਹੁਤਾ ਧਨ ਵੇਖ ਕੇ, ਦੁਨਿਆਵੀ ਪਦਾਰਥਾਂ ਦਾ ਕਿਸੇ ਪਾਸ ਜ਼ਿਆਦਾ ਹੋਣ ਕਾਰਨ, ਤ੍ਰਿਸ਼ਨਾ ਵੱਸ ਹੋ ਕੇ ਈਰਖਾ ਕਰਨੀ ਅਤੇ ਆਪਣੇ ਆਪ ਨੂੰ ਇਸ ਈਰਖਾ ਦੀ ਅੱਗ ਵਿੱਚ ਸਾੜਨਾ। ਇਹ ਈਰਖਾ-ਸਾੜਾ, ਜਲਣ, ਅੱਗ ਨਾਲੋਂ ਵੀ ਮਨੁੱਖ ਨੂੰ ਜ਼ਿਆਦਾ ਸਾੜਦੀ ਹੈ। ਅੱਗ ਤਾਂ ਉਸ ਵੇਲੇ ਸਾੜੇਗੀ ਜਦੋਂ ਉਸ ਦੇ ਨੇੜੇ ਜਾਵੋਗੇ। ਪਰ ਇਹ ਈਰਖਾ ਤੇ ਤ੍ਰਿਸ਼ਨਾ ਦੀ ਅੱਗ ਹਰ ਸਮੇਂ ਹਿਰਦੇ ਵਿੱਚ ਵਸਣ ਕਾਰਨ ਆਤਮਾ ਨੂੰ ਸਾੜਦੀ ਰਹਿੰਦੀ ਹੈ। ਅਜਿਹੇ ਮਨੁੱਖ ਦੇ ਮਨ ਵਿੱਚ ਖੇੜਾ ਬਿਲਕੁਲ ਨਹੀਂ ਰਹਿੰਦਾ। ਕੋਈ ਵਿਰਲਾ ਭਗਤ, ਮਹਾਂ-ਪੁਰਖ ਪ੍ਰਭੂ ਕਿਰਪਾ ਨਾਲ ਹੀ ਇਸ ਅੱਗ ਤੋਂ ਬਚਦਾ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ:—

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥**

(ਆਸਾ ਮਹਲਾ ੫, ਪੰਨਾ-੩੮੪)

**ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥**

(ਧਨਾਸਰੀ ਮਹਲਾ ੧, ਪੰਨਾ-੬੬੧)

ਸੁ ਮੇਰੀ ਆਤਮਾ, ਭਗਤਾਂ ਨੇ ਸਰਬ-ਵਿਆਪਕ ਪ੍ਰਭੂ ਜੀ ਨਾਲ ਪ੍ਰੇਮ ਕੀਤਾ। ਪ੍ਰਭੂ ਜੀ ਨੇਕੀ, ਭਲਾਈ, ਪ੍ਰੇਮ ਦੇ ਖਜ਼ਾਨੇ ਹਨ। ਭਗਤਾਂ ਨੂੰ ਹਰ ਇੱਕ ਜੀਵ ਵਿੱਚ ਪ੍ਰਭੂ ਜੀ ਵਸਦੇ ਨਜ਼ਰੀਂ ਆਏ। ਖ਼ੁਦਗਰਜ਼ੀ (ਆਪਣਾ ਮਤਲਬ ਸਿੱਧ ਕਰਨਾ) ਜਹਾਲਤ (ਬੇਸਮਝੀ), ਅਗਿਆਨਤਾ (ਮੂਰਖਤਾ), ਦੀਆਂ ਵਲਗਣਾਂ (ਘੇਰਾ, ਤੰਗਦਿਲੀ), ਤੋਂ ਸੁਤੰਤਰ ਹੋ ਕੇ, ਸਰਬੱਤ ਦੇ ਭਲੇ ਦਾ ਮਾਰਗ ਅਪਣਾਇਆ। ਗੁਰੂ ਸਾਹਿਬ ਜੀ ਨੇ ਜ਼ਾਤ, ਰੰਗ, ਨਸਲ, ਵਰਣ ਆਸ਼ਰਮ, ਊਚ-ਨੀਚ ਦੀਆਂ ਸਭ ਵੱਟਾਂ ਵਿਤਕਰੇ ਢਾਹ ਕੇ, ਜ਼ਾਤ-ਅਭਿਮਾਨੀਆਂ, ਚੌਧਰ ਦੇ ਭੁੱਖੇ, ਰਾਜਸੀ ਮਦ ਵਿੱਚ ਮਤਵਾਲੇ ਹੋਏ

ਜਰਵਾਨਿਆਂ ਵਲੋਂ ਤ੍ਰਿਸਕਾਰੇ ਲਤਾੜੇ, ਨਿਆਸਰੇ ਲੋਕਾਂ ਨੂੰ ਗਲ ਲਾਇਆ, ਕੋਹੜਿਆਂ ਦੀ ਸੇਵਾ ਅਰੰਭ ਕੀਤੀ, ਸੰਗਤ ਪੰਗਤ ਦੀ ਸਾਂਝ ਕਾਇਮ ਕੀਤੀ, ਭਾਵੇਂ ਉਸ ਵੇਲੇ ਆਪਣੇ ਆਪ ਨੂੰ ਉੱਚ ਸਮਝਣ ਵਾਲਿਆਂ ਨੇ ਕੁਰਾਹੀਆ ਕਿਹਾ। ਗੁਰੂ ਅਰਜਨ ਸਾਹਿਬ ਜੀ ਨੇ ਫੁਰਮਾਇਆ:

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥੨॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥**

(ਕਾਨੜਾ ਮਹਲਾ ੫, ਪੰਨਾ-੧੨੯੯)

ਹੇ ਮੇਰੀ ਆਤਮਾ! ਇਹੋ ਗੁਰਮਤਿ ਦਾ ਮਾਰਗ ਹੈ ਜਿਸ 'ਤੇ ਟੁਰਿਆਂ ਸਭ ਅਵਗੁਣ ਖ਼ਤਮ ਹੋ ਜਾਂਦੇ ਹਨ ਅਤੇ ਗੁਣਾਂ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਸੰਤ, ਮਹਾਤਮਾ, ਭਗਤ ਸਭ ਸੱਚੇ ਮਾਰਗ 'ਤੇ ਟੁਰ ਕੇ ਸਚਿਆਰ ਬਣ ਕੇ ਪ੍ਰਭੂ ਜੀ ਦੇ ਚਰਨ ਕਮਲਾਂ ਦੀ ਪ੍ਰੀਤ ਵਿੱਚ ਲੀਨ ਹੋ ਗਏ। ਤੂੰ ਵੀ ਈਰਖਾ, ਨਿੰਦਿਆ, ਤ੍ਰਿਸ਼ਨਾ, ਵਿਕਾਰਾਂ ਆਦਿ ਦੀ ਅੱਗ ਤੋਂ ਬਚ ਕੇ ਨਾਮ ਸਿਮਰਨ ਕਰ ਕੇ ਜਨਮ ਸਫ਼ਲਾ ਕਰ।

**ਪੰਜਵੇਂ ਪ੍ਰਸ਼ਨ ਦਾ ਉੱਤਰ:—** ਤ੍ਰੈਗੁਣੀ ਮਾਇਆ-ਰਜੋਗੁਣ, ਤਮੋਗੁਣ, ਸਤੋਗੁਣ ਹਨ।

**(ੳ) ਰਜੋ ਗੁਣ :—** ਮਨੁੱਖ ਦੇ ਮਨ ਅੰਦਰ ਇਸ ਪ੍ਰਭਾਵ ਅਧੀਨ, ਵਿਦਿਆ, ਬੱਲ, ਪਦਵੀ ਅਤੇ ਅਧਿਕਾਰ ਪ੍ਰਾਪਤ ਕਰਨ ਦੇ ਗੁਣ ਉਤਪੰਨ ਹੁੰਦੇ ਹਨ। ਮਨੁੱਖ ਵਿਦਿਆ ਪ੍ਰਾਪਤ ਕਰਕੇ ਗਿਆਨਵਾਨ ਅਖਵਾਉਂਦਾ ਹੈ। ਸਰੀਰਕ ਅਤੇ ਮਾਨਸਿਕ ਬੱਲ ਨਾਲ ਉੱਚ ਪਦਵੀ ਅਤੇ ਰਾਜਸੀ ਸੱਤਾ ਦੇ ਬਹੁਤ ਅਧਿਕਾਰ ਪ੍ਰਾਪਤ ਕਰਦਾ ਹੈ। ਜਦੋਂ ਸੱਤਾ ਪ੍ਰਾਪਤ ਹੋ ਜਾਵੇ ਤਦ ਹਉਮੈ ਹੰਕਾਰ ਕਰਦਾ ਹੋਇਆ ਗਰਬਦਾ ਹੈ ਅਤੇ ਦੂਜਿਆਂ ਦਾ ਭਲਾ ਕਰਨ ਦੀ ਥਾਂ ਜ਼ੋਰ ਜ਼ੁਲਮ ਕਰਦਾ ਹੈ, ਆਪਣੇ ਤੋਂ ਕਮਜ਼ੋਰਾਂ ਨੂੰ ਸਤਾਉਂਦਾ ਅਤੇ ਆਪ ਤੋਂ ਵੱਡਿਆਂ ਵਿਰੁੱਧ ਵਿਦਰੋਹ ਕਰਦਾ ਹੈ, ਆਪਣੇ ਵਰਗਿਆਂ ਨਾਲ ਈਰਖਾ ਕਰਦਾ ਹੈ। ਮਾਇਆ ਇੱਕਠੀ ਕਰਕੇ ਦੂਜਿਆਂ ਦਾ ਹੱਕ ਮਾਰਦਾ ਹੈ। ਉਪਰੋਕਤ ਕਰਮ ਰਜੋ ਗੁਣੀ ਮਾਇਆ ਦੇ ਚਮਤਕਾਰ ਹਨ।

**(ਅ) ਤਮੋ ਗੁਣ:—** ਤਮੋ ਗੁਣ ਦੇ ਪ੍ਰਭਾਵ ਸਮੇਂ ਮਨੁੱਖ ਸਰੀਰ ਦੇ ਭੋਗਾਂ ਵਿੱਚ ਗਲਤਾਨ ਹੋ ਕੇ ਸਰੀਰਕ ਭੁੱਖਾਂ ਪੂਰੀਆਂ ਕਰਦਾ ਹੈ। ਪਰ ਭੋਗਾਂ ਦੀਆਂ ਰੰਗੀਨੀਆਂ ਅਤੇ ਯਾਦਾਂ ਉਸ ਦੀ ਭੁੱਖ ਵਧਾਉਂਦੀਆਂ ਅਤੇ ਭੜਕਾਉਂਦੀਆਂ ਹਨ। ਪਸ਼ੂ ਬਿਰਤੀ ਵਾਲੇ ਸਭ ਕਰਮ ਤਮੋ ਗੁਣ ਦੀ ਪੈਦਾਵਾਰ ਹਨ।

**(ੲ) ਸਤੋ ਗੁਣ:—** ਇਸ ਪ੍ਰਭਾਵ ਸਮੇਂ ਮਨੁੱਖ ਦੇ ਮਨ ਨੂੰ ਸ਼ੋਭਾ, ਜੱਸ, ਵਡਿਆਈ, ਉਪਮਾ ਅਤੇ ਮਾਨਤਾ ਦੀ ਭੁੱਖ ਵਿਆਪੀ ਰਹਿੰਦੀ ਹੈ। ਉਹ ਦਾਨ ਪੁੰਨ ਕਰਦਾ ਹੈ, ਸਕੂਲ, ਹਸਪਤਾਲ, ਸਰਾਵਾਂ, ਧਰਮਸ਼ਾਲਾਵਾਂ ਖੋਲ੍ਹਦਾ ਹੈ, ਮੰਦਰ ਬਣਵਾਉਂਦਾ ਹੈ, ਹੋਮਯੱਗ, ਪਾਠ ਪੂਜਾ ਕਰਵਾਉਂਦਾ ਹੈ, ਤੀਰਥ ਯਾਤਰਾ ਕਰਦਾ, ਲੰਗਰ ਲਗਵਾਉਂਦਾ, ਸਰੋਵਰਾਂ ਵਿੱਚ ਇਸ਼ਨਾਨ ਆਦਿਕ ਕਰਦਾ ਅਤੇ ਸੁਹਣੇ ਲੈਕਚਰ ਉਪਦੇਸ਼ ਕਰਦਾ ਤੇ ਮਿੱਠੀ ਸੁਰਤਾਲ ਵਿੱਚ ਸ਼ਬਦ ਗਾਇਨ ਕਰਦਾ ਅਤੇ ਭਲਾ ਭਲਾ ਅਖਵਾਉਣ ਦਾ ਯਤਨ ਕਰਦਾ ਰਹਿੰਦਾ ਹੈ। ਇਵੇਂ ਉਸਦੀ ਹਉਮੈ ਨੂੰ ਪੱਠੇ ਪੈਂਦੇ ਹਨ, ਉਸ ਦੇ ਮਨ ਨੂੰ ਸ਼ੋਭਾ ਤੇ ਵਡਿਆਈ ਦਾ ਨਿੱਘ ਮਹਿਸੂਸ ਹੁੰਦਾ ਹੈ। ਇਵੇਂ ਜ਼ੋਰ ਜ਼ੁਲਮ ਕਰਕੇ ਵੀ ਆਪਣੇ ਖਿਆਲਾਂ ਦੇ ਅਨੁਸਾਰੀ ਬਣਾਉਣ ਨੂੰ ਧਰਮ ਅਤੇ ਉਪਕਾਰ ਸਮਝਦਾ ਹੈ। ਇਹ ਸਭ ਸਤੋ ਗੁਣ ਦੇ ਚਮਤਕਾਰੇ ਹਨ।

ਉਪਰੋਕਤ ਤਿੰਨਾਂ ਗੁਣਾਂ ਅਧੀਨ ਮਨੁੱਖ ਦਾ ਸਾਰਾ ਸਮਾਂ ਸੰਸਾਰਕ ਧੰਦਿਆਂ, ਕਰਮ-ਕਾਂਡਾਂ ਵਿੱਚ ਹੀ ਲੰਘ ਜਾਂਦਾ ਹੈ। ਡੂੰਘੀ ਨਜ਼ਰ ਨਾਲ ਵੇਖੀਏ ਤਦ ਮਨੁੱਖ ਦਾ ਸਾਰਾ ਸਮਾਂ ਤਿੰਨਾਂ ਗੁਣਾਂ ਦੇ ਪ੍ਰਭਾਵ ਅਧੀਨ ਲੰਘ ਜਾਂਦਾ ਹੈ। ਇਥੋਂ ਤੱਕ ਕਿ ਭਜਨ ਪਾਠ ਕਰਦਿਆਂ ਵੀ ਮਨ ਮਾਇਆ ਦੇ ਪ੍ਰਭਾਵ ਅਧੀਨ ਆਪਣੀ ਭੱਜ ਨੱਠ ਵਿੱਚ ਦੌੜਿਆ ਰਹਿੰਦਾ ਹੈ। ਜਦੋਂ ਕਿਤੇ ਗੁਰੂ ਸਾਹਿਬ ਜੀ ਦੀ ਮਿਹਰ ਸਦਕੇ ਸਤਿ ਸੰਗਤ ਮਿਲ ਜਾਵੇ ਤਦ ਤਿੰਨਾਂ ਗੁਣਾਂ ਤੋਂ ਉਪਰ ਮਨ ਉਠਦਾ ਹੈ। ਇਸ ਅਵਸਥਾ ਵਿੱਚ ਮਨੁੱਖ ਨੂੰ ਚਿਰ ਤੱਕ ਰਹਿਣ ਵਾਲਾ ਅਨੰਦ, ਖੇੜਾ, ਰਸ ਸੁਆਦ ਆਉਂਦਾ ਹੈ। ਇਸ ਅਵਸਥਾ ਸਮੇਂ ਮਨੁੱਖ ਦਾ ਮਨ ਸਰਬ-ਉੱਚ, ਸਰਬ-ਵਿਆਪਕ, ਸਰਬ ਸ਼ਕਤੀਮਾਨ ਅਕਾਲ ਪੁਰਖ ਜੀ ਨਾਲ ਜੁੜਿਆ ਹੁੰਦਾ ਹੈ, ਕਿਉਂਕਿ ਅਨੰਦ ਦੇ ਬਖਸ਼ਣਹਾਰ ਵਾਹਿਗੁਰੂ ਜੀ ਹਨ।

ਗੁਰਮਤਿ ਦੇ ਮਾਰਗ ਅਨੁਸਾਰ ਪ੍ਰਭੂ ਜੀ ਦੇ ਚਰਨ ਕਮਲਾਂ ਨਾਲ ਮਨ ਨੂੰ ਜੋੜਨ ਦਾ ਸਾਧਨ ਨਾਮ (ਪ੍ਰੇਮਾ-ਭਗਤੀ) ਹੈ। ਇਹ ਨਾਮ ਗੁਰੂ ਸਾਹਿਬ ਜੀ ਦੇ ਦਰੋ ਘਰੋਂ ਅੰਮ੍ਰਿਤ ਛਕਣ ਦੁਆਰਾ ਪ੍ਰਾਪਤ ਹੁੰਦਾ ਹੈ। ਜਦੋਂ ਨਾਮ ਦੀ ਪ੍ਰਾਪਤੀ ਪਿੱਛੋਂ ਨਾਮ ਦੀ ਕਮਾਈ ਕਰਕੇ, ਹਉਮੈ ਦਾ ਤਿਆਗ ਹੁੰਦਾ ਜਾਵੇਗਾ, ਮਨੁੱਖ ਦੀ ਆਤਮਾ ਪਰਮਾਤਮਾ ਵਿੱਚ ਲਿਵਲੀਨ ਹੋ ਜਾਵੇਗੀ। ਇਵੇਂ ਤ੍ਰੈਗੁਣੀ ਮਾਇਆ ਦਾ ਪ੍ਰਭਾਵ ਖਤਮ ਹੋ ਜਾਵੇਗਾ।

ਇਸ ਦੇ ਛੁਟਕਾਰੇ ਦਾ ਸਾਧਨ, ਸਤਿ ਸੰਗਤ, ਸੇਵਾ ਅਤੇ ਸਿਮਰਨ ਹਨ। ਇਵੇਂ ਗੁਰਮੁਖ ਮਾਇਆ ਵਿੱਚ ਰਹਿੰਦਿਆਂ ਹੋਇਆਂ ਉਦਾਸ ਰਹਿੰਦਾ ਹੈ। ਉਹ ਮਾਇਆ ਨੂੰ ਤਿਆਗਦਾ ਨਹੀਂ ਸਗੋਂ ਉਹ ਮਾਇਆ ਦੇ ਗੁਣਾਂ ਤੇ ਭੋਗਾਂ ਤੋਂ ਲਾਭ ਲੈਂਦਿਆਂ ਉਨ੍ਹਾਂ ਦੀ ਸਦ ਵਰਤੋਂ ਕਰਦਾ ਹੈ, ਦੁਰਵਰਤੋਂ ਨਹੀਂ ਕਰਦਾ ਭਾਵ ਕਿ ਮਾਇਆ ਨੂੰ ਪ੍ਰਭੂ ਜੀ ਦੀ ਦਾਤ ਸਮਝਦਾ ਹੈ, ਪ੍ਰੰਤੂ ਆਪਣੇ ਆਪ ਨੂੰ ਪ੍ਰਭੂ ਜੀ ਦੀ ਅੰਸ਼ ਸਮਝਦਾ ਹੋਇਆ

ਉਸ ਅਕਾਲ ਪੁਰਖ ਜੀ ਨਾਲ ਇੱਕ ਮਿੱਕ ਹੋਣਾ ਚਾਹੁੰਦਾ ਹੈ ਕਿਉਂਕਿ ਪ੍ਰਭੂ ਜੀ ਨੇ ਇਹ ਮਾਇਆ ਸਾਜੀ ਹੋਈ ਹੈ। ਗੁਰਮੁਖ ਸਮਝਦਾ ਹੈ ਕਿ ਉਸਨੇ ਸਤਿਗੁਰੂ ਦੀ ਚਰਨ ਸ਼ਰਨ ਵਿੱਚ ਰਹਿੰਦਿਆਂ ਭਵਸਾਗਰ ਨੂੰ ਪਾਰ ਕਰਕੇ ਕਿਸੇ ਉਚੜੇ ਦੇਸ਼ ਅਪੜਨਾ ਹੈ ਜਿਸਨੂੰ ਗੁਰਮਤਿ ਨੇ ਸਹਿਜ ਅਵਸਥਾ ਆਖਿਆ ਹੈ।

ਹੇ ਮੇਰੀ ਆਤਮਾ! ਗੁਰੂ ਸਾਹਿਬ ਜੀ ਦੀ ਮਿਹਰ ਨਾਲ ਹੀ ਇਹ ਅਵਸਥਾ ਪ੍ਰਾਪਤ ਹੁੰਦੀ ਹੈ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:-

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**
**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ**
**ਤਿਨੀ ਵਿੱਚੇ ਮਾਇਆ ਪਾਇਆ॥੨੯॥**

(ਪੰਨਾ-੯੨੧)

**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥**
**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹ ਸਹਸਾ ਇਵ ਜਾਇ॥**

(**ਅਨੰਦ ਸਾਹਿਬ**, ਪੰਨਾ-੯੧੯)

ਸੋ ਗੁਰਮੁਖ ਪਿਆਰਿਓ! ਤ੍ਰੈਗੁਣੀ ਮਾਇਆ ਦਾ ਪ੍ਰਭਾਵ ਅਤੇ ਇਸਦੇ ਉਤਪੰਨ ਕੀਤੇ ਸੰਸੇ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਮਨ ਧੋਣ ਨਾਲ ਅਤੇ ਸ਼ਬਦ ਦੀ ਕਮਾਈ (ਸਿਮਰਨ) ਨਾਲ ਸਹਿਜੇ ਖ਼ਤਮ ਹੋ ਜਾਂਦੇ ਹਨ।



# ਕਾਂਡ - 35

# ਜਗਤ ਦੀ ਝੂਠੀ ਪ੍ਰੀਤ ਦੀ ਸਾਖੀ

**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**
**ਅਪਨੇ ਹੀ ਸੁਖ ਸਿਉ ਸਭਿ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥**
**ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥**
**ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥**
**ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥**
**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥**

(ਦੇਵ ਗੰਧਾਰੀ ਮ: ੯, ਪੰਨਾ-੫੩੬)

**ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ[1] ਤਾਂ ਥੋੜਾ ਮਾਣੁ ਕਰੀ ॥੪॥**

(ਸਲੋਕ ਫਰੀਦ, ਪੰਨਾ-੧੩੭੮))

ਹੇ ਮੇਰੀ ਆਤਮਾ! ਜਗਤ ਦੀ ਝੂਠੀ ਪ੍ਰੀਤ ਦੀ ਸਾਖੀ ਸੁਣ:—

ਇੱਕ ਸਮੇਂ ਇੱਕ ਧਨੀ ਪੁਰਸ਼ ਦਾ ਜਵਾਨ ਪੁੱਤਰ ਨਰਾਜ਼ ਹੋ ਕੇ ਮਹਾਤਮਾ ਪਾਸ ਗਿਆ ਅਤੇ ਆਖਣ ਲੱਗਾ ਕਿ ਮੈਨੂੰ ਆਪਣਾ ਚੇਲਾ ਬਣਾ ਲਵੋ। ਪਰ ਮਹਾਤਮਾ ਨੇ ਆਖਿਆ, ਬੇਟਾ ਇਹ ਮਾਰਗ ਔਖਾ ਹੈ। ਪਰ ਲੜਕਾ ਉਦਾਸ ਹੋ ਕੇ ਉਥੇ ਹੀ ਬੈਠਾ ਰਿਹਾ। ਮਹਾਤਮਾ ਨੇ ਉਸ ਨੂੰ ਪ੍ਰਭੂ ਪ੍ਰੀਤ ਵਾਲੀਆਂ ਅਨੇਕਾਂ ਸਾਖੀਆਂ ਸੁਣਾਈਆਂ ਜਿਸ ਸਦਕਾ ਕੁਝ ਦਿਨਾਂ ਪਿਛੋਂ ਲੜਕੇ ਦਾ ਗੁੱਸਾ ਕੁਝ ਘਟਿਆ, ਤਦ ਆਖਣ ਲੱਗਾ, ਮਹਾਤਮਾ ਜੀ! ਮੇਰੀ ਮਾਤਾ ਮੈਨੂੰ ਬਹੁਤ ਪਿਆਰ ਕਰਦੀ ਹੈ, ਸੋ ਮੈਂ ਘਰ ਨੂੰ ਚਲਾ ਜਾਂਦਾ ਹਾਂ। ਮਹਾਤਮਾ ਨੇ ਉਸ ਨੂੰ ਜਗਤ ਦੀ ਝੂਠੀ ਪ੍ਰੀਤ ਦਾ ਬਹੁਤ ਵਿਸਥਾਰ ਪੂਰਵਕ ਹਾਲ ਦੱਸਿਆ। ਗੁਰੂ ਰਾਮਦਾਸ ਜੀ ਵੀ ਜੀਵ ਆਤਮਾ ਨੂੰ ਸੰਬੋਧਨ ਕਰਦਿਆਂ ਫ਼ੁਰਮਾਉਂਦੇ ਹਨ:—

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**
**ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ[2] ਦੂਖਿ ਸੁਖਾਸਾ ॥੧॥**

(ਗੋਂਡ ਮਹਲਾ ੪, ਪੰਨਾ ੮੬੦)

ਭਾਵ ਇਹ ਕਿ ਜੋ ਸੰਬੰਧੀ, ਟੱਬਰ ਦੇ ਮੈਂਬਰ, ਮਿੱਤਰ ਦਿੱਸਦੇ ਹਨ ਇਹ ਸਭ ਸੁਆਰਥੀ ਹਨ। ਸਿਰਫ ਸੁਆਰਥ ਵਾਸਤੇ ਮੇਲ ਮਿਲਾਪ ਰੱਖਦੇ ਹਨ ਪਰ ਜਦੋਂ ਉਨ੍ਹਾਂ

---

*1. ਕੁਮਾਰ (ਕਾਮਵਾਸ਼ਨਾ ਤੋਂ ਰਹਿਤ), 2. ਸਹਾਇਤਾ ਲਈ ਪਹੁੰਚਣਾ, ਬਹੁੜਨਾ।*

ਦਾ ਦੁਨਿਆਵੀ ਕੰਮ ਪੂਰਾ ਨ ਹੋਵੇ ਤਾਂ ਇਨ੍ਹਾਂ ਵਿੱਚੋਂ ਕੋਈ ਵੀ ਨੇੜੇ ਨਹੀਂ ਢੁਕਦਾ। ਇਸ ਵਾਸਤੇ ਹੇ ਮੇਰੀ ਆਤਮਾ! ਇਨ੍ਹਾਂ ਦਾ ਮੋਹ ਛੱਡ ਕੇ ਪ੍ਰਮਾਤਮਾ ਨਾਲ ਪਿਆਰ ਕਰ। ਪ੍ਰਭੂ ਮਿਹਰ ਨਾਲ ਹੀ ਸਭ ਦੁੱਖਾਂ ਦਾ ਨਾਸ਼ ਹੁੰਦਾ ਹੈ।

ਲੜਕੇ ਨੇ ਉਪਦੇਸ ਸੁਣਿਆ ਪਰ ਪਰਤੀਤ ਨ ਆਈ ਅਤੇ ਮੋਹ ਵੱਸ ਹੋ ਕੇ ਘਰ ਚਲਾ ਗਿਆ। ਮਾਂ ਬਾਪ ਪ੍ਰਸੰਨ ਹੋਏ। ਫਿਰ ਵੀ ਲੜਕਾ ਕਦੀ ਕਦੀ ਮਹਾਤਮਾ ਪਾਸ ਆਉਂਦਾ ਰਿਹਾ ਅਤੇ ਪ੍ਰੇਮ ਪੂਰਵਕ ਮਹਾਤਮਾ ਦੇ ਬਚਨ ਸੁਣਦਾ ਰਿਹਾ। ਮਹਾਤਮਾ ਨੇ ਯੋਗਾ ਅਭਿਆਸ ਉਸ ਨੂੰ ਕਰਵਾਉਣਾ ਆਰੰਭ ਕਰਵਾਇਆ ਅਤੇ ਸੁਆਸਾਂ ਨੂੰ ਦਸਵੇਂ ਦੁਆਰ ਚੜ੍ਹਾਉਣ ਦੀ ਜੁਗਤ ਵੀ ਦੱਸ ਦਿੱਤੀ।

ਇੱਕ ਦਿਨ ਮਹਾਤਮਾ ਨੇ ਲੜਕੇ ਨੂੰ ਆਖਿਆ, ਬੇਟਾ! ਅੱਜ ਤੂੰ ਭੋਜਨ ਨਹੀਂ ਛਕਣਾ ਅਤੇ ਆਪਣੇ ਮਾਤਾ ਪਿਤਾ ਨੂੰ ਕਹਿ ਦੇਣਾ ਕਿ ਮੇਰੇ ਪੇਟ ਵਿੱਚ ਦਰਦ ਹੈ ਕੁਝ ਚਿਰ ਪਿੱਛੋਂ ਚੁਪ ਚਾਪ ਚੌਂਕੇ ਵਿੱਚ ਹੀ ਲੱਤਾਂ ਪਸਾਰ ਕੇ ਲੰਮੇ ਪੈ ਜਾਣਾ ਅਤੇ ਸੁਆਸ ਦਸਵੇਂ ਦੁਆਰ ਚਾੜ੍ਹ ਲੈਣੇ। ਪਰ ਅੰਦਰੋਂ ਸਾਵਧਾਨ ਹੋ ਕੇ ਵੇਖਦੇ ਰਹਿਣਾ ਕਿ ਸੰਸਾਰ ਵਿੱਚ ਕੌਣ ਕਿਸੇ ਦਾ ਹੈ।

ਲੜਕਾ ਘਰ ਪੁੱਜਾ। ਮਹਾਤਮਾ ਦੇ ਹੁਕਮ ਅਨੁਸਾਰ ਉਹ ਇਵੇਂ ਹੀ ਮੂੰਹ 'ਤੇ ਪੱਲਾ ਲੈ ਕੇ ਸੁਆਸ ਦਸਵੇਂ ਦੁਆਰ ਚਾੜ੍ਹ ਕੇ ਲੰਮਾ ਪੈ ਗਿਆ। ਮਾਤਾ ਪਿਤਾ ਨੇ ਚਿੰਤਾਤੁਰ ਹੋ ਕੇ ਨਬਜ਼ ਟੋਲੀ ਪਰ ਉਹਨਾਂ ਨੂੰ ਸੁਆਸ ਆਉਂਦਾ ਮਹਿਸੂਸ ਨਾ ਹੋਇਆ। ਉਨ੍ਹਾਂ ਸਮਝ ਲਿਆ ਕਿ ਪੁੱਤਰ ਮਰ ਗਿਆ ਹੈ। ਸਭ ਸਾਕ ਸੰਬੰਧੀ ਮਿੱਤਰ ਦੋਸਤ ਮਾਤਾ ਪਿਤਾ ਰੋਣ ਲੱਗ ਪਏ। ਵਿੱਚੋਂ ਬਹੁਤਿਆਂ ਨੇ ਇਵੇਂ ਆਖਣਾ ਸ਼ੁਰੂ ਕਰ ਦਿੱਤਾ ਕਿ ਜੇਕਰ ਇਹ ਬਚ ਜਾਵੇ ਤਾਂ ਮੈਂ ਇਸ ਦੀ ਥਾਂ ਪ੍ਰਾਣ ਤਿਆਗਣ ਨੂੰ ਤਿਆਰ ਹਾਂ, ਇਸ ਦੀ ਮੌਤ ਕਬੂਲਣ ਨੂੰ ਤੱਤਪਰ ਹਾਂ, ਤੂੰ ਕਿਉਂ ਮਰ ਗਿਆ, ਅਸੀਂ ਮਰ ਜਾਂਦੇ, ਜਮਰਾਜ ਸਾਨੂੰ ਲੈ ਜਾਂਦਾ। ਮਾਤਾ ਪਿਤਾ, ਪਤਨੀ ਤਾਂ ਬਹੁਤ ਵਿਰਲਾਪ ਕਰਨ ਲੱਗੇ ਅਤੇ ਕੰਧਾਂ ਨਾਲ ਸਿਰ ਮਾਰ ਵੈਣ ਪਾਉਣ ਲੱਗੇ।

ਲੋਕ ਇੱਕਠੇ ਹੁੰਦੇ ਗਏ। ਇੱਕ ਨੇਕ ਪੁਰਸ਼, ਪ੍ਰਭੂ ਜੀ ਦੀ ਭਗਤੀ ਕਰਨ ਵਾਲਾ ਵੀ ਪੁੱਜ ਗਿਆ। ਉਸ ਨੇ ਆਖਿਆ, "ਭਲੇ ਪੁਰਸ਼ੋ ! ਤੁਹਾਡਾ ਪੁੱਤਰ ਮਹਾਤਮਾ ਪਾਸ ਜਾਂਦਾ ਹੁੰਦਾ ਸੀ। ਤੁਸੀਂ ਮਹਾਤਮਾ ਨੂੰ ਸੱਦ ਲਵੋ!" ਉਸ ਨੇਕ ਪੁਰਸ਼ ਦੇ ਬਚਨ ਸੁਣ ਕੇ ਘਰ ਵਾਲਿਆਂ ਨੇ ਮਹਾਤਮਾ ਜੀ ਨੂੰ ਸੱਦ ਲਿਆ ਅਤੇ ਰਲ ਕੇ ਬੇਨਤੀਆਂ ਕਰਨ ਲੱਗੇ ਕਿ ਮਹਾਤਮਾ ਜੀ ਤੁਸੀਂ ਪਰਮੇਸ਼ਰ ਦੇ ਪਿਆਰੇ ਹੋ, ਸੁ ਕਿਰਪਾ ਕਰਕੇ ਭਗਵਾਨ ਜੀ ਪਾਸ ਬੇਨਤੀ ਕਰੋ ਤਾਂ ਜੋ ਅਸਾਡਾ ਲੜਕਾ ਜਿਉਂਦਾ ਹੋ ਜਾਵੇ। ਅਸੀਂ ਤੁਹਾਡਾ ਉਪਕਾਰ ਸਾਰੀ ਉਮਰ ਯਾਦ ਰੱਖਾਂਗੇ। ਮਾਤਾ ਪਿਤਾ ਨੇ ਆਖਿਆ ਕਿ ਅਸੀਂ ਭਾਵੇਂ ਮਰ ਜਾਈਏ ਪਰ ਸਾਡਾ ਬਾਲਕ ਬਚ ਜਾਵੇ।

ਮਹਾਤਮਾ ਨੇ ਆਖਿਆ— ਅੱਛਾ ਉਪਰਾਲਾ ਕਰਦੇ ਹਾਂ, ਤੁਸੀਂ ਇੱਕ ਦੁੱਧ ਦਾ ਛੰਨਾ ਮਿਸਰੀ ਘੋਲ ਕੇ ਲਿਆਓ। ਸੰਬੰਧੀਆਂ ਨੇ ਛੇਤੀ ਨਾਲ ਮਿਸ਼ਰੀ ਘੋਲ ਕੇ ਦੁੱਧ ਦਾ ਛੰਨਾ ਲਿਆ ਕੇ ਸੰਤਾਂ ਨੂੰ ਦੇ ਦਿੱਤਾ। ਸੰਤਾਂ ਨੇ ਦੁੱਧ ਦੇ ਕਟੋਰੇ ਨੂੰ ਆਪਣੇ ਚਰਨਾਂ ਨਾਲ

ਛੁਹਾ ਕੇ ਧਰਤੀ 'ਤੇ ਰੱਖ ਕੇ ਆਖਿਆ–ਕਿ ਤੁਹਾਡੇ ਵਿੱਚੋਂ ਜਿਹੜਾ ਪੁਰਸ਼ ਇਸ ਛੰਨੇ ਦਾ ਦੁੱਧ ਪੀ ਲਵੇਗਾ ਉਹ ਮਰ ਜਾਵੇਗਾ ਅਤੇ ਉਸ ਦੀ ਥਾਂ ਮੋਇਆ ਲੜਕਾ ਜਿਊਂਦਾ ਹੋ ਜਾਵੇਗਾ। ਇਸ ਬਚਨ ਨੂੰ ਸੁਣ ਕੇ ਸਭ ਚੁੱਪ ਹੋ ਗਏ। ਕੁਝ ਤਾਂ ਚੋਰੀ ਚੋਰੀ ਖਿਸਕਣ ਲੱਗ ਪਏ। ਹੌਲੀ ਹੌਲੀ ਸਭ ਖਿਸਕ ਗਏ, ਸਿਰਫ ਲੜਕੇ ਦੀ ਮਾਤਾ ਪਿਤਾ ਅਤੇ ਪਤਨੀ ਹੀ ਉਥੇ ਰਹਿ ਗਏ।

ਮਹਾਤਮਾ ਨੇ ਉਹਨਾਂ ਤਿੰਨਾਂ ਨੂੰ ਵਾਰੋ ਵਾਰੀ ਦੁੱਧ ਪੀਣ ਲਈ ਆਖਿਆ। ਉਨ੍ਹਾਂ ਵਿੱਚੋਂ ਤਿੰਨਾਂ ਨੇ ਇਹ ਉੱਤਰ ਦਿੱਤੇ: ਪਿਤਾ ਨੇ ਕਿਹਾ, "ਮਹਾਤਮਾ ਜੀ! ਜੇਕਰ ਮੈਂ ਜੀਵਤ ਰਿਹਾ ਤਦ ਹੋਰ ਪੁੱਤਰ ਹੋ ਜਾਵੇਗਾ।" ਮਾਤਾ ਨੇ ਵੀ ਅਜਿਹਾ ਹੀ ਟਾਲ-ਮਟੋਲ ਵਾਲਾ ਉੱਤਰ ਦਿੱਤਾ। ਔਰਤ ਨੇ ਆਖਿਆ, "ਮਹਾਤਮਾ ਜੀ ! ਮੈਨੂੰ ਇਸੇ ਘਰੋਂ ਲੰਗਰ ਪਾਣੀ ਮਿਲ ਜਾਵੇਗਾ ਜੇਕਰ ਇਹ ਮੈਨੂੰ ਰੋਟੀ ਨਾ ਦੇਣਗੇ ਤਾਂ ਮੈਂ ਆਪਣੇ ਬਾਪ ਪਾਸ ਚਲੀ ਜਾਵਾਂਗੀ। ਐਵੇਂ ਖ਼ਾਹ-ਮਖ਼ਾਹ ਜਾਨ ਕਿਉਂ ਗਵਾਈਏ।"

ਅੰਤ ਮਹਾਤਮਾ ਨੇ ਆਖਿਆ– ਅੱਛਾ, ਮੈਂ ਹੀ ਪੀ ਲੈਂਦਾ ਹਾਂ, ਤੁਸੀਂ ਤਾਂ ਇਸ ਨੂੰ ਜਿਊਂਦਾ ਨਹੀਂ ਕਰਵਾਉਣਾ ਚਾਹੁੰਦੇ। ਮਹਾਤਮਾ ਦਾ ਬਚਨ ਸੁਣ ਕੇ ਸਭਨਾਂ ਨੇ ਬੇਨਤੀ ਕੀਤੀ, ਮਹਾਤਮਾ ਜੀ ਆਪ ਪਰਉਪਕਾਰੀ ਹੋ, ਤੁਸੀਂ ਹੀ ਕਿਰਪਾ ਕਰੋ। ਮਹਾਤਮਾ ਨੇ ਦੁੱਧ ਦਾ ਛੰਨਾ ਪੀ ਲਿਆ ਅਤੇ ਲੜਕੇ ਦੀ ਸੁਖਮਨਾ[1] ਨਾੜੀ ਨੂੰ ਦਬਾਇਆ। ਲੜਕਾ ਰਾਮ ਰਾਮ ਕਰਦਾ ਉੱਠ ਬੈਠਾ। ਸਭ ਲੋਕ ਮਹਾਤਮਾ ਦੀ ਜੈ ਜੈਕਾਰ ਕਰਨ ਲੱਗੇ ਅਤੇ ਸੇਠ ਦੇ ਘਰ ਵਧਾਈਆਂ ਦੇਣ ਲੱਗੇ। ਮਹਾਤਮਾ ਨੇ ਲੜਕੇ ਨੂੰ ਆਖਿਆ, "ਬੇਟਾ ਵੇਖਿਆ! ਸਭ ਸੰਸਾਰੀ ਰਿਸ਼ਤੇਦਾਰਾਂ ਦੀ ਪ੍ਰੀਤ ਝੂਠੀ ਹੈ।" ਲੜਕੇ ਨੂੰ ਦ੍ਰਿੜ ਨਿਸ਼ਚਾ ਹੋ ਗਿਆ। ਉਸ ਨੇ ਕੇਵਲ ਪ੍ਰਭੂ ਜੀ ਦੀ ਹੀ ਪ੍ਰੇਮਾ-ਭਗਤੀ ਕਰਨੀ ਅਰੰਭ ਕਰ ਦਿੱਤੀ।"

ਹੇ ਮੇਰੀ ਆਤਮਾ! ਤੂੰ ਵੀ ਇਸ ਤੋਂ ਸਿੱਖਿਆ ਪ੍ਰਾਪਤ ਕਰ ਕਿ ਸਾਰਾ ਕੁਟੰਬ ਆਪਣੇ ਸੁਆਰਥ ਕਾਰਨ ਹੀ ਪ੍ਰੀਤ ਕਰਦਾ ਹੈ। ਇਹਨਾਂ ਦਾ ਮੋਹ ਤਿਆਗ ਕੇ ਮਹਾਤਮਾ ਅਤੇ ਪ੍ਰਭੂ ਜੀ ਨਾਲ ਮਨ ਚਿੱਤ ਲਾ ਕੇ ਪ੍ਰੀਤ ਕਰਨੀ ਅਰੰਭ ਕਰ ਦੇ। ਇਹੋ ਮਾਰਗ ਹੈ ਜਿਸ ਨਾਲ ਭਵ-ਸਾਗਰ ਤਰਿਆ ਜਾ ਸਕਦਾ ਹੈ।

---

*1. **ਸੁਖਮਣਾ**—ਸੰ. ਸੁਖਮਨਾ ਇਹ ਸ਼ਬਦ ਸੁਸੁਮਣਾ ਭੀ ਸਹੀ ਹੈ, ਸੰਗਜਾ-ਯੋਗੀਆਂ ਦੀ ਕਲਪੀ ਹੋਈ ਇੱਕ ਨਾੜੀ, ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੀਕ ਪਹੁੰਚਦੀ ਹੈ, ਇਸ ਦੇ ਸੱਜੇ ਪਾਸੇ ਪਿੰਗਲਾ ਅਤੇ ਖੱਬੇ ਇੜਾ ਹੈ, ਇਹ ਨਾੜੀ ਚੰਦਰਮਾ, ਸੂਰਜ ਅਤੇ ਅਗਨਿ ਰੂਪਾ ਹੈ, ਜਦ ਅਭਿਆਸ ਨਾਲ ਇਸ ਵਿੱਚ ਪ੍ਰਾਣ ਚਲਾਈਦੇ ਹਨ ਤਦ ਅਨਹਤ ਸ਼ਬਦ ਸੁਣੀਦਾ ਹੈ ਅਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ, ਇਸ ਦਾ ਨਾਉਂ ਬ੍ਰਹਮਮਾਰਗ ਅਤੇ ਮਹਾਪਥ ਭੀ ਹੈ।*

# ਕਾਂਡ - 36

# ਰਾਜਾ ਜਨਕ ਜੀ

(ਤ੍ਰੇਤਾ ਜੁੱਗ)

੧ ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥
੨ ਦੇਵ ਲੋਕ ਨੋ ਚਲਿਆ ਗਣ ਗੰਧਰਬੁ[1] ਸਭਾ ਸੁਖਵਾਸੀ ॥
੩ ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ ॥
੪ ਧਰਮਰਾਇ ਨੋ ਆਖਿਓਨੁ ਸਭਨਾਂ ਦੀ ਕਰਿ ਬੰਦ ਖਲਾਸੀ ॥
੫ ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ ॥
੬ ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ ॥
੭ ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ ॥
੮ ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮ ਫਾਸੀ ॥
੯ ਮੁਕਤਿ ਜੁਗਤਿ ਨਾਵੈ ਦੀ ਦਾਸੀ ॥੫॥

(ਭਾਈ ਗੁਰਦਾਸ ਜੀ, ਵਾਰ ੧੦)

(ਸੁਖਵਾਸੀ=ਸੁਖਾਂ ਦਾ ਘਰ, ਟਹਿਲ ਕਰਨ ਵਾਲੇ। ਬਿਲਲਾਵਿਨ=ਕੁਰਲਾਉਣ੍ਹ ਬੰਦ ਖਲਾਸੀ=ਕੈਦੋਂ ਕੱਢਣਾ। ਨਿਰਜਾਸੀ=ਤੋਲ, ਨਿਰਣਾ। ਸਿਲਕ=ਕਰੜੀ ਫਾਹੀ)

[1]ਰਾਜਾ ਜਨਕ ਇੱਕ ਗੁਰਮੁਖ ਤੇ ਵਡਾ ਭਗਤ ਸੀ ਤੇ ਮਾਯਾ ਵਿਖੇ ਉਦਾਸ ਰਹਿੰਦਾ ਸੀ। [2]ਦੇਵ ਲੋਕ ਨੂੰ ਚਲਿਆ ਸੀ (ਨਾਲ) ਗੰਧਰਬ (ਗਾਉਂਦੇ) ਤੇ ਹਰਿ ਗੁਣਾਂ ਦੀ ਸਭਾ ਟਹਿਲ ਕਰਦੀ ਸੀ। [3]ਜਮ ਦੀ ਪੁਰੀ ਨੂੰ ਪੁਕਾਰ ਸੁਣ ਕੇ ਰਾਜਾ(ਗਿਆ) (ਕੀ ਡਿੱਠਾ ? ਕਿ) ਨਰਕ ਦੇ ਰਹਿਣ ਵਾਲੇ ਬਹੁਤ ਕੁਰਲਾਉਂਦੇ ਹਨ। [4]ਧਰਮਰਾਇ ਨੂੰ (ਆਪ ਨੇ) ਬਚਨ ਕੀਤਾ ਕਿ ਸਭਨਾਂ ਨੂੰ (ਨਰਕ ਦੀ) ਕੈਦ ਵਿੱਚੋਂ ਕੱਢ ਦੇਹੁ। [5]ਧਰਮ ਰਾਜਾ ਬੇਨਤੀ ਕਰਨ ਲੱਗਾ ਹੇ (ਰਾਜਾ!) ਮੈਂ ਤਾਂ ਠਾਕੁਰ ਅਬਿਨਾਸ਼ੀ ਦਾ ਦਾਸ ਹਾਂ। (ਭਾਵ ਉਸਦਾ ਹੁਕਮ ਕਿੱਕੁਰ ਮੋੜਾਂ [6](ਜਨਕ ਨੇ) ਇੱਕ ਪਾਸੇ ਨਾਮ (ਜਪਣ ਦਾ ਆਪਣਾ ਮਹਾਤਮ) ਰੱਖ ਦਿੱਤਾ, ਭਈ ਤਾ ਕਿ ਪਾਪਾਂ ਨਾਲ ਤੋਲਿਆ ਜਾਵੇ) [7] ਨਾਮ ਵੱਟੇ ਦੀ ਚੌਥਾਈ ਦੇ ਬਰਾਬਰ ਵੀ ਪਾਪ ਨਾ ਪੂਰੇ ਹੋਏ, ਗੁਰਮੁਖ (ਰਾਜਾ ਜਨਕ) ਦਾ (ਨਾਮ ਜਪਣ ਦਾ ਵੱਟਾ) ਅਤੁਲ ਤੇ ਅਤੋਲ ਰਿਹਾ। [8] ਨਰਕ ਥੋਂ ਜੀਅ ਜੰਤ ਆਜ਼ਾਦ ਕੀਤੇ ਗਏ, ਉਨ੍ਹਾਂ ਦੇ ਗਲਾਂ ਥੋਂ ਕਰੜੀ ਜਮ ਦੀ ਫਾਹੀ ਕੱਟੀ ਗਈ। ਮੁਕਤੀ ਤੇ ਜੁਗਤੀ (ਦੂਜੇ ਨੂੰ ਮੁਕਤ ਕਰਨ ਦਾ ਤ੍ਰੀਕਾ) ਨਾਮ ਦੀਆਂ ਦਾਸੀਆਂ ਹਨ।

---

*1. ਰਾਗੀ-ਗਵੱਈਆ।*

ਭਾਵ—ਰਾਜਾ ਜਨਕ ਬੈਕੁੰਠ ਨੂੰ ਚਲਿਆ ਜਾ ਰਿਹਾ ਸੀ, ਅਕਸ ਮਾਤ੍ਰ ਪਾਪੀਆਂ ਦੀ ਕੁਰਲਾਉਣ ਦੀ ਧੁਨੀ ਕੰਨੀ ਪੈ ਗਈ, ਕਿਉਂ ਜੋ ਗੁਰੂ ਜੀ ਲਿਖਦੇ ਹਨ "**ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥੫੨੦ ॥**" ਗੱਲ ਕੀ ਪਾਪੀਆਂ ਦੀਆਂ ਕੂਕਾਂ ਸੁਣ ਕੇ ਕਿਹਾ ਕਿ ਹੇ ਧਰਮਰਾਜ! ਸਾਰੇ ਪਾਪੀ ਛਡ ਦੇਹ। ਉਸਨੇ ਕਿਹਾ ਮਹਾਰਾਜ! ਮੈਂ ਤਾਂ ਠਾਕੁਰ ਅਬਿਨਾਸ਼ੀ ਦਾ ਦਾਸ ਹਾਂ,ਪਰੰਤੂ ਇਨ੍ਹਾਂ ਨੂੰ ਕਿਸ ਪੁੰਨ ਦੇ ਬਦਲੇ ਛੱਡਾਂ? ਆਪ ਨੇ ਕਿਹਾ ਉਸ ਵਾਹਿਗੁਰੂ ਦੇ ਨਾਮ ਦੇ ਆਸਰੇ ਛਡ ਦੇਹ। ਜਨਕ ਜੈਸੇ ਭਜਨੀਕਾਂ ਦੇ ਰਿਦੇ ਨਾਮ ਨਾਮੀ ਦੀ ਅਭੇਦਤਾ ਹੋ ਰਹੀ ਸੀ, ਸੋ ਨਾਮ ਦਾ ਹੁਕਮ ਨਾਮੀ ਦਾ ਹੁਕਮ ਜਾਣਕੇ ਧਰਮਰਾਜ ਨੇ ਆਗਜ਼ਾ ਮੰਨ ਲਈ। ਇਸ ਕਥਾ ਵਿੱਚ ਉਪਦੇਸ਼ ਇਹ ਹੈ ਕਿ ਰਾਜਾ ਜਨਕ ਜੈਸਾ ਮਾਯਾ ਵਿੱਚ ਉਦਾਸ ਰਹੇ, ਬ੍ਰਹਮ ਗਜਾਨੀ ਹੋਵੇ, ਜੀਵਨ ਮੁਕਤੀ ਦਾ ਰਸ ਲਵੇ। ਫੇਰ "**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ**" ਐਸਾ ਨਰਮ ਚਿਤ ਤੇ ਉਪਕਾਰੀ ਹੋਵੇ ਕਿ ਪਰ ਪੀੜਾ ਨਾ ਸਹਾਰ ਸਕੇ ਅਰ ਦੁਖੀਆਂ ਨੂੰ ਸੁਖ ਦੇਵੇ। ਮੁਕਤ ਆਪਣੀ ਤੇ ਜੁਗਤ ਹੋਰਨਾਂ ਨੂੰ ਮੁਕਤ ਕਰਨ ਦੀ ਰੀਤੀ ਨਾਮ ਵਾਲੇ ਸੰਤਾਂ ਦੇ ਪਾਸ ਹੈ। ਤੀਜੇ ਇਹ ਕਿ ਨਰਕ ਦੇ ਜੀਵਾਂ ਨੂੰ ਜਨਕ ਨੇ ਨਾਮ ਬਖਸ਼ ਦਿਤਾ ਸੀ। ਉਹ ਜੋ ਨਾਮ ਨਾਲ ਪਾਪਾਂ ਨੂੰ ਤੋਲਣਾ ਹੈ ਸੋ ਇਹੋ ਭਾਵ ਹੈ ਕਿ ਨਾਮ ਦਾ ਛੱਟਾ ਦੇ ਦਿੱਤਾ। ਉਸਦੇ ਬ੍ਰਹਮ ਗਿਆਨੀ ਹੋਣ ਕਰਕੇ ਆਤਮ ਪ੍ਰਭਾਵ ਦੇ ਕਾਰਨ ਨਾਮ (ਭਾਵੇਂ ਨਰਕ ਕਰਮ ਭੂਮੀ ਨਹੀਂ ਸੀ, ਪਰ ਤਦ ਭੀ) ਫਲ ਪਿਆ। ਨਾਮ ਜਪਣ ਵਾਲਾ ਨਰਕ ਵਿੱਚ ਨਹੀਂ ਰਹਿ ਸਕਦਾ, ਤਾਂਤੇ ਆਪੇ ਬੰਦ ਖ਼ਲਾਸ ਹੋ ਗਈ। ਸਿਧਾਂਤ ਕੀ ਨਿਕਲਿਆ ਕਿ "**ਜਿਹ ਮਾਰਗਿ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**" (ਪੰ: ੨੬੪)

## ਜੀਵਨ-ਕਥਾ

**ਰਾਜਾ ਜਨਕ ਜੀ**—ਮਿਥਲਾ ਪੁਰੀ ਦੇ ਰਾਜਾ ਸਨ।

**ਗੁਰੂ ਦੀਖਿਆ**—ਅਸ਼ਟਾਵਕਰ ਜੀ ਤੋਂ ਪ੍ਰਾਪਤ ਕੀਤੀ। (ਇੱਕ ਰਿਸ਼ੀ ਜਿਸਦੇ ਸਰੀਰ ਨੂੰ ਅੱਠ ਵਲ ਪੈਂਦੇ ਸਨ।) ਇਹ ਕਹੋਡ ਬ੍ਰਾਹਮਣ ਦਾ ਪੁੱਤਰ ਸੀ ਅਤੇ ਉਦਾਲਕ ਦੀ ਪੁੱਤਰੀ ਸੁਜਾਤਾ ਦੇ ਗਰਭ ਤੋਂ ਜਨਮਿਆ ਸੀ।

**ਪਿਤਾ**—ਰਾਜਾ ਮਿਥੀ।

ਗੁਰਬਾਣੀ ਵਿੱਚ ਫੁਰਮਾਇਆ ਹੈ:—

**ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥**

(ਪੰਨਾ-੯੯੫)

ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ, "**ਭਗਤ ਵਡਾ ਰਾਜਾ ਜਨਕ ਹੈ ਗੁਰਮੁਖਿ ਮਾਇਆ ਵਿੱਚ ਉਦਾਸੀ**[1] ॥" ਮਾਇਆ ਵਿੱਚ ਪ੍ਰਵਿਰਤ ਰਹਿ ਕੇ ਉਦਾਸ ਰਹਿਣਾ ਇੱਕ ਔਖਾ ਮਾਰਗ ਹੈ ਪਰ ਰਾਜਾ ਜਨਕ ਜੀ ਗੁਰੂ ਕਿਰਪਾ ਨਾਲ ਇਸ ਮਾਰਗ ਵਿੱਚ ਪੁਰਾਤਨ ਕਾਲ ਵਿੱਚ ਸਫਲ ਹੋਏ। ਆਖਿਆ ਜਾਂਦਾ ਹੈ ਕਿ ਆਪ ਮੁੱਢ ਤੋਂ ਹੀ ਪਰਮਾਰਥ ਦੇ ਮਾਰਗ 'ਤੇ ਟੁਰਨ ਵਾਲੇ ਉੱਚ-ਕੋਟੀ ਦੇ ਵਿਦਵਾਨ ਪਾਂਧੀ ਸਨ। ਆਪ ਦਾਨੀ, ਸਾਧ-ਸੇਵੀ, ਯੱਗ ਭੰਡਾਰੇ ਕਰਨ ਵਾਲੇ ਪੁਰਸ਼ ਸਨ। ਪਰ ਅਜੇ ਤੱਕ ਗੁਰੂ ਧਾਰਨ ਨਹੀਂ ਕੀਤਾ ਸੀ। ਰਾਜਾ ਜਨਕ ਜੀ ਨੇ ਆਖਿਆ, ਮੈਂ ਉਸਨੂੰ ਗੁਰੂ ਧਾਰਨ ਕਰਾਂਗਾ ਜਿਹੜਾ ਘੋੜੇ ਦੀ ਰਕਾਬ ਵਿੱਚ ਪੈਰ ਰਖਦਿਆਂ ਹੀ ਆਤਮਗਿਆਨ ਬਖ਼ਸ਼ ਦੇਵੇ।

ਇਸ ਗੱਲ ਦੀ ਚਰਚਾ ਸਭ ਸਾਧੂ ਮਹਾਤਮਾ ਅਤੇ ਰਿਸ਼ੀਆਂ ਮੁਨੀਆਂ ਵਿੱਚ ਚੱਲੀ। ਮਿਥੇ ਦਿਨ 'ਤੇ ਸਭ ਸੰਤ, ਸਾਧੂ, ਵਿਦਵਾਨ, ਬ੍ਰਾਹਮਣ ਆ ਗਏ। ਰਾਜਾ ਜਨਕ ਅੰਦਰ ਧਰਮਾਤਮਾ ਅਤੇ ਵਿਦਵਾਨ ਹੋਣ ਦਾ ਅਹੰਕਾਰ ਸੀ। ਪ੍ਰਭੂ ਜੀ ਨੇ ਕਿਰਪਾ ਕਰਕੇ ਅਸ਼ਟਾਵਕਰ ਰਾਹੀਂ ਰਾਜਾ ਜਨਕ ਨੂੰ ਰਕਾਬ ਵਿੱਚ ਪੈਰ ਧਰਨ ਜਿੰਨੇ ਸਮੇਂ ਵਿੱਚ ਗੁਰੂ ਦੀਖਿਆ ਦੁਆ ਕੇ ਮਾਣ ਦੂਰ ਕਰ ਦਿੱਤਾ। ਅਸ਼ਟਾਵਕਰ ਦੇ ਕੋਝੇ ਸਰੀਰ ਨੂੰ ਵੇਖ ਕੇ ਬਾਕੀ ਸਭਾ ਨੇ ਹਾਸਾ- ਮਖੌਲ ਵੀ ਉਡਾਇਆ ਪਰ ਅਸ਼ਟਾਵਕਰ ਜੀ ਨੇ ਰਾਜਾ ਜਨਕ ਨੂੰ ਘੋੜਾ ਮੰਗਵਾ ਕੇ ਪੈਰ ਰਕਾਬ 'ਤੇ ਰਖਵਾ ਕੇ ਆਖਿਆ, ਰਾਜਾ ਜਨਕ! ਗੁਰੂ ਦੀਖਿਆ ਲੈਣ ਤੋਂ ਪਹਿਲਾਂ ਤਨ, ਮਨ, ਧਨ(ਸਾਰਾ ਰਾਜ) ਇਹਨਾਂ ਵਿੱਚੋਂ ਗੁਰੂ ਭੇਟਾ ਲਈ ਜ਼ਰੂਰ ਕੁਝ ਦੇਣਾ ਪਵੇਗਾ। ਰਾਜਾ ਜਨਕ ਮਨ ਵਿੱਚ ਵਿੱਚਾਰਨ ਲੱਗਾ ਸਰੀਰ ਵਿਆਹ ਪਿਛੋਂ ਰਾਣੀ ਨੂੰ ਦਿੱਤਾ ਜਾ ਚੁੱਕਾ ਹੈ, ਧਨ ਦੀ ਰਾਣੀ ਹੱਕਦਾਰ ਹੈ ਇਵੇਂ ਵਿੱਚਾਰ ਕੇ ਮਨ ਗੁਰੂ ਅਰਪਣ ਕਰ ਦਿੱਤਾ।

ਅਸ਼ਟਾਵਕਰ ਜੀ ਨੇ ਆਖਿਆ, "ਠੀਕ ਹੈ ਰਾਜਨ! ਤੁਸੀਂ ਆਪਣਾ ਮਨ ਮੈਨੂੰ ਦੇ ਦਿੱਤਾ। ਇਸ ਵਾਸਤੇ ਤੁਸੀਂ ਹੁਣ ਮਨ-ਮਰਜ਼ੀ ਨਹੀਂ ਕਰ ਸਕਦੇ, ਭਾਵ ਮੇਰੀ ਆਗਿਆ ਬਿਨਾਂ ਘੋੜੇ 'ਤੇ ਨਹੀਂ ਚੜ੍ਹ ਸਕਦੇ। ਜੇਕਰ ਤੁਹਾਡਾ ਮਨ-ਮਰਜ਼ੀ ਕਰੇਗਾ ਤਾਂ ਗੁਰੂ ਵਲੋਂ ਬੇਮੁੱਖ ਹੋਣ ਦੀ ਸਜ਼ਾ ਮਿਲੇਗੀ।" ਇਵੇਂ ਰਾਜਾ ਜਨਕ ਨੂੰ ਆਤਮਿਕ ਗਿਆਨ ਦੀ ਪ੍ਰਾਪਤੀ ਹੋਈ। ਚਰਨਾਂ 'ਤੇ ਨਮਸਕਾਰ ਕੀਤੀ। ਹਉਮੈ ਤੇ ਹੰਗਤਾ ਚਕਨਾਚੂਰ ਹੋ ਗਈ। ਸਾਰੇ ਰਿਸ਼ੀਆਂ ਮੁਨੀਆਂ ਦੀ ਸਭਾ ਵਿੱਚ ਪ੍ਰਸੰਨਤਾ ਦੀ ਲਹਿਰ ਦੌੜ ਗਈ। ਇਵੇਂ ਲੋਕ ਦਿਖਾਵੇ ਅਤੇ ਕੁਝ ਕਰਕੇ ਪ੍ਰਤਾਪ ਦਿਖਾਉਣ ਦੀ ਮਾੜੀ ਅਭਿਲਾਸ਼ਾ ਦਾ ਫੁਰਨਾ ਖ਼ਤਮ ਹੋ ਗਿਆ। ਪ੍ਰਭੂ-ਸਿਮਰਨ ਵਿੱਚ ਜੁੱਟ ਗਿਆ। ਕਿਹਾ

---

*1. ਤਿਆਗੀ ਜਿਹੜਾ ਸੰਸਾਰ ਨੂੰ ਲੰਘ ਗਿਆ ਹੋਵੇ।*

ਜਾਂਦਾ ਹੈ ਕਿ ਉਸ ਨੇ ਇੱਕ ਪੈਰ ਤੱਤੇ ਕੜਾਹੇ ਵਿੱਚ ਰਖਿਆ ਅਤੇ ਦੂਜਾ ਪੈਰ ਮਹਾਂ ਸੁੰਦਰ ਰਾਣੀ ਦੀ ਛਾਤੀ 'ਤੇ ਰੱਖ ਦਿੱਤਾ। ਪਰ ਉਸ ਨੂੰ ਨ ਤਾਂ ਅੱਗ ਦੇ ਸਾੜਨ ਦੀ ਪੀੜਾ ਨੇ ਦੁਖੀ ਕੀਤਾ ਅਤੇ ਨ ਹੀ ਰਾਣੀ ਦੀ ਸੁੰਦਰਤਾ ਨੇ ਮੋਹਿਆ। ਰਾਜਾ ਜਨਕ ਬਿਲਕੁਲ ਅਡੋਲ ਅਵਸਥਾ ਵਿੱਚ ਰਹਿ ਕੇ ਪ੍ਰਭੂ ਸਿਮਰਨ ਕਰਦਾ ਰਿਹਾ।

## ਸੁਖਦੇਵ ਮੁਨੀ ਨੇ ਰਾਜਾ ਜਨਕ ਨੂੰ ਗੁਰੂ ਧਾਰਨ ਕਰਨਾ

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ:—

**ਬਾਰਹ ਵਰ੍ਹੇ ਗਰਭਾਸਿ ਵਸਿ ਜਮਦੇ ਹੀ ਸੁਕਿ ਲਈ ਉਦਾਸੀ ॥**
**ਮਾਇਆ ਵਿਚਿ ਅਤੀਤ ਹੋਇ ਮਨ ਹਠ ਬੁਧਿ ਨ ਬੰਦਿ ਖਲਾਸੀ ॥**
**ਪਿਤਾ ਬਿਆਸ ਪਰਬੋਧਿਆ ਗੁਰ ਕਰਿ ਜਨਕ ਸਹਜ ਅਭਿਆਸੀ ॥**
**ਤਜਿ ਦੁਰਮਤਿ ਗੁਰਮਤਿ ਲਈ ਸਿਰ ਧਰਿ ਜੂਠਿ ਮਿਲੀ ਸਾਬਾਸੀ ॥**

(ਭਾਈ ਗੁਰਦਾਸ ਜੀ, ਵਾਰ ੨੫)

ਅਕਾਲ ਪੁਰਖ ਜੀ ਦੀ ਮਿਹਰ ਹੋਈ ਰਾਜਾ ਜਨਕ ਨੂੰ ਅੰਤਰਯਾਮਤਾ ਅਤੇ ਤੁਰੀਆ ਪਦ[1] ਦੀ ਪ੍ਰਾਪਤੀ ਹੋ ਚੁੱਕੀ ਸੀ। ਹਰ ਭੰਡਾਰੇ ਤੇ ਸੰਤ ਮਹਾਤਮਾ ਪੁੱਜਦੇ ਅਤੇ ਆਤਮਕ ਮੰਡਲ ਦੇ ਅਨੰਦ ਨੂੰ ਮਾਣਦੇ। ਇਵੇਂ ਰਾਜਾ ਜਨਕ ਜੀ "**ਗੁਰਮੁਖ ਮਾਇਆ ਵਿੱਚ ਉਦਾਸੀ**" ਦੀ ਅਵਸਥਾ ਵਿੱਚ ਪੁਜ ਗਏ।

ਜਗਤ ਵਿੱਚ ਭਾਵੇਂ ਕੋਈ ਕਿੱਡਾ ਵੀ ਭਜਨੀਕ, ਤਪੱਸਵੀ, ਤਿਆਗੀ ਬਣ ਜਾਵੇ, ਜਦ ਤਕ ਹਉਂ, ਹੰਗਤਾ ਨਾਸ਼ ਨਹੀਂ ਹੁੰਦੀ, ਓਨਾਂ ਚਿਰ ਨ ਤਾਂ ਉਨ੍ਹਾਂ ਦਾ ਮਨ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਵਿੱਚ ਲੀਨ ਹੁੰਦਾ ਹੈ ਅਤੇ ਨ ਹੀ ਪੂਰਨ ਪਦਵੀ ਦੀ ਦਾਤ ਪ੍ਰਾਪਤ ਹੁੰਦੀ ਹੈ। ਇਵੇ ਹੀ ਸੁਕਦੇਵ[2] ਮੁਨੀ, ਜਿਹੜੇ ਪੂਰਬਲੇ ਜਨਮ ਵਿੱਚ ਤੋਤੇ ਦੇ ਰੂਪ ਵਿੱਚ ਅਮਰਨਾਥ ਦੇ ਅਸਥਾਨ 'ਤੇ ਸ਼ਿਵਜੀ ਪਾਸੋਂ ਅਮਰ-ਕਥਾ ਸੁਣ ਕੇ ਅਮਰ ਹੋ ਗਿਆ ਸੀ, ਫਿਰ ਜਨਮ ਧਾਰ ਕੇ ਸੁਕਦੇਵ ਮੁਨੀ ਬਣਿਆ, ਤਪੱਸਿਆ ਕੀਤੀ, ਪਰ ਅਹੰਭਾਵ ਨ ਤਿਆਗਿਆ। ੧੨ ਵਰ੍ਹਿਆਂ ਦਾ ਹੋ ਕੇ ਇੱਕ ਵੈਰਾਗੀ ਅਤੇ ਤਿਆਗੀ ਮਹਾਤਮਾ ਬਣ ਕੇ ਜੰਗਲ ਵਿੱਚ ਤਪੱਸਿਆ ਕਰਦਾ ਰਿਹਾ। ਹੰਕਾਰ ਦਿਨ ਪ੍ਰਤੀ ਦਿਨ ਵਧਦਾ ਗਿਆ।

---

*1. ਗਿਆਨ ਦੀ ਹਾਲਤ। ਗਿਆਨ ਅਵਸਥਾ-ਗਿਆਨ ਦਸ਼ਾ। "ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣ ਹੈ, ਗੁਰਮੁਖਿ ਲਹੀਆ" ॥ 2. ਮਹਾਨ ਕੋਸ਼ ਪੰਨਾ-598 ਇੱਕ ਰਿਖੀ ਵਿਆਸ ਮੁਨੀ ਦਾ ਪੁੱਤਰ, ਜਿਸਦਾ ਪਰਸਿਧ ਨਾਂ ਸ਼ਕਦੇਵ ਸੀ*

ਸੁਕਦੇਵ ਜੀ ਆਪਣੇ ਪਿਤਾ ਵਿਆਸ ਰਿਖੀ ਜੀ ਨੂੰ ਕਦੀ ਕਦੀ ਜ਼ਰੂਰ ਮਿਲਦੇ। ਇੱਕ ਸਮੇਂ ਅਹੰਭਾਵ ਵਿੱਚ ਉਸਨੇ ਆਪਣੇ ਪਿਤਾ ਜੀ ਨੂੰ ਆਖ ਦਿੱਤਾ, ਪਿਤਾ ਜੀ! ਤੁਸੀਂ ਰਿਸ਼ੀਆਂ ਮੁਨੀਆਂ ਦੀ ਤਾਰੀਫ਼ ਕਰਦੇ ਹੋ, ਪਰ ਜਦ ਮੈਂ ਉਨ੍ਹਾਂ ਦੀ ਆਤਮਾ ਨੂੰ ਵੇਖਦਾ ਹਾਂ ਤਾਂ ਉਹ ਮੇਰੇ ਪਾਸਕੂ ਵੀ ਮੈਨੂੰ ਨਜ਼ਰ ਨਹੀਂ ਆਉਂਦੇ। ਰਿਸ਼ੀ ਬਿਆਸ ਜੀ ੧੮ ਪੁਰਾਣਾਂ ਦੇ ਕਰਤਾ, ਪਰਮੇਸ਼ਰ ਦੇ ਪਵਿੱਤਰ ਨਾਮ ਦੇ ਪ੍ਰੇਮੀ, ਵੱਡੇ ਵੱਡੇ ਹੰਕਾਰੀਆਂ ਦੇ ਹੰਕਾਰ ਨੂੰ ਜਿਨ੍ਹਾਂ ਚਕਨਾਚੂਰ ਹੁੰਦਿਆਂ ਵੇਖਿਆ, ਉਹ ਆਪਣੇ ਪੁੱਤਰ ਨੂੰ ਇਸ ਬਿਮਾਰੀ ਦਾ ਸ਼ਿਕਾਰ ਹੋਇਆ ਵੇਖ ਕੇ ਕਦੋਂ ਝੱਲ ਸਕਦੇ ਸਨ। ਉਨ੍ਹਾਂ ਸੁਕਦੇਵ ਨੂੰ ਬਹੁਤ ਸਮਝਾਇਆ ਪਰ ਕਈ ਵਾਰ ਮੱਛੀ ਪੱਥਰ ਚੱਟੇ ਬਿਨਾਂ ਵਾਪਸ ਨਹੀਂ ਮੁੜਦੀ। ਸੁਕਦੇਵ ਹਉਮੈ ਦੀ ਟੀਸੀ 'ਤੇ ਪੁੱਜ ਚੁੱਕਾ ਸੀ। ਬਿਆਸ ਜੀ ਨੇ ਆਖਿਆ, ਪੁੱਤਰ ਸੁਕਦੇਵ! ਤੂੰ ਰਾਜਾ ਜਨਕ ਨੂੰ ਆਪਣਾ ਗੁਰੂ ਧਾਰਨ ਕਰ।

ਨ ਚਾਹੁੰਦਿਆਂ ਹੋਇਆਂ ਵੀ ਮਜਬੂਰਨ ਆਪਣੇ ਪਿਤਾ ਦਾ ਹੁਕਮ ਮੰਨ ਕੇ ਸੁਕਦੇਵ ਰਾਜਾ ਜਨਕ ਦੇ ਮਹਿਲਾਂ ਵਿੱਚ ਪੁੱਜਾ। ਆਪਣੀ ਕੁਪੀਨ[1] ਬਾਹਰ ਡਿਉੜ੍ਹੀ ਵਿੱਚ ਰੱਖ ਕੇ ਅੰਦਰ ਮਹਿਲਾਂ ਵਿੱਚ ਪੁੱਜ ਗਿਆ। ਰਾਜਾ ਜਨਕ ਜੀ ਨੇ ਅਨੁਭਵ ਨਾਲ ਸੁਕਦੇਵ ਦੇ ਹਉਮੈ ਰੋਗ ਨੂੰ ਤਾੜ ਲਿਆ। ਸੁਕਦੇਵ ਜੀ ਨੇ ਬੇਨਤੀ ਕੀਤੀ ਕਿ ਮੈਂ ਆਪ ਜੀ ਨੂੰ ਗੁਰੂ ਧਾਰਨ ਕਰਨ ਆਇਆ ਹਾਂ। ਪਰ ਇੰਨੇ ਚਿਰ ਵਿੱਚ ਅਹਿਲਕਾਰਾਂ ਨੇ ਆ ਕੇ ਆਖਿਆ, "ਰਾਜਾ ਸਾਹਿਬ! ਤੁਹਾਡੇ ਦਰਬਾਰ ਦੀ ਡਿਉੜ੍ਹੀ ਨੂੰ ਅੱਗ ਲਗ ਗਈ ਹੈ।" ਅੱਗ ਲੱਗਣ ਦੀ ਗੱਲ ਸੁਣ ਕੇ ਸੁਕਦੇਵ ਉੱਠ ਕੇ ਡਿਉੜ੍ਹੀ ਵੱਲ ਨੂੰ ਆਪਣੀ ਲੰਗੋਟੀ ਕੁਪੀਨ ਸੰਭਾਲਣ ਲਈ ਟੁਰਨ ਲੱਗਾ ਤਦ ਰਾਜਾ ਜਨਕ ਜੀ ਨੇ ਆਖਿਆ, "ਐ ਵੱਡੇ ਤਿਆਗੀ ਸੁਕਦੇਵ! ਕੀ ਤੇਰੀ ਲੰਗੋਟੀ ਅਤੇ ਕੁਪੀਨ ਮਹਿਲਾਂ ਨਾਲੋਂ ਕੀਮਤੀ ਹੈ? ਮੈਂ ਮਹਿਲਾਂ ਨੂੰ ਅੱਗ ਲੱਗੀ ਵੇਖ ਕੇ ਨਹੀਂ ਘਬਰਾਇਆ ਪਰ ਤੂੰ ਥੋੜ੍ਹੇ ਮੁੱਲ ਦੀ ਕੁਪੀਨ ਅਤੇ ਲੰਗੋਟੀ ਵਾਸਤੇ ਉੱਠ ਕੇ ਭੱਜਿਆ ਏਂ! ਤੈਨੂੰ ਐਵੇਂ ਤਿਆਗੀ ਅਤੇ ਵੈਰਾਗੀ ਹੋਣ ਦਾ ਹੰਕਾਰ ਹੈ। ਤੂੰ ਅਜੇ ਤਿਆਗ ਅਤੇ ਵੈਰਾਗ ਦੀ ਪਦਵੀ 'ਤੇ ਨਹੀਂ ਪੁੱਜਾ, ਤੂੰ ਕਿਸੇ ਹੋਰ ਦੀ ਭਾਲ ਕਰ, ਮੇਰੀ ਨਿਗਾਹ ਵਿੱਚ ਤੂੰ ਅਜੇ ਗੁਰੂ ਧਾਰਣ ਦੇ ਯੋਗ ਨਹੀਂ, ਨਿਰਮਾਣਤਾ ਸਿਖ ਅਤੇ ਹਉਮੈ ਦਾ ਤਿਆਗ ਕਰਕੇ ਫੇਰ ਸਾਡੇ ਪਾਸ ਆਵੀਂ।

ਸੁਕਦੇਵ ਜੀ ਨੂੰ ਆਪਣੀ ਊਣਤਾਈ ਮਹਿਸੂਸ ਹੋ ਗਈ ਪਰ ਹੱਠ ਕਰਕੇ ਦਰਵਾਜ਼ੇ ਅੱਗੋਂ ਨਾ ਹਟਿਆ ਤਦ ਦੁਬਾਰਾ ਜਨਕ ਜੀ ਨੇ ਕਿਹਾ, ਸੁਕਦੇਵ! ਜੇਕਰ ਜ਼ਰੂਰੀ ਸਾਨੂੰ ਹੀ ਗੁਰੂ ਧਾਰਨ ਕਰਨਾ ਹੈ ਤਦ ਮਹਿਲਾਂ ਦੇ ਪਿਛਲੇ ਪਾਸੇ ਜਾ ਕੇ ਖੜੋ, ਜਦੋਂ ਤਕ ਸੱਦੀਏ ਨਾ-ਉਥੋਂ ਹਿਲਣਾ ਨਹੀਂ। ਗੁਰੂ ਰਾਮ ਦਾਸ ਜੀ ਸੁਕਦੇਵ ਮੁਨੀ ਦੀ ਇਸ ਕਠਨ ਘਾਲਣਾ ਦਾ ਵਰਣਨ ਕਰਦੇ ਹਨ:—

**ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥**
**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥**

(ਕਾਨੜਾ ਮਹਲਾ ੪, ਪੰਨਾ ੧੩੦੯)

---

*1. ਇਤਨਾ ਲੰਮਾ ਬਸਤਰ ਜਿਸ ਨਾਲ ਖੂਹ ਵਿੱਚੋਂ ਪਾਣੀ ਕੱਢਿਆ ਜਾ ਸਕੇ, ਇਸਨੂੰ ਲਿੰਗਓਟੀ ਅਤੇ ਕਮਰਕੱਸੇ ਲਈ ਵਰਤਦੇ ਹਨ।*

ਦਸਦੇ ਹਨ ਕਿ ਅਡੋਲ ਚਿੱਤ ੧੨ ਵਰ੍ਹੇ ਸੁਕਦੇਵ ਜੀ ਉਥੇ ਖੜ੍ਹੇ ਰਹੇ। ਸਿਰ ਉਪਰ ਜੂਠੀਆਂ ਪੱਤਲਾਂ ਪੈਂਦੀਆਂ ਰਹੀਆਂ । ਇੰਨੇ ਚਿਰ ਵਿੱਚ ਹਉਮੈ ਦੀ ਸਖ਼ਤ ਮੈਲ ਸਹਿਜੇ ਸਹਿਜੇ ਘਟਦੀ ਘਟਦੀ ਖ਼ਤਮ ਹੋ ਗਈ। ਇੱਕ ਪੂਰਨ ਆਗਿਆਕਾਰੀ ਸੇਵਕ ਵਾਲੀ ਅਵਸਥਾ ਵਿੱਚ ਸੁਕਦੇਵ ਪੁੱਜ ਚੁੱਕਾ ਸੀ। ਪ੍ਰੀਖਿਆ ਵਿੱਚ ਪੂਰਨ ਸਫਲ ਹੋ ਚੁੱਕੇ ਸੁਕਦੇਵ ਜੀ ਨੂੰ ਜਨਕ ਜੀ ਨੇ ਪ੍ਰਭੂ ਜੀ ਦੇ ਨਾਮ ਸਿਮਰਨ ਦੀ ਦੀਖਿਆ ਦਿੱਤੀ। ਸੁਕਦੇਵ ਅੰਤ ਪ੍ਰਸਿੱਧ ੮ ਮੁਨੀਆਂ ਵਿੱਚੋਂ ਮੁਨੀ ਬਣ ਗਿਆ।

## ਨਰਕ ਖਾਲੀ ਕਰਵਾਉਣੇ

''**ਜਨਕ ਜਨਕ ਬੈਠੇ ਸਿੰਘਾਸਨਿ**''(ਪੰਨਾ-੧੩੦੯) ਦਾ ਫੁਰਮਾਨ ਗੁਰੂ ਰਾਮਦਾਸ ਜੀ ਦਾ ਹੈ। ਜਨਕ ਦਾ ਪ੍ਰਤਾਪ ਇੰਨਾ ਵਧਿਆ ਕਿ ਅੱਗੋਂ ਇਸ ਕੁਲ ਵਾਲਿਆਂ ਨੇ ਆਪਣੇ ਨਾਂਅ ਨਾਲ ਜਨਕ ਸ਼ਬਦ ਦੀ ਵਰਤੋਂ ਆਰੰਭ ਕਰ ਦਿੱਤੀ। ਸੀਤਾ ਜੀ ਦੇ ਪਿਤਾ ਜਨਕ ਜੀ ਵੀ ''**ਗੁਰਮੁਖ ਮਾਇਆ ਵਿੱਚ ਉਦਾਸੀ ॥**'' ਪੂਰਨ ਗੁਰਮੁਖ ਰਾਜਾ ਜਨਕ ਜੀ ਦੀ ਬੰਸ ਵਿੱਚੋਂ ਸਨ। ਕਹਿੰਦੇ ਹਨ ਜਦੋ ਅੰਤ ਸਮਾਂ ਆਇਆ ਤਦ ਦੇਵਤਿਆਂ ਦੀ ਭਾਰੀ ਕੁਲਾਹਲ, ਤਰ੍ਹਾਂ ਤਰ੍ਹਾਂ ਦੇ ਵਾਜਿਆਂ ਨਗਾਰਿਆਂ ਦੀ ਆਵਾਜ਼ ਹੁੰਦਿਆਂ ਹੋਇਆਂ ਅਕਾਸ਼ ਵਿੱਚ ਰਾਜਾ ਜਨਕ ਜੀ ਦਾ ਬਿਬਾਣ ਦੇਵਪੁਰੀ ਵੱਲ ਟੁਰਿਆ। ਜਾਂਦਿਆਂ ਜਾਂਦਿਆਂ ਰਾਜਾ ਜਨਕ ਜੀ ਦਾ ਹੁਕਮ ਮੰਨ ਕੇ ਦੇਵਗਣ ਬਿਬਾਣ ਲੈ ਕੇ ਨਰਕਾਂ ਦੇ ਨੇੜੇ ਪੁੱਜ ਗਏ। ਨਰਕ ਨਿਵਾਸੀ ਜੀਵਾਂ ਦੀਆਂ ਚੀਕਾਂ ਪੁਕਾਰਾਂ ਜਨਕ ਜੀ ਨੇ ਸੁਣੀਆਂ । ਮਨ ਦਇਆ ਨਾਲ ਭਰ ਗਿਆ ਅਤੇ ਹਿਰਦਾ ਉਨ੍ਹਾਂ ਦੀ ਬੰਦ-ਖਲਾਸੀ ਲਈ ਤੜਪ ਉਠਿਆ। ਧਰਮਰਾਜ ਨੂੰ ਉਨ੍ਹਾਂ ਨਰਕ ਨਿਵਾਸੀ ਜੀਵਾਂ ਦੀ ਬੰਦ-ਖਲਾਸੀ ਲਈ ਆਖਿਆ, ਪਰ ਧਰਮਰਾਜ ਜੀ ਨੇ ਨਿਮਰਤਾ ਪੂਰਵਕ ਆਖਿਆ ਕਿ ਮੈਂ ਤਾਂ ਪ੍ਰਭੂ ਜੀ ਦਾ ਨੌਕਰ ਹਾਂ, ਸਿਰਫ ਪਰਮੇਸ਼ਰ ਦਾ ਸਿਮਰਨ ਭਜਨ ਹੀ ਇਨ੍ਹਾਂ ਦਾ ਛੁਟਕਾਰਾ ਕਰਵਾ ਸਕਦਾ ਹੈ। ਇਵੇਂ ਹੀ ਹੋਇਆ, ਤੱਕੜ ਦੇ ਇੱਕ ਪਾਸੇ ਰਾਜਾ ਜਨਕ ਜੀ ਨੇ ਪ੍ਰਮੇਸ਼ਰ ਦਾ ਪਵਿੱਤਰ ਨਾਮ ਲਿਖ ਕੇ ਰੱਖ ਦਿੱਤਾ, ਦੂਜੇ ਪਾਸੇ ਧਰਮਰਾਜ ਨੇ ਪਾਪੀ ਜੀਵਾਂ ਦੇ ਪਾਪ ਕਰਮਾਂ ਦੇ ਭਾਰ ਰੱਖਣੇ ਸ਼ੁਰੂ ਕਰ ਦਿੱਤੇ। ਪਰ ਸਾਰੇ ਨਰਕ ਨਿਵਾਸੀ ਪਾਪੀ ਜੀਵਾਂ ਦੇ ਪਾਪਾਂ ਦਾ ਭਾਰ ਪ੍ਰਭੂ ਜੀ ਦੇ ਨਾਮ ਦੇ ਮੁਕਾਬਲੇ ਪਾਸਕੂ ਜਿੰਨਾ ਭਾਰ ਵੀ ਨ ਬਣ ਸਕੇ, ਸਾਰੇ ਨਰਕ ਖ਼ਾਲੀ ਹੋ ਗਏ। ਸਭ ਜੀਵ-ਜੰਤੂਆਂ ਦੀ ਬੰਦ-ਖਲਾਸੀ ਰਾਜਾ ਜਨਕ ਜੀ ਨੇ ਕਰਵਾਈ। ਆਪ ਰਾਜਾ ਜਨਕ ਜੀ ਠਾਕਰ ਅਬਿਨਾਸ਼ੀ ਪ੍ਰਭੂ ਜੀ ਦੇ ਪਵਿੱਤਰ ਦਰਬਾਰ ਵਿੱਚ ਪੁੱਜ ਗਏ।

ਹੇ ਆਤਮਾ! ਵੇਖ ਪ੍ਰਭੂ ਜੀ ਦੇ ਪਵਿੱਤਰ ਨਾਮ ਦੀ ਸ਼ਕਤੀ! ਸਾਰੇ ਕੁੰਭੀ ਨਰਕ ਖ਼ਾਲੀ ਹੋ ਗਏ, ਸਭ ਦਾ ਦੁੱਖਾਂ ਤੋਂ ਛੁਟਕਾਰਾ ਹੋ ਗਿਆ। ਤੂੰ ਵੀ ਅਹੰਭਾਵ ਦਾ ਤਿਆਗ ਕਰਕੇ ਪ੍ਰਭੂ ਜੀ ਦਾ ਪਵਿੱਤਰ ਨਾਮ ਅੱਠੇ ਪਹਿਰ ਸਿਮਰ ਤਾਂ ਜੋ ਤੇਰੀ ਵੀ ਕਲਿਆਣ ਹੋ ਜਾਵੇ!

—•—

# ਕਾਂਡ - 37

# ਸਿੱਖ ਧਰਮ - ਖ਼ਾਲਸਾ ਪੰਥ

ਗੁਰੂ ਸਾਹਿਬ ਦੇ ਅਣਗਿਣਤ ਪ੍ਰਉਪਕਾਰ ਤੇ ਮਹਾਨ ਉਪਦੇਸ਼ ਹਨ ਜਿਨ੍ਹਾਂ ਨੂੰ ਇਹ ਅਲਪੱਗ ਜੀਵ ਦੀ ਬੁੱਧੀ ਬਿਆਨ ਕਰਨ ਤੋਂ ਅਸਮਰੱਥ ਹੈ ਪਰ ਗੁਰੂ ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ ਸਿਖਿਆ ਗ੍ਰਹਿਣ ਕਰਕੇ ਜੀਵਨ ਸਫਲਾ ਕਰ ਸਕਦੇ ਹਾਂ। ਉਨ੍ਹਾਂ ਦੇ ਕੁਝ ਕੁ ਬੁਨਿਆਦੀ ਅਸੂਲਾਂ ਨੂੰ ਹੇਠ ਲਿਖੇ ਅਨੁਸਾਰ ਧਿਆਨ ਗੋਚਰੇ ਕੀਤਾ ਜਾਂਦਾ ਹੈ :-

(ੳ) 1. ਕਿਰਤ ਕਰਨੀ।
2. ਨਾਮ ਜਪਣਾ।
3. ਵੰਡ ਛਕਣਾ।

ਉਪਰੋਕਤ ਵਿਸ਼ਿਆਂ ਉਪਰ ਸੰਖੇਪ ਰੂਪ ਵਿੱਚ ਜਾਣਕਾਰੀ ਅਗਲੇ ਕਾਂਡ 38 ਵਿੱਚ ਦਿਤੀ ਗਈ ਹੈ।

(ਅ) 1. ਪੂਜਾ ਅਕਾਲ ਕੀ
2. ਪਰਚਾ ਸ਼ਬਦ ਦਾ
3. ਦੀਦਾਰ ਖਾਲਸੇ ਦਾ

## ਪੂਜਾ ਅਕਾਲ ਕੀ

ਨਿਰੰਕਾਰੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਸੰਸਾਰ ਵਿੱਚ ਆਗਮਨ ਤੋਂ ਪਹਿਲਾਂ ਪ੍ਰਚਲਤ ਧਾਰਮਿਕ ਵਿਚਾਰਾਂ ਅਨੁਸਾਰ ਪ੍ਰਮਾਤਮਾ ਦਾ ਅਸਲੀ ਸਰੂਪ ਸਪਸ਼ਟ ਰੂਪ ਵਿੱਚ ਪ੍ਰਗਟ ਨਾ ਹੋ ਸਕਿਆ। ਹਿੰਦੂ ਮੱਤ ਤੇ ਹੋਰ ਵੱਖ ਵੱਖ ਧਰਮਾਂ ਅਨੁਸਾਰ ਇਸ਼ਟ ਦੀ ਪੂਜਾ ਬਾਰੇ ਬਹੁਤ ਵਿਭਿੰਨਤਾਵਾਂ ਸਨ। ਜੋ ਦੇਵੀ ਦੇਵਤੇ, ਅਕਾਲ ਪੁਰਖ ਨੇ ਸੰਸਾਰ ਦੇ ਕਲਿਆਣ ਹਿੱਤ, ਸਾਜ ਕੇ ਇਸ ਧਰਤੀ ਤੇ ਭੇਜੇ ਉਹ ਆਪਣੀ ਪ੍ਰਭਤਾ ਤੇ ਵਡਿਆਈ ਵਿੱਚ ਫਸ, ਆਪਣੇ ਆਪ ਨੂੰ ਹੀ ਪ੍ਰਮਾਤਮਾ ਸਮਝ ਕੇ, ਆਪਣੇ ਸੇਵਕਾਂ ਪਾਸੋਂ ਆਪਣੀ ਪੂਜਾ ਕਰਵਾਉਣ ਲੱਗ ਪਏ। ਇਨ੍ਹਾਂ ਦੇਵੀ ਦੇਵਤਿਆਂ ਦੀ ਗਿਣਤੀ ਵਧਦੀ ਵਧਦੀ ਤੇਤੀ ਕਰੋੜ ਤਕ ਪਹੁੰਚ ਚੁੱਕੀ ਸੀ। ਇਨ੍ਹਾਂ ਦੇਵੀ ਦੇਵਤਿਆਂ ਦੇ ਉਪਾਸ਼ਕਾ ਨੇ ਉਨ੍ਹਾਂ ਦੀਆਂ ਮੂਰਤੀਆਂ ਬਣਾ, ਮੰਦਰਾਂ ਵਿੱਚ ਅਸਥਾਪਣ ਕਰ, ਉਨ੍ਹਾਂ ਦੀ ਸਵੇਰ ਸ਼ਾਮ ਪੂਜਾ ਕਰਨਾ ਹੀ ਆਪਣੇ ਜੀਵਨ ਦਾ ਮਨੋਰਥ ਸਮਝ ਲਿਆ। ਇੱਕ ਇਸ਼ਟ ਦਾ ਪੁਜਾਰੀ ਦੂਸਰੇ ਇਸ਼ਟ ਦੇ ਪੁਜਾਰੀ ਨਾਲੋਂ ਵਖਰਾ ਸੀ। ਇੱਕ ਇਸ਼ਟ ਦਾ ਉਪਾਸ਼ਕ ਦੂਸਰੇ ਇਸ਼ਟ ਦੇ ਪੁਜਾਰੀ ਨੂੰ ਨਫਰਤ ਨਾਲ ਵੇਖਦਾ ਸੀ। ਇਸ ਤਰ੍ਹਾ

ਸਮਾਜਕ, ਆਪਸੀ ਮੇਲ-ਜੋਲ ਮਨੁੱਖੀ ਭਾਈ-ਚਾਰਾ ਖੇਰੂੰ-ਖੇਰੂੰ ਹੋ ਚੁੱਕਾ ਸੀ, ਹਰ ਪਾਸੇ ਕੂੜ੍ਹ ਕੁਸੱਤ ਅਤੇ ਝੂਠ ਦਾ ਬੋਲਬਾਲਾ ਸੀ।

ਸਤਿਗੁਰੂ ਨਾਨਕ ਦੇਵ ਜੀ ਨੇ ਇਸ ਤਪਦੇ ਸੜਦੇ ਸੰਸਾਰ ਨੂੰ ਤਾਰਨ ਹਿੱਤ ਅਤੇ ਭੁੱਲੀ ਭਟਕੀ ਲੋਕਾਈ ਨੂੰ, ਅਕਾਲ ਪੁਰਖ ਵੱਲੋਂ ਸਾਜੇ ਹੋਏ ਦੇਵੀ ਦੇਵਤਿਆਂ ਦੀ ਉਪਾਸ਼ਨਾ ਤੋਂ ਵਰਜ ਕੇ, ਸਾਰੀ ਸ੍ਰਿਸ਼ਟੀ ਦੇ ਆਦਿ ਅਕਾਲ ਪੁਰਖ ਦੀ ਸੋਝੀ ਬਖਸ਼ ਕੇ ਉਸ ਨਾਲ ਜੋੜਿਆ। ਸਤਿਗੁਰਾਂ ਨੇ ਇੱਕੋ ਹੀ ਪੂਜਣ ਯੋਗ ਅਕਾਲ ਪੁਰਖ ਦੀ ਪੂਜਾ ਦਾ ਹੁਕਮ ਆਪਣੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ। ਇਸ ਤਰ੍ਹਾਂ ਕ੍ਰਿਤ ਦੀ ਪੂਜਾ ਤੋਂ ਵਰਜ ਕੇ ਸਮੇਤ ਸਾਰੇ ਦੇਵੀ-ਦੇਵਤਿਆਂ ਦੇ, ਸਾਰੀ ਸ੍ਰਿਸ਼ਟੀ ਨੂੰ ਕਰਤੇ ਮੂਲ ਨਾਲ ਜੁੜਨ ਦੀ ਤਾਕੀਦ ਕੀਤੀ। ਉਸ ਆਦਿ ਮੂਲ ਨਿਰੰਕਾਰ ਦੇ ਪੂਰਨ ਰੂਪ ਦੀ ਸੋਝੀ ਗੁਰਬਾਣੀ ਰਾਹੀਂ ਹੇਠ ਲਿਖੇ ਅਨੁਸਾਰ ਕਰਵਾਈ :-

(੧) ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(੨) ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ ॥

(ਜਾਪੁ ਸਾਹਿਬ)

(੩) ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸਰਜ ਰੂਪੰ ਰਹੰਤ ਜਨਮੰ ॥
ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥
ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥੫੭ ॥

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ-੧੩੫੯)

## ਪਰਚਾ ਸ਼ਬਦ ਦਾ

ਗੁਰੂ ਜੋਤੀ 239 ਸਾਲ ਸਰੀਰਕ ਜਾਮੇ ਧਾਰ, ਇਸ ਸੰਸਾਰ ਵਿੱਚ ਵਿੱਚਰ ਕੇ ਲੋਕਾਈ ਨੂੰ ਸ਼ਬਦ ਗੁਰੂ ਦਾ ਸਿਧਾਂਤ ਦ੍ਰਿੜ ਕਰਾਉਂਦੀ ਰਹੀ। ਪਰ ਸੰਸਾਰੀ ਜੀਵਾਂ ਦੀ ਜਨਮਾ-ਜਨਮਾਤਰਾਂ ਤੋਂ ਬਿਰਤੀ ਦ੍ਰਿਸ਼ਟਮਾਨ ਵਿੱਚ ਗੱਡੀ ਰਹਿਣ ਕਾਰਨ ਬਣੇ ਸੰਸਕਾਰਾਂ ਦੀ ਮੈਲ ਸਦਕਾ, ਇਹਨਾਂ ਦੀ ਦ੍ਰਿਸ਼ਟੀ ਦ੍ਰਿਸ਼ਟਮਾਨ (ਕ੍ਰਿਤ) ਤੇ ਹੀ ਟਿਕੀ ਰਹੀ ਅਤੇ ਇਹ ਜੀਵ ਇਸ ਦਿਸਦੇ ਸੰਸਾਰ ਨੂੰ ਹੀ ਸਭ ਕੁਝ ਮੰਨੀ ਬੈਠਾ ਹੈ। ਮਾਇਆ ਦੇ ਪ੍ਰਭਾਵ ਹੇਠ ਦੱਬੀ ਇਸ ਦੀ ਸੁਰਤਿ ਇੰਨੀ ਮਲੀਨ ਹੋ ਚੁੱਕੀ ਹੈ ਕਿ ਇਹ, ਜੋ ਕੁਝ ਇਨ੍ਹਾਂ ਇੰਦ੍ਰੀਆਂ ਰਾਹੀਂ ਦੇਖਦਾ ਹੈ, ਸੁਣਦਾ ਜਾਂ ਮਹਿਸੂਸ ਕਰਦਾ ਹੈ, ਉਸ ਨੂੰ ਹੀ ਆਪਣੀ ਸਿਮਰਤੀ ਵਿੱਚ ਵਸਾ ਲੈਂਦਾ ਹੈ ਅਤੇ ਉਸ ਵਿੱਚ ਹੀ ਗਲਤਾਨ ਹੈ। ਜੀਵ ਦੇ ਪੂਰਬਲੇ ਸ਼ੁਭ ਕਰਮਾਂ ਦੇ ਅੰਕੁਰ ਜਦੋਂ ਪ੍ਰਗਟ ਹੁੰਦੇ ਹਨ ਤਾਂ ਭਾਗਾਂ ਨਾਲ ਗੁਰੂ ਦਾ ਮੇਲ ਹੁੰਦਾ ਹੈ ਤਾਂ ਗੁਰੂ ਇਸ ਨੂੰ ਸ਼ਬਦ ਗੁਰੂ ਦੀ ਸੋਝੀ ਬਖਸ਼ਦਾ ਹੈ। ਗੁਰ ਮਰਿਆਦਾ ਅਨੁਸਾਰ ਜਦ ਜੀਵ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜਾਂ ਪਿਆਰਿਆਂ ਰਾਹੀਂ ਅੰਮ੍ਰਿਤ ਪਾਨ ਕਰ ਗੁਰੂ ਦੀਖਿਆ ਲੈ ਕੇ ਗੁਰੂ ਉਪਦੇਸ਼ਾਂ ਦੀ ਕਮਾਈ ਕਰਕੇ ਗੁਰ ਸ਼ਬਦ ਨਾਲ ਜੁੜਦਾ ਹੈ ਸਤਿਗੁਰੂ ਕਿਰਪਾ ਦ੍ਰਿਸ਼ਟੀ ਦੁਆਰਾ ਇਸ ਨੂੰ ਸ਼ਬਦ ਸੁਰਤਿ ਦੀ ਸੋਝੀ ਬਖਸ਼ਿਸ ਕਰਕੇ ਇਸ ਦੀ ਸੁਰਤਿ ਦੀ ਘਾੜਤ ਘੜਦੇ ਹਨ। ਜਿਉਂ ਜਿਉਂ ਗੁਰਸਿਖ ਗੁਰੂ ਦੁਆਰਾ ਬਖਸ਼ੇ ਨਾਮ ਦੀ ਸ਼ਬਦ ਰਾਹੀਂ ਕਮਾਈ ਕਰਦਾ ਹੈ ਇਸ ਦੀ ਸਿਮਰਤੀ ਵਿੱਚ ਜਨਮਾਂ ਜਨਮਾਤ੍ਰਾਂ ਦੇ ਪਾਪ ਕਰਮਾਂ ਦੇ ਸੰਸਕਾਰ ਸੜ ਜਾਂਦੇ ਹਨ ਤੇ ਮਨ, ਬੁੱਧੀ ਨਿਰਮਲ ਹੁੰਦੀ ਜਾਂਦੀ ਹੈ। ਜਦੋਂ ਸ਼ਬਦ ਦੀ ਅਤੁੱਟ ਕਮਾਈ ਸਦਕਾ ਮਨ ਨਿਰਮਲ ਹੋ ਜਾਂਦਾ ਹੈ ਫਿਰ ਸਤਿਗੁਰੂ ਕ੍ਰਿਪਾ ਕਰਕੇ ਲਗਾਤਾਰੀ ਨਾਮ ਦੀ ਲਿਵ ਬਖਸ਼ਿਸ ਕਰਦੇ ਹਨ। ਜਦੋਂ ਸ਼ਬਦ ਸੁਰਤਿ ਦਾ ਮੇਲ ਗੁਰੂ ਕ੍ਰਿਪਾ ਦੁਆਰਾ ਹੋ ਜਾਂਦਾ ਹੈ ਤਾਂ ਸੁਰਤਿ ਰਸਮਈ ਹੋ ਜਾਂਦੀ ਹੈ, ਇਸ ਦੀ ਸੁਰਤਿ ਦਾ ਵਾਸਾ ਨਿਜ ਘਰ ਵਿੱਚ ਹੋ ਜਾਂਦਾ ਹੈ ਅਤੇ ਰੱਬੀ ਬਖਸ਼ਿਸਾਂ ਦਾ ਖਜ਼ਾਨਾ ਮਿਲ ਜਾਂਦਾ ਹੈ। ਐਸੇ ਜੀਵਨ ਮੁਕਤ ਗੁਰ ਸਿੱਖਾਂ ਦੀ ਸੰਗਤ ਜੋ ਵੀ ਕਰੇਗਾ, ਉਸ ਨੂੰ ਅਨੰਦ ਖੇੜੇ ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ। ਇਹੋ ਜੇਹੇ ਗੁਰਮੁਖਾਂ ਦੀ ਸੁਰਤਿ ਨਾਮ ਬਾਣੀ ਨਾਲ ਇੰਨੀ ਉਚੀ ਹੋ ਜਾਂਦੀ ਹੈ ਉਸ ਨੂੰ ਸੰਸਾਰਕ ਪਦਾਰਥ ਬਹੁਤ ਨੀਵੇਂ ਦਿਸਦੇ ਹਨ ਅਤੇ ਉਹ ਦੁਨੀਆਂ ਤੋਂ "**ਬੇਪਰਵਾਹ ਸਦਾ ਰੰਗਿ ਹਰਿ ਕੈ**" ਅਵਸਥਾ ਨੂੰ ਪ੍ਰਾਪਤ ਹੋ ਜਾਂਦੇ ਹਨ। ਉਹ ਜਿੱਥੇ ਵੀ ਕਦਮ ਰਖਦੇ ਹਨ ਅਤੇ ਜਿਨ੍ਹਾਂ ਲੋਕਾਂ ਦੇ ਸੰਪਰਕ ਵਿੱਚ ਆਉਂਦੇ ਹਨ, ਉਨ੍ਹਾਂ ਦੇ ਕਰਮ ਅਤੇ ਸੋਚ ਬਦਲ ਜਾਂਦੀ ਹੈ ਤੇ ਸੁੱਕੇ ਤੇ ਮੁਰਝਾਏ ਮਨ ਹਰੇ ਹੋ ਜਾਂਦੇ ਹਨ। ਉਹ ਪਾਪ ਕਰਮ ਛੱਡ ਕੇ ਧਰਮੀ ਬਣ, ਗੁਰੂ ਦਰ ਨਾਲ ਜੁੜਨ ਲਈ ਪ੍ਰੇਰਿਤ ਹੋ ਜਾਂਦੇ ਹਨ। ਇਸ ਤਰ੍ਹਾਂ ਗੁਰ ਸ਼ਬਦ ਦੀ ਕਸਵੱਟੀ ਤੇ ਪੂਰੇ ਉਤਰੇ ਕਲਗੀਧਰ ਜੀ ਦੇ ਸਿੱਖ, ਇਸ ਸੰਸਾਰ ਦੇ ਵਾਸੀ ਨਹੀਂ ਹੁੰਦੇ, ਉਨ੍ਹਾਂ ਦੀ ਸੁਰਤਿ ਦੀ ਉਡਾਰੀ ਆਤਮਿਕ ਮੰਡਲਾਂ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਉਹ ਹੁਕਮ ਰਜਾਈ ਚਲਣ ਦੀ ਕਾਰ ਕਰਕੇ

ਹੁਕਮੀ ਬੰਦੇ ਬਣ ਜਾਂਦੇ ਹਨ।ਐਸੇ ਵਡਭਾਗੀ ਗੁਰਮੁਖਾਂ ਨੂੰ ਕਲਗੀਧਰ ਪਾਤਸ਼ਾਹ ਨੇ ਖਾਲਸਾ ਪਦਵੀ ਦਾ ਉਪਨਾਮ ਦੇ ਕੇ ਨਿਵਾਜਿਆ ਹੈ। ਗੁਰਸਿਖ ਨੇ "ਪਰਚਾ ਸ਼ਬਦ ਦਾ" ਦੀ ਬਰਕਤ ਰਾਹੀਂ ਗੁਰੂ ਕ੍ਰਿਪਾ ਦ੍ਰਿਸ਼ਟੀ ਸਦਕਾ "ਖਾਲਸਾ" ਪਦਵੀ ਦੀ ਪ੍ਰਾਪਤੀ ਕੀਤੀਹੈ। ਗੁਰ ਸ਼ਬਦ ਦੀ ਮਹਿਮਾ ਸਤਿਗੁਰਾਂ ਨੇ ਗੁਰਬਾਣੀ ਰਾਹੀਂ ਇਸ ਤਰ੍ਹਾਂ ਦਰਸਾਈ ਹੈ –

(1) **ਸਤਿਗੁਰ ਪਰਚੈ ਮਨਿ ਮੁੰਦ੍ਰਾ ਪਾਈ**
**ਗੁਰ ਕਾ ਸ਼ਬਦ ਤਨਿ ਭਸਮ ਦ੍ਰਿੜਈਆਂ ॥**
(2) **ਸਜਣ ਮਿਲੇ ਸਜਣਾ ਸਚੈ ਸਬਦ ਸੁਭਾਇ ॥**
**ਘਰ ਹੀ ਪਰਚਾ ਪਾਇਆਂ ਜੋਤੀ ਜੋਤ ਮਿਲਾਇ ॥**
(3) **ਪਰਚਉ ਪ੍ਰਮਾਣੁ ਗੁਰ ਪਾਇਓ ॥ (ਪੰਨਾ ੧੩੯੮)**

## ਦੀਦਾਰ ਖਾਲਸੇ ਦਾ

ਜਦੋਂ ਕਲਗੀਧਰ ਪਾਤਸ਼ਾਹ ਜੀ ਨੇ ਸ਼ਬਦ ਗੁਰੂ ਦਾ ਸਿਧਾਂਤ ਸਿੱਖਾਂ ਨੂੰ ਦ੍ਰਿੜ੍ਹ ਕਰਵਾ ਦਿੱਤਾ ਅਤੇ ਆਪਣੇ ਸਰੀਰ ਨੂੰ ਅਲੋਪ ਕਰਨ ਤੋਂ ਪਹਿਲਾਂ ਸਾਜੇ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੂਰਨ ਰੂਪ ਵਿੱਚ ਸਪੁਰਦ ਕਰਕੇ ਕਿਹਾ ਕਿ ਅੱਜ ਤੋਂ ਤੁਹਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਨ੍ਹਾ ਦੇ ਦਰਸ਼ਨ ਮੇਰੇ ਦਰਸ਼ਨ ਹਨ, ਇਨ੍ਹਾਂ ਅੱਗੇ ਸੀਸ ਨਿਵਾਉ, ਆਉਣ ਵਾਲੇ ਸਮੇਂ ਵਿੱਚ ਇਹਨਾਂ ਤੋਂ ਅਗਵਾਈ ਪ੍ਰਾਪਤ ਕਰੋ। ਇਹ ਕਹਿ ਕੇ ਗੁਰੂ ਸਾਹਿਬ ਜੀ ਨੇ ਆਪਣੀ ਆਤਮਾ ਗੁਰੂ ਗ੍ਰੰਥ ਸਾਹਿਬ ਵਿੱਚ, ਸਰੀਰ ਪੰਥ ਵਿੱਚ, ਅਭੇਦ ਕਰਕੇ ਖਾਲਸੇ ਨੂੰ "ਓਟ ਅਕਾਲ ਪੁਰਖ ਦੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ" ਹੁਕਮ ਦੇ, ਉਸ ਤੇ ਦ੍ਰਿੜ੍ਹ ਰਹਿਣ ਦੀ ਤਾਕੀਦ ਕੀਤੀ। ਜੋ ਜਿੰਮੇਵਾਰੀ ਗੁਰੂ ਜੋਤੀ ਸਰੀਰ ਵਿੱਚ ਵਿੱਚਰ ਕੇ ਸਬਦ ਗੁਰੂ ਦਾ ਪ੍ਰਚਾਰ ਕਰਦੀ ਰਹੀ, ਹੁਣ ਉਹ ਜਿੰਮੇਵਾਰੀ ਖਾਲਸੇ ਨੂੰ ਸੌਂਪੀ ਗਈ ਹੈ। ਸਤਿਗੁਰਾਂ ਨੇ ਖਾਲਸੇ ਦੇ ਜੀਵਨ ਦੇ ਹਰ ਖੇਤਰ ਵਿੱਚ ਉਸ ਦੇ ਜੀਵਨ ਦਾ ਧੁਰਾ ਪੂਰਨ ਰੂਪ ਵਿੱਚ ਗੁਰ ਸ਼ਬਦ ਨੂੰ ਬਣਾਇਆ। ਕਲਗੀਧਰ ਪਾਤਸ਼ਾਹ ਨੇ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ ਗੱਦੀ ਦੇ ਮਾਲਕ ਥਾਪ ਕੇ ਜੁਗਾਂ ਜੁਗੰਤਰਾਂ ਤੱਕ ਖਾਲਸੇ ਨੂੰ ਸਬਦ ਗੁਰੂ ਦੇ ਲੜ ਲਾਇਆ, ਉਹ ਖਾਲਸੇ ਜਿਸ ਨੇ ਸਰੀਰਕ ਰਸਾਂ ਕਸਾਂ ਅਤੇ ਵਿਸ਼ੇ ਵਿਕਾਰਾਂ ਤੋਂ ਉੱਪਰ ਉੱਠ ਕੇ ਆਤਮ ਰਸ ਚੱਖ ਕੇ ਆਤਮ ਪਦ ਦੀ ਪ੍ਰਾਪਤੀ ਕੀਤੀ ਹੁੰਦੀ ਹੈ। ਇਹ ਆਤਮ ਰਸ ਅਤੇ ਪਰਮ ਪੱਦ ਦੀ ਦਾਤ ਗੁਰੂ ਆਪਣੀ ਕ੍ਰਿਪਾ ਦੁਆਰਾ ਬਖਸ਼ਦਾ ਹੈ। ਫਿਰ ਉਸ ਗੁਰੂ ਪਿਆਰੇ ਆਤਮ ਰਸੀਏ ਖਾਲਸੇ ਅਤੇ ਗੁਰੂ ਵਿੱਚ ਕੋਈ ਭੇਦ ਨਹੀਂ ਰਹਿ ਜਾਂਦਾ ਹੈ। ਫਿਰ ਉਹ ਨਾ ਕਿਸੇ ਤੋਂ ਭੈ ਖਾਂਦਾ ਹੈ ਅਤੇ ਨਾ ਹੀ ਕਿਸੇ ਨੂੰ ਭੈ ਦਿੰਦਾ ਹੈ। ਇਸ ਤਰ੍ਹਾਂ ਦੀ ਅਵਸਥਾ ਨੂੰ ਪ੍ਰਾਪਤ ਨਿਰਭਉ ਅਤੇ ਨਿਰਵੈਰ ਆਤਮ ਰਸੀਏ ਖਾਲਸੇ ਬਾਰੇ ਕਲਗੀਧਰ ਪਾਤਸ਼ਾਹ ਜੀ ਨੇ ਹੇਠ ਲਿਖੇ ਅਨੁਸਾਰ ਫੁਰਮਾਇਆ ਹੈ–

(1) **ਖਾਲਸਾ ਮੇਰੋ ਰੂਪ ਹੈ ਖਾਸ ॥**
**ਖਾਲਸੇ ਮਹਿ ਹੌ ਕਰੌ ਨਿਵਾਸ ॥**
(2) **ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ ॥**
**ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ ॥**
(3) **ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖ਼ਾਲਸ ਜਾਨੈ ॥**
(ਅੰਮ੍ਰਿਤ ਕੀਰਤਨ ਪੋਥੀ, ਪੰਨਾ-੨੯੧)

ਗੁਰੂ ਜੀ ਦੇ ਆਪਣੇ ਖਾਲਸੇ ਵਿੱਚ ਅਭੇਦ ਹੋਣ ਕਾਰਨ "**ਜਾਗਤ ਜੋਤਿ ਨੂੰ ਪ੍ਰਾਪਤ**" ਖਾਲਸੇ ਦੇ ਦਰਸ਼ਨ ਗੁਰੂ ਜੀ ਦੇ ਹੀ ਦਰਸ਼ਨ ਹਨ। ਦਸਮ ਪਾਤਸ਼ਾਹ ਨੂੰ ਆਪਣਾ ਸਰੀਰ ਅਲੋਪ ਕਰਨ ਤੋਂ ਪਹਿਲਾਂ ਖਾਲਸੇ ਨੇ ਬੇਨਤੀ ਕੀਤੀ "ਸਤਿਗੁਰੂ ਸੱਚੇ ਪਾਤਸ਼ਾਹ ਜੀ ! ਆਪ ਜੀ ਦੀ ਜੋਤ ਦੇ ਦਰਸ਼ਨ ਤਾਂ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕਰਨ ਦਾ ਆਦੇਸ਼ ਦਿੱਤਾ ਹੈ ਪਰ ਮਨ ਸਰੀਰਕ ਦਰਸ਼ਨ ਨਾ ਹੋਣ ਕਾਰਨ ਬਿਹਬਲ ਹੋ ਜਾਏਗਾ।" ਤਾਂ ਸਤਿਗੁਰੂ ਜੀ ਨੇ ਫੁਰਮਾਇਆ ,"ਮੇਰੇ ਸਰੀਰ ਦੇ ਦਰਸ਼ਨ ਮੇਰੇ ਖਾਲਸੇ ਵਿੱਚੋਂ ਹੀ ਹੋ ਜਾਇਆ ਕਰਨਗੇ । ਜਿੱਥੇ ਤਿਆਰ ਬਰ ਤਿਆਰ ਗੁਰੂ ਨੂੰ ਸਮਰਪਿਤ ਪੰਜ ਅੰਮ੍ਰਿਤਧਾਰੀ ਸਿੰਘਾਂ ਦੇ ਦਰਸ਼ਨ ਪ੍ਰਾਪਤ ਹੋ ਜਾਣ ਉਹਨਾ ਵਿੱਚ ਸਮਝੋ ਮੇਰੇ ਦਰਸ਼ਨ ਹਨ।" ਪ੍ਰਸ਼ਨ ਕਰਨ ਤੇ ਕਿ ਜਿਥੇ ਤਿਆਰ ਬਰ ਤਿਆਰ ਪੰਜਾਂ ਦੇ ਦਰਸ਼ਨ ਹੀ ਨਾ ਹੋ ਸਕਣ ਉੱਥੇ ਆਪ ਜੀ ਦੇ ਦਰਸ਼ਨ ਕਿਵੇਂ ਹੋਣ ? ਤਾਂ ਆਪ ਜੀ ਨੇ ਫੁਰਮਾਇਆ ਕਿ ਮੇਰਾ ਸਿੰਘ ਖਾਲਸਾ ਆਪ ਤਿਆਰ ਹੋ, ਸ਼ਸ਼ਤਰ ਸਜਾ, ਜਦੋਂ ਆਪਣੇ ਦਰਸ਼ਨ ਆਪ ਆਰਸੀ ਵਿੱਚੋਂ ਕਰੇਗਾ, ਸਮਝੋ ਮੇਰੇ ਦਰਸ਼ਨ ਹੋ ਗਏ। ਬਲਿਹਾਰ ਜਾਈਐ ਐਸੇ ਕ੍ਰਿਪਾਲੂ, ਦਿਆਲੂ, ਰਹਿਮਤਾਂ ਦੇ ਭੰਡਾਰ, ਆਤਮਿਕ ਅਰਸ਼ੀ ਮੰਡਲਾਂ ਦੇ ਮਾਲਕ ਸਤਿਗੁਰੂ ਜੀ ਤੋਂ, ਜਿਨ੍ਹਾਂ ਨੇ ਇਤਨੀਆ ਬਖਸ਼ਿਸ਼ਾਂ ਲੋਕਾਈ ਤੇ ਕੀਤੀਆਂ ਕਿ ਇਸ ਲੋਕਾਈ ਨੂੰ ਖਾਲਸੇ ਦੇ ਰੂਪ ਵਿੱਚ ਆਪਣਾ ਆਪਾ ਹੀ ਬਖਸ਼ਿਸ਼ ਕਰ ਦਿੱਤਾ।

ਗੁਰੂ ਸਾਹਿਬ ਜੀ ਦੇ ਉਪਰੋਕਤ ਉਪਦੇਸ਼ ਖ਼ਾਲਸੇ ਦੇ ਜੀਵਨ ਦੀ ਆਧਾਰ ਸ਼ਿਲਾ (ਨੀਂਹ) ਹਨ।

## ਸਿੱਖ ਧਰਮ ਦਾ ਪ੍ਰਾਰੰਭ

ਗੁਰੂ ਸਾਹਿਬਾਨ ਜੀ ਦੇ ਆਗਮਨ ਨਾਲ ਧਾਰਮਿਕ ਵਿੱਚਾਰਧਾਰਾ ਵਿੱਚ ਇੱਕ ਮਹਾਨ ਇਨਕਲਾਬ ਆਇਆ। ਬਚਿੱਤਰ ਨਾਟਕ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ

ਦਸਾਂ ਪਾਤਸ਼ਾਹੀਆਂ ਦੇ ਸਰੂਪਾਂ ਵਿੱਚ ਇੱਕੋ ਨਿਰੰਜਣੀ ਜੋਤਿ ਨੂੰ ਦ੍ਰਿੜ੍ਹਾਇਆ ਹੈ ਅਤੇ ਅਕਾਲ ਪੁਰਖ ਵਾਚ ਇਸ ਕੀਟ ਪ੍ਰਤੀ ਚੌਪਈ ਵਿੱਚ ਪੁਰਾਤਨ ਪ੍ਰਚੱਲਤ ਧਾਰਮਿਕ ਸੰਪ੍ਰਦਾਵਾਂ ਦੇ ਮੁਖੀਆਂ ਵਲੋਂ ਚਲਾਏ ਮਾਰਗਾਂ ਦਾ ਸਪਸ਼ਟੀਕਰਨ ਕਰਦਿਆਂ ਹੋਇਆ ਖ਼ਾਲਸਾ ਮਿਸ਼ਨ ਨੂੰ ਨਿਖਾਰ ਕੇ ਸੰਸਾਰ ਦੇ ਸਾਹਮਣੇ ਹੇਠ ਲਿਖੀਆਂ ਪੰਗਤੀਆਂ ਵਿੱਚ ਵਰਣਨ ਕੀਤਾ ਹੈ:—

**ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥**
**ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ[1] ਲਖਾ ਮੂੜ੍ਹ ਨਹਿ ਪਾਯੋ ॥੮ ॥**
**ਭਿੰਨ ਭਿੰਨ ਸਭਹੂੰ ਕਰ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥**
**ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨਾ ਆਈ ॥੧੦ ॥**
**ਰਾਮਦਾਸ ਹਰਿ ਸੋਂ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥**
**ਜਬ ਅਰਜਨ ਪ੍ਰਭੁ ਲੋਕ ਸਿਧਾਏ ॥ ਹਰਿ ਗੋਬਿੰਦ ਤਿਹ ਠਾਂ ਠਹਿਰਾਏ ॥੧੧ ॥**
**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀ ਰਾਇ ਤਿਹ ਠਾਂ ਬੈਠਾਰੇ ॥**
**ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ ॥ ਤਿਨ ਤੇ ਤੇਗ ਬਹਾਦਰ ਭਏ ॥੧੨ ॥...**

(ਬਚਿੱਤਰ ਨਾਟਕ ਪਾਤਸ਼ਾਹੀ ੧੦, ਅੰਮ੍ਰਿਤ ਕੀਰਤਨ ਪੋਥੀ)

**ਅਕਾਲ ਪੁਰਖ ਬਾਚ ॥ ਇਸ ਕੀਟ ਪ੍ਰਤਿ ॥ ਚੌਪਈ ॥**
**ਜਬ ਪਹਿਲੇ ਹਮ ਸ੍ਰਿਸਟਿ ਬਨਾਈ ॥ ਦਈਤ[2] ਰਚੇ ਦੁਸਟ ਦੁਖਦਾਈ ॥**
**ਤੇ ਭੁਜ[3] ਬਲ ਬਵਰੇ ਹ੍ਵੈ ਗਏ ॥ ਪੂਜਤ ਪਰਮ ਪੁਰਖ ਰਹਿ ਗਏ ॥੬ ॥**
**ਤੇ ਹਮ ਤਮਕਿ[4] ਤਨਕ ਮੇ ਖਾਪੇ ॥ ਤਿਨਕੀ ਠਉਰ[5] ਦੇਵਤਾ ਥਾਪੇ ॥**
**ਤੇ ਭੀ ਬਲ ਪੂਜਾ ਉਰਝਾਏ ॥ ਆਪਨ ਹੀ ਪਰਮੇਸਰ ਕਹਾਏ ॥੭ ॥**
**ਮਹਾਦੇਵ ਅਚੁਤ[6] ਕਹਵਾਯੋ ॥ ਬਿਸਨ ਆਪਹੀ ਕੋ ਠਹਿਰਾਯੋ ॥**
**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥੮ ॥**
**ਤਬ ਸਾਖੀ[7] ਪ੍ਰਭ ਅਸਟ ਬਨਾਏ ॥ ਸਾਖ ਨਮਿਤ ਦੇਬੇ ਠਹਿਰਾਏ ॥**
**ਤੇ ਕਹੈ ਕਰੋ ਹਮਾਰੀ ਪੂਜਾ ॥ ਹਮ ਬਿਨ ਅਵਰੁ ਨ ਠਾਕੁਰ ਦੂਜਾ ॥੯ ॥**
**ਪਰਮ ਤੱਤ ਕੋ ਜਿਨ ਨ ਪਛਾਨਾ ॥ ਤਿਨ ਕਰ ਈਸਰ ਤਿਨ ਕਹੁ ਮਾਨਾ ॥**
**ਕੇਤੇ ਸੂਰ ਚੰਦ ਕਹੁ ਮਾਨੈ ॥ ਅਗਨਿਹੋਤ੍ਰ[8] ਕਈ ਪਵਨ ਪ੍ਰਮਾਨੈ ॥੧੦ ॥**
**ਕਿਨਹੂੰ ਪ੍ਰਭੁ ਪਾਹਨ ਪਹਿਚਾਨਾ ॥ ਨਾਤਿ ਕਿਤੇ[9] ਜਲ ਕਰਤ ਬਿਧਾਨਾ ॥**
**ਕੇਤਕ ਕਰਮ ਕਰਤ ਡਰਪਾਨਾ ॥ ਧਰਮ ਰਾਜ ਕੋ ਧਰਮ ਪਛਾਨਾ ॥੧੧ ॥**

---

*1. ਸ਼ੁੱਧ ਅਤੇ ਸਾਧੇ ਹੋਏ ਮਨਾਂ ਵਾਲੇ ਗੁਰਮੁਖਾਂ ਨੇ। 2. ਦੈਂਤਾ 3. ਬਾਹੂਬਲ ਕਾਰਨ ਪਾਗਲ ਹੋ ਗਏ। 4. ਗੁੱਸੇ ਵਿੱਚ। 5. ਉਨ੍ਹਾਂ ਦੀ ਥਾਂ। 6. ਅਟਲ, ਅਡਿੱਗ । 7. ਪਿਰਥਵੀ, ਧ੍ਰਵ, ਚੰਦਰਮਾ, ਸੂਰਜ, ਅਗਨ, ਪਵਨ, ਪ੍ਰਤਯੂਸ, ਪਰਭਾਸ ਅਠ ਗਵਾਹ ਬਣਾਏ। 8. ਅਗਨੀ ਦਾ ਹੋਮ 9. ਕਿੰਨੇ ਹੀ*

ਜੇ ਪ੍ਰਭ ਸਾਖ ਨਮਿਤ ਠਹਰਾਏ ॥ ਤੇ ਹਿਆ[1] ਆਇ ਪ੍ਰਭੂ ਕਹਵਾਏ ॥
ਤਾ ਕੀ ਬਾਤ ਬਿਸਰ ਜਾਤੀ ਭੀ ॥ ਅਪਨੀ ਅਪਨੀ ਪਰਤ ਸੋਭ ਭੀ ॥੧੨ ॥
ਜਬ ਪ੍ਰਭ ਕੋ ਨ ਤਿਨੈ ਪਹਿਚਾਨਾ ॥ ਤਬ ਹਰਿ ਇਨ ਮਨੁਛਨ[2] ਠਹਿਰਾਨਾ ॥
ਤੇ ਭੀ ਬਸਿ ਮਮਤਾ ਹੁਇ ਗਏ ॥ ਪਰਮੇਸਰ ਪਾਹਨ ਠਹਿਰਏ ॥੧੩ ॥
ਤਬ ਹਰਿ ਸਿੱਧ ਸਾਧ ਠਹਿਰਾਏ ॥ ਤਿਨ ਭੀ ਪਰਮ ਪੁਰਖ ਨਹੀ ਪਾਏ ॥
ਜੇ ਕੋਈ[3] ਹੋਤ ਭਯੋ ਜਗ ਸਿਆਨਾ ॥ ਤਿਨ ਤਿਨ ਅਪਨੋ ਪੰਥ ਚਲਾਨਾ ॥੧੪ ॥
ਪਰਮ ਪੁਰਖ ਕਿਨਹੂੰ ਨਹ ਪਾਯੋ ॥ ਬੈਰ ਬਾਦ ਅਹੰਕਾਰ ਬਢਾਯੋ ॥
ਪੇਡ[4] ਪਾਤ ਆਪਨ ਤੇ ਜਲੈ ॥ ਪ੍ਰਭ ਕੈ ਪੰਥ ਨ ਕੋਊ ਚਲੈ ॥ ੧੫ ॥
ਜਿਨਿ ਜਿਨਿ ਤਨਕਿ[5] ਸਿੱਧ ਕੋ ਪਾਯੋ ॥ ਤਿਨ ਤਿਨ ਅਪਨਾ ਰਾਹੁ ਚਲਾਯੋ ॥
ਪਰਮੇਸ਼ਰ ਨ ਕਿਨਹੂੰ ਪਹਿਚਾਨਾ ॥ ਮਮ ਉਚਾਰਤੇ ਭਯੋ ਦਿਵਾਨਾ ॥੧੬ ॥
ਪਰਮ ਤਤ ਕਿਨਹੂੰ ਨ ਪਛਾਨਾ ॥ ਆਪ ਆਪ ਭੀਤਰਿ ਉਰਝਾਨਾ ॥
ਤਬ ਜੇ ਜੇ[6] ਰਿਖਰਾਜ[7] ਬਨਾਏ ॥ ਤਿਨ ਆਪਨ ਪੁਨ ਸਿੰਮ੍ਰਿਤਿ ਚਲਾਏ ॥੧੭ ॥
ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ[8] ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥
ਜਿਨ ਮਨੁ ਹਰਿ ਚਰਨਨ ਠਹਰਾਯੋ ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥੧੮ ॥
ਬ੍ਰਹਮਾ ਚਾਰ ਹੀ ਬੇਦ ਬਨਾਏ ॥ ਸਰਬ ਲੋਕ ਤਿਹ ਕਰਮ ਚਲਾਏ ॥
ਜਿਨ ਕੀ ਲਿਵ ਹਰਿ ਚਰਨਨ ਲਾਗੀ ॥ ਤੇ ਬੇਦਨ[9] ਤੇ ਭਏ ਤਿਆਗੀ ॥੧੯ ॥
ਜਿਨ ਮਤ ਬੇਦ ਕਤੇਬਨ ਤਿਆਗੀ ॥ ਪਾਰਬ੍ਰਹਮ ਕੇ ਭਏ ਅਨੁਰਾਗੀ ॥
ਤਿਨ ਕੇ ਗੂੜ[10] ਮੱਤ ਜੇ ਚਲਹੀ ॥ ਭਾਂਤ ਅਨੇਕ ਦੁਖਨ ਸੋ ਦਲਹੀ[11] ॥੨੦ ॥
ਜੇ ਜੇ ਸਹਿਤ ਜਾਤਨ ਸੰਦੇਹਿ ॥ ਪ੍ਰਭ ਕੋ ਸੰਗ ਨ ਛੋਡਤ ਨੇਹ ॥
ਤੇ ਤੇ ਪਰਮ[12] ਪੁਰੀ ਕਰ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੁ ਨਾਹੀ ॥੨੧ ॥
ਜੇ ਜੇ ਜੀਯ ਜਾਤਨ[13] ਤੇ ਡਰੇ ॥ ਪਰਮਪੁਰਖ ਤਜਿ ਤਿਨ ਮਗ ਪਰੇ ॥
ਤੇ ਤੇ ਨਰਕ ਕੁੰਡ ਮੋ ਪਰਹੀ ॥ ਬਾਰ ਬਾਰ ਜਗ ਮੋ ਬਪੁ ਧਰਹੀ ॥੨੨ ॥
ਤਬ ਹਰਿ ਬਹੁਰਿ ਦੱਤ[14] ਉਪਜਾਇਓ ॥ ਤਿਨ ਭੀ ਅਪਨਾ ਪੰਥੁ ਚਲਾਇਓ ॥
ਕਰ ਮੋ ਨਖ[15] ਸਿਰ ਜਟਾ ਸਵਾਰੀ ॥ ਪ੍ਰਭੁ ਕੀ ਕ੍ਰਿਆ ਕਛੂ ਨ ਬਿਚਾਰੀ ॥੨੩ ॥
ਪੁਨਿ ਹਰਿ ਗੋਰਖ ਕੌ ਉਪਰਾਜਾ[16] ॥ ਸਿਖ ਕਰੇ ਤਿਨਹੂੰ ਬਡ ਰਾਜਾ ॥
ਸ੍ਰਵਨ ਫਾਰਿ ਮੁੱਦ੍ਰਾ ਦੁਐ ਡਾਰੀ ॥ ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ ॥੨੪ ॥

---

*1. ਉਹ ਇਥੇ ਆਪਣੇ ਆਪ ਨੂੰ ਰੱਬ ਕਹਾਉਣ ਲੱਗ ਪਏ, 2. ਮਨੁੱਖ, 3. ਜਿਹੜਾ ਵੀ ਜੱਗ ਵਿੱਚ ਸਿਆਣਾ ਹੋਇਆ, 4. ਪੇੜ ਆਪਣੇ ਹੀ ਪੱਤਿਆਂ ਨਾਲ ਸੜਨ ਲੱਗਾ-ਭਾਵ ਲੋਕ ਆਪਣੇ ਕਰਮਾਂ ਨਾਲ ਹੀ ਨਾਸ਼ ਹੋਣ ਲੱਗੇ 5. ਥੋੜੀ ਜੇਹੀ, 6. ਜੋ ਜੋ , 7. ਰਿਸ਼ੀਆਂ ਦੇ ਰਾਜੇ, 8. ਪਰੇਮੀ, 9. ਬੇਦਾ ਨੂੰ ਤਿਆਗ ਗਏ, 10. ਗੁਪਤ ਕਿਰਿਆਵਾਂ, 11. ਨਾਸ਼ ਕੀਤੇ, 12. ਉਹ ਉਹ ਪ੍ਰਭੂ ਧਾਮ ਪਰਾਪਤ ਕਰਦੇ, 13. ਦੁਖ-ਕਸ਼ਟ, 14. ਦਤਾ-ਇੱਕ ਅਵਤਾਰ ਦਾ ਨਾਂ, 15. ਹਥਾਂ ਦੇ ਨਹੁੰ ਵਧਾ ਲਏ ਸਿਰ ਤੇ ਜਟਾਂ ਰਖ ਲਈਆ, 16. ਪੈਦਾ ਕੀਤਾ।*

**ਪੁਨਿ ਹਰਿ ਰਾਮਾਨੰਦ ਕੋ ਕਰਾ ॥ ਭੇਸ ਬੈਰਾਗੀ ਕੋ ਜਿਨ ਧਰਾ ॥**
**ਕੰਠੀ ਕੰਠਿ ਕਾਠ ਕੀ ਡਾਰੀ[1] ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੫ ॥**
**ਜੇ ਪ੍ਰਭ ਪਰਮ ਪੁਰਖ ਉਪਜਾਏ ॥ ਤਿਨ ਤਿਨ ਅਪਨੇ ਰਾਹ ਚਲਾਏ ॥**
**ਮਹਾਦੀਨ[2] ਤਬ ਪ੍ਰਭ ਉਪਰਾਜਾ ॥ ਅਰਬ ਦੇਸ ਕੋ ਕੀਨੋ ਰਾਜਾ ॥੨੬ ॥**
**ਤਿਨ ਭੀ ਏਕ ਪੰਥ ਉਪਰਾਜਾ ॥ ਲਿੰਗ[3] ਬਿਨਾ ਕੀਨੇ ਸਭ ਰਾਜਾ ॥**
**ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿਨਾਮੁ ਕਾਹੂੰ ਨ ਦ੍ਰਿੜਾਯੋ ॥੨੭ ॥**
**ਸਭ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨ ਪਛਾਨਾ ॥**
**ਤਪ ਸਾਧਤ ਹਰਿ ਮੋਹਿ ਬੁਲਾਯੋ ॥ ਇਮ ਕਹਿ ਕੈ ਇਹ ਲੋਕ ਪਠਾਯੋ[4] ॥੨੮ ॥**

(ਦਸਮ ਗ੍ਰੰਥ, ਪੰਨਾ-੫੫)

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਪ੍ਰਭੂ ਜੀ ਦੇ ਪ੍ਰੇਮਾ-ਭਗਤੀ ਵਾਲੇ ਬਹੁਤ ਸਾਰੇ ਮਾਰਗ ਪ੍ਰਚੱਲਤ ਸਨ। ਹਿੰਦੂ ਧਰਮ ਵਿੱਚ ਵਿਸ਼ਨੂੰ ਜੀ ਨੂੰ ਅਕਾਲ ਮੰਨਿਆ ਜਾਂਦਾ ਰਿਹਾ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਅਨੇਕਾਂ ਹੋਰ ਦੇਵੀ ਦੇਵਤਿਆਂ ਦੇ ਨਾਵਾਂ ਨਾਲ ਓਮ ਸ਼ਬਦ ਜੋੜ ਕੇ ਉਨ੍ਹਾਂ ਨੂੰ ਈਸ਼ਵਰ ਤੁੱਲ ਸਮਝਿਆ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਉਪਰੋਕਤ ਚੌਪਈ ਵਿੱਚ ਅਕਾਲ ਪੁਰਖ ਜੀ ਨਾਲ ਹੋਈ ਭੇਟ ਦਾ ਹਵਾਲਾ ਅਤੇ ਸਾਰੇ ਜਗਤ ਵਿੱਚ ਪ੍ਰਚਲਤ ਧਰਮਾਂ ਦਾ ਵੇਰਵਾ ਦਿੱਤਾ ਅਤੇ ਅਹੰਭਾਵ ਕਾਰਨ ਜਿਹੜੀ ਘਾਟ ਵਾਪਰਦੀ ਰਹੀ, ਉਸ ਦਾ ਵਰਣਨ ਵੀ ਕੀਤਾ ਹੈ। ਜਿਹੜੇ ਭਗਤ ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰਦੇ ਪ੍ਰਭੂ ਜੀ ਨਾਲ ਪਿਆਰ ਕਰਕੇ ਪਰਮ ਪਦਵੀ ਨੂੰ ਪ੍ਰਾਪਤ ਹੋਏ, ਉਨ੍ਹਾਂ ਦਾ ਵੀ ਜ਼ਿਕਰ ਕੀਤਾ ਹੈ ਅਤੇ ਆਪਣੇ ਆਉਣ ਦਾ ਪ੍ਰਯੋਜਨ ਵੀ ਪ੍ਰਗਟ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਵੀ ਅਕਾਲ ਪੁਰਖ ਜੀ ਦਾ ੧ਓ ਸਰੂਪ ਸਪਸ਼ਟ ਕੀਤਾ ਹੈ ਅਤੇ ਬਾਕੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਦਾ ਪੂਰਨ ਰੂਪ ਵਿੱਚ ਸਪਸ਼ਟ ਵੇਰਵਾ ਦਿੱਤਾ ਹੈ। ਇਵੇਂ ਹੀ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿੱਚ ਸਪੱਸ਼ਟੀਕਰਨ ਦਿੱਤਾ ਹੈ। ਕੁਝ ਕੁ ਹਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿੱਚ ਇਵੇਂ ਹਨ:-

ਦਸ ਅਵਤਾਰਾਂ ਦੇ ਕਰੱਤਵ:-

**ਮਛ ਕਛ ਵੈਰਾਹ ਰੂਪਿ ਹੋਇ ਨਰਸਿੰਘੁ ਬਾਵਨ ਬਉਧਾਰੇ ॥**
**ਪਰਸਰਾਮੁ ਰਾਮੁ ਕਿਸਨੁ ਹੋਇ ਕਿਲਕਿ[5] ਕਲੰਕੀ ਅਤਿ ਅਹੰਕਾਰੇ ॥**
**ਖਤ੍ਰੀ ਮਾਰਿ ਇੱਕੀਹ ਵਾਰ ਰਾਮਾਇਣ ਕਰਿ ਭਾਰਥ ਭਾਰੇ ॥**
**ਕਾਮ ਕਰੋਧੁ ਨ ਸਾਧਿਓ ਲੋਭੁ ਮੋਹ ਅਹੰਕਾਰੁ ਨ ਮਾਰੇ ॥**

---

*1. ਗਲ ਵਿੱਚ ਕਾਠ ਦੀ ਮਾਲਾ ਪੁਆ ਦਿੱਤੀ, 2. ਹਜਰਤ ਮੁਹੰਮਦ, 3. ਸੁੰਨਤ ਕਰਵਾ ਦਿੱਤੀ, 4. ਇਸ ਤਰ੍ਹਾਂ ਆਖ ਕੇ ਮੈਨੂੰ (ਗੁਰੂ ਗੋਬਿੰਦ ਸਿੰਘ) ਰੱਬ ਨੇ ਇਸ ਦੁਨੀਆਂ ਵਿੱਚ ਭਿਜਵਾਇਆ, 5. ਚੀਕ ਮਾਰਨਾ ਅਹੰਭਾਵ ਵਾਲੇ।*

ਸਤਿਗੁਰ ਪੁਰਖ ਨ ਭੇਟਿਆ ਸਾਧ ਸੰਗਤਿ ਸਹਲੰਗ[1] ਨ ਸਾਰੇ ॥
ਹਉਮੈ ਅੰਦਰਿ ਕਾਰਿ ਵਿਕਾਰੇ ॥

(ਵਾਰ ੧੨ ਵੀਂ, ਪਉੜੀ ੮)

ਮਹਾਂ ਦੇਵ ਸ਼ਿਵ ਜੀ ਬਾਬਤ:—

ਮਹਾਦੇਉ ਅਉਧੂਤੁ ਹੋਇ ਤਾਮਸ ਅੰਦਰਿ ਜੋਗੁ ਨ ਜਾਣੈ ॥
ਭੈਰੋ ਭੂਤ ਕੁਸੂਤ[2] ਵਿਚਿ ਖੇਤ੍ਰਪਾਲ ਬੈਤਾਲ ਧਿਙਾਣੈ ॥
ਅਕ ਧਤੂਰਾ ਖਾਵਣਾ ਰਾਤੀ ਵਾਸਾ ਮੜੀ ਮਸਾਣੈ ॥
ਪੈਨ੍ਹੇ ਹਾਥੀ ਸੀਹ ਖਲ ਡਉਰੂ ਵਾਇ ਕਰੈ ਹੈਰਾਣੈ ॥
ਨਾਥਾ ਨਾਥੁ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ ॥
ਸਿਰਠਿ ਸੰਘਾਰੈ ਤਾਮਸੀ ਜੋਗੁ ਨ ਭੋਗੁ ਨ ਜੁਗਤ ਪਛਾਣੈ ॥
ਗੁਰਮੁਖਿ ਸੁਖ ਫਲ ਸਾਧ ਸੰਗਾਣੈ ॥ ੯ ॥

(ਵਾਰ-੧੨, ਪਉੜੀ ੯)

ਇਵੇਂ ਹੀ ੧੨ਵੀਂ ਵਾਰ ਵਿੱਚ ਇੰਦਰ, ਬ੍ਰਹਮਾ, ਨਾਰਦ, ਜਤੀ ਸਤੀ ਅਤੇ ਹੋਰ ਅਹੰਭਾਵ ਦੇ ਅਧੀਨ ਹੋ ਕੇ ਤਾਮਸੀ (ਤਮੋ ਗੁਣ) ਵਿੱਚ ਹੀ ਵਿੱਚਰਦੇ ਰਹੇ ਪਰ ਗੁਰਮੁਖ ਹੋ ਕੇ ਸਾਧ ਸੰਗਤ ਦਾ ਰਸ ਨਾ ਮਾਣ ਸਕੇ ਅਤੇ ਹਉਮੈ ਤਿਆਗ ਕੇ ਨਿਮਰਤਾ ਧਾਰਨ ਨਾ ਕਰ ਸਕੇ। ੨੩ਵੀਂ ਵਾਰ ਪਉੜੀ ੧੦ ਵਿੱਚ ਵਾਹਿਗੁਰੂ ਜੀ ਨੂੰ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਦੱਸਦੇ ਹਨ ਅਤੇ ਸਾਰੇ ਪੁਰਾਤਨ ਭਗਤ ਜ਼ਾਤ ਵਰਣ ਦੇ ਬੰਧਨਾਂ ਤੋਂ ਨਿਰਲੇਪ ਸਨ:—

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਧ੍ਰੂ ਵਿਖਲੀ ਸਰਣਾਈ ॥
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ ॥
ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ ॥
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ[3] ਅੰਦਰਿ ਨਾਈ ॥
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਆਪਣੇ ਕੁਲ ਜਾਈ ॥
ਕਿਸਨੁ ਜਸੋਧਾਂ ਪਾਲਿਆ ਵਾਸਦੇਵ ਕੁਲ ਕਵਲ ਸਦਾਈ ॥
ਘਿਅ ਭਾਂਡਾ ਨ ਵੀਚਾਰੀਐ ਭਗਤਾਂ ਜਾਤਿ ਸਨਾਤਿ ਨ ਕਾਈ ॥
ਚਰਣ ਕਵਲ ਸਤਿਗੁਰ ਸਰਣਾਈ ॥੫ ॥

(ਭਾਈ ਗੁਰਦਾਸ ਵਾਰ ਪੰਝੀਵੀਂ, ਪਉੜੀ ੫)

---

*1. ਨਾਲ ਲੱਗਾ ਹੋਇਆ, 2 ਬਦਇੰਤਜ਼ਾਮੀ, ਉਲਝਿਆ ਹੋਇਆ, 3. ਨੀਚ ਜਾਤ।*

ਭਗਤਾਂ ਦੀ ਬਾਣੀ ਵਿੱਚ ਵੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਦਾ ਰੋਗੀ ਹੋਣਾ ਦੱਸਿਆ ਹੈ ਕਬੀਰ ਜੀ ਮਾਇਆ ਦੇ ਪ੍ਰਭਾਵ ਬਾਬਤ ਲਿਖਦੇ ਹਨ: —

**ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥**

(ਰਾਗ ਆਸਾ ਕਬੀਰ ਜੀ ਪੰਨਾ-੪੮੦)

ਭੱਟਾਂ ਦਾ ਵੀ ਫੁਰਮਾਨ ਹੈ:—

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥**
**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥**
**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥**

(ਸਵਈਏ ਮਹਲੇ ਚੌਥੇ ਕੇ, ਪੰਨਾ -੧੪੦੩)

ਰਾਮਕਲੀ ਦੀ ਵਾਰ ਵਿੱਚ ਗੁਰੂ ਨਾਨਕ ਦੇਵ ਜੀ ਨੇ ਇੰਦਰ, ਪਰਸਰਾਮ, ਗਜ ਅਜ, ਰਾਮ ਚੰਦਰ, ਸੀਤਾ, ਲਛਮਣ. ਰਾਵਣ, ਪਾਂਡਵ, ਜਨਮੇਜੇ, ਸੇਖ਼ ਮਸਾਇੱਕ, ਪੀਰ, ਰਾਜਿਆਂ ਦੇ ਕੰਨ ਪੜਵਾਉਣੇ, ਬਾਲੀ, ਕ੍ਰਿਪਨ ਲੋਕਾਂ ਦੇ ਧਨ ਨਸ਼ਟ ਹੋਣ,ਪੰਡਿਤ ਵਲੋਂ ਗਿਆਨ ਗਵਾ ਬੈਠਣਾ ਤੇ ਸਾਰੇ ਸੰਸਾਰ ਦੇ ਦੁਖੀ ਹੋਣਾ ਦੱਸ ਕੇ ਸਪਸ਼ਟ ਕੀਤਾ ਹੈ:—

**ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ ॥੧ ॥**

(ਪੰਨਾ -੯੫੪)

ਗੁਰੂ ਅਰਜਨ ਪਾਤਿਸ਼ਾਹ ਜੀ ਮਿਹਰ ਕਰਕੇ ਪ੍ਰੇਮਾ-ਭਗਤੀ ਦੇ ਨਾਮ ਰੂਪੀ ਰੰਗਣ ਵਿੱਚ ਰੰਗੇ ਭਗਤਾਂ, ਜਿਨ੍ਹਾਂ ਹਉ ਹੰਗਤਾ ਦਾ ਤਿਆਗ ਕਰਕੇ, ਹਰ ਥਾਂ ਵਿਆਪਕ ਰਾਮ, ਗੋਬਿੰਦ, ਬੀਠਲ, ਅੱਲਾ ਪ੍ਰਭੂ ਜੀ ਦੇ ਪਵਿੱਤਰ ਚਰਨਾਂ ਵਿੱਚ ਨਿਵਾਸ ਪ੍ਰਾਪਤ ਕੀਤਾ ਹੈ, ਉਨ੍ਹਾਂ ਦੀ ਪਵਿੱਤਰ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ। ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਨਹੀਂ ਉਨ੍ਹਾਂ ਦੇ ਪਵਿੱਤਰ ਨਾਮਾਂ ਨੂੰ ਦਰਜ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿੱਚ ਪ੍ਰਭੂ ਜੀ ਦੇ ਪਾਵਨ ਭਗਤਾਂ ਦਾ ਵੀ ਹਵਾਲਾ ਦਿੱਤਾ ਹੈ:—

**ਜਿਨ ਕੀ ਲਿਵ ਹਰਿ ਚਰਨਨ ਲਾਗੀ ॥ ਤੇ ਬੇਦਨ ਤੇ ਭਏ ਤਿਆਗੀ ॥੧੯ ॥**
**ਜਿਨ ਮਤ ਬੇਦ ਕਤੇਬਨ ਤਿਆਗੀ ॥ ਪਾਰਬ੍ਰਹਮ ਕੇ ਭਏ ਅਨੁਰਾਗੀ ॥**
**ਤਿਨਕੇ ਗੂੜ ਮੱਤ ਜੇ ਚਲਹੀ ॥ ਭਾਂਤਿ ਅਨੇਕ ਦੁਖਨ ਸੋ ਦਲਹੀ ॥੨੦ ॥**
**ਜੇ ਜੇ ਸਹਿਤ ਜਾਤਨ ਸੰਦੇਹਿ ॥ ਪ੍ਰਭ ਕੋ ਸੰਗਿ ਨ ਛੋਡਤ ਨੇਹ ॥**
**ਤੇ ਤੇ ਪਰਮ ਪੁਰੀ ਕਹ ਜਾਹੀ ॥ ਤਿਨ ਹਰਿ ਸਿਉ ਅੰਤਰੁ ਕਛੁ ਨਾਹੀ ॥੨੧ ॥**

(ਦਸਮ ਗ੍ਰੰਥ, ਪੰਨਾ- ੫੬)

ਇਨ੍ਹਾਂ ਭਗਤਾਂ ਨੇ ਅਰੰਭਕ ਉਪਾਸ਼ਨਾ ਉਸ ਵੇਲੇ ਦੀ ਪ੍ਰਚੱਲਤ ਮਰਯਾਦਾ ਅਨੁਸਾਰ ਹੀ ਕੀਤੀ। ਭਾਵ ਇਹ ਕਿ ਸਰਗੁਣ ਉਪਾਸ਼ਨਾ ਅਨੁਸਾਰ ਪ੍ਰੇਮਾ-ਭਗਤੀ ਅਰੰਭ ਕੀਤੀ ਅਤੇ ਨਿਰਗੁਣ ਪ੍ਰਭੂ ਜੀ ਦੇ ਉਪਾਸ਼ਕ ਬਣੇ। ਭਾਵੇਂ ਸਤਿਜੁਗ, ਦੁਆਪਰ, ਤ੍ਰੇਤਾ ਤਿੰਨਾਂ ਯੁੱਗਾਂ ਦੇ ਅਵਤਾਰਾਂ ਵਿਸ਼ਨੂੰ ਜੀ, ਰਾਮ ਚੰਦਰ ਜੀ, ਕ੍ਰਿਸ਼ਨ ਜੀ ਦਾ ਵਰਣਨ ਵੀ ਭਗਤਾਂ ਨੇ ਪ੍ਰੇਮਾ-ਭਗਤੀ ਵਿੱਚ ਮਗਨ ਹੋ ਕੇ ਕੀਤਾ ਹੈ। ਪਰ ਸਮੁੱਚੇ ਰੂਪ ਵਿੱਚ ਅਕਾਲ ਪੁਰਖ ਜੀ ਨੂੰ ਸਿਮਰਿਆ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਣ ਹੈ: - **ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ ॥** ਅਕਾਲ ਪੁਰਖ ਜੀ ਨੇ ਆਪਣੇ ਭਗਤਾਂ ਦੀ ਆਪ ਹੀ ਰੱਖਿਆ ਕੀਤੀ। ਭਗਤਾਂ ਦੀ ਬਾਣੀ ਵਿੱਚੋਂ ਹਵਾਲੇ ਮਿਲਦੇ ਹਨ:—

(੧) **ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥**
**ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤੁ ਨ ਦੀਸੈ ॥੧॥**
**ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥**

(ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ, ਪੰਨਾ-੧੩੧੮)

(੨) **ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥**
**ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥**

(ਰਾਗ ਭੈਰਉ ਕਬੀਰ ਜੀ, ਪੰਨਾ-੧੧੬੦)

(੩) **ਹਿੰਦੂ ਅੰਨ੍ਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ ॥**

(ਬਿਲਾਵਲ ਗੋਂਡ ਨਾਮਦੇਵ ਜੀ, ਪੰਨਾ-੮੭੫)

(੪) **ਅਲਹੁ ਗੈਬੁ[1] ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥**
**ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥**

(ਰਾਗ ਆਸਾ ਕਬੀਰ ਜੀਉ, ਪੰਨਾ-੪੮੩)

ਭਗਤ ਅੰਦਰ ਪ੍ਰਭੂ ਜੀ ਦੇ ਪਵਿੱਤਰ ਨਾਮ ਲਈ ਅਥਾਹ ਤੜਪ ਹੁੰਦੀ ਹੈ। ਗੁਰਬਾਣੀ ਵਿੱਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:—

**ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥**
**ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥**
**ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥**

---

*1. ਗੁੱਝਾ।*

**ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥**
**ਤਿਉ ਸੰਤ ਜਨਾ ਹਰਿ ਪ੍ਰੀਤ ਹੈ ਦੇਖਿ ਦਰਸੁ ਅਘਾਵੈ ॥**

(ਜੈਤਸਰੀ ਮ: ੫, ਪੰਨਾ–੭੦੮)

ਪ੍ਰਭੂ ਆਪਣੇ ਭਗਤ ਦੀ ਰਖਿਆ ਆਪ ਕਰਦੇ ਹਨ। ਪ੍ਰਭੂ ਜੀ ਸਰਬ ਵਿਆਪਕ ਹਨ। ਜਿਵੇਂ ਇੰਞਾਣੇ ਬਾਲਕ ਨੂੰ ਮਾਂ ਦਾ ਆਸਰਾ ਹੁੰਦਾ ਹੈ, ਪਤੀਵਰਤਾ ਇਸਤਰੀ ਨੂੰ ਨੇਕ ਪਤੀ ਦਾ, ਇਵੇਂ ਨਾਮ ਜਪਣ ਵਾਲਿਆਂ ਨੂੰ ਨਾਮ ਦਾ ਸਹਾਰਾ ਹੈ:—

**ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥**
**ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥**
**ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥**
**ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥**
**ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥**

(ਵਡਹੰਸ ਕੀ ਵਾਰ ਮ: ੪, ਪੰਨਾ–੫੯੨)

ਸਾਰੇ ਭਗਤ ਨਾਮ ਸਿਮਰਨ ਪ੍ਰੇਮਾ–ਭਗਤੀ ਦੇ ਮਾਰਗ ’ਤੇ ਟੁਰਦੇ ਅਕਾਲ ਪੁਰਖ ਜੀ ਦੇ ਦੇਸ਼ ਅੱਪੜ ਗਏ। ਬੇਗਮਪੁਰੇ ਦੇ ਵਾਸੀ ਬਣ ਗਏ। ਪਰਮ ਪਦਵੀ ਨੂੰ ਪ੍ਰਾਪਤ ਹੋ ਗਏ। ਅਕਾਲ ਪੁਰਖ ਜੀ ਨੇ ਹਰ ਇੱਕ ਜੁੱਗ ਅੰਦਰ ਉਨ੍ਹਾਂ ਦੀ ਰਖਿਆ ਕੀਤੀ। ਅੰਤ ਅਕਾਲ ਪੁਰਖ ਜੀ ਦੀ ਨਿਰੰਜਨੀ ਜੋਤਿ ਗੁਰ ਪਰਮੇਸ਼ਰ ਬਣ ਕੇ ਜਗਤ ਦੇ ਉਧਾਰ ਵਾਸਤੇ ਪ੍ਰਗਟ ਹੋਈ।

ਗੁਰੂ ਸਾਹਿਬ ਆਪਣੇ ਆਪ ਨੂੰ ਅਕਾਲ ਪੁਰਖ ਜੀ ਦਾ ਢਾਡੀ ਦੱਸਦੇ ਹਨ ਅਤੇ ਉਸ ਪ੍ਰਭੂ ਜੀ ਦੇ ਜੱਸ, ਸਿਫ਼ਤ, ਛੰਦ ਗਉਣਹਾਰਾ ਪ੍ਰਗਟ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਪੰਜਵੇਂ ਸਰੂਪ ਵਿੱਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ (ਸੰਪਾਦਨਾ) ਭਾਈ ਗੁਰਦਾਸ ਜੀ ਪਾਸੋਂ ਆਪ ਰਾਮਸਰ(ਅੰਮ੍ਰਿਤਸਰ) ਵਿੱਚ ਕਰਵਾਈ। ਅਜਿਹਾ ਮਹਾਨ ਕਾਰਜ ਪਹਿਲੇ ਹੋ ਚੁੱਕੇ ਪੈਗ਼ਬੰਰਾਂ, ਅਵਤਾਰਾਂ ਤੋਂ ਨਹੀਂ ਹੋ ਸਕਿਆ। ਜੇਕਰ ਕੁੱਝ ਕੀਤਾ ਵੀ ਗਿਆ ਤਾਂ ਇੱਕੋ ਵਰਗ (ਸੰਪਰਦਾ) ਦੇ ਲੋਕਾਂ ਦੇ ਹਿਤਾਂ ਲਈ ਕੀਤਾ ਗਿਆ ਅਤੇ ਉਸ ਦੀ ਰਚਨਾ ਵੀ ਉਸ ਅਵਤਾਰ ਪੈਗ਼ੰਬਰ ਨੇ ਗੁਰੂ ਸਾਹਿਬ ਜੀ ਵਾਂਗੂ ਨਹੀਂ ਕਰਵਾਈ। ਗੁਰੂ ਸਾਹਿਬ ਜੀ ਨੇ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਦਾ ਪੂਰਨ ਰੂਪ ਵਿੱਚ ਮਾਣ ਬਖ਼ਸ਼ਿਆ ਅਤੇ ਪੂਜਾ ਅਕਾਲ ਪੁਰਖ ਜੀ ਦੀ ਆਰੰਭ ਕਰਵਾਈ। ਪਰ ਪਹਿਲੇ ਅਵਤਾਰ, ਪੈਗੰਬਰ ਆਪੇ ਬ੍ਰਹਮ ਕਹਾਏ ਦੇ ਵਾਕ ਅਨੁਸਾਰ ਨਿਰੰਕਾਰ ਜੀ ਦੀ ਪੂਜਾ ਪੂਰਨ ਨਿਰਗੁਣ ਸਰੂਪ ਵਿੱਚ ਨ ਕਰਵਾ ਸਕੇ, ਜਿਸ ਕਾਰਨ ਉਨ੍ਹਾਂ ਦੇ ਪੈਰੋਕਾਰਾਂ ਨੇ ਉਨ੍ਹਾਂ ਅਵਤਾਰਾਂ ਦੀਆਂ ਮੂਰਤੀਆਂ ਬਣਾ ਕੇ ਸਰਗੁਣ ਉਪਾਸ਼ਨਾ ਆਰੰਭ ਕਰ ਦਿੱਤੀ। ਇੱਕ ਪ੍ਰਭੂ ਦੀ ਥਾਂ ਅਵਤਾਰਵਾਦ ਦੀ ਪੂਜਾ ਆਰੰਭ ਹੋ ਗਈ। ਭਾਰਤ ਵਿੱਚ ਧਾਰਮਿਕ ਅਖ਼ੰਡਤਾ ਖੇਰੂੰ-ਖੇਰੂੰ ਹੋ ਗਈ।

ਮੁਸਲਮਾਨ ਧਰਮ ਨੇ ਆਪਣੇ ਆਪ ਨੂੰ ਮੋਮਨ ਬੁੱਤ ਸ਼ਿਕਨ[1] ਆਖ ਕੇ ਬਾਕੀਆਂ ਨੂੰ ਕਾਫ਼ਰ ਆਖਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਹੋਰ ਧਰਮਾਂ ਦੇ ਲੋਕਾਂ ਤੇ ਜਬਰ ਜ਼ੁਲਮ ਕਰਨੇ ਆਰੰਭ ਕਰ ਦਿੱਤੇ। ਸਾਰਾ ਸੰਸਾਰ ਅਤਿ ਦੁਖੀ ਹੋਇਆ। ਧਰਮ ਦੀ ਆੜ ਹੇਠ ਝੂਠ ਪਲਣ ਲੱਗਾ, ਧਾਰਮਿਕ ਆਗੂ ਅਸਲੀਅਤ ਛੱਡ ਕੇ ਪਖ਼ੰਡ ਦੇ ਧਾਰਨੀ ਬਣ ਗਏ। ਰਾਜੇ ਜ਼ਾਲਮ ਬਣ ਗਏ, ਇਖ਼ਲਾਕ ਤੋਂ ਡਿੱਗ ਚੁੱਕੇ ਖ਼ੁਦਗਰਜ਼ ਤੇ ਸੁਆਰਥੀ ਮੁਗ਼ਲਾਂ ਪਾਸੋਂ ਹਮਦਰਦੀ, ਨਿਆਂ, ਪਿਆਰ ਦੀ ਕਿਸੇ ਨੂੰ ਕੋਈ ਆਸ ਨਾ ਰਹੀ। ਅਜਿਹੇ ਘਬਰਾ, ਹੁੰਮਸ-ਧੁੰਮਸ ਕੂੜ-ਕੁਸੱਤ[2] ਦੇ ਗ਼ਬਾਰ[3] ਵਿੱਚ **"ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ।"** (ਵਾਰਾਂ ਭਾਈ ਗੁਰਦਾਸ) ਸੱਚ ਦਾ ਸੂਰਜ ਚੜ੍ਹਿਆ, ਘਰ-ਘਰ ਨਾਮ ਦੀ ਦਾਤ ਬਖ਼ਸ਼ੀ, ਨਿਤਾਣਿਆਂ ਵਿੱਚ ਤਾਣ ਅਤੇ ਸਾਹਸ ਭਰ ਦਿੱਤਾ। ਸੁਆਰਥੀ, ਐਸ਼ਪ੍ਰਸਤ, ਖ਼ੁਦਗ਼ਰਜ਼ ਬ੍ਰਾਹਮਣਾਂ, ਮੌਲਾਣਿਆਂ, ਸਿੱਧ-ਨਾਥਾਂ, ਪੀਰਾਂ ਦੇ ਪੰਜੇ ਵਿੱਚੋਂ ਭੋਲੀ-ਭਾਲੀ ਜਨਤਾ ਨੂੰ ਸੁਤੰਤਰ ਕਰਵਾਇਆ। ਸੰਸਕ੍ਰਿਤ ਤੇ ਫ਼ਾਰਸੀ ਬੋਲੀਆਂ ਦੀ ਥਾਂ ਲੋਕਾਂ ਦੀ ਆਪਣੀ ਬੋਲੀ ਵਿੱਚ ਬਾਣੀ (ਰੱਬੀ ਪੈਗ਼ਾਮ) ਦੀ ਰਚਨਾ ਕੀਤੀ।

ਗੁਰੂ ਜੀ ਨੇ ਕਿਸੇ ਪੁਰਾਤਨ ਮੱਤ ਨਾਲ ਦ੍ਵੈਸ਼, ਤੁਅੱਸਬ ਦੀ ਵਰਤੋਂ ਨਹੀਂ ਕੀਤੀ। ਉਨ੍ਹਾਂ ਨੇ ਮੁਸਲਮਾਨ ਨੂੰ ਸਹੀ ਮੁਸਲਮਾਨ, ਬਣਨ ਦਾ ਉਪਦੇਸ਼ ਦਿਤਾ:-

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥**

(ਵਾਰ ਮਾਝ ਮ:੧, ਪੰਨਾ-੧੪੧)

ਹਿੰਦੂ ਨੂੰ ਸਹੀ ਹਿੰਦੂ ਬਣਨ ਲਈ ਪ੍ਰੇਰਨਾ ਦਿੱਤੀ। ਰਸਮੀ ਧਰਮ, ਕਰਮ ਕਾਂਡ, ਗੁੰਝਲਦਾਰ ਰਸਮਾਂ ਦਾ ਖੰਡਨ ਕੀਤਾ। ਸਭ ਪੁਰਾਤਨ ਧਰਮਾਂ ਦੀ ਹਰ ਪੱਖੋਂ ਪੜਚੋਲ ਕੀਤੀ। ਉਨ੍ਹਾਂ ਰੂਪ-ਰੰਗ, ਜ਼ਾਤ-ਪਾਤ, ਛੂਤ-ਛਾਤ, ਊਚ-ਨੀਚ ਦੇ ਵਿੱਚਾਰ ਵਿਤਕਰਿਆਂ ਨੂੰ ਨਿਰਮੂਲ ਸਿੱਧ ਕੀਤਾ। **"ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ"** ਆਖ ਕੇ ਨੇਕ ਅਤੇ ਸ਼ੁਭ ਅਮਲ ਕਰ ਕੇ ਸਹੀ ਇਨਸਾਨ ਬਣਾ ਕੇ ਸਾਂਝੀਵਾਲਤਾ ਲਈ ਪ੍ਰੇਰਨਾ ਬਖ਼ਸ਼ੀ। ਮਨੁੱਖੀ ਬਰਾਬਰੀ ਅਤੇ ਭਾਈਚਾਰਕ ਏਕਤਾ ਲਈ ਸਰਬੱਤ ਦਾ ਭਲਾ ਮੰਗਿਆ। ਦੱਬੀ ਘੁੱਟੀ, ਲਿਤਾੜੀ ਜਨਤਾ ਨੂੰ ਸੁੱਖ ਦਾ ਸਾਹ ਮਿਲਿਆ। ਜੀਵਨ ਜੁਗਤਿ ਦਾ ਸਹੀ ਮਾਰਗ, ਧਰਮ ਦੀ ਕਿਰਤ ਕਰਨ, ਵੰਡ ਕੇ ਛਕਣ ਤੇ ਨਾਮ ਜਪਣ ਵਾਲਿਆਂ ਨੂੰ ਮਿਲ ਸਕਦਾ ਹੈ। ਸੱਚਾ-ਸੁੱਚਾ, ਸਾਵਾਂ-ਪੱਧਰਾ, ਨਿੱਗਰ-ਨਰੋਆ, ਲੋਕਾਂ ਦਾ ਭਲਾ ਕਰਨ ਵਾਲਾ, ਭਾਓ ਭਗਤ, ਜਤ ਸਤ ਵਿੱਚ ਪਰਪੱਕ ਹੋ ਕੇ ਅਤੇ ਵਿਸ਼ੇ ਵਿਕਾਰਾਂ, ਛਲ ਕਪਟ ਫਰੇਬ ਠੱਗੀ ਤੇ ਜ਼ੋਰ ਜਬਰ ਆਦਿ ਹੋਰ ਅਨੇਕਾਂ ਔਗੁਣਾਂ ਤੋਂ ਵੰਚਿਤ ਰਹਿ ਕੇ ਸਰਬ ਸਾਂਝਾ, ਸਰਬ ਉਪਯੋਗੀ ਧਰਮ (ਮਾਰਗ) ਪ੍ਰਦਾਨ ਕੀਤਾ **"ਸ਼ਬਦ ਜਿਤੀ ਸਿਧ**

---

*1. ਬੁੱਤ ਭੰਨਣ ਵਾਲਾ, 2. ਫਰੇਬ, ਛਲ, ਕਪਟ, 3. ਅੰਧਕਾਰ, ਹਨ੍ਹੇਰਾ।*

**ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ।** (ਭਾਈ ਗੁਰਦਾਸ ਵਾਰ ੧ ਪਉੜੀ ੩੧) **ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਯਾ।''** (ਭਾਈ ਗੁਰਦਾਸ ਵਾਰ ੧ ਪਉੜੀ ੪੫)। ਦਸਵੇਂ ਜਾਮੇ ਵਿੱਚ ਇਹੋ ਨਿਰਮਲ ਪੰਥ, ਖ਼ਾਲਸਾ ਪੰਥ ਦੇ ਰੂਪ ਵਿੱਚ ਪ੍ਰਗਟ ਕੀਤਾ। ਧਰਮ ਪਿਆਰ ਦਾ ਦੂਜਾ ਨਾਮ ਹੈ, ਜਬਰ ਨਾਲ ਧਰਮ ਦਾ ਵੈਰ ਹੈ। ਧਰਮ ਦਇਆ ਦਾ ਪੁੱਤਰ ਹੈ ਅਤੇ ਸੰਤੋਖ ਦੁਆਰਾ ਥਾਪਿਆ ਜਾਂਦਾ ਹੈ। ਧਰਮ ਖ਼ੁਦਗ਼ਰਜ਼ੀ ਦੀ ਤੰਗ-ਦਿਲੀ ਤੋਂ ਉਚੇਰੇ ਹੋਣ ਲਈ ਪ੍ਰੇਰਦਾ ਅਤੇ ਆਪਣੇ ਸੁੱਖਾਂ ਦਾ ਚਾਹਵਾਨ ਦੀ ਥਾਂ ਸਭਨਾਂ ਅੰਦਰ ਵਸਦੀ ਇੱਕੋ ਪ੍ਰਭੂ ਜੀ ਦੀ ਜੋਤਿ ਪਛਾਣਦਿਆਂ ਹੋਇਆਂ ਪਰਉਪਕਾਰ, ਦਇਆ, ਪਿਆਰ, ਸੇਵਾ ਕਰਨ ਦਾ ਸਾਹਸ ਬਖ਼ਸ਼ਦਾ ਹੈ। ਸਤਿਗੁਰੂ ਜੀ ਨੇ ਪੁਰਾਤਨ ਪ੍ਰਚਲਿਤ ਧਾਰਮਿਕ ਮਾਰਗਾਂ ਨੂੰ ਛੁਟਿਆਇਆ ਨਹੀਂ ਸਗੋਂ ਉਨ੍ਹਾਂ ਵਿੱਚਲੀਆਂ ਘਾਟਾਂ, ਗਿਰਾਵਟਾਂ, ਪਖੰਡ ਭੇਖ, ਕਰਮਕਾਂਡ ਦੀ ਪੜਚੋਲ ਕਰਕੇ ਤੱਤ ਵਸਤੂ ਨੂੰ ਬਿਲਕੁਲ ਨਿਖਾਰ ਕੇ ਸਪਸ਼ਟ ਕੀਤਾ ਕਿ ਧਰਮ ਉਹ ਹੀ ਸੁਚੱਜਾ ਹੈ ਜਿਹੜਾ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਹੋਵੇ ਅਤੇ ਜੀਵਨ-ਜੁਗਤਿ ਦਰਸਾਵੇ। ਸਿੱਧਾਂ ਨਾਲ ਚਰਚਾ ਸਮੇਂ ਉਨ੍ਹਾਂ ਨੂੰ ਜੀਵਨ ਬਤੀਤ ਕਰਨ ਲਈ ਦੁੱਖਾਂ ਤੋਂ ਭਾਂਜ ਖਾ ਕੇ ਨਿਰਵਿਰਤੀ (ਤਿਆਗਵਾਦ) ਮਾਰਗ ਅਪਣਾਉਣ ਦੀ ਥਾਂ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਕੇ ਕਮਲ ਫੁਲ ਤੇ ਮੁਰਗਾਬੀ ਦੀ ਨਿਆਈਂ ਨਿਰਲੇਪ ਰਹਿ ਕੇ ਪ੍ਰਵਿਰਤੀ ਮਾਰਗ ਅਪਣਾਉਣ ਦਾ ਉਪਦੇਸ਼ ਦਿੱਤਾ:-

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**

(ਸਿਧ ਗੋਸਟਿ, ਪੰਨਾ ੯੩੮)

ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਧਾਰਨ ਕਰਕੇ, ਨੌ ਖੰਡ ਪ੍ਰਿਥਵੀ ਤੇ ਘੁੰਮ ਫਿਰ ਕੇ ਠੱਗਾਂ ਦੇ ਠਿਕਾਣਿਆਂ, ਦੰਭੀਆਂ ਦੇ ਡੇਰਿਆਂ, ਰੋਗੀਆਂ ਦੀਆਂ ਕੁੱਲੀਆਂ, ਪੰਡਿਤਾਂ ਦੇ ਮੱਠਾਂ,ਪੀਰਾਂ ਦੇ ਤਕੀਆਂ, ਜੋਗੀਆਂ ਦੀਆਂ ਕੰਦਰਾਂ, ਧਨੀਆਂ ਦੇ ਧੌਲਰਾਂ ਅਤੇ ਨਿਰਧਨਾਂ ਦੀਆਂ ਝੌਂਪੜੀਆਂ ਵਿੱਚ ਸਤਿਨਾਮ ਦਾ ਜਾਪ ਕਰਵਾਇਆ। ਅਨੇਕਾਂ ਠਿਕਾਣਿਆਂ ਤੇ ਧਰਮਸ਼ਾਲਾਂ ਬਣਵਾਈਆਂ। ਮੁਸਲਮਾਨਾਂ ਨੂੰ ਸਹੀ ਮੁਸਲਮਾਨ ਤੇ ਹਿੰਦੂਆਂ ਨੂੰ ਸਹੀ ਹਿੰਦੂ ਬਣਨ ਦਾ ਉਪਦੇਸ਼ ਦਿੱਤਾ। ਪ੍ਰੇਮਾ-ਭਗਤੀ ਤੋਂ ਸੱਖਣੇ ਕਰਮਾਂ-ਧਾਰਮਿਕ ਗ੍ਰੰਥਾਂ ਦਾ ਪਠਨ ਪਾਠਨ[1], ਤੀਰਥ ਇਸ਼ਨਾਨ, ਵਰਤ ਰੱਖਣੇ, ਨਗਨ ਫਿਰਨਾ, ਮੋਨ ਧਾਰਨੇ, ਆਦਿ ਕਰਮਾਂ ਨੂੰ ਹਉਮੈਂ (ਅਹੰਭਾਵ) ਪੈਦਾ ਕਰਨ ਵਾਲੇ ਸਿੱਧ ਕੀਤਾ। ਕੂੜ ਦੀ ਮੈਲ ਉਤਾਰਨ ਦਾ ਮਾਰਗ ਦ੍ਰਿੜ੍ਹ ਕਰਵਾਇਆ **''ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥'' ''ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥''** ਆਦਿ ਅਣਗਿਣਤ ਅਨਮੋਲ ਵੀਚਾਰ ਜਗਤ ਨੂੰ ਬਖ਼ਸ਼ੇ ਅਤੇ ਜਗਤ ਕਲਿਆਣ ਹਿੱਤ ਦਸ ਜਾਮੇ ਧਾਰਨ ਕੀਤੇ। ਦਸਾਂ ਪਾਤਸ਼ਾਹੀਆਂ ਦੀ ਜਾਗਦੀ

*1. ਪੜ੍ਹਨਾ-ਪੜ੍ਹਾਉਣਾ।*

ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਬਖਸ਼ੀ, ਖਾਲਸਾ ਪੰਥ ਸਾਜ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕਰਕੇ ਅੰਮ੍ਰਿਤ ਛਕਾਉਣ ਦੀ ਦਾਤ ਬਖਸ਼ੀ ਪਰ ਸਾਰੀ ਖੇਡ ਅਹੰਭਾਵ ਦਾ ਤਿਆਗ ਕਰਕੇ ਪੂਰਨ ਆਗਿਆਕਾਰ ਸੇਵਕ ਵਾਂਙੂੰ ਸੇਵਾ ਨਿਭਾਈ। ਪਹਿਲੇ ਪਾਤਸ਼ਾਹ ਜੀ ਨੇ ਆਪਣੇ ਆਪ ਨੂੰ ਗੋਲਾ, ਢਾਡੀ ਆਖਿਆ। ਦਸਮ ਪਾਤਸ਼ਾਹ ਜੀ ਨੇ **"ਮੈਂ ਹੋ ਪਰਮ ਪੁਰਖ ਕੋ ਦਾਸਾ"** ਆਖਿਆ। ਇਵੇਂ ਹੀ ਸਾਰੇ ਗੁਰੂ ਸਾਹਿਬ ਰਜ਼ਾ ਵਿੱਚ ਟੁਰੇ। ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਸਾਜ ਕੇ, ਯੁੱਧ ਜਿੱਤ ਕੇ ਧੰਨਵਾਦ ਅਕਾਲ ਪੁਰਖ ਜੀ ਦਾ ਹੀ ਕੀਤਾ। **"ਖ਼ਾਲਸਾ ਅਕਾਲ ਪੁਰਖ ਕੀ ਫ਼ੌਜ"** ਆਖ ਕੇ ਜਿੱਤ ਵੀ ਅਕਾਲ ਪੁਰਖ ਜੀ ਦੀ ਆਖੀ ਅਤੇ ਉਸ ਦੀ ਪੂਰਨ ਰਜ਼ਾ ਵਿੱਚ ਟੁਰਕੇ ਘਾਲ ਘਾਲੀ। ਅਨੇਕਾਂ ਅਕਾਲ ਪੁਰਖ ਦੇ ਮਾਰਗ ਟੁਰਿਆਂ ਦੀਆਂ ਅਟਕਾਂ ਦੂਰ ਕੀਤੀਆਂ, ਕਰੋੜਾਂ ਪਾਪੀਆਂ ਦਾ ਉਧਾਰ ਕੀਤਾ। ਅਣਗਿਣਤ ਗੁਰਮੁਖ ਸਾਜੇ। ਸਭ ਗੁਰਸਿੱਖਾਂ ਦੀਆਂ ਜੀਵਨੀਆਂ ਦਾ ਹਵਾਲਾ ਲਿਖਣ ਲਈ ਅਨੇਕਾਂ ਗ੍ਰੰਥ ਲਿਖੇ ਜਾ ਸਕਦੇ ਹਨ। ਇਥੇ ਕੇਵਲ ਕੁਝ ਕੁ ਗੁਰਸਿੱਖਾਂ ਦਾ ਪਾਵਨ ਜੀਵਨ ਦਰਸ਼ਨ ਕਰਾਂਗੇ ਜਿਨ੍ਹਾਂ ਪੂਰਨ ਗੁਰੂ ਜੀ ਦਾ ਹੁਕਮ ਮਨ ਕੇ, ਉਨ੍ਹਾਂ ਦੇ ਉਪਦੇਸ਼ਾਂ ਦੀ ਕਮਾਈ ਕਰਕੇ ਅਕਾਲ ਪੁਰਖ ਵਿੱਚ ਅਭੇਦ ਹੋਏ।

ਦਸ ਪਾਤਸ਼ਾਹੀਆਂ ਜੀ ਦੇ ਪਾਵਨ ਜੀਵਨ ਸੰਬੰਧੀ ਵੱਡੇ-ਵੱਡੇ ਗ੍ਰੰਥ ਬਣੇ ਹੋਏ ਹਨ। ਏਥੇ ਕੇਵਲ ਬਿਓਰਾ ਹੀ ਲਿਖਿਆ ਗਿਆ ਹੈ। ਗੁਰਬਾਣੀ ਦਾ ਪਵਿੱਤਰ ਫੁਰਮਾਣ ਹੈ:-

**ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥**
**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥**
**ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥**
**ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ॥**

(ਗਉੜੀ ਕੀ ਵਾਰ ਮ: ੪, ਪੰਨਾ ੩੧੦)

——•——

## ਤ੍ਰਿਭੰਗੀ ਛੰਦ ॥

ਖਗ[1] ਖੰਡ ਬਿਹੰਡੰ ਖਲ[2] ਦਲ ਖੰਡੰ,
ਅਤਿ[3] ਰਣ ਮੰਡੰ ਬਰਬੰਡੰ ॥
ਭੁਜਦੰਡ[4] ਅਖੰਡੰ ਤੇਜ[5] ਪ੍ਰਚੰਡੰ
ਜੋਤਿ[6] ਅਮੰਡੰ ਭਾਨ ਪ੍ਰਭੰ ॥
ਸੁਖ ਸੰਤਾ ਕਰਣੰ[7] ਦੁਰਮਤਿ ਦਰਣੰ
ਕਿਲਬਿਖ[8] ਹਰਣੰ ਅਸ ਸਰਣੰ[9] ॥
ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ
ਮਮ[10] ਪ੍ਰਤਿਪਾਰਣ ਜੈ ਤੇਗੰ ॥੨॥

ਅੰਮ੍ਰਿਤ ਕੀਰਤਨ ਪੋਥੀ, (ਪੰਨਾ 299), ਬਚਿੱਤਰ ਨਾਟਕ।

---

*1. ਤਲਵਾਰ (ਖਗ) ਟੁਕੜੇ ਚੰਗੀ ਤਰ੍ਹਾਂ ਕਰਦੀ ਹੈ। 2. ਮੂਰਖਾਂ ਦੇ ਦਲਾਂ ਦੇ ਟੁਕੜੇ ਕਰਦੀ ਹੈ। 3. ਯੁੱਧ ਨੂੰ ਸੁੰਦਰ ਬਣਾ ਦਿੰਦੀ ਹੈ, ਐਸੀ ਬਲਵਾਨ ਹੈ। 4. ਨਾ ਟੁੱਟਣ ਵਾਲੀ, ਹੱਥ ਦਾ ਸੋਟਾ। 5. ਬਹੁਤੇ ਤੇਜ਼ ਵਾਲੀ। 6. ਇਸ ਦੀ ਚਮਕ ਸੂਰਜ ਦੀ ਚਮਕ ਨੂੰ ਮਾਤ ਕਰ ਦਿੰਦੀ ਹੈ। 7. ਦਲਣ ਵਾਲੀ। 8. ਪਾਪ ਨਾਸ ਕਰਨ ਵਾਲੀ। 9. ਤਲਵਾਰ ਦੀ ਮੈਂ ਸ਼ਰਨ ਹਾਂ। 10. ਮੇਰੀ।*

# ਕਾਂਡ - 38

# ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ

ਗੁਰਮਤਿ ਦੇ ਬੁਨਿਆਦੀ ਅਸੂਲ ਜਿਨ੍ਹਾਂ ਦਾ ਜਿਕਰ ਪਿਛਲੇ ਕਾਂਡ ਵਿੱਚ ਕੀਤਾ ਗਿਆ ਹੈ ਉਨ੍ਹਾਂ ਵਿੱਚੋਂ ਰਹਿੰਦੇ ਹੇਠ ਲਿਖੇ ਅਸੂਲਾਂ ਦਾ ਸੰਖੇਪ ਵਿਵਰਨ ਇਸ ਕਾਂਡ ਵਿੱਚ ਕੀਤਾ ਜਾਂਦਾ ਹੈ-

(1) ਕਿਰਤ ਕਰਨੀ

(2) ਨਾਮ ਜਪਣਾ

(3) ਵੰਡ ਛਕਣਾ

## (1) ਕਿਰਤ ਕਰਨੀ

ਜਗਤ ਤਾਰਕ ਗੁਰੂ ਨਾਨਕ ਦੇਵ ਜੀ ਨੇ ਤ੍ਰੈ ਗੁਣੀ ਮਾਇਆਂ ਦੀ ਅੱਗ ਵਿੱਚ ਸੜਦੀ ਬਲਦੀ ਲੋਕਾਈ ਨੂੰ ਨਾਮ ਦੀ ਵਰਖਾ ਕਰਕੇ ਠਾਰਨ ਹਿੱਤ, ਚਾਰ ਉਦਾਸੀਆਂ ਧਾਰਨ ਕੀਤੀਆਂ। ਪਹਿਲੀ ਉਦਾਸੀ ਦੇ ਪਹਿਲੇ ਪੜਾਅ ਵਿੱਚ ਭਾਈ ਲਾਲੋ ਦੀ ਦਸਾਂ ਨੌਹਾਂ ਦੀ ਮਿਹਨਤ ਦੀ ਕਮਾਈ ਦੀ ਮਹੱਤਤਾ ਨੂੰ ਉਜਾਗਰ ਕਰਨ ਹਿੱਤ ਉਸ ਦੇ ਘਰ ਹੀ ਚਰਨ ਪਾਏ ਅਤੇ ਕੋਧਰੇ ਦੀ ਰੋਟੀ ਖਾ ਕੇ ਪ੍ਰਸੰਨ ਹੋਏ ਅਤੇ ਨਾਮ ਬਾਣੀ ਦੀ ਬਖਸ਼ਿਸ਼ ਕੀਤੀ। ਸੰਸਾਰ ਦੇ ਅਨਗਿਣਤ ਭੁੱਲੇ ਭਟਕੇ ਲੋਕਾਂ ਨੂੰ ਮਨੁੱਖਾ ਜਨਮ ਦੀ ਸਫਲਤਾ ਅਤੇ ਜੀਵਨ ਮਨੋਰਥ ਦੀ ਸੋਧ ਬਖਸ਼ੀ। ਲੋਕਾਂ ਨੂੰ ਸੰਜਮੀ ਗ੍ਰਿਹਸਥੀ ਜੀਵਨ ਬਤੀਤ ਕਰਦਿਆਂ, ਦਸਾਂ ਨੌਹਾਂ ਦੀ ਧਰਮ ਦੀ ਕਿਰਤ ਕਰਦਿਆਂ, ਨਾਮ ਜਪਣ ਤੇ ਵੰਡ ਕੇ ਛਕਣ ਦੇ ਸੁਨਹਿਰੀ ਅਸੂਲ ਦ੍ਰਿੜ ਕਰਵਾਏ ਜੋ ਗੁਰਮਤਿ ਦੀ ਨੀਂਹ ਮੰਨੇ ਜਾਂਦੇ ਹਨ। ਸਤਿਗੁਰੂ ਨੇ ਲੋਕਾਈ ਨੂੰ ਗ੍ਰਿਹਸਥ ਮਾਰਗ ਵਿੱਚ ਰਹਿ ਕੇ, ਹੱਥੀਂ ਹੱਕ ਹਲਾਲ ਦੀ ਕਿਰਤ ਕਮਾਈ ਕਰਨੀ ਅਤੇ ਰਸਨਾ ਜਾਂ ਸੁਰਤੀ ਨਾਲ ਨਾਮ ਜਪ ਦੁਆਰਾ ਪ੍ਰਭੂ ਪ੍ਰਾਪਤੀ ਦੇ ਗਾਡੀ ਰਾਹ ਦੀ ਸੋਝੀ ਬਖਸ਼ੀ।

ਗੁਰੂ ਨਾਨਕ ਦੇਵ ਜੀ ਦੇ ਇਸ ਸੰਸਾਰ ਵਿੱਚ ਆਗਮਨ ਤੋਂ ਪਹਿਲਾਂ ਭਾਰਤ ਵਿੱਚ ਪ੍ਰਚਲਤ ਹਿੰਦੂ ਤੇ ਹੋਰ ਧਰਮਾਂ ਅਨੁਸਾਰ ਪ੍ਰਭੂ ਪ੍ਰਾਪਤੀ, ਕੇਵਲ ਗ੍ਰਿਹਸਥ ਦਾ ਤਿਆਗ ਕਰ, ਸੰਨਿਆਸ ਧਾਰਨ ਕਰਕੇ ਤੇ ਜੰਗਲਾਂ ਤੇ ਪਹਾੜਾਂ ਦੀਆਂ ਕੁੰਦਰਾਂ ਵਿੱਚ ਬੈਠ ਕੇ ਸਮਾਧੀ ਲਾਉਣ ਨਾਲ ਹੀ ਸੰਭਵ ਸਮਝੀ ਜਾਂਦੀ ਸੀ। ਜੋ ਪ੍ਰਭੂ ਪ੍ਰਾਪਤੀ ਲਈ ਸੰਨਿਆਸੀ ਬਣਕੇ ਜੰਗਲਾਂ ਨੂੰ ਜਾਂਦੇ, ਉਹ ਸਰੀਰਕ ਲੋੜਾਂ ਦੀ ਪੂਰਤੀ ਲਈ ਫਿਰ ਗ੍ਰਿਹਸਥੀਆਂ ਅੱਗੇ ਹੱਥ ਅੱਡ ਕੇ ਭਿਖਿਆ ਵੀ ਮੰਗਦੇ ਸਨ ਤੇ ਗ੍ਰਿਹਸਥੀਆਂ ਦੀ

ਨਿੰਦਿਆਂ ਕਰਕੇ ਉਹਨਾਂ ਨੂੰ ਭੰਡਦੇ ਅਤੇ ਨਫਰਤ ਵੀ ਕਰਦੇ ਸਨ। ਸਤਿਗੁਰਾਂ ਨੇ ਇਸ ਤਰ੍ਹਾਂ ਦੀ ਦੋਹਰੀ ਮਾਪਦੰਡ ਦੀ ਨੀਤੀ ਨੂੰ ਪਰਵਾਨ ਨਹੀਂ ਕੀਤਾ। ਸਤਿਗੁਰਾਂ ਨੇ ਗ੍ਰਹਿਸਥ ਧਰਮ ਦੀ ਉੱਚਤਾ ਨੂੰ ਦਰਸਾ, ਆਪਣੇ ਗੁਰਸਿੱਖਾਂ ਨੂੰ ਸੱਚੀ ਸੁੱਚੀ ਕਿਰਤ ਕਰਕੇ ਜੀਵਨ ਨਿਰਵਾਹ ਕਰਨ ਦੀ ਪ੍ਰੇਰਨਾ ਕੀਤੀ। ਗੁਰਬਾਣੀ ਦੁਆਰਾ ਹੇਠ ਲਿਖੇ ਅਨੁਸਾਰ ਫੁਰਮਾਇਆ-

(i) **ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**

(ii) **ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥**

(iii) **ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥**

ਪਹਿਲੀ ਪਾਤਸ਼ਾਹੀ ਨੇ ਜਦ ਕਰਤਾਰਪੁਰ (ਹੁਣ ਪਾਕਿਸਤਾਨ ਵਿੱਚ) ਵਸਾਇਆ ਤਾਂ ਆਪਣੇ ਹੱਥੀਂ ਕਿਰਸਾਨੀ ਦੀ ਕਿਰਤ ਕੀਤੀ ਅਤੇ ਆਪਣੇ ਸਿੱਖਾਂ ਨੂੰ ਆਪਣੇ ਹੱਥੀਂ ਕਿਰਤ ਕਰਨ ਦੀ ਸਿੱਖਿਆ ਦਿੱਤੀ।

## (2) ਨਾਮ ਜਪਣਾ

ਸਤਿਗੁਰਾਂ ਨੇ ਪ੍ਰਭੂ ਪ੍ਰਾਪਤੀ ਲਈ ਜੋ ਪਹਿਲੇ ਪ੍ਰਚਲਤ ਸਾਧਨ ਜਿਵੇਂ ਕਿ ਹੱਠ ਜੋਗ, ਕਰਮ ਜੋਗ ਆਦਿ ਦਾ ਤਿਆਗ ਕਰਕੇ ਸਿਰਫ ਨਾਮ ਬਾਣੀ ਦੁਆਰਾ ਪ੍ਰੇਮਾ ਭਗਤੀ ਦੇ ਸਾਧਨ ਅਪਨਾਉਣ ਦੀ ਸਿੱਖਿਆ ਦਿੱਤੀ ਕਿਉਂਕਿ ਕਠਿਨ ਤਪ ਸਾਧਨਾ ਅਤੇ ਹੋਰ ਅਜਿਹੇ ਸਾਧਨਾਂ ਰਾਹੀਂ ਸਰੀਰਕ ਕਸ਼ਟ ਸਹਿਨ ਨਾਲ ਪ੍ਰਭੂ ਪ੍ਰਾਪਤੀ ਦਾ ਮਾਰਗ ਬੜਾ ਲੰਬਾ, ਬਿਖੜਾ ਅਤੇ ਬਹੁਤ ਲਾਭਦਾਇੱਕ ਨਾ ਹੋਣ ਕਰਕੇ ਇਸ ਨੂੰ ਪ੍ਰਵਾਨ ਨਹੀਂ ਕੀਤਾ। ਗੁਰਸਿੱਖਾਂ ਨੇ ਗੁਰੂ ਦੀਖਿਆ ਪ੍ਰਾਪਤ ਕਰ, ਗੁਰੂ ਕ੍ਰਿਪਾ ਦ੍ਰਿਸ਼ਟੀ ਸਦਕਾ ਨਾਮ ਬਾਣੀ ਦੀ ਸਾਧਨਾ ਤੇ ਪ੍ਰੇਮਾ ਭਗਤੀ ਨਾਲ ਆਤਮਿਕ ਮੰਡਲਾਂ ਦੀਆਂ ਉਹ ਉਚਾਈਆਂ ਦੀ ਪ੍ਰਾਪਤੀ ਕੀਤੀ ਜਿਹੜੀ ਕਿ ਹੋਰ ਧਰਮਾਂ ਦੇ ਹੱਠੀ ਤਪੀ ਤੇ ਜੋਗੀਆਂ ਨੂੰ ਨਸੀਬ ਨਾ ਹੋਈ। ਗੁਰੂ ਕ੍ਰਿਪਾ ਦੁਆਰਾ ਜਿਸ ਦੇ ਹਿਰਦੇ ਵਿੱਚ ਨਾਮ ਦ੍ਰਿੜ੍ਹ ਹੋ ਜਾਂਦਾ ਹੈ ਉਸ ਦੇ ਮਨ ਨੂੰ ਜਨਮਾਂ ਜਨਮੰਤਰਾਂ ਦੀ ਲੱਗੀ ਮੈਲ ਦੂਰ ਹੋ ਜਾਂਦੀ ਹੈ ਅਤੇ ਅੰਮ੍ਰਿਤ ਰੂਪੀ ਨਾਮ ਸਦਾ ਲਈ ਹਿਰਦੇ ਵਿੱਚ ਵਸ ਜਾਂਦਾ ਹੈ। ਪ੍ਰਮੇਸ਼ਰ ਦੇ ਨਾਮ ਵਿੱਚ ਬਹੁਤ ਵੱਡੀ ਬਰਕਤ ਹੈ । ਜਿੱਥੇ ਨਾਮ ਜੱਪਣ ਨਾਲ ਕਰੋੜਾਂ ਜਨਮਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ ਉੱਥੇ ਦੁੱਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਸਦੀਵੀਂ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਚਾਰੇ ਪਦਾਰਥਾਂ ਦੀ ਪ੍ਰਾਪਤੀ ਦੀ ਲਾਲਸਾ ਹੀ ਨਹੀਂ ਰਹਿੰਦੀ।ਆਵਾਗਮਨ ਦਾ ਗੇੜ ਸਦਾ ਲਈ ਖਤਮ ਹੋ

ਜਾਂਦਾ ਹੈ ਤੇ ਪ੍ਰਭੂ ਪ੍ਰਮੇਸ਼ਰ ਵਿੱਚ ਅਭੇਦਤਾ ਪ੍ਰਾਪਤ ਹੋ ਜਾਂਦੀ ਹੈ। ਸਤਿਗੁਰਾਂ ਨੇ ਗੁਰਬਾਣੀ ਵਿੱਚ ਨਾਮ ਦੀ ਮਹਿਮਾਂ ਹੇਠ ਲਿਖੇ ਅਨੁਸਾਰ ਕੀਤੀ ਹੈ-

(1) **ਪ੍ਰਭ ਕਾ ਸਿਮਰਨ ਸਭ ਤੇ ਊਚਾ ॥**

(2) **ਨਾਨਕ ਕੇ ਘਰਿ ਕੇਵਲ ਨਾਮੁ ॥**

(3) **ਸਤਿਗੁਰ ਕਾ ਜੋ ਸਿਖ ਅਖਾਏ**
**ਸੋ ਭਲਕੇ ਉਠ ਹਰਿ ਨਾਮ ਧਿਆਏ ॥**

(4) **ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ ॥**

(5) **ਜਿਨੀ ਇਕ ਮਨ ਨਾਮੁ ਧਿਆਇਆ ਗੁਰਮਤੀ ਵੀਚਾਰਿ ॥**
**ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥**

(6) **ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥**
**ਨਾਨਕ ਜੀਅ ਕਾ ਇਹੈ ਅਧਾਰ ॥**

(ਪੰਨਾ- 295)

ਨਾਮ ਪ੍ਰਾਪਤੀ ਕੋਈ ਸਰੀਰਕ ਕ੍ਰਿਆ (ਜਿਵੇਂ ਜਾਪ ਆਦਿ) ਨਾਂ ਰਹਿ ਕੇ ਉਹ ਅਵਸਥਾ ਭਾਸਦੀ ਹੈ ਜਿਸ ਨੂੰ ਗੁਰੂ ਸਾਹਿਬਾਨ ਨੇ ਹੇਠ ਲਿਖੇ ਅਨੁਸਾਰ ਦਰਸਾਇਆ ਹੈ-

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**
**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥**
**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫ ॥**

(ਸੁਖਮਨੀ ਸਾਹਿਬ)

## (੩) ਵੰਡ ਛਕਣਾ

**"ਘਾਲ ਖਾਇ ਕਿਛੁ ਹਥਉ ਦੇਹਿ"** ਦਾ ਸਿਧਾਂਤ ਗੁਰੂ ਨਾਨਕ ਦੇਵ ਜੀ ਨੇ ਹੀ ਦਿੱਤਾ ਸੀ। ਗੁਰੂ ਅਰਜਨ ਦੇਵ ਜੀ ਨੇ ਕਮਾਈ ਦਾ ਦਸਵਾਂ ਹਿੱਸਾ (ਦਸਵੰਧ) ਕੱਢ ਗੁਰੂ ਨਮਿਤ ਖਰਚ ਕਰਨ ਲਈ ਹੁਕਮ ਕੀਤਾ ਸੀ। ਗੁਰੂ ਸਾਹਿਬ ਜੀ ਨੇ ਬਚਨ ਕੀਤਾ ਸੀ ਜੋ ਦਸਵੰਧ ਆਪਣੀ ਕਮਾਈ ਵਿੱਚੋਂ ਕਢਦਾ ਹੈ ਉਸਦੇ ਘਰ ਦਲਿਦਰ ਨਹੀਂ ਰਵੇਗਾ। ਦਸਵੰਧ ਕੱਢਣ ਨਾਲ ਕਿਰਤ ਵਿੱਚ ਬਰਕਤ ਪੈਂਦੀ ਹੈ। ਗੁਰੂ ਸਾਹਿਬਾਨਾਂ ਨੇ ਗੁਰ ਸਿੱਖਾਂ ਨੂੰ ਗ੍ਰਿਹਿਸਥ ਮਾਰਗ ਤੇ ਚਲਦਿਆਂ, ਧਰਮ ਦੀ ਕਿਰਤ ਕਰ, ਆਪਣੀ ਨਿੱਜੀ ਤੇ ਪ੍ਰਵਾਰਕ ਮਾਇਕੀ ਲੋੜਾਂ ਦੀ ਪੂਰਤੀ ਕਰਦਿਆਂ, ਆਪਣੀ ਕਮਾਈ ਵਿੱਚੋਂ ਦਸਵੰਧ ਦੇਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਗਰੀਬ ਲੋਕਾਂ ਨੂੰ ਜੋ ਆਪਣੀਆਂ ਨਿੱਜੀ ਤੇ ਮਾਇਕ ਲੋੜਾਂ ਆਪਣੀ ਕਮਾਈ ਵਿੱਚੋਂ ਪੂਰੀਆਂ ਕਰਨ ਲਈ ਅਸਮਰਥ ਹੁੰਦੇ ਹਨ, ਉਨ੍ਹਾਂ ਦੀ ਪੂਰਤੀ ਗੁਰੂ ਦਾ ਸਿੱਖ ਦਸਵੰਧ ਵਿੱਚੋਂ ਕਰਦਾ ਹੈ। ਇਸ ਤਰ੍ਹਾਂ ਉਸ ਦੀ ਜਿੱਥੇ ਨਾਮ ਸਿਮਰਨ ਦੁਆਰਾ ਆਤਮਿਕ ਉਨਤੀ ਹੁੰਦੀ ਹੈ ਉਥੇ ਉਹ ਸਮਾਜਿਕ ਭਾਈਚਾਰੇ ਦੀ ਉੱਨਤੀ ਵਿੱਚ ਆਪਣਾ ਹਿੱਸਾ ਪਾਉਂਦਾ ਹੈ। ਪ੍ਰਮੇਸ਼ਵਰ ਦੀ ਬਖਸ਼ੀ ਹੋਈ ਕਿਰਤ ਕਮਾਈ ਵਿੱਚੋਂ ਦਸਵੰਧ ਦਾ ਹਿੱਸਾ ਗਰੀਬ ਅਤੇ ਲਾਚਾਰ ਲੋੜਵੰਦਾਂ ਲਈ ਨਾ ਕੱਢ ਸਕਣਾ ਲੋਭ ਵੱਸ ਹੋਏ ਮਨ ਦੀ ਕਮਜੋਰੀ ਹੁੰਦੀ ਹੈ ਇਸ ਲਈ ਕਲਗੀਧਰ ਪਾਤਸ਼ਾਹ ਨੇ ਖਾਲਸਾ ਪੰਥ ਸਾਜਣ ਉਪਰੰਤ ਦਸਾਂ ਨੌਂਹਾਂ ਦੀ ਨੇਕ ਕਿਰਤ ਕਮਾਈ ਕਰਕੇ ਉਸ ਵਿੱਚੋਂ ਦਸਵੰਧ ਕੱਢਣ ਨੂੰ ਲਾਜ਼ਮੀ ਕਰਾਰ ਦਿੱਤਾ ਅਤੇ ਖਾਲਸੇ ਨੂੰ ਸੁਚੇਤ ਕਰਕੇ **"ਗਰੀਬ ਦਾ ਮੂੰਹ ਗੁਰੂ ਕੀ ਗੋਲਕ"** ਫੁਰਮਾਇਆ। ਸਤਿਗੁਰਾਂ ਨੇ ਗੁਰਬਾਣੀ ਰਾਹੀਂ ਦਸਵੰਧ ਕੱਢਣ ਲਈ ਹੇਠ ਲਿਖੇ ਅਨੁਸਾਰ ਪ੍ਰੇਰਨਾ ਦਿੱਤੀ ਹੈ–

(1) **ਖਾਵਹਿ ਖਰਚਹਿ ਰਲਿ ਮਿਲਿ ਭਾਈ ॥**
**ਤੋਟ ਨਾ ਆਵੈ ਵਧਦੋ ਜਾਈ।**

(2) **ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹਿ ਪਛਾਣਹਿ ਸੇਇ।**

(3) **ਦਸਵੰਧ ਗੁਰੂ ਨਾ ਦੇਵਹੀ ਕੂੜ ਬੋਲ ਜੋ ਖਾਇ ॥**
**ਕਹਿ ਗੋਬਿੰਦ ਸਿੰਘ ਲਾਲ ਜੀ ਤਿਸਕਾ ਕਿਛ ਨ ਬਸਾਇ।**

**(ਰਹਿਤਨਾਮਾ)**

(4) **ਦਸ ਨਖ ਜੋ ਕਾਰ ਕਮਾਵੇ।**
**ਤਾਂ ਕਰ ਜੋ ਧਨ ਘਰ ਮੇਂ ਆਵੇ।**
**ਤਹਿ ਤੇ ਗੁਰ ਦਸਵੰਧ ਜੋ ਦੇਹੀ**
**ਸਿੰਘ ਸੋਈ ਜਸ ਬਹੁ ਜਗ ਲੇਹੀ।**

ਗੁਰੂ ਘਰ ਦੇ ਪ੍ਰਬੰਧ ਹੇਠ ਚਲ ਰਹੇ ਲੰਗਰ, ਇਮਾਰਤਾਂ ਦੀ ਸੇਵਾ, ਵਿਦਿਅਕ ਸੰਸਥਾਵਾਂ ਦੀ ਸੇਵਾ, ਗਰੀਬ ਗੁਰਬੇ ਦੀ ਸੰਭਾਲ ਦੀ ਸੇਵਾ ਅਤੇ ਹੋਰ ਸਾਰੀਆਂ ਸਮਾਜਿਕ ਅਤੇ ਮਨੁੱਖੀ ਭਾਈਚਾਰੇ ਦੀ ਸੇਵਾ ਦਾ ਨਿਰਬਾਣ ਕਾਰਜ ਗੁਰੂ ਘਰ ਵਿੱਚ "ਵੰਡ ਛਕਣ" ਦੇ ਸਿਧਾਂਤ ਦਾ ਹੀ ਪ੍ਰਗਟਾਵਾ ਹੈ।

## ਉਪਰੋਕਤ ਗੁਰਮਤਿ ਦੇ ਤਿੰਨੇ ਸਿਧਾਤਾਂ ਨਾਲ ਸਬੰਧਤ ਸਾਖੀ

ਇਨ੍ਹਾਂ ਤਿੰਨਾਂ ਵਿਚਾਰਾਂ ਨੂੰ ਗੁਰਮਤਿ ਦੀ ਨੀਂਹ ਸਮਝਿਆ ਜਾਂਦਾ ਹੈ। ਗੁਰਮਤਿ ਵਿੱਚ ਤਿੰਨਾਂ ਵਿਚਾਰਾਂ ਨੂੰ ਇੱਕੱਠਿਆਂ ਹੀ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਵਿਚਾਰਾਂ ਲਈ ਭਾਈ ਲਾਲੋ[੧], ਮਲਕ ਭਾਗੋ[੨] ਅਤੇ ਬਾਬਰ ਦੇ ਹਮਲੇ ਪ੍ਰਤੀ ਗੁਰੂ ਨਾਨਕ ਦੇਵ ਜੀ ਵਲੋਂ ਕੀਤੀ ਅਲੌਕਿਕ ਖੇਡ ਨੂੰ ਕਥਾ-ਰੂਪ ਵਿੱਚ ਯਾਦ ਕਰਨਾ ਜ਼ਰੂਰੀ ਹੈ। ਸੁਲਤਾਨਪੁਰੋਂ ਜਗਤ ਜਲੰਦੇ ਨੂੰ ਠਾਰਨ ਹਿਤ ਜਦੋਂ ਸਤਿਗੁਰੂ ਜੀ ਮਰਦਾਨੇ ਸਹਿਤ ਟੁਰੇ ਪਹਿਲਾਂ ਟਿਕਾਣਾ ਆਪ ਜੀ ਨੇ ਸੈਦਪੁਰ ਭਾਈ ਲਾਲੋ ਦੇ ਘਰ ਕੀਤਾ। ਇਥੇ ਗੁਰੂ ਸਾਹਿਬ ਦੇ ਯਾਦਗਾਰੀ ਅਸਥਾਨ ਹਨ :-

**ਯਾਦਗਾਰੀ ਅਸਥਾਨ :—** ੧. ਜਿਥੇ ਸਤਿਗੁਰੂ ਜੀ ਦਿਨ ਵੇਲੇ ਬੈਠ ਕੇ ਭਜਨ ਬੰਦਗੀ ਕਰਦੇ ਸਨ ਇਥੇ ਅਸਥਾਨ ਕਾਇਮ ਹੈ, ਜਿਸ ਦਾ ਨਾਮ ਰੋੜੀ ਸਾਹਿਬ ਹੈ।

੨. ਇਸੇ ਨਗਰ ਵਿੱਚ ਹੀ ਭਾਈ ਲਾਲੋ ਦਾ ਕੋਠਾ ਅਤੇ ਖੂਹੀ ਯਾਦਗਾਰ ਵਜੋਂ ਕਾਇਮ ਹਨ।

---

*੧. ਭਾਈ ਲਾਲੋ - ਸੈਦਪੁਰ (ਏਮਨਾਬਾਦ) ਪਾਕਿਸਤਾਨ, ਨਿਵਾਸੀ ਘਟਾਓੜਾ ਜਾਤ ਦਾ ਇੱਕ ਪ੍ਰੇਮੀ ਤਰਖਾਣ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨਿਨ ਸਿੱਖ ਹੋਇਆ। ਗੁਰੂ ਸਾਹਿਬ ਉਸ ਦੇ ਘਰ ਬਹੁਤ ਦਿਨ ਰਹੇ ਸਨ। ਇਸ ਪ੍ਰੇਮੀ ਨੂੰ ਸੰਬੋਧਨ ਕਰਕੇ, **"ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ,"** ਤਿਲੰਗ ਰਾਗ ਵਿੱਚ ਸ਼ਬਦ ਉਚਾਰਣ ਕੀਤਾ ਸੀ। ਭਾਈ ਲਾਲੋ ਦੀ ਪ੍ਰੇਮ ਸੇਵਾ ਵਿੱਚ ਕੋਧਰੇ ਦੀ ਰੋਟੀ ਨੂੰ ਮਲਕ ਭਾਗੋ ਦੇ ਸ਼ਾਹੀ ਪਦਾਰਥਾਂ ਨਾਲੋਂ ਉਤਮ ਸਮਝਿਆ ਸੀ।*

*੨. ਮਲਿਕ ਭਾਗੋ - ਖੱਤਰੀ, ਸੈਦਪੁਰ (ਏਮਨਾਬਾਦ) ਪਾਕਿਸਤਾਨ ਦੇ ਹਾਕਿਮ ਜ਼ਾਲਮਖਾਨ ਦਾ ਅਹਿਲਕਾਰ, ਭਾਰੀ ਵੱਢੀ ਖੋਰ ਸੀ। ਇਸ ਵੇਰ ਉਸ ਨੇ ਬ੍ਰਹਮਭੋਜ ਕੀਤਾ। ਉਨ੍ਹਾਂ ਦਿਨਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਾਲੋ ਤਰਖਾਣ ਦੇ ਘਰ ਰਿਹਾ ਕਰਦੇ ਸਨ। ਭਾਗੋ ਮਲਿਕ ਨੇ ਬ੍ਰਹਮ ਭੋਜ ਤੇ ਗੁਰੂ ਨਾਨਕ ਦੇਵ ਜੀ ਨੂੰ ਵੀ ਨੇਂਦਰਾ ਭੇਜਿਆ ਤਾਂ ਗੁਰੂ ਜੀ ਬ੍ਰਹਮ ਭੋਜ 'ਤੇ ਨਾ ਗਏ। ਇਸ 'ਤੇ ਮਲਿਕ ਭਾਗੋ ਨੇ ਆਪਣਾ ਬੜਾ ਅਪਮਾਨ ਸਮਝਿਆ ਤੇ ਹਕੂਮਤ ਦੇ ਰੁਆਬ ਤਾਬੇ ਸਰਕਾਰੀ ਪਿਆਦੇ ਸਦਕੇ ਗੁਰੂ ਸਾਹਿਬ ਜੀ ਨੂੰ ਹਾਜ਼ਰ ਕੀਤਾ ਸੀ। ਭਰੀ ਸਭਾ ਵਿੱਚ ਗੁਰੂ ਸਾਹਿਬ ਨੇ ਇੱਕ ਮੁਠੀ ਵਿੱਚ ਮਲਕ ਭਾਗੋ ਦੇ ਬ੍ਰਹਮਭੋਜ ਦਾ ਖਾਣਾ ਤੇ ਦੂਜੀ ਮੁੱਠੀ ਵਿੱਚ ਭਾਈ ਲਾਲੋ ਜੀ ਦਾ ਖਾਣਾ ਰੱਖਕੇ, ਜਦ ਦੋਨਾਂ ਮੁੱਠੀਆਂ ਨੂੰ ਘੁੱਟਿਆ ਤਾਂ ਮਲਕ ਭਾਗੋ ਦੇ ਖਾਣੇ ਵਿੱਚੋਂ ਖੂਨ ਤੇ ਭਾਈ ਲਾਲੋ ਦੇ ਖਾਣੇ ਵਿੱਚੋਂ, ਰੱਬ ਦੇ ਭਾਣੇ ਅਨੁਸਾਰ, ਦੁੱਧ ਚੋਇਆ।*

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਉਪਕਾਰ

ਤ੍ਰੈਗੁਣੀ[1] ਮਾਇਆ ਦੀ ਅੱਗ ਵਿੱਚ ਸੜਦੇ ਤਪਦੇ ਸੰਸਾਰ ਨੂੰ ਨਾਮ ਦੀ ਵਰਖਾ ਕਰਕੇ ਠੰਢ ਵਰਤਾਉਣ ਹਿਤ, ਸਭ ਜਗਤ ਦੇ ਸਾਂਝੇ ਸਤਿਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਧਾਰਨ ਕੀਤੀਆਂ। ਅਣਗਿਣਤ ਭੁੱਲੇ ਭਟਕੇ ਲੋਕਾਂ ਨੂੰ ਨਿਰਮਲ ਪੰਥ ਦੇ ਪਾਂਧੀ ਬਣਾ ਕੇ ਘਰ-ਘਰ ਧਰਮਸ਼ਾਲਾ ਸਥਾਪਤ ਕੀਤੀਆਂ। ਛਲ, ਕਪਟ, ਫਰੇਬ, ਠੱਗੀ, ਹਉ-ਹੰਗਤਾ, ਮੈਂ-ਮੇਰੀ, ਮਾਣ-ਅਪਮਾਨ, ਜਪੀ-ਤਪੀ ਹੋਣ ਦਾ ਅਹੰਭਾਵ[2], ਊਚ-ਨੀਚ ਦੇ ਸਭ ਭੇਦ-ਭਾਵ ਮਿਟਾ ਕੇ, ਇੱਕ ਸਾਂਵੀਂ-ਪੱਧਰੀ ਜ਼ਿੰਦਗੀ ਬਤੀਤ ਕਰਨ ਲਈ ਮੈਦਾਨ ਪੱਧਰਾ ਕਰ ਦਿੱਤਾ, ਲੋਕਾਂ ਵਿੱਚ ਨਿਤਾਣਾ-ਪਣ ਕੱਢ ਕੇ ਸਾਹਸ ਭਰ ਦਿੱਤਾ, "**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਇਆ॥**" (ਭਾਈ ਗੁਰਦਾਸ, ਵਾਰ ੧ ਪਉੜੀ 23) ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਵਾਲਾ ਗੁਰਮਤਿ ਗਾਡੀ ਰਾਹ ਪ੍ਰਚੱਲਤ ਕੀਤਾ। ਸੰਸਾਰ ਵਿੱਚ ਕੂੜ-ਕੁਸੱਤ ਦੀ ਕਾਲੀ ਬੋਲੀ ਰਾਤ ਨੂੰ ਰੱਬੀ ਜੋਤ ਨੇ ਸੱਚ ਦੇ ਚਾਨਣ ਨਾਲ ਪਛਾੜ ਦਿੱਤਾ। ਪਖੰਡ ਤੇ ਕਰਮ ਧਰਮ ਦਾ ਖੰਡਨ ਕਰਕੇ ਪ੍ਰੇਮਾ-ਭਗਤੀ ਨੂੰ ਪਹਿਲ ਦਿੱਤੀ। ਸਭਨਾਂ ਨੂੰ ਇੱਕ ਅਕਾਲ ਪੁਰਖ ਦੇ ਪੁੱਤਰ ਹੋਣ ਦਾ ਮਾਣ ਬਖਸ਼ਿਆ। ਅਗਿਆਨਤਾ ਰੂਪੀ ਕਾਲਖ ਮਨਾਂ ਵਿੱਚੋਂ 'ਸੱਚ' ਨਾਲ ਧੋ ਕੇ ਕੱਢ ਦਿੱਤੀ। ਅਣਗਿਣਤ ਬਖ਼ਸ਼ਿਸ਼ਾਂ ਸੰਸਾਰ 'ਤੇ ਕੀਤੀਆਂ, ਜਿਨ੍ਹਾਂ ਨੂੰ ਇੱਕ ਇਨਸਾਨੀ ਬੁਧੀ ਬਿਆਨ ਨਹੀਂ ਕਰ ਸਕਦੀ।

ਉਦਾਸੀਆਂ ਧਾਰਨ ਵੇਲੇ ਪਹਿਲਾ ਠਿਕਾਣਾ ਐਮਨਾਬਾਦ[3] ਵਿੱਚ ਭਾਈ ਲਾਲੋ ਦੇ ਘਰ ਕੀਤਾ, ਜਿਸ ਦਾ ਪਹਿਲਾ ਨਾਮ ਸੈਦਪੁਰ ਸੰਡਿਆਲੀ ਸੀ। ਭਾਈ ਲਾਲੋ ਤਰਖਾਣਾ ਕੰਮ ਕਰਦਾ ਸੀ। ਸਿੱਧੀ-ਪੱਧਰੀ ਭੋਲੀ-ਭਾਲੀ ਸੂਰਤ, ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਪਾਵਨ ਚਰਨ ਗਰੀਬ ਦੇ ਘਰ ਪਏ ਤੱਕ ਕੇ ਚਰਨਾਂ 'ਤੇ ਢਹਿ ਪਿਆ। ਭਾਈ ਲਾਲੋ ਸਤਿਗੁਰੂ ਜੀ ਨੂੰ ਅੰਦਰ ਕੋਠੇ ਵਿੱਚ ਲੈ ਗਿਆ ਅਤੇ ਇੱਕ ਮੰਜੇ 'ਤੇ ਖੇਸ ਵਿਛਾ ਕੇ ਸਭ ਸੰਸਾਰ ਨੂੰ ਪ੍ਰਕਾਸ਼ ਬਖ਼ਸ਼ਣ ਵਾਲੀ ਨਿਰੰਜਨੀ ਜੋਤ, ਗੁਰੂ ਨਾਨਕ ਸਾਹਿਬ ਜੀ ਨੂੰ ਅਦਬ ਸਤਿਕਾਰ ਨਾਲ ਬੈਠਾ ਲਿਆ।

ਘਰ ਦੀ ਹਾਲਤ ਵੇਖ ਕੇ ਭਾਈ ਮਰਦਾਨਾ ਹੈਰਾਨ ਰਹਿ ਗਿਆ। ਮਨ ਵਿੱਚ ਵਿੱਚਾਰਨ ਲੱਗਾ-ਸੁਲਤਾਨਪੁਰ[4] ਵਿੱਚ ਮੋਦੀਖ਼ਾਨੇ ਦੇ ਆਗਿਆਕਾਰ ਨੌਕਰ ਹਰ

---

*1. ਤਿੰਨ ਗੁਣਾਂ ਵਾਲੀ ਬਾਣੀ। ਤਿੰਨਾ ਗੁਣਾਂ ਵਾਲਾ ਧਰਮ। "**ਬ੍ਰਹਮ ਮੈ ਮੁਖਿ ਮਾਇਆ ਹੈ ਤ੍ਰੈਗੁਣ॥**" (ਮਾਰੂ ਸੋਹਲੇ ਮ. ੧) 2. ਅਹੰਭਾਵ ਅਹੰਕਾਰ ਦੀ ਭਾਵਨਾ ਸੋਚ। 3. ਐਮਨਾਬਾਦ ਜ਼ਿਲਾ ਗੁੱਜਰਾਂਵਾਲਾ ਦੀ ਤਹਿਸੀਲ ਵਿੱਚ ਇੱਕ ਨਗਰ, ਜੋ ਗੁੱਜਰਾਂ ਵਾਲੇ ਤੋਂ ਅੱਠ ਮੀਲ ਪੂਰਬ ਦੱਖਣ ਹੈ, ਇਸ ਦਾ ਪਹਿਲਾ ਨਾਉਂ 'ਸੈਦਪੁਰ' ਸੀ, ਸ਼ੇਰਸ਼ਾਹ ਨੇ ਇਸ ਨੂੰ ਤਬਾਹ ਕਰਕੇ ਨਵੀਂ ਆਬਾਦੀ ਦਾ ਨਾਉਂ ਸ਼ੇਰਗੜ੍ਹ ਰੱਖਿਆ, ਫੇਰ ਮੁਹੰਮਦ ਅਮੀਨ ਅਕਬਰ ਦੇ ਅਹਿਲਕਾਰ ਨੇ ਸ਼ੇਰਗੜ੍ਹ ਦਾ ਨਾਉਂ ਬਦਲ, ਏਮਨਾਬਾਦ ਥਾਪਿਆ, ਸ੍ਰੀ ਗੁਰੂ ਨਾਨਕ ਦੇਵ ਜੀ ਸੈਦਪੁਰ ਵਿੱਚ ਭਾਈ ਲਾਲੋ ਤਖਾਣ ਸਿੱਖ ਦੇ ਘਰ ਕੁਝ ਕਾਲ ਵਿਰਾਜੇ ਸਨ।*

*ਕਿਤਨੇ ਵਿਦਵਾਨਾਂ ਦਾ ਖਿਆਲ ਹੈ ਕਿ ਸੰਮਤ ੧੫੭੮ ਵਿੱਚ ਗੁਰੂ ਨਾਨਕ ਦੇਵ ਨੇ ਜਦ ਬਾਬਰ ਤੋਂ ਸੈਦਪੁਰ ਦੇ ਵਸਨੀਕਾਂ ਨੂੰ ਗੁਲਾਮੀ ਤੋਂ ਛੁਡਵਾ ਕੇ ਜੰਗੀ ਕਾਨੂੰਨ ਤੋਂ ਅਮਾਨ ਦਿਵਾਈ, ਤਦ ਤੋਂ ਇਸ ਦਾ ਨਾਉਂ ਏਮਨਾਬਾਦ ਹੋ ਗਿਆ।*

ਵੇਲੇ ਹੁਕਮ ਮੰਨਣ ਲਈ, ਹੱਥ ਜੋੜੀ ਖਲੋਤੇ ਰਹਿੰਦੇ ਸਨ। ਘਰ ਵਿੱਚ ਹਰ ਪ੍ਰਕਾਰ ਦੇ ਸੁੱਖ, ਦੇਵੀ ਭੈਣ, ਪਤੀਵਰਤਾ ਪਤਨੀ, ਪਿਆਰ ਨਾਲ ਸੇਵਾ ਕਰਦੇ ਸਨ। ਹੱਥੀਂ ਛਾਵਾਂ ਹੁੰਦੀਆਂ ਸਨ। ਪਰ ਸਭ ਸੁਖ ਆਰਾਮ ਤਿਆਗ ਕੇ ਇੱਕ ਗਰੀਬ ਤਰਖਾਣ ਦੇ ਘਰ ਆ ਬੈਠੇ ਹਨ, ਜਿਥੇ ਦੁਨਿਆਵੀ ਪਦਾਰਥਾਂ ਦੀ ਥੁੜ੍ਹ ਹੈ। ਭਾਈ ਲਾਲੋ ਤਾਂ ਲੰਗਰ ਤਿਆਰ ਕਰਨ ਦੇ ਆਹਰ ਲੱਗ ਗਿਆ। ਤਦ ਮਰਦਾਨੇ ਨੇ ਪੁੱਛਿਆ, "ਦਾਤਾ ਜੀ! ਇਹ ਕੌਣ ਪੁਰਖ ਹੈ, ਜਿਸ ਦੇ ਘਰ ਤੁਸੀਂ ਆਏ ਹੋ?" ਸਤਿਗੁਰੂ ਜੀ ਹੱਸ ਪਏ ਅਤੇ ਫੁਰਮਾਇਆ, "ਮਰਦਾਨਿਆ! ਅਸੀਂ ਭਗਤੀ ਦੇ ਘਰ ਆਏ ਹਾਂ, ਧਰਮ ਦੀ ਕਿਰਤ ਕਰਨ ਵਾਲੇ ਕ੍ਰਿਤੀ ਦੇ ਘਰ, ਜਿਸ ਦੇ ਮਨ ਵਿੱਚ ਚਾਨਣ ਹੈ।"

ਮਰਦਾਨਾ ਸਤਿਗੁਰੂ ਜੀ ਦੇ ਪਾਵਨ ਬਚਨ ਸੁਣ ਕੇ ਚੁੱਪ ਹੋ ਗਿਆ।

ਭਾਈ ਲਾਲੋ ਨੇ ਲੰਗਰ ਤਿਆਰ ਕਰ ਲਿਆ ਅਤੇ ਚੌਂਕੇ ਵਿੱਚ ਹੀ ਸਤਿਗੁਰੂ ਜੀ ਅਤੇ ਮਰਦਾਨੇ ਨੂੰ ਬਿਠਾ ਕੇ ਕੋਧਰੇ ਦੀ ਰੋਟੀ ਤੇ ਸਾਗ ਰੱਖ ਕੇ ਛਕਣ ਲਈ ਅਰਜ਼

---

*D. **ਸੁਲਤਾਨਪੁਰ**, ਕਪੂਰਥਲਾ ਰਾਜ ਵਿੱਚ ਸਫੇਦ ਵੇਂਈ ਨਦੀ ਦੇ ਕਿਨਾਰੇ ਇੱਕ ਨਗਰ, ਜੋ ਰਾਜਧਾਨੀ ਤੋਂ ੧੬ ਮੀਲ ਦੱਖਣ ਹੈ, ਇਹ ਈਸਵੀ ਗਜਾਰਵੀਂ ਸਦੀ ਵਿੱਚ ਸੁਲਤਾਨ ਖਾਨ ਲੋਦੀ ਨੇ (ਜੋ ਮਹਮੂਦ ਗਜ਼ਨਵੀ ਦਾ ਫੌਜਦਾਰ ਸੀ) ਵਸਾਇਆ ਹੈ। ਇਸ ਥਾਂ ਬੀਬੀ ਨਾਨਕੀ ਜੀ ਜੈ ਰਾਮ ਨੂੰ ਵਿਆਹੀ ਗਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਥਾਂ "ਤੇਰਾ ਹਾਂ! ਤੇਰਾ ਹਾਂ!" ਕਹਿ ਕੇ ਤਰਾਜ਼ੂ ਨਾਲ ਤੋਲਦੇ ਹੋਏ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦਾ ਕੰਮ ਕੀਤਾ ਹੈ। ਹੁਣ ਸੁਲਤਾਨਪੁਰ ਨਾਰਥ ਵੈਸਟਰਨ ਰੇਲਵੇ ਦਾ ਸਟੇਸ਼ਨ ਹੈ, ਇਸ ਪਵਿਤ੍ਰ ਨਗਰ ਵਿੱਚ ਹੇਠ ਲਿਖੇ ਗੁਰਦੁਆਰੇ ਹਨ—*

*(1) **ਸੰਤਘਾਟ**, ਬੇਈਂ ਦਾ ਉਹ ਘਾਟ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਟੁੱਭੀ ਮਾਰ ਕੇ ਅਲੋਪ ਹੋ ਗਏ ਸਨ ਅਤੇ ਤੀਜੇ ਦਿਨ ਨਿਕਲ ਕੇ ਉਦਾਸੀ ਭੇਸ ਧਾਰਨ ਕੀਤਾ ਸੀ, ਰਿਆਸਤ ਵੱਲੋਂ ਪੰਜ ਘੁਮਾਉਂ ਜ਼ਮੀਨ ਇਸ ਗੁਰਦੁਆਰੇ ਦੇ ਨਾਉਂ ਹੈ।*

*(2) **ਹੱਟ ਸਾਹਿਬ**, ਇਸ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਕਾਰੀ ਮੋਦੀਖਾਨੇ ਦੀ ਦੁਕਾਨ ਖੋਲ੍ਹੀ ਹੋਈ ਸੀ, ਜਿਸ ਤੋਂ ਅਨੇਕਾਂ ਲੋਕ ਲਾਭ ਪ੍ਰਾਪਤ ਕਰਦੇ ਸਨ, ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਵਾਮੀ ਦੇ ੧੧ ਵੱਟੇ ਪੱਥਰ ਦੇ ਵੱਡੇ ਛੋਟੇ ਹਨ, ੨੦ ਘੁਮਾਉਂ ਜ਼ਮੀਨ ਅਤੇ ੬੧ ਰੁਪਏ ਨਕਦ, ਰਿਆਸਤ ਕਪੂਰਥਲੇ ਵੱਲੋਂ ਇਸ ਗੁਰਦੁਆਰੇ ਦੇ ਨਾਉਂ ਹਨ।*

*(3) **ਕੋਠੜੀ ਸਾਹਿਬ**, ਇਹ ਉਹ ਥਾਂ ਹੈ ਜਿੱਥੇ ਨਵਾਬ ਦੇ ਮੁਨਸ਼ੀਆਂ ਨੇ ਗੁਰੂ ਸਾਹਿਬ ਤੋਂ ਲੇਖਾ ਲਿਆ ਸੀ, ਰਿਆਸਤ ਵੱਲੋਂ ਤਿੰਨ ਘੁਮਾਉਂ ਜ਼ਮੀਨ ਇਸ ਗੁਰਦੁਆਰੇ ਦੇ ਨਾਉਂ ਹੈ।*

*(4) **ਗੁਰੂ ਕਾ ਬਾਗ**, ਇਹ ਅਸਥਾਨ ਬੀਬੀ ਨਾਨਕੀ ਜੀ ਦਾ ਘਰ ਅਤੇ ਗੁਰੂ ਨਾਨਕ ਦੇਵ ਜੀ ਦਾ ਰਿਹਾਇਸ਼ੀ ਮਕਾਨ ਸੀ, ਇਸੇ ਥਾਂ ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਜੀ ਜਨਮੇ ਸਨ, ਇਸ ਗੁਰਦੁਆਰੇ ਦੇ ਨਾਉਂ ਤੇਰਾਂ ਘੁਮਾਉਂ ਜ਼ਮੀਨ ਕਪੂਰਥਲੇ ਵੱਲੋਂ ਹੈ, ਇਸ ਥਾਂ ਬਾਬਾ ਸ੍ਰੀ ਚੰਦ ਜੀ ਦੀ ਇੱਕ ਬੈਰਾਗਣ ਹੈ।*

*(5) ਜਨਮ ਅਸਥਾਨ ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਜੀ ਦਾ, ਦੇਖੋ, ਨੰ. ੪।*

*(6) **ਧਰਮਸ਼ਾਲ ਗੁਰੂ ਅਰਜਨ ਸਾਹਿਬ ਜੀ**, ਗੁਰਦੁਆਰਾ ਕੋਠੜੀ ਸਾਹਿਬ ਦੇ ਪਾਸ ਇਹ ਅਸਥਾਨ ਹੈ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਵਿਆਹ ਡੱਲੇ ਪਿੰਡ ਕਰਨ ਜਾਂਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਇੱਥੇ ਬਿਰਾਜੇ ਹਨ, ਰਿਆਸਤ ਕਪੂਰਥਲੇ ਵੱਲੋਂ ਗੁਰਦੁਆਰੇ ਦੇ ਨਾਉਂ ਬਾਰਾਂ ਘੁਮਾਉਂ ਜ਼ਮੀਨ ਹੈ।*

*(7) **ਬੇਰ ਸਾਹਿਬ**, ਸ਼ਹਿਰ ਤੋਂ ਪੱਛਮ ਕਰੀਬ ਅੱਧ ਮੀਲ ਉਹ ਅਸਥਾਨ ਹੈ, ਜਿੱਥੇ ਬੇਈਂ ਵਿੱਚ ਨਿੱਤ ਇਸ਼ਨਾਨ ਕਰਨ ਗੁਰੂ ਸਾਹਿਬ ਜਾਇਆ ਕਰਦੇ ਸਨ, ਗੁਰੂ ਸਾਹਿਬ ਦੇ ਵੇਲੇ ਦੀ ਬੇਰੀ ਹੁਣ ਮੌਜੂਦ ਹੈ, ਇਸ ਗੁਰਧਾਮ ਨੂੰ ਤੇਰਾਂ ਸੌ ਸੱਠ ਰੁਪਏ ਸਾਲਾਨਾ ਜਾਗੀਰ ਰਿਆਸਤ ਕਪੂਰਥਲੇ ਵੱਲੋਂ, ਸਵਾ ਸੌ ਰੁਪਏ ਰਿਆਸਤ ਪਟਿਆਲੇ ਤੋਂ, ਇੱਕਵੰਜਾ ਰੁਪਏ ਨਾਭੇ ਵੱਲੋਂ ਹੈ, ਤੀਸ ਘੁਮਾਉਂ ਜ਼ਮੀਨ ਗੁਰਦੁਆਰੇ ਦੇ ਨਾਉਂ ਪਿੰਡ ਮਾਣਕ ਅਤੇ ਪਿੰਡ ਮਾਛੀ ਜੋਇਆ ਵਿੱਚ ਹੈ।*

ਕੀਤੀ। ਸਤਿਗੁਰੂ ਜੀ ਸੁੱਕੀ ਖੁਸ਼ਕ ਰੋਟੀ ਛਕਣ ਲੱਗ ਪਏ। ਮਰਦਾਨੇ ਨੇ ਵੀ ਜਕੋ-ਤਕੀ ਕਰਕੇ ਬੁਰਕੀ ਮੂੰਹ ਪਾਈ। ਜਦੋਂ ਛਕੀ ਤਦ ਸਤਿਗੁਰੂ ਜੀ ਦੀ ਮਿਹਰ ਨਾਲ ਅੰਮ੍ਰਿਤ ਦਾ ਸੁਆਦ ਆਇਆ। ਸਤਿਗੁਰੂ ਜੀ ਨੇ ਭਾਈ ਲਾਲੋ ਵੱਲ ਮਿਹਰ-ਭਰੀ ਤੱਕਣੀ ਨਾਲ ਤੱਕਿਆ। ਭਾਈ ਲਾਲੋ ਦੀ ਭਗਤੀ ਕਰਨ ਵਾਲੀ ਸੁਰਤ ਅਗੰਮੀ ਨਾਮ ਰੰਗ ਦੇ ਰਸ ਵਿੱਚ ਲਿਵਲੀਨ ਹੋ ਗਈ।

ਜਦੋਂ ਕੁਝ ਦਿਨ ਠਹਿਰਨ ਉਪਰੰਤ ਸਤਿਗੁਰੂ ਜੀ ਟੁਰਨ ਲੱਗੇ ਤਾਂ ਭਾਈ ਲਾਲੋ ਦੇ ਨੈਣ ਭਰ ਆਏ ਅਤੇ ਕੁਝ ਚਿਰ ਹੋਰ ਅਟਕਣ ਲਈ ਬੇਨਤੀ ਕੀਤੀ। ਮਿਹਰਾਂ ਦੇ ਸਾਈਂ ਮਿਹਰ ਵਿੱਚ ਆ ਗਏ-ਰਾਤ ਲਾਲੋ ਦੇ ਕੋਠੇ ਵਿੱਚ ਕੱਟਣੀ, ਦਿਨੇ ਬਾਹਰ ਰੋੜਾਂ ਜਾਂ ਰੇਤ ਦੇ ਥੜ੍ਹਿਆਂ 'ਤੇ ਰੱਬੀ ਪ੍ਰੀਤ ਦੇ ਰੰਗ ਵਿੱਚ ਮਗਨ ਬੈਠੇ ਰਹਿਣਾ। ਕੁਝ ਦਿਨਾਂ ਪਿਛੋਂ ਮਰਦਾਨਾ ਘਰਦਿਆਂ ਨੂੰ ਮਿਲਣ ਤਲੰਵਡੀ[1] ਚਲਾ ਗਿਆ ਪਰ ਸਤਿਗੁਰੂ ਜੀ ਭਾਈ ਲਾਲੋ ਪਾਸ ਹੀ ਠਹਿਰੇ। ਇੰਨੇ ਸਮੇਂ ਵਿੱਚ ਸਭ ਨਗਰ ਨਿਵਾਸੀਆਂ ਨੂੰ ਪਤਾ ਲੱਗ ਗਿਆ ਕਿ ਬੇਦੀ ਕੁਲ ਦਾ ਤਪਾ ਗੁਰੂ ਨਾਨਕ ਇੱਕ ਸ਼ੂਦਰ ਭਾਈ ਲਾਲੋ ਦੇ ਘਰ ਰਹਿੰਦਾ ਹੈ। ਉਸ ਦੇ ਹੱਥ ਦੀ ਰੋਟੀ ਖਾਂਦਾ ਹੈ, ਜ਼ਾਤ-ਅਭਿਮਾਨੀ ਸਹਾਰ ਨਾ ਸਕੇ। ਇਵੇਂ ਜ਼ਾਤ-ਵਰਣ ਦੀ ਫੋਕੀ ਵੰਡ ਤੇ ਯਕੀਨ ਰੱਖਣ ਵਾਲੇ ਬ੍ਰਾਹਮਣ ਖੁਣਸਣ ਲੱਗੇ। ਪਰ ਸ਼ਰਧਾਲੂ ਹਿੰਦੂ ਮੁਸਲਮਾਨ ਦੋਵੇਂ ਨੇੜੇ-ਨੇੜੇ ਦੇ ਪਿੰਡਾਂ ਤੋਂ ਆ ਕੇ ਦਰਸ਼ਨ ਕਰਕੇ, ਕੀਰਤਨ ਸੁਣ ਕੇ, ਸਤਿਸੰਗ ਕਰਕੇ, ਸਿੱਖਿਆ ਲੈ ਕੇ ਸਿੱਖੀ ਮਾਰਗ ਦੇ ਪਾਂਧੀ ਬਣਨ ਲੱਗੇ।

ਬ੍ਰਾਹਮਣ, ਮੌਲਾਣਿਆਂ ਨੇ ਸੋਚਿਆ ਕਿ ਨਾਨਕ ਤਪਾ ਤਾਂ ਇਥੇ ਪੱਕਾ ਡੇਰਾ ਲਾ ਬੈਠਾ। ਉਨ੍ਹਾਂ ਇਥੋਂ ਦੇ ਨਵਾਬ ਅਤੇ ਉਸ ਦੇ ਕਾਰਦਾਰ ਮਲਕ ਭਾਗੋ ਪਾਸ ਜਾ ਚੁਗਲੀ ਕੀਤੀ। ਚੋਰੀਂ-ਚੋਰੀਂ ਸਤਿਗੁਰੂ ਜੀ ਨੂੰ ਡਰਾ ਕੇ ਭਜਾ ਦੇਣ ਦੀਆਂ ਕੋਸ਼ਿਸ਼ਾਂ ਹੋਈਆਂ ਪਰ ਨਿਰਭਉ ਸਤਿਗੁਰੂ ਜੀ ਨੂੰ ਉਹ ਡਰਾ ਕੇ ਭਜਾ ਨ ਸਕੇ। ਇਨ੍ਹਾਂ ਦਿਨਾਂ ਵਿੱਚ ਮਲਕ ਭਾਗੋ ਵਲੋਂ ਸਾਧੂ ਬ੍ਰਾਹਮਣਾ ਨੂੰ ਬ੍ਰਹਮ ਭੋਜ ਕੀਤਾ ਗਿਆ। ਇਸ ਵਿੱਚ ਸਤਿਗੁਰੂ ਜੀ ਨੂੰ ਨਿਉਂਦਾ ਘੱਲਿਆ ਗਿਆ। ਸਤਿਗੁਰੂ ਜੀ ਜਦੋਂ ਲੰਗਰ ਛਕਣ ਨ ਆਏ ਤਦ ਬ੍ਰਾਹਮਣ, ਮੌਲਾਣਿਆਂ ਨੇ ਮਲਕ ਭਾਗੋ ਨੂੰ ਚੁੱਕਣਾ ਸ਼ੁਰੂ ਕਰ ਦਿਤਾ, "ਵੇਖਿਆ ਕਿੱਡਾ ਹੰਕਾਰੀ ਹੈ ? ਭਾਈ ਲਾਲੋ ਦੀ ਰੁੱਖੀ ਰੋਟੀ ਖਾਂਦਾ ਪਰ ਤੁਹਾਡੇ ਬ੍ਰਹਮ ਭੋਜ 'ਤੇ ਨਹੀਂ ਆਇਆ ?" ਦੁਬਾਰਾ ਸੁਨੇਹਾ ਘੱਲਿਆ ਸਤਿਗੁਰੂ ਜੀ ਫਿਰ ਵੀ ਨ ਆਏ। ਅਗਿਆਨੀ, ਰੱਬੀ ਰੰਗ ਦੀ ਸੋਝੀ ਤੋਂ ਕੋਰੇ, ਰਾਜ-ਮਦ ਵਿੱਚ ਮਸਤ ਮਲਕ ਭਾਗੋ ਨੇ ਸਰਕਾਰੀ ਸਿਪਾਹੀ ਘੱਲ ਦਿੱਤੇ। ਭਾਈ ਲਾਲੋ ਦੇ ਘਰ ਥੋੜ੍ਹੇ ਕੁ ਸੱਜਣਾਂ ਦਾ ਇੱਕਠ ਹੋਇਆ। ਜਿਹੜੇ ਇਸ ਗੱਲ ਬਾਬਤ ਚਿੰਤਾਤੁਰ ਸਨ ਕਿ ਕਿਤੇ ਪਿਆਰੇ ਗੁਰੂ ਨਾਨਕ

---

*1. ਤਲਵੰਡੀ ਰਾਇਭੋਇ ਕੀ ਤਲਵੰਡੀ, ਜਿਸ ਦਾ ਪਹਿਲਾ ਨਾਮ ਰਾਇਪੁਰ ਸੀ ਅਤੇ ਗੁਰੂ ਨਾਨਕ ਸਾਹਿਬ ਦਾ ਜਨਮ ਅਸਥਾਨ ਹੋਣ ਕਰਕੇ ਹੁਣ ਨਨਕਾਣਾ ਜਾ ਨਾਨਕਿਆਨਾ (ਨਾਨਕ ਅਯਨ) ਪ੍ਰਸਿੱਧ ਹੈ। ਇਹ ਜ਼ਿਲ੍ਹਾ ਸ਼ੇਖੂਪੁਰਾ ਵਿੱਚ ਹੈ ਦੇਖੋ, ਨਾਨਕਿਆਨਾ।*

ਨੂੰ ਮਲਕ ਭਾਗੋ ਦੁਖੀ ਨ ਕਰੇ। ਸਿਪਾਹੀਆਂ ਨੇ ਸਤਿਗੁਰੂ ਜੀ ਨੂੰ ਮਲਕ ਭਾਗੋ ਦਾ ਹੁਕਮ ਸੁਣਾਇਆ। ਸਤਿਗੁਰੂ ਜੀ ਉਨ੍ਹਾਂ ਨਾਲ ਉੱਠ ਕੇ ਤੁਰ ਪਏ। ਪ੍ਰੇਮ ਡੋਰ ਦੇ ਬੱਧੇ ਭਾਈ ਲਾਲੋ ਤੇ ਚਾਰ ਕੁ ਹੋਰ ਸੱਜਣ ਵੀ ਕਚਹਿਰੀ ਪੁੱਜ ਗਏ।

ਮਲਕ ਭਾਗੋ ਨੇ ਸਤਿਗੁਰੂ ਜੀ ਪਾਸੋਂ ਨ ਆਉਣ ਦਾ ਕਾਰਨ ਪੁੱਛਿਆ। ਸਤਿਗੁਰੂ ਜੀ ਚੁੱਪ ਰਹੇ। ਮਲਕ ਫੇਰ ਬੋਲਿਆ, "ਮੇਰੇ ਘਰ ਨਿਉਤਾ ਦੇਣ 'ਤੇ ਤੁਸੀਂ ਨਹੀਂ ਆਏ ਪਰ ਉਸ ਸ਼ੂਦਰ ਦੇ ਘਰ ਖੱਤਰੀ ਹੋ ਕੇ ਡੂਮ ਮਿਰਾਸੀ ਨਾਲ ਸਾਂਝੀ ਪੰਗਤ ਲਾ ਕੇ ਲੰਗਰ ਛਕਦੇ ਹੋ ?" ਸਤਿਗੁਰੂ ਜੀ ਨੇ ਆਖਿਆ, "ਤੇਰਾ ਭੋਜਨ ਸ਼ੁੱਧ ਨਹੀ।" ਗਿਆਨ ਤੋਂ ਹੀਣਾ ਮਲਕ ਭਾਗੋ-ਘਿਉ ਵਿੱਚ ਤਲੇ ਪੂੜੇ ਸੁੰਦਰ ਥਾਲ ਵਿੱਚ ਧਰਵਾ ਕੇ ਨੌਕਰਾਂ ਦੇ ਹੱਥੀ ਸਤਿਗੁਰੂ ਜੀ ਨੂੰ ਪੇਸ਼ ਕਰਕੇ ਆਖਣ ਲੱਗਾ, "ਵੇਖੋ, ਬਿਲਕੁਲ ਸ਼ੁੱਧ ਘਿਉ ਵਿੱਚ ਤਲੇ ਹੋਏ ਸਾਫ਼ ਸੁਥਰੇ ਪੂੜੇ ਹਨ, ਆਪ ਅਸ਼ੁੱਧ ਦੱਸਦੇ ਹੋ ?" ਸਤਿਗੁਰੂ ਜੀ ਨੇ ਭਾਈ ਲਾਲੋ ਨੂੰ ਭੇਜ ਕੇ ਦਸਾਂ ਨਹੁੰਆਂ ਦੀ ਸੱਚੀ ਸੁੱਚੀ ਕਿਰਤ ਨਾਲ ਤਿਆਰ ਹੋਇਆ ਸੁੱਕਾ ਪ੍ਰਸ਼ਾਦਾ ਵੀ ਮੰਗਵਾ ਲਿਆ। ਇੱਕ ਹੱਥ ਵਿੱਚ ਪੂੜਾ ਦੂਜੇ ਹੱਥ ਵਿੱਚ ਸੁੱਕਾ ਪ੍ਰਸ਼ਾਦਾ ਫੜ ਲਿਆ, ਬਾਹਾਂ ਨੂੰ ਅਗਾਂਹ ਵਧਾਇਆ ਅਤੇ ਦੋਹਾਂ ਨੂੰ ਘੁੱਟਿਆ। ਤਦ ਪੂੜੇ ਵਿੱਚੋਂ ਲਹੂ ਅਤੇ ਸੁੱਕੇ ਪ੍ਰਸ਼ਾਦੇ ਵਿੱਚੋਂ ਦੁੱਧ ਨਿਕਲਿਆ। ਮਲਕ ਭਾਗੋ ਅਤੇ ਸਭ ਇੱਕਠੇ ਹੋਏ ਲੋਕ ਇਸ ਅਲੌਕਿਕ ਚਮਤਕਾਰ ਨੂੰ ਵੇਖ ਕੇ ਰਹਿ ਗਏ। ਸਤਿਗੁਰੂ ਜੀ ਨੇ ਫੁਰਮਾਇਆ, "ਅਧਰਮ ਨਾਲ ਇੱਕਠਾ ਕੀਤਾ ਪੈਸਾ, ਉਸ ਤੋਂ ਤਿਆਰ ਕੀਤੇ ਪਦਾਰਥ ਵੇਖਣ ਨੂੰ ਦੁਖਦਾਈ ਨਹੀਂ ਲਗਦੇ ਪਰ ਜਦੋਂ ਨਿਰਮਲ ਹਿਰਦਿਆਂ ਵਾਲੇ ਪੁਰਸ਼ ਖਾਂਦੇ ਹਨ ਤਦ ਪੀੜਤ ਹੁੰਦੇ ਹਨ। ਕਿਸ ਦਾ ਦਿਲ ਨਹੀਂ ਕਰਦਾ ਕਿ ਉਹ ਨਰਮ-ਨਰਮ ਮਾਲ੍ਹ ਪੂੜੇ ਨ ਖਾਵੇ ? ਅਤੇ ਕੋਧਰੇ ਦੀ ਰੁੱਖੀ ਰੋਟੀ ਖਾਵੇ ? ਪਰ ਸੋਝੀ ਵਾਲਾ ਪੁਰਸ਼ ਖੰਡ ਵਿੱਚ ਲਪੇਟਿਆ ਮਹੁਰਾ ਨਹੀਂ ਖਾਂਦਾ। ਐਸ਼ਵਰਜ, ਪ੍ਰਤਾਪ, ਹੁਕਮ, ਪਦਾਰਥ, ਦੌਲਤ, ਮਹਿਲ ਮਾੜੀਆਂ ਜੋ ਧਰਮ ਦੀ ਕਮਾਈ ਨਾਲ ਨਹੀਂ ਬਣੀਆਂ ਤਦ ਜ਼ਹਿਰ ਹਨ। ਪਰ ਹੱਕ ਹਲਾਲ ਦੀ ਕਮਾਈ ਵਿੱਚੋਂ ਤਿਆਰ ਹੋਈ ਕੋਧਰੇ ਦੀ ਰੋਟੀ ਸੱਚਾ ਬ੍ਰਹਮਭੋਜ ਹੈ। ਦਿਲ ਵਿੱਚ ਸਾਂਈ ਦਾ ਪਿਆਰ ਹੋਵੇ ਅਤੇ ਹੱਥਾਂ ਨਾਲ ਸੱਚੀ ਕਿਰਤ ਕੀਤੀ ਹੋਵੇ, ਇਹ ਸੱਚਾ ਬ੍ਰਹਮਭੋਜ ਹੈ। ਇਸ ਕੌਤਕ ਨਾਲ ਮਲਕ ਭਾਗੋ ਦਾ ਮਾਣ-ਰੂਪੀ ਮੀਨਾਰ ਢੱਠ ਗਿਆ। ਲੋਕਾਂ ਵਿੱਚ ਮਲਕ ਭਾਗੋ ਨਾਲੋਂ ਭਾਈ ਲਾਲੋ ਦੀ ਕਦਰ-ਕੀਮਤ ਵਧ ਗਈ।"

ਫੇਰ ਸਤਿਗੁਰੂ ਜੀ ਭਾਈ ਲਾਲੋ ਦੇ ਘਰ ਚਲੇ ਗਏ। ਨੈਣ ਮੀਟੇ ਅਤੇ ਕਿਸੇ ਅਗੰਮੀ ਦੇਸ਼ ਅੱਪੜ ਗਏ, ਫਿਰ ਬੁਲ੍ਹ ਮਿੱਠੀ ਸੁਰੀਲੀ ਅਵਾਜ਼ ਵਿੱਚ ਰੱਬੀ ਪੈਗ਼ਾਮ (ਗੁਰਬਾਣੀ) ਦਾ ਗਾਇਨ ਆਰੰਭ ਕੀਤਾ। ਆਉਣ ਵਾਲੇ ਭਵਿੱਖ ਬਾਬਤ ਭਾਈ ਲਾਲੋ ਨੂੰ ਸਮਝਾਇਆ:—

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥

(ਤਿਲੰਗ ਮ: ੧, ਪੰਨਾ-੭੨੨)

ਭਾਈ ਲਾਲੋ ਨੇ ਉਪਰੋਕਤ ਗੁਰਬਾਣੀ ਦਾ ਸੰਪੂਰਨ ਸ਼ਬਦ ਭਵਿੱਖ ਬਾਬਤ ਸੁਣਿਆ। ਪਾਪ ਦੀ ਜੰਞ ਦਾ ਆਉਣਾ, ਉਸਦੇ ਆਉਣ ਦਾ ਕਾਰਨ, ਆਉਣ ਉਪਰੰਤ ਮਿਲੀ ਸਜ਼ਾ ਦਾ ਦ੍ਰਿਸ਼, ਫਿਰ ਗਰੀਬਾਂ ਉਪਰ ਹੋਏ ਜ਼ੁਲਮ ਬਾਬਤ, ਅਕਾਲ ਪੁਰਖ ਜੀ ਪਾਸ ਫਰਿਆਦ-ਸਾਰਾ ਦ੍ਰਿਸ਼ ਭਾਈ ਲਾਲੋ ਦੀਆਂ ਅੱਖਾਂ ਅੱਗੋਂ ਲੰਘਣ ਲੱਗਾ। ਸਤਿਗੁਰੂ ਜੀ ਚੁਪ-ਚਾਪ ਅਗੰਮੀ ਦੇਸ਼ ਦੇ ਰਸ-ਰੰਗ ਵਿੱਚ ਮਗਨ ਬੈਠ ਰਹੇ ਸਨ ਕਿ ਬਾਹਰੋਂ ਕਿਸੇ ਨੇ ਆਵਾਜ਼ ਦਿੱਤੀ। ਲਾਲੋ ਨੇ ਅੰਦਰ ਲੰਘ ਆਉਣ ਲਈ ਕਿਹਾ। ਤਦ ਸੈਦਪੁਰ (ਏਮਨਾਬਾਦ) ਦਾ ਨਵਾਬ ਆ ਗਿਆ, ਸਤਿਗੁਰੂ ਜੀ ਦੇ ਚਰਨਾਂ 'ਤੇ ਸੀਸ ਨਿਵਾਇਆ। ਸਤਿਗੁਰੂ ਜੀ ਅਗੰਮੀ ਮੰਡਲ ਵਿੱਚੋਂ ਮੁੜ ਜਗਤ ਖੇਡ ਵੱਲ ਪਰਤੇ, ਨੇਤਰ ਖੁੱਲ੍ਹੇ ਤਦ ਨਵਾਬ ਚਰਨਾਂ 'ਤੇ ਢੱਠਾ ਵੇਖਿਆ। ਨਵਾਬ ਨੇ ਬੇਨਤੀ ਕੀਤੀ, "ਸਤਿਗੁਰੂ ਜੀ! ਮੇਰਾ ਇੱਕਲੌਤਾ ਪੁੱਤਰ ਬੀਮਾਰ ਹੈ, ਆਪ ਕਾਮਲ ਫ਼ਕੀਰ ਹੋ, ਦੁਆ ਕਰੋ ਤਾਂ ਜੋ ਮੇਰਾ ਪੁੱਤਰ ਰਾਜ਼ੀ ਹੋ ਜਾਵੇ।"

ਸਤਿਗੁਰੂ ਜੀ ਨੇ ਫੁਰਮਾਇਆ, "ਖਾਨ! ਰਾਜਸੀ ਮਦ ਵਿੱਚ ਤੂੰ ਜ਼ੋਰ ਜ਼ੁਲਮ ਹੀ ਕੀਤਾ ਹੈ, ਹੁਣ ਤੇਰੇ ਬੰਦੇ ਸਾਧੂ ਮਹਾਤਮਾ ਉਤੇ ਜ਼ੁਲਮ ਕਰ ਰਹੇ ਹਨ। ਜਿਥੇ ਜ਼ੋਰ ਜਬਰ ਦੀ ਹੰਗਤਾ ਹੋਵੇ,ਉਸ ਮਨ ਵਿੱਚੋ ਦੁਆ-ਇ-ਖੈਰ ਵਾਸਤੇ ਨਿਮਰਤਾ ਪੂਰਬਕ ਅਰਦਾਸ ਨਹੀਂ ਉਪਜਦੀ।" ਸੈਦਪੁਰ ਪਠਾਣਾਂ ਦੇ ਕਿਲ੍ਹੇ ਦਾ ਜਾਬਰ ਨਵਾਬ, ਪੁੱਤਰ ਦੇ ਮੋਹ ਨਾਲ ਵਿਆਕੁਲ ਹੋਇਆ, ਨਰਮ ਹੋ ਆਖਣ ਲੱਗਾ, "ਸਾਂਈ ਦੇ ਦਰੋਂ ਘਰੋਂ

ਵਰੋਸਾਏ ਹੋਏ ਦਾਤਾ ਜੀ! ਮਿਹਰ ਕਰੋ, ਮਿਹਰ ਦੇ ਘਰ ਆਓ।" ਸਤਿਗੁਰੂ ਜੀ ਨੇ ਫੁਰਮਾਇਆ, "ਹੁਕਮ ਰਜ਼ਾ ਵਿੱਚ ਟੁਰੋ, ਜੋ ਖ਼ੁਦਾ ਨੂੰ ਭਾਉਂਦਾ ਹੈ ਹੋ ਜਾਵੇਗਾ, ਤੂੰ ਜ਼ਿੰਦਗੀ ਵਿੱਚ ਜ਼ੋਰ ਜ਼ੁਲਮ ਕੀਤੇ ਹਨ, ਤੇਰੇ ਜ਼ੋਰ ਨੂੰ ਖ਼ਤਮ ਕਰਨ ਲਈ ਤੇਰੇ ਨਾਲੋਂ ਡਾਢੇ ਜ਼ੋਰ ਵਾਲਾ ਆ ਰਿਹਾ ਹੈ, ਰੱਬੀ ਹੁਕਮ ਹੋ ਗਿਆ ਹੈ, ਕਾਇਆ ਕਪੜੇ ਟੁੱਕੇ ਜਾਣਗੇ, ਸਹਿਜ਼ਾਦੀਆਂ ਦੀ ਕਤਲੇਆਮ ਹੋਵੇਗੀ। ਇਹ ਸਰਦਾਰੀ, ਅਮੀਰੀ, ਦੌਲਤ ਕਿਸ ਅਰਥ ? ਕਿਉਂ ਗ਼ਰੀਬਾਂ ਦੀਆਂ ਹੱਡੀਆਂ ਦੇ ਢੇਰ ਇੱਕਠੇ ਕਰਕੇ ਆਪਣੇ ਆਪ ਨੂੰ ਮਾਲਦਾਰ ਹੋਏ ਸਮਝਦੇ ਹੋ ? ਧੁਰੋਂ ਹੁਕਮ ਹੋ ਗਿਆ ਹੈ, ਤੂੰ ਐਸ਼ੂਰਜ ਵੇਲੇ ਹੋਸ਼ ਕਰਦਾ, ਪਰ ਰਾਜਸੀ ਮਦ ਨੇ ਨਿਆਓਂ ਨ ਕਰਨ ਦਿੱਤਾ।" ਨਵਾਬ ਫਿਰ ਵੀ ਪੁੱਤਰ ਦੀ ਜਾਨ ਬਖ਼ਸ਼ੀ ਲਈ ਬੇਨਤੀਆਂ ਕਰਦਾ ਰਿਹਾ, ਸਤਿਗੁਰੂ ਜੀ ਨੇ ਭਾਈ ਲਾਲੋ ਪਾਸੋਂ ਸੁੱਕਾ ਟੁੱਕਰ ਮੰਗਵਾ ਕੇ ਨਵਾਬ ਨੂੰ ਦਿੱਤਾ। ਨਵਾਬ ਨੇ ਉਹ ਟੁੱਕੜ ਪੁੱਤਰ ਨੂੰ ਘਰ ਪੁੱਜ ਕੇ ਦਿੱਤਾ। ਪੁੱਤਰ ਬਿਲਕੁਲ ਠੀਕ ਹੋ ਗਿਆ। ਸਭ ਲੋਕ ਹੈਰਾਨ ਰਹਿ ਗਏ।

ਜਦੋਂ ਖ਼ਾਨ ਮੁੜਿਆ ਤਦ ਸਤਿਗੁਰੂ ਜੀ ਨੇ ਆਖਿਆ, "ਖ਼ਬਰਦਾਰ ਹੋ ਖ਼ਾਨ! ਉਤੋਂ ਹੁਕਮ ਦੀ ਕਲਮ ਵਹਿ ਗਈ ਹੈ, ਜ਼ੋਰ ਆ ਰਿਹਾ ਹੈ। ਜ਼ੋਰ ਜ਼ੁਲਮ ਰੱਬ ਨੂੰ ਮਨਜ਼ੂਰ ਨਹੀਂ।" ਪਰ ਸਮਝ ਤੋਂ ਹੀਣਾ ਨਵਾਬ ਸਤਿਗੁਰੂ ਜੀ ਦੇ ਫੁਰਮਾਣ ਨੂੰ ਸਮਝ ਨ ਸਕਿਆ।

ਸਤਿਗੁਰੂ ਜੀ ਭਾਈ ਲਾਲੋ ਪਾਸੋਂ ਉਠ ਰੋੜੀ[1] ਸਾਹਿਬ ਜਾ ਬੈਠੇ। ਸਤਿਗੁਰੂ ਜੀ ਨੂੰ ਇੱਕਲਿਆਂ ਤੱਕ ਕੇ ਮਲਕ ਭਾਗੋ ਜਾ ਚਰਨੀਂ ਪਿਆ ਅਤੇ ਹੋਈਆ ਭੁੱਲਾਂ ਦੀ ਖਿਮਾਂ ਮੰਗਣ ਲੱਗਾ। ਸਤਿਗੁਰੂ ਜੀ ਨੇ ਫੁਰਮਾਇਆ, "ਛੱਡ ਦੇ ਕਾਰਦਾਰੀ, ਕਿਰਤ ਕਰ ਦਸਾਂ ਨੌਹਾਂ ਦੀ, ਤੁਸੀਂ ਸਿਰੇ ਦੇ ਹਾਕਮ ਨਹੀਂ, ਤੁਹਾਡੇ ਸਿਰ 'ਤੇ ਜਗਤ ਦਾ ਮਾਲਕ ਪਾਲਕ ਅੱਲਾ ਸਭ ਤੋਂ ਵੱਡਾ ਹਾਕਮ ਹੈ। ਮਿਹਨਤ ਦੀ ਰੋਟੀ ਵਿੱਚ ਸੁੱਖ ਹੈ, ਲੋਕਾਂ ਦੀ ਕਮਾਈ ਨੂੰ ਜ਼ੋਰ ਨਾਲ ਖੋਹਣਾ, ਫਰੇਬ, ਠੱਗੀ ਕਰ ਕੇ ਧਨ ਇੱਕਠਾ ਕਰਕੇ ਸੱਪ ਵਾਂਙੂ ਉਪਰ ਬੈਠ ਕੇ ਮਾਲਕ ਬਣ ਬੈਠਣਾ ਘੋਰ ਪਾਪ ਹੈ, ਪਾਤਸ਼ਾਹ ਦਾ ਤਖ਼ਤ ਮਜੂਰੀ ਹੈ, ਗ਼ਰੀਬ ਦੀ ਟੋਕਰੀ ਮਜੂਰੀ ਹੈ, ਤੂੰ ਹੱਕ-ਨਿਹੱਕ ਪਛਾਣੇ ਤਾਂ ਸਹੀ ਮਜ਼ਦੂਰੀ ਹੈ, ਬਾਣੀਏ ਦੀ ਤੱਕੜੀ, ਸਾਧ ਦੀ ਸ਼ੁਭ ਮੱਤ ਦਾਨ ਦੇਣੀ, ਸਭ ਮਜ਼ਦੂਰੀ ਹਨ, ਪਰ ਜਿਵੇਂ ਤੂੰ ਲੋਕਾਂ ਦੀ ਕਮਾਈ ਇੱਕੱਠੀ ਕਰਕੇ ਬ੍ਰਹਮ ਭੋਜ ਕਰਦਾ ਏਂ, ਕੀ ਸਾਈਂ ਇਸ ਨੂੰ ਖਾ ਸਕਦਾ ਹੈ ? ਤੂੰ ਸਭ ਕੁਝ ਪ੍ਰਭਤਾ ਵਾਸਤੇ ਕਰਦਾ ਏਂ ਅਤੇ ਪਾਪਾਂ ਨੂੰ ਕੱਜਣ ਵਾਸਤੇ ਕਰਦਾ ਏਂ! ਅਫ਼ਸੋਸ ਉਨ੍ਹਾਂ ਉੱਤੇ, ਜਿਹੜੇ ਤੇਰੇ ਵਰਗਿਆਂ ਦੀ ਪਾਪ ਦੀ ਕਮਾਈ ਖਾ ਕੇ ਸਾਧੂ, ਬ੍ਰਾਹਮਣ, ਤਪੱਸ੍ਵੀ ਅਖਵਾਂਦੇ ਹਨ। ਸਾਰਾ ਦੇਸ਼ ਜ਼ੁਲਮ ਨਾਲ ਸੜ ਉਠਿਆ ਹੈ, ਪਰਜਾ ਕੁਰਲਾ ਰਹੀ ਹੈ, ਧੁਰੋਂ ਕਰੜਾ ਹੁਕਮ ਹੋ ਗਿਆ ਹੈ। ਉਸ

*1. ਸੈਦਪੁਰ, ਏਮਨਾਬਾਦ (ਪਾਕਿਸਤਾਨ) ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਅਸਥਾਨ, ਜਿਥੇ ਰੋੜਾਂ ਦੀ ਵਿਛਾਈ ਕਰਕੇ ਗੁਰੂ ਸਾਹਿਬ ਵਿਰਾਜੇ ਸਨ। (ਰੋੜਾਂ ਦੀ ਗੁਰ ਕਰੀ ਵਿਛਾਈ) ਭਾਈ ਗੁਰਦਾਸ ਜੀ।*

ਜ਼ੁਲਮ ਦੇ ਝੱਲਣ ਵਾਸਤੇ ਤਿਆਰ ਹੋ ਕਿਉਂਕਿ ਤੁਹਾਨੂੰ ਜ਼ੁਲਮ ਕਰਦਿਆਂ ਤਰਸ ਨਹੀਂ ਆਇਆ।"

ਭਾਗੋ ਨੇ ਮੁਆਫ਼ੀ ਮੰਗੀ ਪਰ ਸਤਿਗੁਰੂ ਜੀ ਨੇ ਫੇਰ ਹੁਕਮ ਕੀਤਾ, "ਭਾਗੋ! ਸਾਈਂ ਤਦ ਬਖਸ਼ੇਗਾ ਜਦੋਂ ਤੈਨੂੰ ਉਹ ਲੋਕ ਮੁਆਫ਼ ਕਰਨਗੇ, ਜਿਨ੍ਹਾਂ ਦੀ ਕਮਾਈ ਖੋਹ ਕੇ ਉਨ੍ਹਾਂ ਨੂੰ ਗ਼ਰੀਬ ਤੇ ਨਿਤਾਣੇ ਕੀਤਾ ਹੈ। ਜਾਹ! ਉਨ੍ਹਾਂ ਪਾਸੋਂ ਕੀਤੀਆਂ ਗ਼ਲਤੀਆਂ ਦੀ ਮੁਆਫ਼ੀ ਮੰਗ, ਦੇਸ਼ 'ਤੇ ਝੱਖੜ ਝੁਲਣ ਵਾਲਾ ਹੈ, ਵੇਲਾ ਸੰਭਲ ਜਾ।" ਮਲਕ ਭਾਗੋ ਸਮਝ ਗਿਆ, ਘਰ ਪੁੱਜਾ, ਨਗਰ ਵਿੱਚ ਢੰਡੋਰਾ ਫਿਰਵਾ ਕੇ ਗ਼ਰੀਬਾਂ ਲੋੜਵੰਦਾਂ ਨੂੰ ਪਾਪ ਕਰਕੇ ਇੱਕਠਾ ਕੀਤਾ ਧਨ ਲੁਟਾ ਦਿੱਤਾ। ਲੋਕ ਆਖਣ, ਮਲਕ ਭਾਗੋ ਸ਼ੁਦਾਈ ਹੋ ਗਿਆ। ਪਰ ਆਮ ਖ਼ਲਕਤ ਸਤਿਗੁਰੂ ਜੀ ਦਾ ਜਸ ਗਾਵੇ, ਜਿਨ੍ਹਾਂ ਮਿਹਰ ਕਰਕੇ ਇੱਕ ਭਾਰੀ ਅਸਰਾਲ (ਸੱਪ) ਨੂੰ ਸਾਧਿਆ। ਮਲਕ ਭਾਗੋ ਦੀ ਹੈਂਕੜ ਖ਼ਤਮ ਹੋ ਗਈ। ਹੁਣ ਭਾਈ ਲਾਲੋ ਪਿਆਰਾ ਲੱਗਣ ਲੱਗਾ। ਸਤਿਗੁਰੂ ਜੀ ਲੰਗਰ ਛਕ ਰਹੇ ਸਨ, ਮਲਕ ਭਾਗੋ ਵੀ ਭਾਈ ਲਾਲੋ ਦੇ ਘਰ ਪੁੱਜ ਗਿਆ, ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਬੈਠ ਗਿਆ। ਸਤਿਗੁਰੂ ਜੀ ਨੇ ਰੋਟੀ ਨਾਲੋਂ ਇੱਕ ਟੁਕੜਾ ਮਲਕ ਭਾਗੋ ਨੂੰ ਦਿੱਤਾ, ਜਦੋਂ ਉਸ ਨੇ ਖਾਧਾ ਤਦ ਅਨੁਭਵ ਹੋ ਗਿਆ ਕਿ ਨੇਕ ਕਮਾਈ ਦੇ ਅੰਨ ਦਾ ਕੀ ਸੁਆਦ ਹੈ।

ਸਤਿਗੁਰੂ ਜੀ ਨੇ ਮਲਕ ਭਾਗੋ 'ਤੇ ਵੀ ਮਿਹਰ ਕੀਤੀ। ਉਸ ਨੂੰ ਨਾਮ ਜਪਣ ਤੇ ਕਿਰਤ ਕਰਨ ਦਾ ਉਪਦੇਸ਼ ਕੀਤਾ ਤੇ ਆਖਿਆ, "ਸਾਵਧਾਨ ਰਹਿਣਾ, ਨਿਰੀ ਕਿਰਤ ਕਰੀ ਜਾਣੀ ਤੇ ਪਸ਼ੂਆਂ ਵਾਂਗੂੰ ਛਕ ਲੈਣੀ ਮੂਰਖਤਾ ਹੈ, ਜੇਕਰ ਸੁੱਚੀ ਕਿਰਤ ਕਰਕੇ ਨਾਮ ਜਪੋ ਤਦ ਵਡਭਾਗੀ ਹੋ।" ਇਵੇਂ ਮਲਕ ਭਾਗੋ ਨੂੰ ਦਾਤੇ ਸਤਿਗੁਰੂ ਜੀ ਨੇ ਸਹੀ ਮਾਰਗ 'ਤੇ ਟੋਰਿਆ। ਜਗਤ ਜਲੰਦੇ ਨੂੰ ਰਖਣਹਾਰ ਸਤਿਗੁਰੂ ਜੀ ਦੁਖੀਆਂ ਦੀ ਪੀੜਾ ਹਰਨ ਹਿਤ ਬਾਬਰ ਦੇ ਹਮਲੇ ਵੇਲੇ ਐਮਨਾਬਾਦ ਆ ਪ੍ਰਗਟ ਹੋਏ। ਬਾਬਰ ਦੀ ਕੈਦ ਵਿੱਚ ਪਏ, ਚੱਕੀਆਂ ਚਲਾਈਆਂ, ਪ੍ਰਭੂ ਜੀ ਪਾਸੋਂ ਸਤਿਗੁਰੂ ਜੀ ਨੇ ਆਪ ਕਸ਼ਟ ਝੱਲ ਕੇ ਲੋਕਾਈ ਦਾ ਦੁੱਖ ਦੂਰ ਕੀਤਾ, ਐਮਨਾਬਾਦ ਦੇ ਲੋਕਾਂ ਨੂੰ ਸਪੱਸ਼ਟ ਰੂਪ ਵਿੱਚ ਸਤਿਗੁਰੂ ਜੀ ਨੇ ਨਿਸ਼ਚਾ ਕਰਵਾ ਦਿੱਤਾ ਕਿ ਭੈੜੇ ਕਰਮਾਂ ਦਾ ਫਲ ਭੈੜਾ ਮਿਲਦਾ ਹੈ। ਦਸਾਂ ਨੌਂਹਾਂ ਦੀ ਕਮਾਈ ਕਰੋ, ਵੰਡ ਕੇ ਛਕੋ ਤੇ ਨਾਮ ਜਪੋ ਦਾ ਫ਼ੁਰਮਾਨ ਦੇ ਕੇ ਸਤਿਗੁਰੂ ਜੀ ਨੇ ਭਾਈ ਲਾਲੋ ਦੇ ਘਰ ਸਤਿਸੰਗ ਦਾ ਮੁੱਢ ਬੰਨ੍ਹ ਦਿੱਤਾ। ਮਲਕ ਭਾਗੋ ਵੀ ਭਾਈ ਲਾਲੋ ਦਾ ਸਤਿਸੰਗੀ ਬਣ ਗਿਆ। ਇਵੇਂ ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰਨ ਦਾ ਸੱਚੀ-ਸੁੱਚੀ ਕਿਰਤ ਕਰਨ ਤੇ ਵੰਡ ਕੇ ਛਕਣ ਦਾ ਉਪਦੇਸ਼ ਮਿਲਿਆ।

# ਇਤਿਹਾਸਕ ਅਸਥਾਨ

(ੳ) **ਖੂਹੀ ਭਾਈ ਲਾਲੋ ਕੀ**- ਭਾਈ ਲਾਲੋ ਦੇ ਮਕਾਨ ਵਿੱਚ ਜੋ ਖੂਹੀ ਸੀ, ਇਸ ਦਾ ਜਲ ਗੁਰੂ ਨਾਨਕ ਦੇਵ ਜੀ ਛਕਦੇ ਅਤੇ ਇਸ਼ਨਾਨ ਲਈ ਵਰਤਦੇ ਰਹੇ।

(ਅ) **ਚੱਕੀ ਸਾਹਿਬ**- ਉਹ ਚੱਕੀ ਇੱਥੇ ਰੱਖੀ ਹੋਈ ਹੈ, ਜੋ ਸੈਦਪੁਰ ਦੇ ਕਤਲਾਮ ਵੇਲੇ ਆਮ ਕੈਦੀਆਂ ਵਿੱਚ ਫੜੇ ਗਏ ਗੁਰੂ ਨਾਨਕ ਦੇਵ ਨੂੰ ਦਾਣੇ ਪੀਹਣ ਲਈ ਦਿੱਤੀ ਗਈ ਸੀ ਅਤੇ ਜਗਤ ਗੁਰੂ ਨੇ ਬਾਦਸ਼ਾਹ ਤੋਂ ਸਾਰੇ ਕੈਦੀ ਛੁਡਵਾਏ ਸਨ ਇਸ ਅਸਥਾਨ ਨੂੰ ੧੪ ਘੁਮਾਉਂ ਜ਼ਮੀਨ ਹੈ, ਮੇਲਾ ਵੈਸਾਖੀ ਨੂੰ ਲਗਦਾ ਹੈ।

(ੲ) **ਰੋੜੀ ਸਾਹਿਬ**- ਸ਼ਹਿਰ ਤੋਂ ਅਧ ਮੀਲ ਪੁਰ ਗੁਰਦੁਆਰਾ ਹੈ, ਇਸ ਥਾਂ ਗੁਰੂ ਨਾਨਕ ਦੇਵ ਰੋੜਾਂ ਦੇ ਆਸਨ 'ਤੇ ਬਿਰਾਜ ਕੇ ਧਿਆਨ ਪਰਾਇਣ ਹੁੰਦੇ ਸਨ।ਮਹਾਰਾਜਾ ਰਣਜੀਤ ਸਿੰਘ ਵੇਲੇ ਦੀ ਹਜ਼ਾਰ ਰੁਪਏ ਸਾਲਾਨਾ ਜਾਗੀਰ ਹੈ, ਅਤੇ ਗੁਰਦੁਆਰੇ ਨੂੰ ੯ ਮੁਰੱਬੇ ਜ਼ਮੀਨ ਭੀ ਹੈ, ਦਰਬਾਰ ਅਤੇ ਰਿਹਾਇਸ਼ੀ ਮਕਾਨ ਸੁੰਦਰ ਬਣੇ ਹੋਏ ਹਨ, ਵੈਸਾਖੀ ਅਤੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ।

—•—

# ਕਾਂਡ - 39

# ਬਾਬਾ ਬੁੱਢਾ ਜੀ

ਜਿਨ੍ਹਾਂ ਗੁਰਸਿੱਖਾਂ ਨੇ ਗੁਰੂ ਕਿਰਪਾ ਨਾਲ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ, ਤਿਨ੍ਹਾਂ ਬਾਬਤ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:—

(੧) **ਮੇਰੀ ਖਲਹੁ ਮੌਜੜੇ ਗੁਰ ਸਿਖ ਹੰਢਾਂਦੇ ॥**
**ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨ੍ਹਾਂ ਦੇ ॥**

**(ਭਾਈ ਗੁਰਦਾਸ ਜੀ, ਵਾਰ ੯)**

(੨) **ਮੁਰਦਾ ਹੋਇ ਮੁਰੀਦ ਸੋ ਗੁਰ ਗੋਰਿ ਸਮਾਵੈ।**
**ਸਬਦ ਸੁਰਤਿ ਲਿਵਲੀਣੁ ਹੋਇ ਓਹੁ ਆਪੁ ਗਵਾਵੈ ॥**
**ਤਨ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ ॥**
**ਲੱਤਾਂ ਹੇਠਿ ਲਤਾੜੀਐ ਗੁਰ ਸ਼ਬਦੁ ਕਮਾਵੈ ॥**
**ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ ॥**
**ਵਰਸੈ ਨਿਝਰ ਧਾਰ[1] ਹੋਇ ਸੰਗਤਿ ਚਲਿ ਆਵੈ ॥**

**(ਭਾਈ ਗੁਰਦਾਸ ਜੀ, ਵਾਰ ੯)**

## ਜੀਵਨ ਬਿਓਰਾ

| | | |
|---|---|---|
| **ਜਨਮ** | : | ੭ ਕਤਕ ਸੰਮਤ ੧੫੬੩ ( 1506 ਈ:) |
| **ਜਨਮ ਅਸਥਾਨ** | : | ਪਿੰਡ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ। |
| **ਪਿਤਾ** | : | ਭਾਈ ਸੁੱਘਾ ਰੰਧਾਵੇ। |
| **ਮਾਤਾ** | : | ਗੌਰਾਂ ਜੀ। |
| **ਪਤਨੀ** | : | ਬੀਬੀ ਮਿਰੋਆਂ |
| **ਸੰਤਾਨ** | : | ਚਾਰ ਪੁੱਤਰ : ੧. ਸੁਧਾਰੀ ਜੀ, ੨. ਭਿਖਾਰੀ ਜੀ, ੩. ਮਹਿਮੂ ਜੀ ੪. ਭਾਨਾ ਜੀ। |

**ਆਪ ਜੀ ਦੀ ਯਾਦ ਵਿੱਚ ਬਣੇ ਗੁਰਦਵਾਰੇ :** ੧. ਬਾਬਾ ਬੁੱਢਾ ਜੀ ਦੀ ਬੀੜ (ਝਬਾਲ ਦੇ ਨਜ਼ਦੀਕ) ੨. ਬਾਬਾ ਬੁੱਢਾ ਜੀ ਦੀ ਬੇਰ (ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ) ੩. ਕੱਥੂ ਨੰਗਲ ਵਿੱਚ (ਜਨਮ ਅਸਥਾਨ) ਗੁਰਦਵਾਰਾ। ੪. ਰਮਦਾਸ ਵਿੱਚ ਤਿੰਨ ਗੁਰਦਵਾਰੇ। ੫. ਤੇਜਾ ਵਹੀਲਾ ਗੁਰਦਵਾਰਾ। ੬. ਨੈਣੇ ਕੋਟ ਗੁਰਦਵਾਰਾ।

---

*1. ਲਗਾਤਾਰ ਚਸ਼ਮੇ ਤੋਂ ਜਲ ਵਰਸਣਾ (ਗੁਰਮਤਿ ਅਨੁਸਾਰ ਨਾਮ ਰੂਪੀ ਆਤਮਕ ਅਨੰਦ)।*

# ਸੰਖੇਪ ਜੀਵਨ

ਗੁਰੂ ਸਾਹਿਬ ਅਤੇ ਗੁਰੂ ਸਾਹਿਬ ਜੀ ਵਲੋਂ ਜੀਅ ਦਾਨ ਦੀ ਦਾਤ ਪ੍ਰਾਪਤ ਕਰ ਚੁੱਕੇ, ਪੂਰਨ ਗੁਰਮੁਖ ਪਿਆਰਿਆਂ ਦੇ ਜੀਵਨ ਬਾਬਤ ਕੁੱਝ ਲਿਖਣਾ ਇਨਸਾਨੀ ਬੁੱਧੀ ਲਈ ਅਸੰਭਵ ਹੈ। ਕੇਵਲ ਉਨ੍ਹਾਂ ਦੇ ਮਹਾਨ ਜੀਵਨ ਤੋਂ ਸਿੱਖਿਆ ਲੈਣ ਵਾਸਤੇ ਗੁਰੂ ਸਾਹਿਬ ਜੀ ਦੀ ਮਿਹਰ ਸਦਕਾ ਆਪਣੀ ਤੁੱਛ-ਬੁੱਧੀ ਅਨੁਸਾਰ ਲਿਖਣ ਦਾ ਯਤਨ ਕੀਤਾ ਹੈ। ਗੁਰੂ ਸਾਹਿਬ ਜੀ ਅਤੇ ਸਾਧ ਸੰਗਤ ਜੀ ਭੁੱਲ ਚੁੱਕ ਦੀ ਮੁਆਫ਼ੀ ਬਖਸ਼ਣ ਯੋਗ ਹਨ।

ਗੁਰੂ ਨਾਨਕ ਦੇਵ ਜੀ ਪਾਸੋਂ ਜੀਅ ਦਾਨ ਦੀ ਦਾਤ ਪ੍ਰਾਪਤ ਹੋਣ ਨਾਲ ਅਣਗਿਣਤ ਜੀਵਾਂ ਦਾ ਉਧਾਰ ਹੋਇਆ। ਅਨੇਕਾਂ ਇਨਸਾਨ ਗੁਰੂ ਸਾਹਿਬ ਜੀ ਦੀ ਸਿੱਖਿਆ ਗ੍ਰਹਿਣ ਕਰਕੇ ਗੁਰਸਿੱਖ ਬਣੇ। ਇਨ੍ਹਾਂ ਵਿੱਚੋਂ ਕੁਝ ਕੁ ਪੂਰਨ ਗੁਰਸਿੱਖਾਂ ਬਾਬਤ ਭਾਈ ਗੁਰਦਾਸ ਜੀ ਦੀਆਂ ਵਾਰਾਂ, ਭਗਤ ਰਤਨਾਵਲੀ ਅਤੇ ਪੁਰਾਤਨ ਗ੍ਰੰਥਾਂ (ਜਨਮ ਸਾਖੀਆਂ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਆਦਿ) ਵਿੱਚੋਂ ਕੁੱਝ ਕੁ ਨਾਮ ਮਿਲਦੇ ਹਨ। ਇਨ੍ਹਾਂ ਵਿੱਚੋਂ, ਭਾਈ ਲਾਲੋ, ਬਾਬਾ ਬੁੱਢਾ ਜੀ, ਮਰਦਾਨਾ ਜੀ, ਅਜਿੱਤਾ ਜੀ, ਭਗੀਰਥ ਜੀ, ਮਨਸੁੱਖ ਜੀ, ਰਾਜਾ ਸ਼ਿਵਨਾਭ ਜੀ, ਸਾਲਸ ਰਾਇ ਜੀ, ਕ੍ਰੋੜੀਆਂ ਜੀ, ਦੋਦਾ ਜੀ, ਬ੍ਰਹਮਦਾਸ ਅਤੇ ਅਨੇਕਾਂ ਹੋਰ ਗੁਰਮੁਖ ਪਿਆਰਿਆਂ ਦੇ ਨਾਵਾਂ ਦਾ ਕੁੱਝ ਕੁ ਵੇਰਵਾ ਮਿਲਦਾ ਹੈ। ਸਭ ਗੁਰਮੁਖ ਪਿਆਰੇ ਪੂਰਨ ਧੰਨਤਾ ਯੋਗ ਹਨ। ਸਭਨਾਂ ਦੇ ਹਵਾਲੇ ਭਾਈ ਵੀਰ ਸਿੰਘ ਜੀ ਨੇ ਗੁਰੂ ਨਾਨਕ ਚਮਤਕਾਰ ਵਿੱਚ ਦਿੱਤੇ ਹਨ।

ਇਸ ਪੋਥੀ ਵਿੱਚ ਕੁਝ ਕੁ ਗਰਸਿੱਖਾਂ ਦੇ ਪਾਵਨ ਜੀਵਨ ਬਾਬਤ ਹੀ ਦਰਸਾਇਆ ਗਿਆ ਹੈ। ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਦੀ ਜੀਵਨ-ਗਾਥਾ ਸੰਖੇਪ ਰੂਪ ਵਿੱਚ ਲਿਖੀ ਜਾਂਦੀ ਹੈ:—

੭ ਕਤਕ ੧੫੬੩ ਬਿਕਰਮੀ (1506 ਈ:) ਨੂੰ ਭਾਈ ਸੁੱਘਾ ਰੰਧਾਵੇ ਜੀ ਦੇ ਘਰ ਮਾਤਾ ਗੌਰਾਂ ਜੀ ਦੀ ਕੁੱਖੋਂ ਬਾਬਾ ਬੁੱਢਾ ਜੀ ਦਾ ਜਨਮ ਕੱਥੂ ਨੰਗਲ ਵਿੱਚ ਹੋਇਆ। ਮਾਤਾ ਗੌਰਾਂ ਜੀ ਬਹੁਤ ਨੇਕ ਸਨ। ਆਪ ਜੀ ਦਾ ਨਾਮ ਬੂੜਾ ਰੱਖਿਆ ਗਿਆ। ਬਚਪਨ ਬਹੁਤ ਚਾਵਾਂ ਮਲ੍ਹਾਰਾਂ ਵਿੱਚ ਲੰਘਿਆ। ਬਚਪਨ ਦੀ ਉਮਰ ਵਿੱਚ ਹੀ ਆਮ ਜੱਟਾਂ ਦੇ ਬਾਲਕਾਂ ਵਾਂਙੂੰ ਪਸ਼ੂ ਚਾਰਨ ਦੀ ਜ਼ਿੰਮੇਵਾਰੀ ਮਿਲ ਗਈ, ਕਿਉਂਕਿ ਹਰ ਸਮੇਂ ਜ਼ਿਮੀਂਦਾਰਾਂ ਦਾ ਵੱਡਾ ਕੰਮ ਪਸ਼ੂ ਪਾਲਣਾ ਹੁੰਦਾ ਸੀ। ਦੁੱਧ ਘਿਉ ਆਮ ਹੁੰਦਾ ਸੀ, ਦਰਿਆਵਾਂ ਦੇ ਕੰਢਿਆਂ ਤੇ ਖੁੱਲ੍ਹੀਆਂ ਜੂਹਾਂ ਵਿੱਚ ਡੰਗਰ ਖੁਸ਼ੀ ਪੂਰਵਕ ਚਰਦੇ ਰਹਿੰਦੇ ਸਨ।

ਇਵੇਂ ਬਾਲਕ ਬੂੜਾ ਵੀ ਆਪਣੇ ਹਾਣੀਆਂ ਨਾਲ ਦਰਿਆ ਰਾਵੀ ਦੇ ਕੰਢੇ ਜੂਹ ਵਿੱਚ ਡੰਗਰ ਚਾਰਨ ਜਾਇਆ ਕਰਦੇ ਸਨ। ਆਪ ਹਾਣੀਆਂ ਨਾਲ ਬਹੁਤ ਪ੍ਰੇਮ-ਪੂਰਬਕ ਢੰਗ ਨਾਲ ਸਮਾਂ ਲੰਘਾਉਂਦੇ। ਇਵੇਂ ਆਪ ਜੀ ਦੀ ਉਮਰ ੧੨ ਵਰ੍ਹਿਆਂ ਦੀ ਹੋ ਗਈ। ਇਸ ਸਮੇਂ ਤੱਕ ਆਪ ਇੱਕ ਸੁਚੱਜੇ ਬੁੱਧੀਮਾਨ ਅਤੇ ਸਿਆਣਪ ਭਰਪੂਰ ਹੋ ਗਏ ਸਨ।

ਗੁਰੂ ਨਾਨਕ ਦੇਵ ਜੀ ਬਾਲੇ ਮਰਦਾਨੇ ਸਮੇਤ ਦਰਿਆ ਰਾਵੀ ਤੋਂ ਪਾਰ ਹੋ ਕੇ ਹਰੀ-ਭਰੀ ਧਰਤੀ ਵੱਲ ਆ ਗਏ ਜਿੱਥੇ ਅੱਜ ਕੱਲ ਰਮਦਾਸ ਨਗਰ ਸਥਿਤ ਹੈ। ਜੂਹ ਵਿੱਚ ਹਰ ਰੋਜ਼ ਵਾਂਗੂੰ ਬਾਲਕ ਬੂੜਾ ਪਸ਼ੂ ਲੈ ਕੇ ਗਿਆ। ਉਸ ਨੇ ਗੁਰੂ ਨਾਨਕ ਦੇਵ ਜੀ ਅਤੇ ਬਾਲਾ ਤੇ ਮਰਦਾਨਾ ਜੀ ਨੂੰ ਵੇਖਿਆ। ਤਦ ਪਿਆਰ ਨਾਲ ਦੁੱਧ ਲੈ ਕੇ ਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ। ਗੁਰੂ ਜੀ ਨੇ ਦੁੱਧ ਛਕ ਲਿਆ ਅਤੇ ਬਾਲ ਬੂੜੇ ਨਾਲ ਪਿਆਰ-ਭਰਪੂਰ ਬਚਨ ਕੀਤੇ। ਵਾਰਤਾਲਾਪ ਸਮੇਂ ਬਾਲਕ ਬੂੜਾ ਜੀ ਨੇ ਕੱਚੀ, ਪੱਕੀ ਡਭੂਰੀ[1] ਖੇਤੀ ਵੱਢੇ ਜਾਣ ਦਾ ਡਰ, ਡਾਢੇ ਹਾਕਮਾਂ ਦਾ ***"ਹਰੀ ਨਹੀਂ ਨਹਿ ਡਭੂਰੀ ਪਕੀ ਵਢਣਹਾਰ ॥"*** (ਸ੍ਰੀ ਰਾਗ ਮ: ੫.) ਡਰ ਅਤੇ ਮੌਤ ਦੇ ਡਰ ਨੂੰ ਸਤਿਗੁਰੂ ਜੀ ਪਾਸ ਪ੍ਰਗਟ ਕੀਤਾ। ਸਤਿਗੁਰੂ ਜੀ ਨੇ ਮਿਹਰ ਕਰਕੇ ਨਦਰੀ ਨਦਰ ਨਿਹਾਲ ਕਰ ਦਿੱਤਾ ਅਤੇ ਆਖਿਆ, ਤੂੰ ਬਾਲਕ ਨਹੀਂ ਤੂੰ ਬੁੱਢਾ ਹੈਂ। ਇਵੇਂ ਆਪ ਜੀ ਦਾ ਨਾਮ ਬਾਬਾ ਬੁੱਢਾ ਜੀ ਪ੍ਰਚੱਲਤ ਹੋ ਗਿਆ। ਸੰਗਤਾਂ ਸਤਿਕਾਰ ਨਾਲ ਬਾਬਾ ਬੁੱਢਾ ਜੀ ਪੁਕਾਰਨ ਲੱਗ ਪਈਆਂ। ਇਵੇਂ ਬਾਬਾ ਬੁੱਢਾ ਜੀ ਨੂੰ ਜੀਵਨ-ਕਣੀ (ਨਾਮ-ਰਸ) ਦੀ ਦਾਤ ਪ੍ਰਾਪਤ ਹੋ ਗਈ। ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਪਿਆਰ ਉਪਜ ਪਿਆ-

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥**

(ਪੰਨਾ-੭੪੯)

ਭਾਵ ਜੀਅ ਦਾਨ, ਪ੍ਰੇਮਾ-ਭਗਤੀ ਦੀ ਰੰਗਣ ਵਿੱਚ ਬਾਬਾ ਬੁੱਢਾ ਜੀ ਰੰਗੇ ਗਏ।

ਸਤਿਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਧਾਰਨ ਕੀਤੀਆਂ। ਇਸ ਉਪਰੰਤ ਆਪ ਪਰਵਾਰ ਸਮੇਤ ਕਰਤਾਰਪੁਰ ਵਿੱਚ ਟਿਕ ਗਏ। ਇਸ ਬਾਬਤ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:-

**ਫਿਰਿ ਬਾਬਾ ਆਇਆ ਕਰਤਾਰਪੁਰਿ-ਭੇਖੁ ਉਦਾਸੀ ਸਗਲ ਉਤਾਰਾ ॥**
**ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ ॥**
... ... ... ... ... ...
**ਬਾਣੀ ਮੁਖਹੁ ਉਚਾਰੀਐ ਹੁਇ-ਰੁਸਨਾਈ ਮਿਟੈ ਅੰਧਿਆਰਾ ॥**
**ਗਿਆਨ ਗੋਸਟਿ ਚਰਚਾ ਸਦਾ-ਅਨਹਦਿ ਸਬਦਿ ਉਠੇ ਧੁਨਕਾਰਾ ॥**
**ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ॥**

(ਭਾਈ ਗੁਰਦਾਸ ਜੀ, ਵਾਰ ੧)

ਆਪਣੇ ਹੱਥੀਂ ਖੇਤੀ ਕਰ ਕੇ ਆਈ ਸੰਗਤ ਲਈ ਸਾਂਝੇ ਲੰਗਰ ਦਾ ਆਰੰਭ ਕੀਤਾ। ਰੋਜ਼ਾਨਾ ਨਿਤਨੇਮ ਦਾ ਪ੍ਰੋਗਰਾਮ ਆਰੰਭ ਕੀਤਾ। ਦੀਵਾਨ ਲੱਗਦਾ, ਸੇਵਾ ਅਤੇ ਨਾਮ ਬਾਣੀ ਦਾ ਪਰਵਾਹ ਚਲਦਾ, ਤਦ ਬਾਬਾ ਬੁੱਢਾ ਜੀ ਨੇ ਘਰ ਦਾ ਤਿਆਗ

---

*1. ਅੱਧ ਪੱਕੀ।*

ਕਰਕੇ ਕਰਤਾਰਪੁਰ ਗੁਰੂ ਜੀ ਪਾਸ ਹੀ ਟਿਕਾਣਾ ਕਰ ਲਿਆ। ਝਾੜੂ ਦੇਣਾ, ਲੇਪਣ ਕਰਨਾ, ਪੱਖਾ ਝੱਲਣਾ, ਬਸਤਰ ਧੋਣੇ, ਲੰਗਰ ਦੀ ਹੋਰ ਸੇਵਾ ਦੇ ਨਾਲ-ਨਾਲ ਪਸ਼ੂਆਂ ਦੀ ਸੇਵਾ ਸੰਭਾਲ ਵੀ ਕਰਨੀ ਆਰੰਭ ਕਰ ਦਿੱਤੀ। ਇਵੇਂ ਨਿਸ਼ਕਾਮ[1] ਸੇਵਾ ਕਰਦੇ ਰਹੇ, ਮਨ ਕਰਕੇ ਸੁਆਸ-ਸੁਆਸ ਨਾਮ ਜਪਦੇ ਰਹੇ। ਮਨ ਨਿਰਮਲ ਹੁੰਦਾ ਗਿਆ। ਸੰਗਤ ਦੀ ਸੇਵਾ-ਸੰਭਾਲ ਦਾ ਸੁਭਾਗ ਪ੍ਰਾਪਤ ਹੁੰਦਾ ਗਿਆ। ਹਉਮੈ, ਰਾਗ-ਦ੍ਵੈਖ ਤੇ ਭੈ-ਭਰਮ ਮਿਟਦੇ ਗਏ।

ਸੇਵਾ ਵਿੱਚ ਅਜਿਹੇ ਮਗਨ ਹੁੰਦੇ ਕਿ ਖਾਣਾ-ਪੀਣਾ ਸੌਣਾ ਭੁੱਲ ਗਿਆ। ਇਵੇਂ ਸੰਗਤ ਵਿੱਚ ਆਪ ਦੀ ਸ਼ੋਭਾ ਵਧਣ ਲੱਗੀ। ਪਰ ਕੁਝ ਸਮੇਂ ਪਿਛੋਂ ਬਾਬਾ ਬੁੱਢਾ ਜੀ ਦੇ ਮਾਤਾ-ਪਿਤਾ ਕਰਤਾਰਪੁਰ ਪੁੱਜੇ ਅਤੇ ਵਿਆਹ ਬਾਬਤ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ। ਮਾਤਾ-ਪਿਤਾ ਜੀ ਨੂੰ ਬਾਬਾ ਜੀ ਨੇ ਵਿਆਹ ਕਰਵਾਉਣ ਤੋਂ ਬਿਲਕੁਲ ਨਾਂਹ ਕਰ ਦਿੱਤੀ ਤਦ ਮਾਤਾ-ਪਿਤਾ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ। ਗੁਰੂ ਜੀ ਨੇ ਬਾਬਾ ਜੀ ਨੂੰ ਸੱਦ ਕੇ ਪਿਆਰ ਨਾਲ ਸਮਝਾਇਆ ਤੇ ਗ੍ਰਿਹਸਤ ਵਿੱਚ ਰਹਿ ਕੇ ਨਿਰਲੇਪ ਰਹਿਣ ਦੀ ਜੁਗਤਿ ਦੱਸੀ। **"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥"** (ਸਿਧ ਗੋਸਟਿ, ਪੰਨਾ-੯੩੮)

ਸਤਿਗੁਰੂ ਦਾ ਪਾਵਨ ਉਪਦੇਸ਼ ਮੰਨ ਕੇ ਬਾਬਾ ਜੀ ਮਾਤਾ-ਪਿਤਾ ਨਾਲ ਨੱਗਰ ਚਲੇ ਗਏ। ਉਨ੍ਹਾਂ ਦਾ ਵਿਆਹ ਅਚਲ ਪਿੰਡ ਵਿਖੇ ਬੀਬੀ ਮਿਰੋਆਂ ਨਾਲ ਹੋਇਆ। ਗ੍ਰਿਹਸਤੀ ਬਣ ਕੇ ਵੀ ਬਾਬਾ ਜੀ ਗੁਰੂ ਘਰ ਦੀ ਸੇਵਾ ਕਰਨ ਲੱਗੇ ਰਹੇ। ਘਰ ਥੋੜ੍ਹਾ ਸਮਾਂ ਰਹਿੰਦੇ ਬਹੁਤਾ ਸਮਾਂ ਕਰਤਾਰਪੁਰ ਵਿੱਚ ਬਤੀਤ ਕਰਦੇ। ਕੁਝ ਵਰ੍ਹੇ ਹੀ ਲੰਘੇ ਕਿ ਬਾਬਾ ਬੁੱਢਾ ਜੀ ਦੇ ਮਾਤਾ-ਪਿਤਾ ਕੁਝ ਦਿਨਾਂ ਦੇ ਫ਼ਰਕ ਨਾਲ ਚੜ੍ਹਾਈ ਕਰ ਗਏ। ਜਿਸ ਦਿਨ ਕਿਰਿਆ ਕਰਮ ਹੋਇਆ, ਤਦ ਸਤਿਗੁਰੂ ਨਾਨਕ ਦੇਵ ਜੀ ਵੀ ਆਪ ਰਮਦਾਸ ਪੁੱਜੇ। ਸਭ ਸੰਗਤਾਂ ਨੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ। ਬਾਬਾ ਜੀ ਦਾ ਸਤਿਗੁਰੂ ਜੀ ਨਾਲ ਪਿਆਰ ਵਧਦਾ ਗਿਆ। ਇਸ ਸਮੇਂ ਤੱਕ ਬਾਬਾ ਬੁੱਢਾ ਜੀ ਦੇ ਗ੍ਰਿਹਿ ਵਿਖੇ ਦੋ ਪੁੱਤਰਾਂ ਦਾ ਜਨਮ (ਭਾਈ ਭਿਖਾਰੀ, ਭਾਈ ਸੁਧਾਰੀ ਜੀ) ਹੋ ਚੁੱਕਿਆ ਸੀ।

ਸਤਿਗੁਰੂ ਨਾਨਕ ਦੇਵ ਜੀ ਬ੍ਰਿਧ ਅਵਸਥਾ ਵਿੱਚ ਪੁੱਜ ਗਏ। ਅਨੇਕਾਂ ਗੁਰਸਿੱਖ ਹਰ ਰੋਜ਼ ਦਰਸ਼ਨਾਂ ਨੂੰ ਆਉਂਦੇ । ਕੁੱਝ ਗੁਰਸਿੱਖ ਗੁਰੂ ਜੀ ਪਾਸ ਪੱਕੇ ਹੀ ਰਹਿਣ ਲੱਗੇ। ਇਨ੍ਹਾਂ ਨੂੰ ਹਜ਼ੂਰੀ ਸਿੱਖ ਆਖਿਆ ਜਾਣ ਲੱਗਾ। ਬਾਬਾ ਬੁੱਢਾ ਜੀ ਇਨ੍ਹਾਂ ਹਜ਼ੂਰੀ ਸਿੱਖਾਂ ਵਿੱਚੋਂ ਹੀ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਗੁਰਸਿੱਖੀ ਦੀ ਫੁਲਵਾੜੀ ਨੂੰ ਹਰਿਆ ਭਰਿਆ ਰੱਖਣ ਤੇ ਨਿਰੰਕਾਰ ਜੀ ਦੇ ਨਾਮ ਦਾ ਪ੍ਰਚਾਰ ਕਰਨ ਹਿਤ ਸਭ ਗੁਰਸਿੱਖਾਂ ਦੀ ਪ੍ਰੀਖਿਆ ਲਈ **"ਜਾਂ ਸੁਧੋਸੁ ਤਾਂ ਲਹਿਣਾ ਟਿਕਿਓਨੁ"**॥ ਭਾਈ ਲਹਿਣਾ ਜੀ ਪੂਰੇ

---

*1. ਬਿਨਾ ਕਾਮਨਾ, ਇੱਛਾ ਤੋਂ।*

ਉਤਰੇ, ਗੁਰਿਆਈ ਦਾ ਤਿਲਕ ਲਾਉਣ ਦਾ ਦਿਨ ਮਿਥਿਆ ਗਿਆ। ਸਭ ਸੰਗਤਾਂ ਨੂੰ ਸੱਦਿਆ ਗਿਆ। ਗੁਰੂ ਨਾਨਕ ਦੇਵ ਜੀ ਨੇ (1539 ਈ:) ਨੂੰ ਲਹਿਣਾ ਜੀ ਨੂੰ ਗੱਦੀ 'ਤੇ ਬਿਠਾ ਕੇ ਪੰਜ ਪੈਸੇ ਇੱਕ ਨਰੇਲ (ਨਾਰੀਅਲ) ਰੱਖ ਕੇ ਮੱਥਾ ਟੇਕਿਆ ਅਤੇ ਪਰਕਰਮਾ ਕੀਤੀਆਂ ।ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਪਾਸੋਂ ਲਗਵਾਇਆ। ਲਹਿਣਾ ਜੀ ਦਾ ਨਾਂ ਗੁਰੂ ਅੰਗਦ ਦੇਵ ਜੀ ਰੱਖਿਆ ਗਿਆ। ਸਭ ਸੰਗਤ ਵਿੱਚ ਜੈ ਜੈਕਾਰ ਹੋਈ। ਬਾਬਾ ਬੁੱਢਾ ਜੀ ਦਾ ਜੱਸ ਪਹਿਲਾਂ ਨਾਲੋਂ ਵੀ ਹੋਰ ਵਧਿਆ। ਕੁਝ ਦਿਨਾਂ ਪਿਛੋਂ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਚਲੇ ਗਏ ਅਤੇ ਕੁੱਝ ਦਿਨਾਂ ਪਿਛੋਂ ਸਤਿਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾ ਗਏ। ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਗੁਰੂ ਅੰਗਦ ਦੇਵ ਜੀ ਵਿਖੇ ਪ੍ਰਵੇਸ਼ ਕਰ ਦਿੱਤੀ। **"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥"** (ਪੰਨਾ ੯੬੬)

## ਬਾਬਾ ਜੀ ਨੇ ਸਤਿਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕਰਨਾ

ਸਤਿਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਪਿੱਛੋਂ ਸੰਗਤਾਂ ਲਈ ਗੁਰੂ ਨਾਨਕ ਦੇਵ ਜੀ ਦਾ ਵਿਛੋੜਾ ਅਤਿ ਦਾ ਵੈਰਾਗ-ਜਨਕ ਸੀ। ਸੰਗਤਾਂ ਵਿਆਕੁਲ ਸਨ, ਕਿਉਂਕਿ ਗੁਰੂ ਅੰਗਦ ਦੇਵ ਜੀ ਦੁਨਿਆਵੀ ਪਦਾਰਥਾਂ ਦੀ ਪਕੜ ਤੋਂ ਨਿਰਲੇਪ ਕੇਵਲ ਪ੍ਰੇਮਾ-ਭਗਤੀ ਦੇ ਮਾਰਗ ਤੇ ਟੁਰਨਹਾਰੇ ਸਤਿਗੁਰੂ ਨਾਨਕ ਦੇਵ ਜੀ ਦਾ ਵਿਛੋੜਾ ਨ ਝੱਲ ਸਕੇ। ਗੁਰੂ ਅੰਗਦ ਦੇਵ ਜੀ ਅਲੋਪ ਹੋ ਗਏ। ਸੰਗਤਾਂ ਵਿਆਕੁਲ ਹੋ ਕੇ ਸਭ ਨਗਰਾਂ ਵਿੱਚ ਢੂੰਡਦੀਆਂ ਫਿਰਦੀਆਂ ਸਨ। ਕਰਤਾਰਪੁਰ ਸਭ ਪਦਾਰਥਕ ਸਮੱਗਰੀ ਹੈ ਪਰ ਗੁਰੂ ਅੰਗਦ ਦੇਵ ਜੀ ਦਾਤ ਜੋਤ ਪ੍ਰਾਪਤ ਕਰਕੇ ਅਲੋਪ ਹੋ ਗਏ। ਸੰਗਤਾਂ ਤ੍ਰਿਹਾਏ ਮਿਰਗਾਂ ਵਾਂਙੂੰ ਤੇ ਪਾਣੀ ਤੋਂ ਵਿਛੁੜੀ ਮਛਲੀ ਵਾਂਙੂੰ ਤੜਫਦੀਆਂ ਅੰਤ ਬਾਬਾ ਬੁੱਢਾ ਜੀ ਪਾਸ ਪੁੱਜੀਆਂ ਅਤੇ ਬੇਨਤੀ ਕੀਤੀ ਕਿ ਤੁਸੀਂ ਦੱਸੋ ਸਤਿਗੁਰੂ ਅੰਗਦ ਦੇਵ ਜੀ ਕਿਥੇ ਅਲੋਪ ਹੋ ਗਏ ਹਨ। ਸੰਗਤਾਂ ਅਤੇ ਬਾਬਾ ਬੁੱਢਾ ਜੀ ਵਿਚਕਾਰ ਵੈਰਾਗਮਈ ਵਾਰਤਾਲਾਪ ਹੋਈ। ਸਭਨਾਂ ਦੀਆਂ ਅੱਖਾਂ ਵਿੱਚ ਅੱਥਰੂ ਸਨ। ਹਿਰਦਿਆਂ ਵਿੱਚ ਵਿਛੋੜੇ ਦੀ ਪੀੜ ਸੀ। ਗੁਰਬਾਣੀ ਦੇ ਪਵਿੱਤਰ ਫੁਰਮਾਨ ਅਨੁਸਾਰ—

**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ**
**ਮੈ ਨੀਰੁ ਵਹੇ ਵਹਿ ਚਲੈ ਜੀਉ ॥**

(ਰਾਗ ਮਾਝ, ਚਉਪਦੇ ਘਰੁ ੧ ਮ: ੪, ਪੰਨਾ ੯੪)

ਸੰਗਤ ਦੀ ਵੈਰਾਗਮਈ ਦਸ਼ਾ ਦੇਖ ਕੇ ਬਾਬਾ ਜੀ ਪਸੀਜ ਗਏ-ਬਾਬਾ ਜੀ ਨੇ ਸੰਗਤ ਨਾਲ ਮਿਲ ਕੇ ਅਰਦਾਸ ਕੀਤੀ। ਅਰਦਾਸ ਕਰਨ ਉਪਰੰਤ ਬਾਬਾ ਬੁੱਢਾ ਜੀ ਸੰਗਤਾਂ ਸਮੇਤ ਗੁਰੂ ਸਾਹਿਬ ਜੀ ਦੀ ਭਾਲ ਕਰਨ ਟੁਰ ਪਏ। ਸਭ ਸੰਗਤਾਂ ਨੂੰ ਪਿਆਰਾਂ ਦੇ ਅਣੀਆਲੇ ਤੀਰ ਹਿਰਦਿਆਂ ਵਿੱਚ ਚੁਭ ਰਹੇ ਸਨ, ਭਾਲਦੇ ਭਾਲਦੇ ਪੁੱਜ ਗਏ

ਬਾਬਾ ਬੁੱਢਾ ਜੀ ਉਸ ਪਵਿੱਤਰ ਅਸਥਾਨ 'ਤੇ ਜਿੱਥੇ ਮਾਈ ਵਿਰਾਈ[A] ਦਾ ਘਰ ਸੀ। ਮਾਤਾ ਜੀ ਦੇ ਘਰ ਨਾ ਮਿਲਣ ਕਾਰਨ ਬਾਬਾ ਬੁੱਢਾ ਜੀ ਤਪਿਆਨੇ ਵਾਲੇ ਅਸਥਾਨ ਪੁੱਜ ਗਏ। ਘਰ ਆਉਣ ਉਪਰੰਤ ਮਾਤਾ ਵਿਰਾਈ ਜੀ ਨੂੰ ਬਾਬਾ ਬੁੱਢਾ ਜੀ ਅਤੇ ਹੋਰ ਗੁਰਮੁਖ ਪਿਆਰਿਆਂ ਦੇ ਪਧਾਰਨ ਦਾ ਪਤਾ ਲੱਗਾ ਤਦ ਉਸ ਨੇ ਮੰਜੇ ਡਾਹ ਸੁੰਦਰ ਖੇਸ ਆਦਿ ਵਿਛਾ ਦਿੱਤੇ ਅਤੇ ਲੱਗੀ ਸੰਗਤ ਦੀ ਉਡੀਕ ਕਰਨ। ਬਾਬਾ ਜੀ ਠੀਕ ਉਸ ਦਰਵਾਜ਼ੇ ਪਾਸ ਪੁੱਜ ਗਏ, ਜਿੱਥੇ ਗੁਰੂ ਅੰਗਦ ਦੇਵ ਜੀ ਸਮਾਧੀ ਵਿੱਚ ਇਸਥਿਤ ਸਨ। ਇੱਕ ਲੇਹ ਲਾਹਿਆ ਹੇਠੋਂ ਦਰਵਾਜ਼ਾ ਨਿਕਲਿਆ, ਦਰਵਾਜ਼ਾ ਖੋਲ੍ਹਿਆ ਗਿਆ। ਦਰਸ਼ਨ ਹੋ ਗਏ।

ਗੁਰੂ ਅੰਗਦ ਦੇਵ ਜੀ ਇੱਕ ਤਖਤ ਪੋਸ਼ ਤੇ ਨਿਰ-ਵਿਕਲਪ (ਫੁਰਨੇ ਰਹਿਤ) ਸਮਾਧੀ ਵਿੱਚ ਆਪਣੇ ਪ੍ਰੀਤਮ ਨਾਲ ਲਿਵ ਜੋੜੀ ਬੈਠੇ ਸਨ। ਬਾਬਾ ਜੀ ਅਤੇ ਸੰਗਤਾਂ ਦੇ ਮੱਥੇ ਧਰਤੀ 'ਤੇ ਆਪ-ਮੁਹਾਰੇ ਸ਼ਰਧਾ ਨਾਲ ਝੁਕ ਗਏ। ਪ੍ਰੇਮੀ ਸੰਗਤਾਂ ਦੀਆਂ ਪਿਆਰ ਤਰੰਗਾਂ ਸਤਿਗੁਰੂ ਜੀ ਦੇ ਅੰਤਰ ਆਤਮਾ ਵਿੱਚ ਅਪੜੀਆਂ, ਸਤਿਗੁਰੂ ਜੀ ਦੇ ਪਾਵਨ ਨੈਣ ਖੁੱਲ੍ਹੇ, ਬੁੱਲ੍ਹਾਂ ਤੋਂ ਪਵਿੱਤਰ ਬਾਣੀ ਦਾ ਉਚਾਰਨ ਹੋਇਆ—

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥**

(ਵਾਰ ਸਿਰੀ ਰਾਗ ਮ. ੨, ਪੰਨਾ-੮੩)

ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ, "ਆਪ ਮਿਹਰ ਕਰੋ ਜੀ, ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਦਰ ਢੱਠੀਆਂ ਸੰਗਤਾਂ ਦੀ ਸੰਭਾਲ ਕਰੋ ਜੀ।"

ਗੁਰੂ ਅੰਗਦ ਦੇਵ ਜੀ ਮਿਹਰਾਂ ਦੇ ਘਰ ਆਏ, ਤਖ਼ਤਪੋਸ਼ ਤੋਂ ਉਠੇ, ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਸਭ ਸੰਗਤਾਂ ਸਮੇਤ, ਮਾਈ ਵਿਰਾਈ ਦੇ ਘਰ ਅੱਪੜ ਗਏ। ਮਾਈ ਵਿਰਾਈ ਨੇ ਸਤਿਗੁਰੂ ਜੀ ਦੀ ਅਤੇ ਸੰਗਤਾਂ ਦੀ ਬੜੇ ਪਿਆਰ ਨਾਲ ਸੇਵਾ ਕੀਤੀ। ਖਡੂਰ ਸਾਹਿਬ ਵਿੱਚ ਦੀਵਾਨ ਲੱਗਣ ਲੱਗਾ, ਲੰਗਰ ਚਲ ਪਏ। ਇਵੇਂ ਸਤਿਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕਰਨ ਦੀ ਵਡਿਆਈ ਵੀ ਬਾਬਾ ਬੁੱਢਾ ਜੀ ਨੂੰ ਪ੍ਰਾਪਤ ਹੋਈ। ਗੁਰੂ ਅੰਗਦ ਸਾਹਿਬ ਜੀ ਦੇ ਪਾਵਨ ਦਰਬਾਰ ਵਿੱਚ ਕੁਝ ਸਮੇਂ ਪਿਛੋਂ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਸੁਧਾਰੀ ਅਤੇ ਭਾਈ ਭਿਖਾਰੀ ਜੀ ਦੇ ਰਿਸ਼ਤੇ ਵੀ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਹੋਏ ਅਤੇ ਸ਼ਾਦੀਆਂ ਵੀ ਗੁਰੂ ਜੀ ਦੇ ਹੁਕਮ ਅਨੁਸਾਰ ਹੋਈਆਂ। ਭਾਈ ਕਮਾਲੀਆ, ਜਿਹੜਾ ਗੁਰੂ ਨਾਨਕ ਦੇਵ ਜੀ ਦਾ ਅਨਿੰਨ ਸਿੱਖ ਸੀ, ਨੂੰ ਨਾਲ ਲੈ ਕੇ ਬਾਬਾ ਬੁੱਢਾ ਜੀ ਨੇ ਗੁਰਦੁਆਰਾ ਡੇਹਰਾ ਬਾਬਾ ਨਾਨਕ ਦੀ ਨੀਂਹ ਰੱਖੀ।

---

*A. ਵਿਰਾਈ, ਖਡੂਰ ਸਾਹਿਬ ਖਹਿਰੇ ਗੋਤ ਦੇ ਜੱਟ ਮਹਿਮੇ ਦੀ ਇਸਤਰੀ, ਜੋ ਵੱਡੀ ਧਰਮਾਤਮਾ ਸੀ, ਇਹ ਸ੍ਰੀ ਗੁਰੂ ਅੰਗਦ ਜੀ ਦੀ ਸੇਵਾ ਪ੍ਰੇਮ ਭਾਵ ਨਾਲ ਕਰਦੀ ਸੀ ਅਤੇ ਸਤਿਗੁਰੂ ਦੇ ਹੁਕਮ ਅਨੁਸਾਰ ਪਾਉਭਰ ਦੀ ਅਲੂਣੀ ਅਤੇ ਰੁੱਖੀ ਰੋਟੀ ਪਕਾ ਕੇ ਨਿੱਤ ਗੁਰੂ ਸਾਹਿਬ ਨੂੰ ਅਰਪਦੀ ਸੀ, ਜਿਸ ਦੇ ਅਧਾਰ ਗੁਰੂ ਅੰਗਦ ਦੇਵ ਅੱਠ ਪਹਿਰ ਗੁਜ਼ਾਰਦੇ ਸਨ, ਕਿਤਨਿਆਂ ਨੇ ਇਸ ਦਾ ਨਾਮ ਭਿਰਾਈ ਭੀ ਲਿਖਿਆ ਹੈ।*

ਤੀਸਰੇ ਪੁੱਤਰ ਮਹਿਮੂ ਦਾ ਵਿਆਹ ਕਰਕੇ ਬਾਬਾ ਜੀ ਖਡੂਰ ਸਾਹਿਬ ਗੁਰੂ ਅੰਗਦ ਦੇਵ ਜੀ ਪਾਸ ਹੀ ਰਹਿ ਕੇ ਸੇਵਾ ਕਰਨ ਲੱਗੇ। ਗੁਰਮੁਖੀ ਅੱਖਰਾਂ ਦੀ ਪੜ੍ਹਾਈ ਦਾ ਕੰਮ ਵੀ ਗੁਰਸਿੱਖਾਂ ਦੇ ਬੱਚਿਆਂ ਨੂੰ ਕਰਵਾਉਣਾ ਅਰੰਭ ਹੋ ਚੁੱਕਾ ਸੀ। ਇਸ ਵਿੱਚ ਬਾਬਾ ਬੁੱਢਾ ਜੀ ਨੇ ਵੀ ਚੋਖਾ ਹਿੱਸਾ ਪਾਇਆ। ਗੁਰੂ ਅੰਗਦ ਦੇਵ ਜੀ ਪਾਸ ਰਹਿੰਦਿਆਂ ਆਪ ਜੀ ਨੇ ਗੁਰੂ ਅਮਰਦਾਸ ਜੀ ਦੀ ਘਾਲ ਥਾਂ ਪੈਂਦੀ ਵੇਖੀ, ਨਿਮਾਣਿਆਂ ਦਾ ਮਾਣ, ਨਿਥਾਵਿਆਂ ਦਾ ਥਾਉਂ ਅਤੇ ਅਨੇਕਾਂ ਵਰ ਗੁਰੂ ਅਮਰਦਾਸ ਜੀ ਨੂੰ ਪ੍ਰਾਪਤ ਹੋਏ ਤੱਕੇ।

ਜੋਗੀ ਸ਼ਿਵਨਾਥ ਜਿਸਨੇ ਮੀਂਹ ਪੁਆਉਣ ਦਾ ਵਾਇਦਾ ਕੀਤਾ ਸੀ, ਪਰ ਉਹ ਮੀਂਹ ਨ ਪੁਆ ਸਕਿਆ। ਪਿਛੋਂ ਗੁਰੂ ਅਮਰਦਾਸ ਜੀ ਦੇ ਬਚਨ ਦੁਆਰਾ ਮੀਂਹ ਪੈ ਗਿਆ। ਜ਼ਿਮੀਂਦਾਰਾਂ ਨੇ ਉਸ ਜੋਗੀ ਸ਼ਿਵਨਾਥ ਨੂੰ ਰੋਹ ਵਿੱਚ ਆਇਆਂ ਨੇ ਮਾਰ ਦਿੱਤਾ। ਪਰ ਖਡੂਰ ਸਾਹਿਬ ਦੇ ਲੋਕ 'ਗੁਰੂ ਅੰਗਦ ਦੇਵ ਜੀ ਨੂੰ ਨਗਰੋਂ ਚਲੇ ਜਾਣ' ਆਖਣ ਦੀ ਭੁੱਲ ਵੀ ਕਰ ਚੁੱਕੇ ਸਨ। ਉਸ ਸਮੇਂ ਗੁਰੂ ਅੰਗਦ ਦੇਵ ਜੀ ਖਾਨ ਰਜ਼ਾਦੇ ਦੇ ਜੰਗਲ ਵਿੱਚ ਬਿਰਾਜ ਰਹੇ ਸਨ। ਤਦ ਤਪੇ ਦੀ ਮੌਤ ਦੀ ਮੁਆਫੀ ਅਤੇ ਗੁਰੂ ਜੀ ਨੂੰ ਮੁੜ ਖਡੂਰ ਸਾਹਿਬ ਵਾਪਸ ਲੈ ਆਉਣ ਦਾ ਕਾਰਜ ਵੀ ਬਾਬਾ ਬੁੱਢਾ ਸਾਹਿਬ ਜੀ ਦੇ ਰਾਹੀਂ ਹੀ ਹੋਇਆ ਅਤੇ ਸਭਨਾਂ ਜੀਵਾਂ ਵਿੱਚੋਂ ਇੱਕ ਵਾਹਿਗੁਰੂ ਜੀ ਦੀ ਪਾਵਨ ਜੋਤਿ ਵੇਖਣ ਦਾ ਉਪਦੇਸ਼ ਸਤਿਗੁਰੂ ਅੰਗਦ ਦੇਵ ਜੀ ਨੇ ਜ਼ਿਮੀਂਦਾਰਾਂ ਨੂੰ ਬਖਸ਼ਿਆ। ਗੁਰੂ ਅੰਗਦ ਜੀ ਨੇ ਬਾਬਾ ਬੁੱਢਾ ਜੀ ਦੇ ਹੱਥੀਂ ਗੁਰੂ ਅਮਰਦਾਸ ਜੀ ਨੂੰ ਤਿਲਕ ਲਗਵਾਇਆ ਅਤੇ ਗੁਰਤਾ ਗੱਦੀ ਸੌਂਪੀ ਸੀ।

## ਸੰਨ੍ਹ ਸਾਹਿਬ ਵਾਲੀ ਸਾਖੀ

ਮਿਹਰਵਾਨ ਪਿਆਰ ਪੁੰਜ, ਦਿਆਲੂ ਜਗਤ ਤਾਰਨਹਾਰ ਗੁਰੂ ਅਮਰਦਾਸ ਜੀ ਕੁਝ ਦਿਨ ਖਡੂਰ ਸਾਹਿਬ ਰਹੇ। ਮਨ ਗੁਰੂ ਅੰਗਦ ਦੇਵ ਜੀ ਦੇ ਅਸਹਿ ਵਿਛੋੜੇ ਨੂੰ ਝੱਲ ਨ ਸਕਿਆ। ਪ੍ਰੇਮ ਪ੍ਰਵਾਹ ਵਿੱਚ ਮਗਨ ਗੋਇੰਦਵਾਲ ਆ ਗਏ। ਪ੍ਰੇਮੀ ਸਿੱਖ ਵੀ ਨਾਲ ਹੀ ਆ ਗਏ। ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਇਹ ਗੱਲ ਸਹਿ ਨ ਸਕੇ ਕਿ ਗੱਦੀ ਗੁਰੂ ਅਮਰਦਾਸ ਜੀ ਲੈ ਜਾਣ। ਉਹ ਅਨਜਾਣ ਇਹ ਨ ਸਮਝ ਸਕੇ ਕਿ ਗੁਰਿਆਈ ਵਿਰਾਸਤ ਨਹੀਂ, ਦੁਨਿਆਵੀ ਅਹੁਦਾ ਨਹੀਂ ਸਗੋਂ ਧੁਰ ਦੀ ਬਖ਼ਸ਼ਿਸ਼ ਹੈ। ਗੁਰੂ ਅਮਰਦਾਸ ਜੀ ਨੂੰ ਗੁਰਤਾ-ਗੱਦੀ ਬਖ਼ਸ਼ੀ ਗਈ ਪਰ ਪੁੱਤਰ ਖੋਹ ਕੇ ਲੈਣੀ ਚਾਹੁੰਦੇ ਸਨ। ਉਨ੍ਹਾਂ ਨੂੰ ਕੁਸੰਗੀਆਂ ਦੀ ਪਾਹ ਚੜ੍ਹ ਗਈ ਪਰ ਗੁਰੂ ਸਾਹਿਬ ਅੱਠੇ ਪਹਿਰ ਗੁਰੂ ਅੰਗਦ ਦੇਵ ਜੀ ਦੇ ਪਿਆਰ ਵਿੱਚ ਧਿਆਨ ਮਗਨ ਰਹਿੰਦੇ। ਨਾ ਹੀ ਦੀਵਾਨ ਸਜਦਾ ਅਤੇ ਨ ਹੀ ਵਾਰਤਾਲਾਪ ਕਰਦੇ। ਅੰਤ ਬਾਬਾ ਬੁੱਢਾ ਜੀ ਨੇ ਸਤਿਗੁਰੂ ਜੀ ਨੂੰ ਪਹਿਲੇ ਸਤਿਗੁਰੂ ਜੀ ਵਾਂਙੂ ਦੀਵਾਨ ਸਜਾਉਣ ਲਈ ਬੇਨਤੀ ਕੀਤੀ। ਗੁਰੂ ਜੀ ਬਾਬਾ ਬੁੱਢਾ ਜੀ ਅਤੇ ਸੰਗਤਾਂ ਦੀ ਬੇਨਤੀ ਮੰਨ ਕੇ ਗੁਰੂ ਸਾਹਿਬਾਂ ਵਲੋਂ ਚਲਾਈ ਮਰਯਾਦਾ ਅਨੁਸਾਰ (ਸੰਗਤ)

ਦੀ ਸੰਭਾਲ ਕਰਨ ਲੱਗੇ। ਦੀਵਾਨ ਸਜਣ ਲੱਗ ਪਏ, ਕੀਰਤਨ ਹੋਣ ਲੱਗਾ। ਸੰਗਤਾਂ ਜੀਅ-ਦਾਨ ਦੀ ਦਾਤ ਗੁਰੂ ਘਰ ਤੋਂ ਪ੍ਰਾਪਤ ਕਰਨ ਲੱਗੀਆਂ। ਗੋਇੰਦਵਾਲ ਵਿੱਚ ਕਥਾ ਕੀਰਤਨ, ਸੰਗਤ ਪੰਗਤ ਦਾ ਰੰਗ ਬੱਝ ਗਿਆ। ਸਤਿਗੁਰੂ ਜੀ ਨੇ ਜਾਤਿ-ਅਭਿਮਾਨੀਆਂ ਨੂੰ ਉਪਦੇਸ਼ ਦਿੱਤਾ, "**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥**" (ਪੰਨਾ-੧੧੨੮) ਹਰ ਇੱਕ ਜੀਵ ਨੂੰ ਲੰਗਰ ਵਿੱਚ ਪ੍ਰਸ਼ਾਦਿ ਛਕਣ ਦੀ ਰਹੁ-ਰੀਤ ਪ੍ਰਚੱਲਤ ਕੀਤੀ। ਦੂਰ-ਦੂਰ ਤੋਂ ਸੰਗਤਾਂ ਆ ਕੇ ਨਿਹਾਲ ਹੋਣ ਲੱਗੀਆਂ।

ਇੱਕ ਦਿਨ ਸ਼ਾਮ ਵੇਲੇ ਦੀਵਾਨ ਸਜ ਰਿਹਾ ਸੀ ਕਿ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਵੀ ਗੋਇੰਦਵਾਲ ਦੀਵਾਨ ਵਿੱਚ ਪੁੱਜੇ। ਗੁਰੂ ਅਮਰਦਾਸ ਜੀ ਤਖ਼ਤ 'ਤੇ ਬਿਰਾਜਮਾਨ ਸਨ। ਈਰਖਾ ਨੇ ਕ੍ਰੋਧ ਦਾ ਰੂਪ ਧਾਰ ਲਿਆ। ਦਾਤੂ ਅੰਦਰ ਖਿਆਲ ਫੁਰਿਆ ਕਿ ਇਸ ਤਖਤ 'ਤੇ ਗੁਰੂ ਅਮਰਦਾਸ ਜੀ ਦੀ ਥਾਂ ਮੈਂ ਚਾਹੀਦਾ ਸਾਂ। ਇਨ੍ਹਾਂ ਭੈੜੇ ਸੰਕਲਪਾਂ ਅਧੀਨ ਦਾਤੂ ਨੇ ਗੁਰੂ ਜੀ ਦੇ ਲੱਤ ਮਾਰੀ। ਗੁਰੂ ਸਾਹਿਬ ਸਿੰਘਾਸਣ ਤੋਂ ਡਿੱਗ ਪਏ। ਦਾਤੂ ਸਿੰਘਾਸਣ' ਤੇ ਆਪ ਬੈਠ ਗਿਆ। ਗੁਰੂ ਸਾਹਿਬ ਦਾਤੂ ਦੇ ਚਰਨ ਘੁੱਟਣ ਲੱਗ ਪਏ ਅਤੇ ਆਖਣ ਲੱਗੇ, "ਆਪ ਦੇ ਚਰਨਾਂ ਨੂੰ ਸੱਟ ਵੱਜੀ ਹੋਵੇਗੀ, ਮੇਰੇ ਹੱਡ ਕਰੜੇ ਹਨ, ਆਪ ਮੇਰੇ ਗੁਰਦੇਵ ਦੇ ਸਪੁੱਤਰ ਹੋ।" ਪਰ ਦਾਤੂ ਨੇ ਉੱਤਰ ਦਿੱਤਾ, "ਸਿੰਘਾਸਣ ਦਾ ਮਾਲਕ ਮੈਂ ਹਾਂ, ਆਪ ਚਲੇ ਜਾਓ।" ਇਸ ਬੇਅਦਬੀ-ਭਰੇ ਵਤੀਰੇ ਨੂੰ ਵੇਖ ਕੇ ਸੰਗਤਾਂ ਦੀਵਾਨ ਵਿੱਚੋਂ ਉੱਠ ਤੁਰੀਆਂ, ਸਿਰਫ ਦਾਤੂ ਦੇ ਕੁਝ ਕੁ ਸਾਥੀ ਹੀ ਰਹਿ ਗਏ।

ਗੁਰੂ ਅਮਰਦਾਸ ਜੀ ਅਲੋਪ ਹੋ ਗਏ। ਗੋਇੰਦਵਾਲ ਵਿੱਚ ਚਹਿਲ -ਪਹਿਲ ਦੀ ਥਾਂ ਚੁੱਪ-ਚਾਪ ਵਰਤ ਗਈ। ਦਾਤੂ ਵੀ ਨਿਰਾਸ਼ ਹੋ ਕੇ ਕੁਝ ਦਿਨਾਂ ਪਿੱਛੋ ਮੁੜ ਗਿਆ। ਅੰਤ ਸੰਗਤ ਨੇ ਬਾਬਾ ਬੁੱਢਾ ਜੀ ਨੂੰ ਬੇਨਤੀਆਂ ਕੀਤੀਆਂ। ਬਾਬਾ ਬੁੱਢਾ ਜੀ ਨੇ ਸੰਗਤ ਦੀਆਂ ਬੇਨਤੀਆਂ ਨਾਲ ਸਹਿਮਤੀ ਪ੍ਰਗਟ ਕਰਦਿਆਂ ਇਹ ਮਤਾ ਪਕਾਇਆ ਕਿ ਗੁਰੂ ਸਾਹਿਬ ਜਿਸ ਘੋੜੀ ਦੀ ਅਸਵਾਰੀ ਕਰਦੇ ਸਨ, ਨਾਲ ਲੈ ਲਈਏ ਜਿਸ ਥਾਂ ਘੋੜੀ ਅੱਪੜ ਜਾਵੇਗੀ ਉਥੋਂ ਗੁਰੂ ਜੀ ਲੱਭ ਪੈਣਗੇ। ਇਵੇਂ ਹੀ ਕੀਤਾ, ਅਰਦਾਸਾ ਸੋਧ ਕੇ ਸੰਗਤਾਂ ਘੋੜੀ ਮਗਰ ਟੁਰ ਪਈਆਂ, ਘੋੜੀ ਨੂੰ ਖੁੱਲ੍ਹਾ ਛੱਡ ਦਿੱਤਾ ਗਿਆ। ਜਿਧਰ ਨੂੰ ਘੋੜੀ ਟੁਰੀ ਗਈ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਤਰਸਦੀਆਂ ਵੀ ਮਗਰ-ਮਗਰ ਟੁਰੀ ਗਈਆਂ। ਅੰਤ ਬਾਸਰਕੇ ਨਗਰ ਤੋਂ ਬਾਹਰ ਇੱਕ ਮਕਾਨ ਅੱਗੇ ਘੋੜੀ ਪੁੱਜ ਕੇ ਖੜੋ ਗਈ। ਸੰਗਤਾਂ ਭਾਲ ਕਰਨ ਲੱਗੀਆਂ। ਤਦ ਬਾਬਾ ਬੁੱਢਾ ਜੀ ਨੂੰ ਇੱਕ ਦਰਵਾਜ਼ਾ ਲੱਭਾ ਪਰ ਉਹ ਬੰਦ ਸੀ। ਉਸ ਉਪਰ ਲਿਖਿਆ ਸੀ, "ਜੋ ਕੋਈ ਏਥੇ ਆ ਕੇ ਦਰ ਖੋਹਲੇਗਾ ਉਹ ਸਾਡਾ ਸਿੱਖ ਨਹੀਂ ਹੋਵੇਗਾ, ਅਸੀਂ ਉਸ ਦੇ ਗੁਰੂ ਨਹੀਂ ਹੋਵਾਂਗੇ।" ਸੰਗਤ ਬਿਰਹੋਂ ਕਾਰਨ ਵਿਆਕੁਲ ਹੋਈ ਖੜੋਤੀ ਸੀ ਕਿ ਹੁਣ ਕੀ ਉਪਰਾਲਾ ਹੋਵੇ ? ਤਦ ਬਾਬਾ ਬੁੱਢਾ ਜੀ ਨੇ ਪੂਰਬ ਵਾਲੇ ਪਾਸਿਉਂ ਸੰਨ੍ਹ ਮਾਰ ਕੇ ਲੰਘਣ ਜੋਗਾ ਰਾਹ ਬਣਾ ਲਿਆ ਅਤੇ ਲਿਫ ਕੇ ਅੰਦਰ ਲੰਘ ਗਏ। ਅੰਦਰ ਸਤਿਗੁਰੂ ਜੀ ਸਮਾਧੀ ਵਿੱਚ ਲੀਨ ਬੈਠੇ ਵੇਖੇ। ਬਾਬਾ ਬੁੱਢਾ ਜੀ ਨੇ ਨਮਸਕਾਰ ਕੀਤੀ ਸਤਿਗੁਰੂ ਜੀ ਦੇ ਸੁਹਣੇ-ਸੁਹਣੇ

ਨੈਣ ਖੁਲ੍ਹੇ। ਬਾਬਾ ਬੁੱਢਾ ਜੀ ਨੂੰ ਵੇਖ ਕੇ ਵਰ ਦਿੱਤਾ, ''ਭਾਈ ਬੁੱਢਾ ਸਿੱਖੀ ਦਾ ਥੰਮ੍ਹ! ਗੁਰੂ ਨਾਨਕ ਦੇਵ ਜੀ ਵਲੋਂ ਵਰੋਸਾਏ ਹੋਏ, ਗੁਰਸਿੱਖੀ ਦੇ ਮੁਹਾਣੇ, ਤੇਰੀ ਰਜ਼ਾ ਗੁਰਮੁਖਾਂ ਵਾਲੀ ਹੈ, ਲੈ ਆਓ ਗੁਰੂ ਅੰਗਦ ਦੇਵ ਜੀ ਦੀ ਸੰਗਤ ਨੂੰ ਵੀ ਅੰਦਰ, ਇੱਕ-ਇੱਕ ਕਰਕੇ ਸੰਗਤ ਅੰਦਰ ਲੰਘ ਆਈ। ਸੰਗਤਾਂ ਸਤਿਗੁਰੂ ਦੇ ਦਰਸ਼ਨ ਪਰਸ ਕੇ ਨਿਹਾਲ ਹੋਈਆ। ਸਭ ਕਹਿਣ-ਧੰਨ ਗੁਰੂ ਜੀ ਅਤੇ ਧੰਨ ਬਾਬਾ ਬੁੱਢਾ ਜੀ ਜਿਨ੍ਹਾਂ ਦੀ ਮਿਹਰ ਨਾਲ ਗੁਰੂ ਸਾਹਿਬ ਜੀ ਲੱਭ ਪਏ। ਜਗਤ ਤਾਰਕ ਗੁਰੂ ਅਮਰਦਾਸ ਜੀ ਨੇ ਅਨੇਕਾਂ ਵਰ ਬਾਬਾ ਬੁੱਢਾ ਜੀ ਨੂੰ ਦਿੱਤੇ।''

**ਇਹ ਸੰਗਤਿ ਕੋ ਬੋਹਿਥ ਭਾਰਾ॥ ਭਉਜਲ ਤੇ ਕਰਿ ਹੈ ਨਿਸਤਾਰਾ॥**
**ਸਿਖੀ ਅਵਧਿ ਨ ਇਸ ਤੇ ਪਰੇ॥ ਨਾਮ ਲਿਏ ਗਨ ਬਿਘਨ ਸੁ ਹਰੇ॥**

(ਗੁ: ਪ੍ਰ: ਸੂ: ਗ੍ਰੰਥ, ਪੰਨਾ ੩੬੨)

ਇਵੇਂ ਸੰਗਤਾਂ ਦੀਆਂ ਬੇਨਤੀਆਂ ਪ੍ਰਵਾਨ ਹੋਈਆਂ। ਘੋੜੀ 'ਤੇ ਚੜ੍ਹ ਕੇ ਗੁਰੂ ਅਮਰਦਾਸ ਜੀ ਗੋਇੰਦਵਾਲ ਪੁੱਜ ਗਏ। ਬਾਬਾ ਬੁੱਢਾ ਜੀ ਕੁਝ ਦਿਨ ਦਰਸ਼ਨ ਕਰਨ ਪਿੱਛੋਂ ਆਪਣੇ ਨਗਰ ਵਾਪਸ ਚਲੇ ਗਏ। ਸੰਗਤਾਂ ਦੀ ਗਹਿਮਾ-ਗਹਿਮੀ ਮੁੜ ਸ਼ੁਰੂ ਹੋ ਗਈ। ਬਾਬਾ ਬੁੱਢਾ ਜੀ ਗੁਰੂ ਜੀ ਦੀਆਂ ਬਖਸ਼ਿਸ਼ਾਂ ਦੁਆਰਾ ਬ੍ਰਹਮ-ਗਿਆਨੀ ਦੀ ਪਦਵੀ ਪ੍ਰਾਪਤ ਕਰ ਚੁੱਕੇ ਸਨ। ਆਪ ਗੁਰਸਿੱਖੀ ਮਰਯਾਦਾ ਨੂੰ ਦ੍ਰਿੜ੍ਹ ਨਿਸ਼ਚੇ ਨਾਲ ਨਿਭਾਉਂਦੇ ਸਨ। ਗੁਰੂ ਘਰ ਵਿੱਚ ਬਾਬਾ ਬੁੱਢਾ ਜੀ ਦਾ ਅਤਿਅੰਤ ਮਾਣ ਸਤਿਕਾਰ ਸੀ। ਹਰ ਕਾਰਜ ਵਿੱਚ ਬਾਬਾ ਬੁੱਢਾ ਜੀ ਨੂੰ ਸਨਮਾਨਿਆ ਜਾਂਦਾ। ਗੁਰੂ ਅਮਰਦਾਸ ਜੀ ਨੇ ਜਦੋਂ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਨੂੰ ਗੁਰਤਾ-ਗੱਦੀ ਸੌਂਪੀ ਤਦ ਬਾਬਾ ਬੁੱਢਾ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਾ ਤਿਲਕ ਲਾਇਆ।

ਚੱਕ ਰਾਮਦਾਸ ਜੀ (ਸ੍ਰੀ ਅੰਮ੍ਰਿਤਸਰ ਸਾਹਿਬ) ਦੇ ਵਸਾਉਣ ਦਾ ਕਾਰਜ ਵੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਗੁਰੂ ਰਾਮਦਾਸ ਜੀ ਦੇ ਹੁਕਮ ਅਨੁਸਾਰ ਸੰਪੂਰਨ ਕਰਵਾਇਆ। ਉੱਤਰ ਵਾਲੇ ਪਾਸੇ ਇੱਕ ਵੱਡੀ ਬੇਰ ਹੇਠ ਬੈਠ ਕੇ ਬਾਬਾ ਬੁੱਢਾ ਜੀ ਸਰੋਵਰ ਦੀ ਸੇਵਾ ਅਤੇ ਹੋਰ ਸੇਵਾ ਵੀ ਕਰਵਾਉਂਦੇ ਸਨ। ਉਸ ਬੇਰੀ ਨੂੰ ''ਬਾਬਾ ਬੁੱਢਾ ਜੀ ਦੀ ਬੇਰ''ਆਖ ਕੇ ਸਤਿਕਾਰਿਆ ਜਾਂਦਾ ਹੈ।

ਬਾਬਾ ਬੁੱਢਾ ਜੀ ਕੁਝ ਸਮੇਂ ਵਾਸਤੇ 'ਬੀੜ'[1] ਅਸਥਾਨ 'ਤੇ ਚਲੇ ਗਏ ਅਤੇ ਪਸ਼ੂ ਚਾਰਨ ਤੇ ਖੇਤੀ ਤਾ ਕੰਮ-ਧੰਦਾ ਵੀ ਕਰਦੇ ਸਨ। ਗੁਰੂ ਰਾਮਦਾਸ ਜੀ ਦੇ ਜੋਤੀ-ਜੋਤ

---

1. *ਬੀੜ ਬਾਬਾ ਬੁੱਢਾ ਜੀ* : ਅਕਬਰ ਬਾਦਸ਼ਾਹ ਨੇ ਗੁਰੂ ਅਮਰਦਾਸ ਜੀ ਦੇ ਪਾਵਨ ਲੰਗਰੋਂ ਪ੍ਰਸ਼ਾਦਾ ਛਕਿਆ ਅਤੇ ਪ੍ਰਸ਼ੰਨ ਹੋ ਕੇ ਝਬਾਲ ਪ੍ਰਗਣੇ ਦੇ 84 ਪਿੰਡਾਂ ਦੀ ਜਗੀਰ ਭੇਟਾ ਕੀਤੀ। ਇਸ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਸੌਂਪੀ। ਬੀੜ ਵਿਖੇ ਬੁੱਢਾ ਜੀ ਗੁਰੂ ਘਰ ਦੀਆਂ ਗਊਆਂ, ਮੱਝਾਂ ਚਾਰਿਆ ਕਰਦੇ ਸਨ ਅਤੇ ਘਾਹ ਖੋਤੇ ਕੇ ਪਾਇਆ ਕਰਦੇ ਸਨ। ਇਸੇ ਕਰਕੇ ਇਸ ਸਥਾਨ ਦਾ ਨਾ ਬਾਬਾ ਬੁੱਢਾ ਜੀ ਦੀ ਬੀੜ ਪ੍ਰਚਲਤ ਹੋ ਗਿਆ।

ਸਮਾਉਣ ਤੋਂ ਪਹਿਲਾਂ ਗੁਰਤਾ-ਗੱਦੀ ਗੁਰੂ ਅਰਜਨ ਦੇਵ ਜੀ ਨੂੰ ਸੌਂਪਣ ਵੇਲੇ ਵੀ ਬਾਬਾ ਬੁੱਢਾ ਜੀ ਨੇ ਤਿਲਕ ਲਾਇਆ। ਆਪ ਗੁਰੂ ਘਰ ਦੇ ਅਨਿੰਨ ਸੇਵਕ ਸਨ ਅਤੇ ਬਿਰਧ ਅਵਸਥਾ ਹੁੰਦਿਆਂ ਹੋਇਆਂ ਵੀ ਗੁਰੂ ਘਰ ਦੀ ਸੇਵਾ ਕਰਦੇ ਸਨ। ਆਪ ਦੇ ਬਚਨ ਸੱਤ ਹੋਣ ਲੱਗੇ। ਸਰੋਵਰ ਦੇ ਪੱਕੇ ਹੋਣ ਦੀ ਸੇਵਾ ਵੀ ਆਪ ਜੀ ਨੇ ਹੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਕਰਵਾਈ ਅਤੇ ਤਰਨਤਾਰਨ ਸਰੋਵਰ ਦੀ ਨੀਂਹ ਵੀ ਆਪ ਜੀ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਰੱਖੀ ਸੀ। ਪ੍ਰਿਥੀ ਚੰਦ ਦੀਆਂ ਕਪਟੀ ਚਾਲਾਂ ਨੂੰ ਆਪ ਭਲੀ ਪ੍ਰਕਾਰ ਤਾੜ ਜਾਂਦੇ ਅਤੇ ਸੰਗਤਾਂ ਵਿੱਚ ਨਿਧੜਕ ਹੋ ਕੇ ਪ੍ਰਿਥੀ ਦੇ ਕਪਟ ਨੂੰ ਸਪਸ਼ਟ ਕਰਦੇ ਅਤੇ ਧੀਰਜਵਾਨ ਰਹਿੰਦੇ, ਠਰ੍ਹੰਮੇ ਨਾਲ ਪ੍ਰਿਥੀ ਨੂੰ ਵੀ ਸਮਝਾਉਣ ਦਾ ਯਤਨ ਕਰਦੇ।

## ਮਾਤਾ ਗੰਗਾ ਜੀ ਨੂੰ ਪੁੱਤਰ ਦਾ ਵਰ ਦੇਣਾ

ਪ੍ਰਿਥੀਏ ਅਤੇ ਉਸ ਦੀ ਪਤਨੀ ਕਰਮੋਂ ਦੇ ਈਰਖਾਲੂ ਸ਼ਬਦਾਂ ''ਉਨ੍ਹਾਂ ਔਂਤਰੇ ਜਾਣਾ ਹੈ''ਨੇ ਮਾਤਾ ਗੰਗਾ ਜੀ ਅੰਦਰ ਪੁੱਤਰ ਪ੍ਰਾਪਤੀ ਦੀ ਲਾਲਸਾ (ਇੱਛਾ) ਉਤਪੰਨ ਕੀਤੀ। ਉਨ੍ਹਾਂ ਸਤਿਗੁਰੂ ਅਰਜਨ ਦੇਵ ਜੀ ਪਾਸ ਬੇਨਤੀ ਕੀਤੀ ਕਿ ਆਪ ਸਭ ਸੰਗਤਾਂ ਨੂੰ ਦਾਤਾਂ ਬਖ਼ਸ਼ਦੇ ਹੋ, ਮੈਨੂੰ ਵੀ ਪੁੱਤਰ ਦੀ ਦਾਤ ਬਖ਼ਸ਼ੋ। ਗੁਰੂ ਸਾਹਿਬ ਜੀ ਨੇ ਹੁਕਮ ਕੀਤਾ ਕਿ ਬਾਬਾ ਬੁੱਢਾ ਜੀ ਪਾਸ ਜਾ ਕੇ ਪੁੱਤਰ ਦੀ ਦਾਤ ਮੰਗੋ। ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਮਾਤਾ ਗੰਗਾ ਜੀ, ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕਰਵਾ ਕੇ, ਸੇਵਾਦਾਰਾਂ ਅਤੇ ਟਹਿਲਣਾਂ ਸਮੇਤ ਰੱਥ ਵਿੱਚ ਬੈਠ ਕੇ ਵਾਹੋ-ਦਾਹੀ ਬੀੜ ਪੁੱਜੇ। ਬਾਬਾ ਜੀ ਨੇ ਦੂਰੋਂ ਧੂੜ ਉੱਡਦੀ ਵੇਖ ਕੇ ਆਖ ਦਿੱਤਾ, ''ਗੁਰੂ ਕਿਆਂ ਨੂੰ ਕਾਹਦੀਆਂ ਭਾਜੜਾਂ ਪੈ ਗਈਆਂ ?'' ਮਾਤਾ ਜੀ ਨੂੰ ਜਦੋਂ ਸੇਵਾਦਾਰਾਂ ਨੇ ਦੱਸਿਆ ਤਾਂ ਬਾਬਾ ਬੁੱਢਾ ਜੀ ਦੇ ਮੂੰਹੋਂ ਸੁਭਾਵਕ ਹੀ ਵਰ ਦੀ ਥਾਂ ਸਰਾਪ ਵਾਲੇ ਸ਼ਬਦ ਨਿਕਲ ਗਏ ਹਨ। ਤਦ ਨਿਰਾਸ਼ ਹੋ ਕੇ ਮਾਤਾ ਜੀ ਵਾਪਸ ਮਹਿਲੀਂ ਮੁੜ ਆਏ।

ਜਦੋਂ ਗੁਰੂ ਅਰਜਨ ਦੇਵ ਜੀ ਸ਼ਾਮ ਨੂੰ ਘਰ ਆਏ ਤਦ ਮਾਤਾ ਜੀ ਨੇ ਸਾਰੇ ਹਾਲਾਤ ਦੱਸੇ। ਸਤਿਗੁਰੂ ਜੀ ਨੇ ਆਖਿਆ, ''ਤੁਹਾਨੂੰ ਸ਼ਾਹੀ ਠਾਠ ਵਿੱਚ ਨਹੀਂ ਜਾਣਾ ਚਾਹੀਦਾ ਸੀ, ਜਾਚਕ ਬਣ ਕੇ ਜਾਣਾ ਚਾਹੀਦਾ ਸੀ।''ਸਤਿਗੁਰੂ ਗੁਰਸਿੱਖਾਂ ਦਾ ਅਤਿਅੰਤ ਸਤਿਕਾਰ ਕਰਦੇ ਸਨ। ਕਈ ਵਾਰੀ ਭੇਸ ਬਦਲ ਕੇ ਸੰਗਤਾਂ ਦੀ ਸੇਵਾ ਕਰ ਆਉਂਦੇ। ਸਤਿਗੁਰਾਂ ਮਾਤਾ ਜੀ ਨੂੰ ਆਖਿਆ, ''ਆਪ ਹੱਥੀ ਆਟਾ ਪੀਹ ਕੇ ਮਿੱਸੀਆਂ ਰੋਟੀਆਂ ਲੂਣ ਪਾ ਕੇ ਪਕਾਓ, ਮੱਖਣ ਨਾਲ ਚੋਪੜੋ। ਗੰਢਾ, ਮੱਖਣ ਤੇ ਲੱਸੀ ਦਾ ਗੜਵਾ ਲੈ ਕੇ ਨੰਗੇ ਪੈਰੀਂ ਅਦਬ ਸਤਿਕਾਰ ਹਿਰਦੇ ਵਿੱਚ ਧਾਰਨ ਕਰਕੇ ਜਾਵੋ, ਆਪ ਦੀ ਸ਼ਰਧਾ ਪੂਰੀ ਹੋਵੇਗੀ।''ਮਾਤਾ ਜੀ ਨੇ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਹੀ ਕੀਤਾ ਅਤੇ ਪੈਦਲ ਹੀ ਬੀੜ ਪੁੱਜੇ। ਜਦੋਂ ਬਾਬਾ ਜੀ ਨੇ ਮਾਤਾ ਜੀ ਨੂੰ ਆਉਂਦਿਆਂ

ਵੇਖਿਆ ਤਾਂ ਬਾਬਾ ਬੁੱਢਾ ਜੀ ਕਾਹਲੀ ਨਾਲ ਆਸਣ ਤੋਂ ਉੱਠੇ ਅਤੇ ਮਾਤਾ ਗੰਗਾ ਜੀ ਵੱਲ ਚੱਲ ਪਏ। ਮਾਤਾ ਜੀ ਨੂੰ ਮੱਥਾ ਟੇਕਿਆ, ਰੋਟੀਆਂ ਫੜ ਲਈਆਂ। ਬੇਰੀ ਹੇਠ ਬੈਠ ਕੇ ਰੋਟੀਆਂ ਹੱਥ ਤੇ ਧਰੀਆਂ, ਗੰਢਾ ਭੰਨਿਆ ਅਤੇ ਮੂੰਹੋਂ ਵਰ ਦਿੱਤਾ''ਜਿਵੇਂ ਮੈਂ ਗੰਢਾ ਭੰਨ ਰਿਹਾ ਹਾਂ ਤਿਵੇਂ ਆਪ ਜੀ ਦੇ ਘਰ ਅਜਿਹਾ ਪੁੱਤਰ ਹੋਵੇਗਾ, ਜਿਹੜਾ ਦੁਸ਼ਟਾਂ, ਪਾਪੀਆਂ ਅਤੇ ਗੁਰੂ ਘਰ ਦੇ ਦੋਖੀਆਂ ਦੇ ਸਿਰ ਭੰਨੇਗਾ।'' ਇਵੇਂ ਪ੍ਰਸੰਨ ਹੋ ਕੇ ਬਾਬਾ ਜੀ ਨੇ ਲੰਗਰ ਛਕਿਆ ਅਤੇ ਹੋਰ ਅਨੇਕਾਂ ਵਰ ਦਿੱਤੇ। ਗੁਰੂ ਅਰਜਨ ਦੇਵ ਜੀ ਨੇ ਆਪ ਹੀ ਮਿਹਰ ਕਰਕੇ ਗੁਰੂ ਘਰ ਦੇ ਅਨਿੰਨ ਗੁਰਸਿੱਖ ਬਾਬਾ ਬੁੱਢਾ ਜੀ ਦਾ ਮਾਣ ਸਤਿਕਾਰ ਵਧਾਇਆ।

ਗੁਰੂ ਅਰਜਨ ਦੇਵ ਜੀ ਪ੍ਰਵਾਰ ਸਮੇਤ ਅੰਮ੍ਰਿਤਸਰ ਨਗਰ ਤੋਂ ਗੁਰੂ ਕੀ ਵਡਾਲੀ[A] ਨਗਰ ਆ ਗਏ ਅਤੇ ਅਨੇਕਾਂ ਸਿੱਖ ਸੰਗਤਾਂ ਵੀ ਇਥੇ ਹੀ ਆ ਟਿਕੀਆਂ ਸਨ। ਵਡਾਲੀ ਨਗਰ ਵਿਖੇ ਹੀ ਬਾਬਾ ਬੁੱਢਾ ਜੀ ਵਲੋਂ ਦਿੱਤੇ ਵਰ ਅਨੁਸਾਰ ਮਾਤਾ ਗੰਗਾ ਜੀ ਦੇ ਪਾਵਨ ਗ੍ਰਿਹਿ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਜੀ ਪ੍ਰਗਟ ਹੋਏ। ਅਨੇਕਾਂ ਖੁਸ਼ੀਆਂ ਮਨਾਈਆਂ ਗਈਆ । ਛੇਹਰਟਾ ਸਾਹਿਬ ਦਾ ਖੂਹ ਲਗਵਾਇਆ ਗਿਆ। ਅਕਾਲ ਪੁਰਖ ਜੀ ਦੇ ਧੰਨਵਾਦ ਵਿੱਚ ਗੁਰੂ ਅਰਜਨ ਦੇਵ ਜੀ ਨੇ ਪਾਵਨ ਸ਼ਬਦ ਉਚਾਰਿਆ:—

**ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥**

.... .... .... .... .... .... ....

**ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥**

(ਆਸਾ ਮਹਲਾ ੫, ਪੰਨਾ ੩੯੬)

ਬਾਬਾ ਬੁੱਢਾ ਜੀ ਨੂੰ ਗੁਰੂ ਹਰਿਗੋਬਿੰਦ ਜੀ ਨੂੰ ਪੜ੍ਹਾਉਣ ਦਾ ਸਨਮਾਨ ਵੀ ਸਤਿਗੁਰੂ ਜੀ ਨੇ ਬਖ਼ਸ਼ਿਆ। ਜਦੋਂ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੰਮਤ ੧੬੬੧ ਬਿਕਰਮੀ ਭਾਦਰੋਂ ਸੁਦੀ ਏਕਮ (1604 ਈ:) ਨੂੰ ਕੀਤਾ ਗਿਆ ਤਾਂ ਆਪ ਜੀ ਨੂੰ ਪਹਿਲੇ ਮੁਖੀ ਗ੍ਰੰਥੀ ਥਾਪਿਆ। ਜਦੋਂ ਚੁਗਲਖੋਰਾਂ ਨੇ ਅਕਬਰ ਬਾਦਸ਼ਾਹ ਪਾਸ ਗੁਰੂ ਗ੍ਰੰਥ ਸਾਹਿਬ ਵਿਰੁੱਧ ਸ਼ਿਕਾਇਤ ਕੀਤੀ ਤਾਂ ਬਾਬਾ ਬੁੱਢਾ ਜੀ ਨੇ ਬਾਦਸ਼ਾਹ ਪਾਸ ਬਟਾਲੇ ਨਗਰ ਵਿੱਚ ਪੁੱਜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਅਦਬ ਸਤਿਕਾਰ ਨਾਲ ਲੈ ਜਾ ਕੇ ਨਿਸ਼ਚਾ ਕਰਵਾਇਆ ਅਤੇ ਗੁਰੂ ਗ੍ਰੰਥ ਸਾਹਿਬ ਬਾਬਤ ਚੁਗ਼ਲਖੋਰਾਂ ਵਲੋਂ ਪਾਈਆਂ ਗ਼ਲਤ-ਫਹਿਮੀਆਂ ਦੂਰ ਕੀਤੀਆਂ। ਬਾਦਸ਼ਾਹ ਅਕਬਰ ਨੇ ਪ੍ਰਸੰਨ ਹੋ ਕੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਪਾਸ ਸਤਿਗੁਰੂ ਜੀ ਦੇ ਦਰਬਾਰ ਲਈ ਅਨੇਕਾਂ ਭੇਟਾਂ ਭੇਜੀਆਂ।

---

*A. ਵਡਾਲੀ ਗੁਰੂ ਕੀ :– ਜਿਲਾ ਤਹਿਸੀਲ ਅਤੇ ਥਾਨਾ ਅੰਮ੍ਰਿਤਸਰ ਦਾ ਪਿੰਡ ਜੋ ਰੇਲਵੇ ਸਟੇਸ਼ਨ ਛਿਹਰਟਾ ਤੋਂ ਅੱਧ ਮੀਲ ਦੱਖਣ ਹੈ, ਇਥੇ ਹੇਠ ਲਿਖੇ ਗੁਰਦੁਆਰੇ ਹਨ :– 1. ਛਿਹਰਟਾ ਸਾਹਿਬ – ਗੁਰੂ ਅਰਜਨ ਦੇਵ ਜੀ ਦਾ ਲਗਵਾਇਆ ਖੂਹ ਜਿਸ ਉਪਰ ਛੇ ਹਰਟ ਚਲਦੇ ਹਨ। 2. ਮੰਜੀ ਸਾਹਿਬ – ਗੁਰੂ ਅਰਜਨ ਦੇਵ ਜੀ ਦੇ ਬਿਰਾਜਨ ਦਾ ਅਸਥਾਨ। 3. ਅਟਾਰੀ ਸਾਹਿਬ – ਜਨਮ ਅਸਥਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।*

ਗੁਰੂ ਹਰਿਗੋਬਿੰਦ ਜੀ ਨੂੰ ਬਾਬਾ ਬੁੱਢਾ ਜੀ ਵੱਲੋਂ ਹਰ ਪ੍ਰਕਾਰ ਦੀ ਵਿੱਦਿਆ ਵਿੱਚ ਨਿਪੁੰਨਤਾ ਮਿਲੀ। ਜਿਸ ਸਮੇਂ ਨਾਈ, ਚੰਦੂ ਦੀ ਧੀ ਦਾ ਰਿਸ਼ਤਾ ਪੰਚਮ ਪਾਤਿਸ਼ਾਹ ਜੀ ਦੇ ਸਪੁੱਤਰ ਗੁਰੂ ਹਰਿਗੋਬਿੰਦ ਜੀ ਨਾਲ ਕਰਕੇ ਚੰਦੂ ਪਾਸ ਪੁੱਜਾ ਅਤੇ ਰਿਸ਼ਤੇ ਬਾਬਤ ਦੱਸਿਆ, ਤਦ ਰਾਜਸੀ ਮਦ ਵਿੱਚ ਹੰਕਾਰ-ਭਰੇ ਸ਼ਬਦ ਚੰਦੂ ਨੇ ਕਹੇ ਕਿ "ਤੂੰ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਇਆਂ ਏ"ਭਾਵ ਆਪ ਉੱਚਾ ਬਣਿਆਂ ਅਤੇ ਗੁਰੂ ਘਰ ਨੂੰ ਨੀਵਾਂ ਆਖਿਆ। ਚੰਦੂ ਦੇ ਹੰਕਾਰੀ ਸ਼ਬਦਾਂ ਵਿਰੁੱਧ ਸਭ ਸੰਗਤਾਂ ਨੇ ਬਾਬਾ ਬੁੱਢਾ ਜੀ ਨਾਲ ਮਿਲ ਕੇ, ਸਤਿਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ ਰਿਸ਼ਤਾ ਮੋੜਨ ਦਾ ਮਤਾ ਪ੍ਰਵਾਨ ਕਰਵਾਇਆ ਅਤੇ ਗੁਰੂ ਹਰਿਗੋਬਿੰਦ ਜੀ ਦਾ ਵਿਆਹ ਮਾਤਾ ਦਮੋਦਰੀ[1] ਨਾਲ ਹੋਇਆ। ਦੂਸਰਾ ਵਿਆਹ ਮਾਤਾ ਨਾਨਕੀ ਨਾਲ ਹੋਇਆ। ਹਰਿਗੋਬਿੰਦ ਸਾਹਿਬ ਜੀ ਨੂੰ ਗੁਰਤਾ-ਗੱਦੀ ਦਾ ਤਿਲਕ ਵੀ ਬਾਬਾ ਬੁੱਢਾ ਜੀ ਵਲੋਂ ਹੀ ਦਿੱਤਾ ਗਿਆ ਅਤੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨਾਈਆਂ ਗਈਆਂ। ਭਾਈ ਗੁਰਦਾਸ ਜੀ ਵਾਰਾਂ ਵਿੱਚ ਫੁਰਮਾਉਂਦੇ ਹਨ, "**ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ ॥ ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ ॥** (ਭਾਈ ਗੁਰਦਾਸ ਵਾਰ ੧ ਪਉੜੀ ੪੮)" ਪੰਚਮ ਪਾਤਿਸ਼ਾਹ ਜੀ ਦੀ ਸ਼ਹਾਦਤ ਲਾਹੌਰ ਵਿਖੇ ਹੋਈ। ਸਭ ਸੰਗਤਾਂ ਅੰਦਰ ਰੋਹ ਦੀ ਲਹਿਰ ਭੜਕ ਉੱਠੀ, ਸ਼ਸਤਰ ਘੋੜੇ ਹੋਰ ਯੁੱਧ ਦਾ ਸਾਮਾਨ ਇੱਕਠਾ ਕੀਤਾ ਗਿਆ ਅਤੇ ਗੁਰੂ ਹਰਗੋਬਿੰਦ ਸਾਹਿਬ ਜੀ ਆਪਣੇ ਕਰ-ਕਮਲਾਂ ਨਾਲ ਅਕਾਲ ਬੁੰਗੇ (ਸ੍ਰੀ ਅਕਾਲ ਤਖ਼ਤ) ਦੀ ਨੀਂਹ ੧੬੬੫ ਬਿਕ੍ਰਮੀ (1605 ਈ:) ਨੂੰ ਰੱਖੀ ਅਤੇ ਸੇਵਾ ਬਾਬਾ ਬੁੱਢਾ ਜੀ ਨੇ ਸੰਪੂਰਨ ਕਰਵਾਈ। ਇਥੇ ਹੀ ਗੁਰੂ ਸਾਹਿਬ ਤਖ਼ਤ ਲਾ ਕੇ ਬਿਰਾਜਦੇ ਅਤੇ ਦੁਖੀਆਂ ਦੀਆਂ ਫਰਿਆਦਾਂ ਸੁਣਦੇ ਸਨ। ਚਾਰ ਸਾਲ ਪਿਛੋਂ ਲੋਹਗੜ੍ਹ[2] ਕਿਲ੍ਹਾ ਵੀ ਤਿਆਰ ਕੀਤਾ ਗਿਆ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਜਹਾਂਗੀਰ ਨੇ ਕੈਦ ਕੀਤਾ, ਪਿੱਛੋਂ ਸਾਰੀ ਸੇਵਾ ਸੰਭਾਲ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਸੰਗਤਾਂ ਵਲੋਂ ਹੁਕਮ ਦਿੱਤੇ ਜਾਣ ਤੇ ਬਾਬਾ ਬੁੱਢਾ ਜੀ, ਭਾਈ ਜੇਠਾ ਜੀ ਅਤੇ ਭਾਈ ਪਿਰਾਣਾ ਜੀ ਨਾਲ ਗਵਾਲੀਅਰ ਦੇ ਕਿਲ੍ਹੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਦਰਸ਼ਨ ਕਰਨ ਗਏ। ਕਿਲ੍ਹੇ ਅੰਦਰ ਭਾਈ ਜੇਠਾ ਜੀ ਅਤੇ ਪਿਰਾਣਾ ਜੀ ਨੇ ਸ਼ੇਰ ਦਾ ਰੂਪ ਧਾਰ ਕੇ ਸੁਪਨੇ ਵਿੱਚ ਜਹਾਂਗੀਰ ਨੂੰ ਡਰਾਇਆ। ਬਾਦਸ਼ਾਹ ਡਰ ਗਿਆ ਅਤੇ ਸਾਈਂ ਮੀਆਂ ਮੀਰ ਦੇ ਕਹਿਣ ਨਾਲ ਅਹਿਲਕਾਰਾਂ ਨਾਲ ਸਲਾਹ-ਮਸ਼ਵਰਾ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰਿਹਾਅ ਕਰਨ ਦਾ ਹੁਕਮ ਦੇ ਦਿਤਾ। ਸਤਿਗੁਰੂ ਜੀ ਨੇ ਆਪਣੇ ਨਾਲ ੫੨ ਰਾਜਿਆਂ ਨੂੰ ਵੀ ਰਿਹਾਅ ਕਰਵਾਇਆ। ਕਿਲ੍ਹੇ ਤੋਂ ਬਾਹਰ ਆਉਣ 'ਤੇ ਗੁਰੂ ਜੀ ਅਨੇਕਾਂ ਸਿੱਖ ਸੰਗਤਾਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਗਵਾਲੀਅਰ ਤੋਂ

---

*1 ਦਮੋਦਰੀ—ਦਾਮੋਦਰੀ ਮਾਤਾ ਭਾਗਭਰੀ ਦੇ ਉਦਰ ਤੋਂ, ਡੱਲ ਨਿਵਾਸੀ ਜੁਲਕਾ ਖਤਰੀ ਨਰਾਇਣ ਦਾਸ ਦੀ ਸਪੁਤਰੀ ਜਿਸ ਦਾ ਵਿਆਹ ਸੰਮਤ 1634 ਵਿੱਚ ਗੁਰੂ ਹਰਗੋਬਿੰਦ ਸਾਹਿਬ ਨਾਲ ਹੋਇਆ ਤੇ 11 ਮੱਘਰ 3 ਸੰਮਤ 1688 ਨੂੰ ਡਰੋਲੀ ਵਿਖੇ ਦਿਹਾਂਤ ਹੋਇਆ (ਕੋਸ਼ ਪੰਨਾ-629 ਸ਼ਹੀਦ ਹੋਏ। ਚਲਾਣਾ ਕੀਤਾ)*

*2 ਲੋਹਗੜ੍ਹ—ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਰਚਿਆ ਇੱਕ ਅੰਮ੍ਰਿਤਸਰ ਜੀ ਦੀ ਸ਼ਹਰਪਨਾਹ ਦਾ ਜੰਗੀ ਬੁਰਜ*

ਸਤਿਗੁਰੂ ਜੀ, ਬਾਬਾ ਬੁੱਢਾ ਜੀ, ਭਾਈ ਜੇਠਾ, ਭਾਈ ਪਿਰਾਣਾ ਅਤੇ ਅਨੇਕਾਂ ਸੰਗਤਾਂ ਮੰਜ਼ਲਾਂ ਮਾਰ ਕੇ ਅੰਮ੍ਰਿਤਸਰ ਪੁੱਜੀਆਂ। ਕਿਹਾ ਜਾਂਦਾ ਹੈ ਕਿ ਚੌਂਕੀ ਦੀ ਰੀਤ ਵੀ ਬਾਬਾ ਬੁੱਢਾ ਜੀ ਨੇ ਪ੍ਰਚੱਲਤ ਕੀਤੀ, ਜੋ ਅੱਜ ਤਕ ਚਲ ਰਹੀ ਹੈ। ਗੁਰੂ ਛੇਵੇਂ ਪਾਤਸ਼ਾਹ ਜੀ ਨੇ ਹਰਗੋਬਿੰਦ ਪੁਰ ਸ਼ਹਿਰ ਵਸਾਇਆ ਜਿਸ ਦਾ ਨਾਂ ਬਾਬਾ ਬੁੱਢਾ ਜੀ ਨੇ ਰਖਿਆ ਸੀ।

ਬਾਬਾ ਬੁੱਢਾ ਜੀ ਦੀ ਆਯੂ ੧੨੫ ਕੁ ਵਰ੍ਹਿਆਂ ਦੀ ਹੋ ਗਈ ਸੀ। ਆਪ ਰਮਦਾਸ ਨਗਰ ਪੁੱਜ ਗਏ, ਇਥੇ ਆਪ ਦੇ ਸਪੁੱਤਰ ਪ੍ਰਵਾਰ ਸਮੇਤ ਰਹਿ ਰਹੇ ਸਨ। ਅਨੇਕਾਂ ਸੰਗਤਾਂ ਬਾਬਾ ਬੁੱਢਾ ਜੀ ਦੇ ਦਰਸ਼ਨਾਂ ਨੂੰ ਆਉਣ ਲੱਗੀਆਂ। ੧੪ ਮੱਘਰ ੧੬੮੯ (1632 ਈ:) ਬਿਕਰਮੀ ਨੂੰ ਬਾਬਾ ਜੀ ਦੀ ਆਤਮਾ ਪੰਜ-ਭੂਤਕ ਸਰੀਰ ਤਿਆਗ ਕੇ ਸੱਚ-ਖੰਡ ਪੁੱਜ ਗਈ। ਸਭ ਪਾਸੇ ਬਾਬਾ ਬੁੱਢਾ ਜੀ ਦੇ ਚਲਾਣੇ ਦੀ ਖ਼ਬਰ ਫੈਲ ਗਈ। ਬੜੇ ਅਦਬ ਸਤਿਕਾਰ ਨਾਲ ਰਮਦਾਸ ਨਗਰ ਦੇ ਪੱਛਮ ਵੱਲ (ਜਿੱਥੇ ਸਮਾਧੀਆਂ ਹਨ) ਸਸਕਾਰ ਕੀਤਾ ਗਿਆ। ਸਤਿਗੁਰੂ ਹਰਿਗੋਬਿੰਦ ਜੀ ਨੇ ਆਪ ਅੰਤਮ ਸੰਸਕਾਰ ਦੀ ਸਾਰੀ ਮਰਯਾਦਾ ਸੰਪੂਰਨ ਕੀਤੀ ਅਤੇ ਪਰਵਾਰ ਨੂੰ ਧੀਰਜ ਦਿੱਤਾ। ਅੱਗੋਂ ਬਾਬਾ ਬੁੱਢਾ ਜੀ ਦੀ ਵੰਸ਼ ਗੁਰੂ ਸਾਹਿਬਾਂ ਨੂੰ ਗੁਰਤਾ-ਗੱਦੀ ਮਿਲਣ ਸਮੇਂ ਤਿਲਕ ਦੇਣ ਦੀ ਮਰਯਾਦਾ ਨਿਭਾਉਂਦੀ ਰਹੀ।

ਆਪ ਜੀ ਦੇ ਚਾਰ ਸਪੁੱਤਰ ਭਾਈ ਸੁਧਾਰੀ ਜੀ, ਭਾਈ ਭਿਖਾਰੀ ਜੀ, ਭਾਈ ਮਹਿਮੂ ਜੀ ਅਤੇ ਭਾਈ ਭਾਨਾ ਜੀ ਸਨ। ਸਾਰੇ ਗ੍ਰਿਹਸਥੀ ਸਨ। ਭਾਈ ਰਾਮ ਕੁਇਰ ਜੀ (ਗੁਰਬਖ਼ਸ਼ ਸਿੰਘ ਜੀ) ਆਪ ਜੀ ਦੀ ਬੰਸ ਵਿੱਚੋਂ ਹੀ ਹੋਏ ਹਨ।

—•—

# ਕਾਂਡ - 40
# ਭਾਈ ਮੰਝ ਜੀ

ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ[1] ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥੭ ॥

(ਆਸਾ ਮ : ੧, ਪੰਨਾ-੪੬੬)

ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ ॥
ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ ॥
ਭੂਹ[3] ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ ॥
ਦੁਤੀਆ ਨਾਸਤਿ ਏਤੁ ਘਰਿ ਹੋਇ ਇੱਕਾ ਇੱਕੀ ॥
ਦੂਆ ਤੀਆ ਵਿਸਰੈ ਸਣੁ ਕਕਾ ਕਿਕੀ ॥
ਸਭੈ ਸਿਕਾਂ[2] ਪਰਹਰੈ ਸੁਖੁ ਇੱਕਤੁ ਸਿਕੀ ॥੨ ॥

(ਭਾਈ ਗੁਰਦਾਸ ਜੀ, ਵਾਰ ੯)

ਭਾਈ ਮੰਝ ਜੀ ਦਾ ਪਹਿਲਾ ਨਾਂ ਤੀਰਥਾ ਸੀ ਜਿਹੜੇ ਇੱਕ ਸਰਦੇ-ਪੁੱਜਦੇ ਰਾਜਪੂਤ ਪਰਿਵਾਰ ਵਿੱਚ ਮੰਝਕੀ ਨਗਰ (ਦੁਆਬੇ) ਦੇ ਰਹਿਣ ਵਾਲੇ ਸਨ। ਆਪ ਜੀ ਦਾ ਨਾ ਮੰਝ ਜੀ ਆਪ ਜੀ ਦੇ ਨਗਰ ਮੰਝਕੀ ਕਾਰਨ ਪ੍ਰਚੱਲਤ ਹੋਇਆ ਜਾਪਦਾ ਹੈ। ਆਪ ਸਖੀ-ਸਰਵਰ ਦੇ ਮੁੱਖੀ ਉਪਾਸ਼ਕਾਂ ਵਿੱਚੋਂ ਇੱਕ ਉੱਘੇ ਆਗੂ ਸਨ।

---

*1. ਸ਼ੁਭ ਅਮਲ, 2. ਇੱਛਾਵਾਂ 3. ਭੂਤ, ਬੀਤ ਗਿਆ ਸਮਾ।*

# ਸੰਖੇਪ-ਜੀਵਨ

**ਮੰਝ ਪਿਆਰਾ ਗੁਰੂ ਨੂੰ, ਗੁਰ ਮੰਝ ਪਿਆਰਾ॥**
**ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ॥**

(ਗੁ. ਪ੍ਰ. ਸੂ. ਗ੍ਰੰਥ, ਪੰਨਾ-੪੫-੫੭)

ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਦੀ ਮਿਹਰ ਨਾਲ ਗੁਰਸਿੱਖੀ ਦੀ ਰਹੁ-ਰੀਤ (ਮਾਣ ਮਰਯਾਦਾ) ਪ੍ਰਚੱਲਤ ਹੋਈ। ਉਹ ਦੂਸਰੇ, ਤੀਸਰੇ, ਚੌਥੇ ਪਾਤਸ਼ਾਹ ਦੇ ਪ੍ਰਤਾਪ ਨਾਲ, ਅਸਲੀ ਪਵਿੱਤਰਤਾ, ਆਤਮਿਕ ਰੰਗਣ, ਪਰਉਪਕਾਰੀ ਲਹਿਰਾਓ ਵਿੱਚ ਜਿਉਂ ਦੀ ਤਿਉਂ ਪ੍ਰਫੁੱਲਤ ਹੁੰਦੀ ਰਹੀ, ਘਟੀ ਨਹੀਂ, ਝਵੀਂ ਨਹੀਂ, ਕੁਮਲਾਈ ਨਹੀਂ, ਨਿਰਾਸ਼ਤਾ ਨਹੀਂ ਉਪਜੀ। ਪੰਚਮ ਪਾਤਸ਼ਾਹ ਜੀ ਦੇ ਸਮੇਂ ਪ੍ਰਿਥੀ ਚੰਦ ਵਲੋਂ ਅਨੇਕ ਮੁਸ਼ਕਲਾਂ, ਛਲ, ਕਪਟ ਫਰੇਬ, ਧਿੰਙੋ-ਜ਼ੋਰੀ ਨਾਲ ਗੁਰਤਾ-ਗੱਦੀ ਸਾਂਭਣ ਦੀਆਂ ਸਾਜਿਸ਼ਾਂ ਰਚੀਆਂ ਗਈਆਂ, ਪਰ ਗੁਰੂ ਅਰਜਨ ਦੇਵ ਜੀ ਅਡੋਲ ਰਹਿੰਦਿਆਂ ਗੁਰਮਤਿ ਵਿਧੀ ਨਾਲ ਨਜਿੱਠਦੇ ਰਹੇ ਅਤੇ ਗੁਰਸਿੱਖੀ ਮਾਰਗ ਦੀ ਟੋਰ ਵਿੱਚ ਵਿਘਨ ਨਹੀਂ ਪੈਣ ਦਿੱਤਾ। ਆਪ ਨੇ ਹਰਿਮੰਦਰ ਸਾਹਿਬ ਜੀ ਦੀ ਸਾਜਨਾ, ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ, ਅਨੇਕ ਪਾਵਨ ਗੁਰਧਾਮਾਂ ਦੀ ਉਸਾਰੀ ਕਰਵਾਈ। ਭਾਣਾ ਮੰਨਣ ਦਾ ਸਿਧਾਂਤ ਪੂਰਨ ਅਡੋਲ ਚਿੱਤ ਰਹਿ ਕੇ ਅਨੇਕਾਂ ਤਸੀਹੇ ਝੱਲ ਕੇ ਸ਼ਾਂਤੀ ਕਾਇਮ ਰੱਖਦਿਆਂ ਸੰਗਤਾਂ ਨੂੰ ਦ੍ਰਿੜ੍ਹ ਕਰਵਾਇਆ। ਹਰਿਮੰਦਰ ਸਾਹਿਬ ਦੀ ਨੀਂਹ ਸਾਂਈ ਮੀਆਂ ਮੀਰ ਦੇ ਹੱਥੋਂ ਰਖਾਉਣ ਉਪੰਰਤ ਚਾਰ ਦਰਵਾਜ਼ੇ ਹਰਿਮੰਦਰ ਦੇ ਬਣਾਏ ਜਾਣ ਨਾਲ ਇੱਕ ਸਰਬ ਸਾਂਝਾ ਸਿੱਖ ਧਰਮ ਜਗਤ ਨੂੰ ਪ੍ਰਤੱਖ ਰੂਪ ਵਿੱਚ ਨਜ਼ਰੀਂ ਪੈਣ ਲੱਗ ਪਿਆ। ਪੰਚਮ ਪਾਤਸ਼ਾਹ ਜੀ ਵੇਲੇ ਅਨੇਕਾਂ ਜੀਵਾਂ ਨੂੰ ਗੁਰਸਿੱਖੀ ਮਾਰਗ 'ਤੇ ਟੁਰਦਿਆਂ ਗੁਰਮੁਖ, ਬ੍ਰਹਮ ਗਿਆਨੀ ਹੋਣ ਦੀ ਦਾਤ ਪ੍ਰਾਪਤ ਹੋਈ। ਜਿਨ੍ਹਾਂ ਵਿੱਚੋਂ ਹੁਣ ਕੁਝ ਕੁ ਵਿੱਚਾਰ ਭਾਈ ਮੰਝ ਜੀ ਦੇ ਜੀਵਨ ਬਾਰੇ ਸਤਿਗੁਰੂ ਜੀ ਦੀ ਮਿਹਰ ਨਾਲ ਲਿਖੇ ਜਾਂਦੇ ਹਨ।

ਮੁਸਲਮਾਨੀ ਹਕੂਮਤ ਲਗਪਗ ਇੱਕ ਹਜ਼ਾਰ ਵਰ੍ਹਾ ਭਾਰਤ ਵਿੱਚ ਕਾਇਮ ਰਹੀ। ਉਨ੍ਹਾਂ ਹਰ ਜਾਇਜ਼, ਨਾਜਾਇਜ਼ ਢੰਗ ਨਾਲ ਮੁਸਲਮਾਨੀ ਮਜ਼੍ਹਬ ਦੇ ਵਾਧੇ ਦੇ ਯਤਨ ਕੀਤੇ। ਹਿੰਦੂ ਇੱਕ ਅਕਾਲ ਪੁਰਖ ਜੀ ਦੀ ਪੂਜਾ ਕਰਨ ਦੀ ਥਾਂ ਦੇਵੀ ਦੇਵਤਿਆਂ ਦੀ ਪੂਜਾ ਵਿੱਚ ਉਲਝ ਗਏ ਸਨ। ਸਤਾਰਵੀਂ ਸਦੀ ਵਿੱਚ ਸਖੀ[1] ਸਰਵਰ ਦੀ ਪੂਜਾ ਕਰਨ

---

*1. ਸਖੀ ਸਰਵਰ—ਸਖੀ ਸਰਵਰ ਦਾ ਅਸਲੀ ਨਾਂ ਸੱਯਦ ਅਹਿਮਦ ਸੀ। ਇਸ ਦਾ ਬਾਪ ਸੱਯਦ ਜੈਨੁਲਦੀਨ ਅਰਬ ਤੋਂ ਆ ਕੇ ਕਰਮੀ ਕੋਟ ਪਿੰਡ ਵਿੱਚ ਰਿਹਾ ਸੀ। ਪੀਰੇ ਜੱਟ ਦੀ ਪੁੱਤਰੀ ਆਬਸ਼ਾਂ ਨਾਲ ਨਿਕਾਹ ਕੀਤਾ, ਜਿਸ ਦੀ ਕੁੱਖੋਂ ਸੰਮਤ ੧੧੪੨ ਬਿਕਰਮੀ ਨੂੰ (1085 ਈ:) ਅਹਿਮਦ ਪੈਦਾ ਹੋਇਆ। ਸ਼ੇਖ ਮਹਿਦੂਦ ਚਿਸ਼ਤੀ ਪੀਰ ਦੀ ਟਹਿਲ ਤੱਪਸਿਆ ਕਰਕੇ ਅਜ਼ਮਤੀ ਹੋ ਗਿਆ। ਇੱਕ ਔਰਤ ਬਦਲੇ ਇਸ ਦੀ ਲੜਾਈ ਮਾਸੀ ਦੇ ਪੁੱਤਰਾਂ ਨਾਲ ਹੋ ਗਈ। ਉਨ੍ਹਾਂ ਤੋਂ ਡਰਦਾ ਨੱਸ ਕੇ ਪਿੰਡ ਵਜ਼ੀਰਾਵਾਦ ਧੌਂਕਲ ਜਾ ਵਸਿਆ। ਫਿਰ ਕਰਮ ਖਾਂ ਦੀ ਬੇਟੀ ਜੈਨਾ ਨਾਲ ਨਿਕਾਹ ਕੀਤਾ। ਸਰਾਜਉਦੀਨ ਬੇਟਾ ਪੈਦਾ ਹੋਇਆ। ਜਦ ਇਥੇ ਵੀ ਇਸ ਦੇ ਪੁਰਾਣੇ ਵੈਰੀ ਇਸ ਨੂੰ*

ਦਾ ਰਿਵਾਜ ਏਨਾ ਵਧਿਆ ਕਿ ਲੋਕ ਟੋਲੀਆਂ ਬਣਾ ਕੇ ਨਿਗਾਹੇ, ਜਿਥੇ ਸਖੀ ਸਰਵਰ ਦੀ ਕਬਰ ਸੀ, ਦੀ ਜ਼ਿਆਰਤ (ਯਾਤਰਾ) ਵਾਸਤੇ ਜਾਣ ਲੱਗ ਪਏ। ਕਵੀਆਂ-ਕਵੀਸ਼ਰਾਂ ਨੇ ਸਖੀ ਸਰਵਰ ਦੀਆਂ ਅਖੌਤੀ (ਮਨਘੜਤ, ਬਨਾਵਟੀ) ਕਰਾਮਾਤਾਂ ਦੀਆਂ ਅਨੇਕਾਂ ਕਹਾਣੀਆਂ,ਕਿੱਸੇ, ਕਵਿਤਾਵਾਂ ਰਚ ਦਿੱਤੀਆਂ, ਜਿਨ੍ਹਾਂ ਨੂੰ ਲੋਕ ਹੇਕਾਂ ਲਾ-ਲਾ ਕੇ ਗਾਉਂਦੇ । ਹਿੰਦੂ ਮੁਸਲਮਾਨ ਦੋਵੇਂ ਸਖੀ ਸਰਵਰ ਦੇ ਉਪਾਸ਼ਕ ਬਣ ਗਏ। ਇਵੇਂ ਪਿੰਡਾਂ ਦੇ ਪਿੰਡ ਸਖੀ ਸਰਵਰ ਦੇ ਉਪਾਸ਼ਕ ਬਣ ਗਏ। ਘਰ-ਘਰ ਸਖੀ ਸਰਵਰ ਦੀਆਂ ਕਬਰਾਂ ਬਣਾ ਕੇ ਉਨ੍ਹਾਂ ਦੀ ਪੂਜਾ ਭੇਡ-ਚਾਲ ਨਾਲ ਵੱਧਣ ਲੱਗੀ।

ਸਤਿਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ "**ਬਾਬੇ ਤਾਰੇ ਚਾਰਿ ਚਕਿ ਨਉਖੰਡ ਪ੍ਰਿਥਮੀ ਸੱਚਾ ਢੋਆ ॥**"(ਭਾਈ ਗੁਰਦਾਸ ਪੰਨਾ ੨੩) ਸੰਸਾਰ ਵਿੱਚ ਇੱਕ ਵਾਹਿਗੁਰੂ ਜੀ ਦੀ ਉਪਾਸ਼ਨਾ ਅਰੰਭ ਹੋਈ। ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਦੇ ਸਮੇਂ ਤੱਕ ਬਹੁਤ ਲੋਕ ਦੇਵੀ ਦੇਵਤਿਆ,ਪੀਰਾਂ, ਫ਼ਕੀਰਾਂ,ਮੜ੍ਹੀਆਂ, ਮਸਾਣਾਂ ਦੀ ਪੂਜਾ ਛੱਡ ਕੇ ਗੁਰਸਿੱਖੀ ਧਾਰਨ ਕਰ ਚੁੱਕੇ ਸਨ।

ਪੰਚਮ ਪਾਤਿਸ਼ਾਹ ਜੀ ਦੇ ਸਮੇਂ ਵੀ ਅਨੇਕਾਂ ਨਿਗਾਹੇ ਪੀਰ ਦੇ ਚੇਲੇ ਅਤੇ ਹੋਰ ਮਨਮੱਤੀਏ ਲੋਕ ਗੁਰੂ ਸਾਹਿਬ ਜੀ ਦੇ ਪਾਵਨ ਦਰਬਾਰ ਵਿੱਚ ਹਾਜ਼ਰ ਹੋ ਕੇ ਗੁਰਸਿੱਖੀ ਮਾਰਗ ਦੇ ਪਾਂਧੀ ਬਣੇ। ਭਾਈ ਬਹਿਲੋ ਵੀ ਪੰਚਮ ਪਾਤਿਸ਼ਾਹ ਜੀ ਦੇ ਸਮੇਂ ਸਖੀ-ਸਰਵਰ ਦਾ ਉੱਘਾ ਉਪਾਸ਼ਕ ਸੀ। ਸਾਧ ਸੰਗਤ ਵਿੱਚ ਪੁੱਜਾ, ਕਲੇਜੇ ਠੰਡ ਪਈ, ਭਟਕਣ ਮਿਟ ਗਈ। ਅਜਿਹਾ ਗੁਰਸਿੱਖੀ ਦੀ ਮਰਯਾਦਾ ਦਾ ਕਾਇਲ ਹੋਇਆ ਕਿ ਆਪਣੇ ਨਗਰ ਵਿੱਚ ਬਣਾਈ ਨਿਗਾਹੇ ਪੀਰ ਦੀ ਕਬਰ ਢਾਹ ਕੇ ਸ੍ਰੀ ਅੰਮ੍ਰਿਤਸਰ ਵਿਖੇ ਸਤਿਗੁਰੂ ਜੀ ਦੀ ਪਾਵਨ ਸ਼ਰਨ ਵਿੱਚ ਨਿਵਾਸ ਕਰ ਲਿਆ। ਸਤਿਗੁਰੂ ਜੀ ਨੇ ਮਿਹਰ ਕਰਕੇ ਆਖਿਆ, "**ਭਾਈ ਬਹਿਲੋ ਸਭ ਤੋਂ ਪਹਿਲੋਂ**"ਭਾਵ ਮੁਖੀ ਸਰਵਰੀਆਂ ਵਿੱਚੋਂ ਸਿੱਖੀ ਧਾਰਨ ਵਿੱਚ ਪਹਿਲ ਕੀਤੀ। ਇਵੇਂ ਹੀ ਭਾਈ ਅਜਬ ਅਜਾਬ (ਡਰੋਲੀ ਭਾਈ) ਜ਼ਿਲ੍ਹਾ ਫਿਰੋਜ਼ਪੁਰ ਦੇ ਰਹਿਣ ਵਾਲੇ ਵੀ ਸਖੀ-ਸਰਵਰ ਦੀ ਉਪਾਸਨਾ ਤਿਆਗ ਕੇ ਗੁਰਸਿੱਖੀ ਮਾਰਗ 'ਤੇ ਗੁਰ ਕਿਰਪਾ ਨਾਲ ਟੁਰੇ। ਅਨੇਕਾਂ ਹੋਰ ਸਖੀ ਸਰਵਰੀਏ

---

*☛ ਮਾਰਨ ਵਾਸਤੇ ਪੁੱਜ ਗਏ ਤਦ ਇਹ ਨੱਸ ਕੇ ਰੇਗਿਸਤਾਨ ਵੱਲ ਭੱਜ ਗਿਆ। ਪਿਆਸ ਨਾਲ ਅਤਿ ਵਿਆਕੁਲ ਹੋਏ ਨੇ ਰੱਬ ਅਗੇ ਬੇਨਤੀ ਕੀਤੀ। ਖ਼ੁਦਾ ਦੀ ਰਹਿਮਤ ਨਾਲ ਚਸ਼ਮਾ ਨਿਕਲ ਆਇਆ ਜੋ ਹੁਣ ਤੱਕ ਨਿਗਾਹੇ ਵਿੱਚ ਹੈ.*

*ਸੰਮਤ ੧੨੦੧ ਬਿਕਰਮੀ (1144 ਈ:) ਵਿੱਚ ਇਸ ਨੇ ਨਿਗਾਹਾ ਪਿੰਡ ਵਸਾਇਆ। ਲੋਗ ਦੂਰੋਂ ਪੀਰ ਸਮਝ ਕੇ ਦਰਸ਼ਨਾਂ ਵਾਸਤੇ ਪੁੱਜਣ ਲੱਗੇ। ਅੰਤ ਪੁਰਾਣੇ ਦੁਸ਼ਮਣਾਂ ਨੇ ੧੨੨੪ ਬਿਕਰਮੀ ਨੂੰ (1167 ਈ:) ਨਿਗਾਹੇ ਪੁੱਜ ਕੇ ਇਸ ਨੂੰ ਸਭ ਸੰਬੰਧੀਆਂ ਸਮੇਤ ਕਤਲ ਕਰ ਦਿਤਾ। ਇਸ ਦੀ ਕਬਰ ਬਣਾਈ ਗਈ। ਲੋਕ ਉਸ ਦੀ ਪੂਜਾ ਕਰਨ ਲੱਗ ਪਏ। ਚੇਤ ਹਾੜ੍ਹ ਨੂੰ ਮਹੀਨਾ ਭਰ ਭਾਰੀ ਮੇਲਾ ਲੱਗਦਾ ਹੈ। ਅਲਾਉਦੀਨ ਬਾਦਸ਼ਾਹ ਨੇ ਇਸ ਦੀ ਮੰਨਤ ਕੀਤੀ ਅਤੇ ਆਪਣੇ ਦੁਸ਼ਮਣਾਂ ਪਰ ਫ਼ਤਿਹ ਪ੍ਰਾਪਤ ਕੀਤੀ। ਉਸ ਨੇ ਜਿੱਤ ਦੀ ਖ਼ੁਸ਼ੀ ਵਿੱਚ ਲੱਖਾਂ ਰੁਪਏ ਦਾ ਅਸਬਾਬ, ਜੜਾਊ ਕਾਠੀ, ਘੋੜਾ ਆਦਿ ਤੇ ਦੋ ਲਾਲ ਗੁਲੇਲੇ ਦੇ ਅਕਾਰ ਵਰਗੇ, ਜਿਨ੍ਹਾਂ ਦਾ ਪ੍ਰਕਾਸ਼ ਡੇਢ-ਡੇਢ ਫ਼ੁੱਟ ਚਾਰੇਂ ਪਾਸੇ ਦੀਵੇਂ ਵਾਂਙੂੰ ਹੁੰਦਾ ਹੈ, ਆਦਿ ਵਸਤੂਆਂ ਪੀਰ ਦੀ ਕਬਰ 'ਤੇ ਭੇਟ ਕੀਤੀਆਂ। ਇਸ ਅਸਬਾਬ ਦੀ ਰਖਵਾਲੀ ਨਵਾਬ ਦੇ ਸਪੁਰਦ ਕੀਤੀ। ਪੱਛਮ ਦੇ ਪਾਸੇ ਪੀਰ ਦਾ ਪਲੰਘ ਰਾਜਿਆਂ ਵਰਗੀ ਵਿਛਾਈ ਦਾ ਵਿਛਿਆ ਰਹਿੰਦਾ ਹੈ। ਸੁਰੰਗ ਵਿੱਚੋਂ ਜੋ ਹਵਾ ਲੱਗਦੀ ਹੈ, ਪੀਰ ਦੇ ਉਪਾਸ਼ਕ ਉਸ ਨੂੰ ਬਹਿਸ਼ਤ ਦੀ ਹਵਾ ਕਹਿੰਦੇ ਹਨ।*

ਸਤਿਗੁਰੂ ਜੀ ਦੇ ਚਰਨ ਪਰਸ ਕੇ ਗੁਰਸਿੱਖੀ ਪ੍ਰਾਪਤ ਕਰਕੇ ਨਿਹਾਲ ਹੋਏ, ਜਿਨ੍ਹਾਂ ਵਿੱਚੋਂ ਭਾਈ ਮੰਝ ਜੀ ਦਾ ਜੀਵਨ ਸਭ ਗੁਰਸਿੱਖਾਂ ਵਾਸਤੇ ਇੱਕ ਅਮੋਲਕ ਚਾਨਣ-ਮੁਨਾਰੇ ਵਾਂਗ ਗੁਰਸਿੱਖੀ ਮਾਰਗ 'ਤੇ ਟੁਰਨ ਲਈ ਪ੍ਰੇਰਨਾ ਬਖ਼ਸ਼ ਰਿਹਾ ਹੈ।

## ਭਾਈ ਮੰਝ ਜੀ ਨੇ
## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਪ੍ਰਾਪਤ ਕਰਨੀ

ਸਖੀ-ਸਰਵਰ ਦੇ ਉਪਾਸ਼ਕਾਂ ਵਾਂਙੂ ਮੰਝ ਜੀ ਨੇ ਵੀ ਆਪਣੇ ਘਰ ਵਿੱਚ ਕਬਰ ਬਣਾਈ ਹੋਈ ਸੀ। ਆਪ ਦਾ ਸਾਰਾ ਨਗਰ ਵੀ ਸਖੀ-ਸਰਵਰ ਦਾ ਉਪਾਸ਼ਕ ਸੀ। ਆਪ ਸਾਰੇ ਇਲਾਕੇ ਦੇ ਲੋਕਾਂ ਵਿੱਚ ਮੰਨੇ-ਪ੍ਰਮੰਨੇ ਨਿਗਾਹੇ ਪੀਰ ਦੇ ਚੇਲੇ ਸਨ। ਇੱਕ ਵੇਰਾਂ ਆਪ ਸਖੀ-ਸਰਵਰ ਦੇ ਉਪਾਸ਼ਕਾਂ ਦੇ ਨਾਲ ਨਿਗਾਹੇ ਜਾ ਰਹੇ ਸਨ ਕਿ ਰਾਤ ਅੰਮ੍ਰਿਤਸਰ ਵਿਖੇ ਠਹਿਰੇ। ਅੰਮ੍ਰਿਤਸਰ ਸਾਹਿਬ ਵਿਖੇ ਸੰਗਤਾਂ ਦੀ ਆਵਾਜਾਈ ਅਤੇ ਇੱਕਠ ਹਰ ਸਮੇਂ ਬਹੁਤ ਰਹਿੰਦਾ ਸੀ। ਗੁਰੂ ਸਾਹਿਬ ਜੀ ਦੇ ਪਾਵਨ ਦਰਬਾਰ ਵਿੱਚੋਂ ਅਨੇਕਾਂ ਲੋਕ ਜੀਅ-ਦਾਨ ਪ੍ਰਾਪਤ ਕਰਕੇ ਅਕਾਲ ਪੁਰਖ ਜੀ ਦੀ ਪ੍ਰੇਮਾ-ਭਗਤੀ ਦੀ ਦਾਤ ਪ੍ਰਾਪਤ ਕਰ ਰਹੇ ਸਨ। ਕਥਾ-ਕੀਰਤਨ ਅਤੇ ਗੁਰੂ ਸਾਹਿਬ ਜੀ ਦੇ ਪਾਵਨ ਉਪਦੇਸ਼ਾਂ ਦੀ ਝੜੀ ਲੱਗ ਰਹੀ ਸੀ। ਸ਼ਾਮ ਨੂੰ ਸੋਦਰ ਰਹਿਰਾਸ ਜੀ ਦੇ ਪਾਵਨ ਉਪਦੇਸ਼ਾਂ ਨੂੰ ਭਾਈ ਮੰਝ ਜੀ ਨੇ ਸੁਣਿਆ। ਆਪ ਜੀ ਦੇ ਹਿਰਦੇ ਵਿੱਚ ਪ੍ਰਸੰਨਤਾ ਪੈਦਾ ਹੋਈ, ਮਨ ਸੋਚਣ ਲੱਗਾ ਕਿ ਗੁਰੂ ਸਾਹਿਬ ਜੀ ਦੇ ਪਾਵਨ ਉਪਦੇਸ਼ ਹਨ—

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧ ॥**
**ਸਰੰਜਾਮਿ[1] ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤਿ ਰੰਗਿ ਮਾਇਆ ਕੈ ॥੧ ॥ ਰਹਾਉ ॥**
**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**
**ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥**

(ਆਸਾ ਮ: ੫, ਪੰਨਾ ੩੭੮)

ਮਨ ਅੰਦਰ ਵਿੱਚਾਰ ਉਤਪੰਨ ਹੋਣ ਲੱਗੀ ਕਿ ਕੀ ਸਰਵਰੀਏ ਦੀ ਉਪਾਸ਼ਨਾ ਨਾਲ ਭਵਜਲ ਤਰਿਆ ਜਾਵੇਗਾ? ਪਰ ਫਿਰ ਮਨ ਵਿੱਚੋਂ ਹੀ ਵਿੱਚਾਰ ਉਪਜੇ ਕਿ ਬਹੁਤ ਸਮਾਂ ਬਿਰਥਾ ਲੰਘ ਗਿਆ ਅਜੇ ਤਕ ਮਨ ਦੀ ਭਟਕਣ, ਚੰਚਲਤਾਈ ਨਹੀਂ ਮਿਟੀ ਫਿਰ ਸਾਧ ਸੰਗਤ ਕਰਨ ਦੀ ਉਤੇਜਨਾ[2] ਉਪਜੀ, ਗੋਬਿੰਦ ਜੀ ਨੂੰ ਮਿਲਣ ਦੀ ਤੜਪ ਪੈਦਾ ਹੋਈ, ਭਵਜਲ ਨੂੰ ਤਰਨ ਦੀ ਲਾਲਸਾ[3] ਉਪਜੀ। ਪਹਿਲੀ ਉਮਰ ਫੋਕਟ

---

*1. ਯਤਨ, ਕੋਸ਼ਿਸ਼ ਕਰਕੇ ਪੂਰਾ ਕਰਨਾ, 2. ਉਤਸ਼ਾਹ, ਜੋਸ਼, 3. ਇਛਾ।*

ਉਪਾਸ਼ਨਾ ਵਿੱਚ ਲੰਘੀ ਮਹਿਸੂਸ ਹੋਣ ਲੱਗੀ, ਸਾਧ ਸੰਗਤ ਤੋਂ ਅਵੇਸਲੇ ਰਹਿਣ ਕਾਰਨ ਜਨਮ ਬਿਰਥਾ ਲੰਘਿਆ ਪ੍ਰਤੀਤ ਹੋਣ ਲੱਗਾ। ਮਨ ਅੰਦਰੋਂ ਅਰਦਾਸ ਕਰਨ ਦੀ ਤਾਂਘ ਪੈਦਾ ਹੋਈ "**ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ (ਪੰਨਾ ੩੭੮)** ॥" ਗੁਰੂ ਜੀ ਦੇ ਇਹਨਾਂ ਪਾਵਨ ਬਚਨਾਂ ਨੂੰ ਮਨ ਅੰਦਰ ਵਸਾ ਕੇ ਪੁੱਜ ਗਿਆ ਸਤਿਗੁਰੂ ਅਰਜਨ ਦੇਵ ਜੀ ਦੇ ਚਰਨ ਕਮਲਾਂ ਵਿੱਚ। ਆਪਾ ਤਿਆਗ ਕੇ ਨਿਮਰਤਾ ਪੂਰਬਕ ਬੇਨਤੀ ਕੀਤੀ "ਸਤਿਗੁਰੂ ਜੀ, ਮੈਂ ਇੱਕ ਭੁਲਿਆ ਭਟਕਿਆ ਸਰਵਰੀਆ ਹਾਂ, ਮੈਨੂੰ ਆਪਣਾ ਸਿੱਖ ਬਣਾ ਲਵੋ ਜੀ, ਮੈਂ ਦੁਆਬੇ ਤੋਂ ਨਿਗਾਹੇ ਜਾ ਰਿਹਾ ਸਾਂ। ਆਪ ਜੀ ਦੇ ਪਾਵਨ ਦਰਸ਼ਨਾਂ ਦੇ ਸਦਕੇ ਮੇਰੇ ਅੰਦਰੋਂ ਗਿਆਨ ਉਪਜ ਪਿਆ ਕਿ ਮੈਂ ਕੁਮਾਰਗ[1] ਟੁਰਦਿਆਂ ਸਮਾਂ ਗੁਆ ਬੈਠਾ ਹਾਂ, ਸੁ ਆਪ ਹੁਣ ਮਿਹਰ ਕਰੋ, ਦਾਸ ਨੂੰ ਸਿੱਖੀ ਸਿਦਕ ਦੀ ਦਾਤ ਬਖ਼ਸ਼ੋ ਜੀ।"

ਸਤਿਗੁਰੂ ਜੀ ਨੇ ਫੁਰਮਾਇਆ, "ਭਲੇ ਪੁਰਖ! ਆਪ ਸਖੀ ਸਰਵਰ ਦੇ ਮੁਰੀਦ ਹੋ! ਆਪਣੇ ਘਰ ਕਬਰ ਬਣਾਈ ਹੋਈ ਹੈ ਅਤੇ ਉਸ ਦੀ ਪੂਜਾ ਕਰਦੇ ਕਰਵਾਉਂਦੇ ਹੋ। ਸਿੱਖੀ ਔਖੀ ਹੈ, ਅਲੂਣੀ ਸਿਲ ਚੱਟਣ ਦੇ ਸਮਾਨ ਹੈ, ਵਾਲਹੁ ਨਿੱਕੀ ਅਤੇ ਖੰਡੇ ਦੀ ਧਾਰ ਨਾਲੋਂ ਵੀ ਤਿੱਖੀ ਹੈ।" ਦੁਬਾਰਾ ਮੰਝ ਜੀ ਨੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਵਿਖੇ ਬਿਨੈ ਕੀਤੀ–ਸੱਚੇ ਸਤਿਗੁਰੂ ਜੀ! ਮੈਂ ਸਖੀ ਸਰਵਰ ਦੀ ਉਪਾਸਨਾ ਤਿਆਗਣ ਨੂੰ ਤਿਆਰ ਹਾਂ, ਹਰ ਪ੍ਰਕਾਰ ਦੀ ਕੁਰਬਾਨੀ ਕਰਕੇ ਵੀ ਗੁਰਸਿੱਖੀ ਧਾਰਨ ਕਰਨ ਲਈ ਸਹਿਮਤ ਹਾਂ। ਸੁ ਆਪ ਕਿਰਪਾ ਕਰਕੇ ਗੁਰਸਿੱਖੀ ਦਾਤ ਜ਼ਰੂਰ ਬਖ਼ਸ਼ੋ ਜੀ।" ਤਦ ਸਤਿਗੁਰੂ ਜੀ ਨੇ ਫੁਰਮਾਇਆ—"ਆਪ ਨੂੰ ਸਖੀ ਸਰਵਰ ਦੀ ਪੂਜਾ ਛੱਡਣੀ ਪਵੇਗੀ ਅਤੇ ਲੋਕਾਂ ਵਲੋਂ ਮਿਲੀ ਨਿਰਾਦਰੀ ਝੱਲਣੀ ਪਵੇਗੀ।" ਮੰਝ ਜੀ ਸਤਿਗੁਰੂ ਜੀ ਦੇ ਇਹ ਹੁਕਮ ਸੁਣ ਕੇ ਅੰਮ੍ਰਿਤਸਰ ਤੋਂ ਵਾਪਸ ਆਪਣੇ ਨਗਰ ਪੁੱਜੇ, ਭਾਈ ਸਾਹਿਬ ਜੀ ਦੀ ਪਤਨੀ ਅਤੇ ਲੜਕੀ ਦੋਵੇਂ ਏਨਾ ਕੁ ਪਰਵਾਰ ਸੀ। ਆਪਣੀ ਪਤਨੀ ਨੂੰ ਸਤਿਗੁਰੂ ਜੀ ਦੇ ਮਿਲਾਪ ਦੀ ਸਾਰੀ ਵਾਰਤਾ ਸੁਣਾਈ ਅਤੇ ਪੀਰ ਦੀ ਕਬਰ ਢਾਉਣ ਵਾਸਤੇ ਕਹੀ ਫੜ ਲਈ। ਭਾਵੇਂ ਆਪ ਜੀ ਦੀ ਪਤਨੀ ਇਸ ਗੱਲ ਨਾਲ ਸਹਿਮਤ ਨਹੀਂ ਸੀ ਅਤੇ ਆਪ ਜੀ ਦੀ ਪਤਨੀ ਤੇ ਪੁਤਰੀ ਨੇ ਭਾਈ ਮੰਝ ਜੀ ਨੂੰ ਬਥੇਰਾ ਰੋਕਿਆ ਪਰ ਉਨ੍ਹਾਂ ਇੱਕ ਨ ਮੰਨੀ, ਰਾਤੋ-ਰਾਤ ਕਬਰ ਢਾਹ ਕੇ ਸਾਰੀ ਮਿੱਟੀ ਬਾਹਰ ਸੁੱਟ ਕੇ ਘਰ ਸਾਫ਼ ਕਰ ਦਿੱਤਾ। ਦਿਨ ਚੜ੍ਹੇ ਜਦੋਂ ਲੋਕਾਂ ਨੇ ਭਾਈ ਮੰਝ ਜੀ ਵਲੋਂ ਸਖੀ ਸਰਵਰ ਦੀ ਮੜ੍ਹੀ ਢਾਹੇ ਜਾਣ ਬਾਬਤ ਸੁਣਿਆ ਤਦ ਸਭ ਨੇ ਅੱਖਾਂ ਫੇਰ ਲਈਆਂ। ਉਸ ਨੂੰ ਬਿਰਾਦਰੀ ਵਿੱਚੋਂ ਛੇਕ ਦਿੱਤਾ ਤੇ ਮਾਲ ਡੰਗਰ ਖੋਹ ਲਿਆ। ਇਵੇਂ ਨਗਰ ਨਿਵਾਸੀਆਂ ਵਲੋਂ ਅਨੇਕਾਂ ਕਸ਼ਟ ਦਿੱਤੇ ਗਏ ਅੰਤ ਉਹਨਾਂ ਸਭ ਕੁਝ ਖੋਹ ਲਿਆ। ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ:—

---

*1. ਅਗਿਆਨ ਦਾ ਰਾਸਤਾ।*

**ਛੀਨ ਲੀਨ ਗ੍ਰਿਹ ਧਨ ਸਿਰਦਾਰੀ ॥ ਸਰਬ ਸ਼ਰੀਕਨ ਦੀਨ ਨਿਕਾਰੀ ॥**

(ਗੁ: ਪ੍ਰ: ਸੂ: ਗ੍ਰੰਥ, ਪੰਨਾ–੬੧੩)

ਇਹ ਵੀ ਹਵਾਲੇ ਮਿਲਦੇ ਹਨ ਕਿ ਨਗਰ ਨਿਵਾਸੀਆਂ ਨੇ ਆਪ ਨਾਲ ਬਹੁਤ ਈਰਖਾ ਕਰਨੀ ਸ਼ੁਰੂ ਕਰ ਦਿੱਤੀ, ਜਿਸ ਕਾਰਨ ਆਪ ਕਿਸੇ ਹੋਰ ਨਗਰ ਚਲੇ ਗਏ ਜਿਥੇ ਆਪ ਪ੍ਰੇਮਾ–ਭਗਤੀ ਕਰਕੇ ਅਤੇ ਘਾਹ ਖੋਤ ਕੇ ਗੁਜ਼ਾਰਾ ਟੋਰਦੇ ਰਹੇ।

ਭਾਈ ਮੰਝ ਜੀ ਲੋਕਾਂ ਦੇ ਵਤੀਰੇ ਦੀ ਪਰਵਾਹ ਕੀਤੇ ਬਗ਼ੈਰ ਹੀ ਮੁੜ ਅੰਮ੍ਰਿਤਸਰ ਪੁੱਜੇ। ਸਤਿਗੁਰੂ ਜੀ ਦੇ ਪਾਵਨ ਦਰਬਾਰ ਵਿੱਚ ਹਾਜ਼ਰ ਹੋਏ, ਨਮਸਕਾਰ ਕੀਤੀ ਅਤੇ ਪੀਰ ਦੀ ਕਬਰ ਢਾਹ ਦੇਣ ਦਾ ਹਵਾਲਾ ਦਸਿਆ। ਤਦ ਸਤਿਗੁਰੂ ਜੀ ਨੇ ਮਿਹਰ ਦੀ ਨਿਗਾਹ ਕੀਤੀ, ਨਾਮਦਾਨ ਦੀ ਦਾਤ ਬਖ਼ਸ਼ੀ। ਇਵੇਂ ਸਤਿਗੁਰੂ ਨੇ ਸਿੱਖੀ ਦੀ ਦਾਤ ਬਖ਼ਸ਼ੀ। ਕੁਝ ਸਮਾਂ ਭਾਈ ਮੰਝ ਜੀ ਲੰਗਰ ਦੀ ਸੇਵਾ ਕਰਦੇ ਰਹੇ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਸਾਲ੍ਹੋ[1] ਜੀ, ਭਾਈ ਬਹਿਲੋ ਜੀ, ਭਾਈ ਕਲਿਆਣਾ ਜੀ ਤੇ ਅਨੇਕਾਂ ਗੁਰਮੁਖ ਪਿਆਰਿਆਂ ਨਾਲ ਮੇਲ–ਮਿਲਾਪ ਹੋਇਆ। ਉਹਨਾਂ ਪਾਸੋਂ ਸਤਿਗੁਰੂ ਜੀ ਵਲੋਂ ਟੋਰੇ ਗੁਰਮਤਿ ਮਾਰਗ (ਨਿਰਮਲ ਪੰਥ) ਦੀ ਸੂਝ ਬੂਝ ਪ੍ਰਾਪਤ ਹੋਈ। ਸਾਧ ਸੰਗਤ ਦੀ ਸੇਵਾ ਨਾਲ ਮਨ ਨਿਰਮਲ ਹੋ ਗਿਆ। ਆਪ ਸਵੇਰ ਦੇ ਦੀਵਾਨ ਅਤੇ ਸ਼ਾਮ ਦੇ ਦੀਵਾਨ ਵਿੱਚ ਹਾਜ਼ਰੀ ਭਰਦੇ। ਭਾਈ ਮੰਝ ਜੀ ਰਾਤ ਸਮੇਂ ਥੋੜ੍ਹਾ ਹੀ ਸੌਂਦੇ । ਦਿਨ ਰਾਤ ਸੇਵਾ ਅਤੇ ਸਿਮਰਨ ਵਿੱਚ ਲੰਘਣ ਲੱਗਾ।

ਇਵੇਂ ਆਤਮ–ਰੰਗਣ ਪ੍ਰਾਪਤ ਹੋ ਜਾਣ ਪਿੱਛੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਮੰਝ ਜੀ ਆਪਣੇ ਨਗਰ ਵਾਪਸ ਮੁੜੇ। ਘਰ ਵਿੱਚ ਅਤਿ ਦਰਜੇ ਦੀ ਤੰਗੀ ਸੀ। ਸਾਰਾ ਸ਼ਰੀਕਾ ਦੁਸ਼ਮਣ ਸੀ। ਅੰਤ ਮਜਬੂਰ ਹੋ ਕੇ ਘਾਹ ਖੋਤ ਕੇ ਵੇਚਣਾ ਅਤੇ ਇਵੇਂ ਪ੍ਰਾਪਤ ਹੋਈ ਆਮਦਨ ਨਾਲ ਘਰ ਦਾ ਰੁਜ਼ਗਾਰ ਟੋਰਨਾ ਸ਼ੁਰੂ ਕੀਤਾ। ਕਿਥੇ ਪਹਿਲਾਂ ਇੱਕ ਵੱਡਾ ਸਨਮਾਨਿਆ ਹੋਇਆ ਇੱਕ ਰਾਜਪੂਤ ਚੌਧਰੀ, ਕਿਥੇ ਗੁਰਸਿੱਖੀ ਪ੍ਰਾਪਤ ਕਰਨ ਦੀ ਸਿੱਕ ਨੇ ਘਾਹੀ ਬਣਾ ਦਿੱਤਾ। ਭਾਈ ਮੰਝ ਜੀ ਦਾ ਨਾਮ ਪਹਿਲਾ 'ਤੀਰਥਾ'ਸੀ ਪਿਛੋਂ ਮੰਝ ਨਾਮ ਪ੍ਰਚੱਲਤ ਹੋਇਆ। ਅੱਜ ਆਪਣੇ ਨਿੱਕੇ ਪਰਵਾਰ ਦਾ ਗੁਜ਼ਾਰਾ ਘਾਹ ਖੋਤ ਕੇ ਕਰਨ ਲੱਗੇ। ਭਾਈ ਸਾਹਿਬ ਜੀ ਦੀ ਪਤਨੀ ਅਤੇ ਪੁੱਤਰੀ ਵੀ ਪ੍ਰੇਮਾ–ਭਗਤੀ ਦੇ ਮਾਰਗ ਦੀਆਂ ਪਾਂਧੀ ਬਣ ਗਈਆਂ। ਸਾਰਾ ਪ੍ਰਵਾਰ ਸ਼ੁਕਰ, ਸਿਦਕ, ਸਬਰ ਨਾਲ ਦਿਨ ਰਾਤ ਭਜਨ ਸਿਮਰਨ ਕਰਦਿਆਂ ਗੁਜ਼ਾਰਨ ਲੱਗਾ।

ਲੋਕ ਇਸ ਗੁਰੂ–ਪ੍ਰੀਤ ਦੇ ਅਣਿਆਲੇ ਤੀਰ ਜਿਹੜੇ ਭਾਈ ਮੰਝ ਜੀ ਦੇ ਹਿਰਦੇ ਨੂੰ ਵਿੰਨ੍ਹ ਚੁੱਕੇ ਸਨ, ਨਹੀਂ ਸਮਝਦੇ ਸਨ। ਉਹ ਤਾਂ ਇਸ ਗਰੀਬੀ ਦਾ ਕਾਰਨ ਸਿਰਫ਼

---

*1. **ਸਾਲੋ ਭਾਈ—** ਸ੍ਰੀ ਗੁਰੂ ਰਾਮਦਾਸ ਜੀ ਦਾ ਅਨਿੰਨ ਸਿੱਖ, ਜਿਸ ਨੇ ਪੰਜਵੇਂ ਸਤਿਗੁਰੂ ਦੇ ਸਮੇਂ ਅੰਮ੍ਰਿਤਸਰ ਜੀ ਦੇ ਰਚਣ ਲਈ ਵੱਡੀ ਘਾਲ ਘਾਲੀ, ਇਹ ਅੰਮ੍ਰਿਤਸਰ ਦਾ ਕੋਤਵਾਲ ਸੀ, ਇਸ ਦੀ ਧਰਮਸ਼ਾਲਾ ਰਾਮਦਾਸ ਪੁਰ ਵਿੱਚ ਬਹੁਤ ਪ੍ਰਸਿੱਧ ਹੈ, ਭਾਈ ਸਾਲੋ ਦਾ ਦੇਹਾਂਤ ਸੰਮਤ ੧੬੮੫ ਵਿੱਚ ਹੋਇਆ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਸਸਕਾਰ ਕੀਤਾ, ਇਸ ਮਹਾਤਮਾ ਦੀ ਸਮਾਧਿ ਧਰਮਸਾਲਾ ਪਾਸ ਹੈ.*

ਸਰਵਰੀਏ ਦੀ ਕ੍ਰੋਪੀ ਸਮਝਦੇ ਸਨ ਅਤੇ ਭਾਈ ਮੰਝ ਨੂੰ ਸ਼ੁਦਾਈ ਕਮਲਾ ਆਖਦੇ ਸਨ। ਨਗਰ ਵਿੱਚ ਭਾਈ ਸਾਹਿਬ ਜੀ ਨੂੰ ਕੋਈ ਮਾਣ ਸਤਿਕਾਰ ਪ੍ਰਾਪਤ ਨਹੀਂ ਸੀ। ਪਰ ਭਾਈ ਸਾਹਿਬ ਜੀ ਪਰਿਵਾਰ ਸਮੇਤ ਗੁਰੂ ਸਾਹਿਬ ਵਲੋਂ ਹੋਈ ਮਿਹਰ ਸਦਕੇ ਦ੍ਰਿੜ੍ਹ ਨਿਸਚੇ ਨਾਲ ਗੁਰਮਤਿ ਮਾਰਗ 'ਤੇ ਟੁਰ ਰਹੇ ਸਨ।

ਗੁ: ਪ੍ਰ: ਸੂਰਜ ਗ੍ਰੰਥ ਵਿੱਚ ਲਿਖਿਆ ਹੈ ਕਿ ਇਹਨਾਂ ਦਿਨਾਂ ਵਿੱਚ ਸਤਿਗੁਰੂ ਜੀ ਨੇ ਭਾਈ ਮੰਝ ਜੀ ਦੀ ਪਰਖ ਕੀਤੀ। ਪਹਿਲੀ ਵੇਰਾਂ ਗੁਰਸਿੱਖ (ਮੇਵੜਾ) ਅੰਮ੍ਰਿਤਸਰ ਤੋਂ ਟੁਰ ਕੇ ਭਾਈ ਮੰਝ ਜੀ ਪਾਸ ਪੁੱਜਾ। ਆਪੋ ਵਿੱਚ ਮਿਲਾਪ ਪਿਛੋਂ ਵਾਰਤਾਲਾਪ ਹੋਈ ਤਦ ਸਤਿਗੁਰੂ ਜੀ ਤੋਂ ਮਿਲੇ ਹੁਕਮਨਾਮੇ ਬਾਬਤ ਗੁਰਸਿੱਖ ਨੇ ਭਾਈ ਮੰਝ ਜੀ ਨੂੰ ਦੱਸਿਆ ਜਿਸ ਦੀ ਭੇਟਾ ੨੧ ਰੁਪਏ ਦੱਸੀ। ਇਸ ਸਮੇਂ ਭਾਈ ਮੰਝ ਜੀ ਪਾਸ ਕੋਈ ਪੈਸਾ ਨਹੀਂ ਸੀ। ਭਾਈ ਮੰਝ ਜੀ ਨੇ ਆਪਣੀ ਸੁਪਤਨੀ ਨਾਲ ਸਾਰੀ ਗੱਲਬਾਤ ਕੀਤੀ। ਤਦ ਭਾਈ ਸਾਹਿਬ ਜੀ ਦੀ ਸੁਪਤਨੀ ਨੇ ਕਿਸੇ ਗੁਆਂਢੀ ਤੋਂ ੨੧ ਰੁਪਏ ਪ੍ਰਾਪਤ ਕਰਕੇ ਭਾਈ ਸਾਹਿਬ ਜੀ ਨੂੰ ਦਿੱਤੇ।

ਭਾਈ ਸਾਹਿਬ ਜੀ ਨੇ ਭੇਟਾ ਮੇਵੜੇ[1] ਗੁਰਸਿੱਖ ਨੂੰ ਸੌਂਪ ਦਿੱਤੀ ਅਤੇ ਹੁਕਮਨਾਮਾ ਲੈ ਕੇ ਮਸਤਕ ਨਾਲ ਲਾਇਆ। ਫਿਰ ਪੜ੍ਹ ਕੇ ਨਿਹਾਲ ਹੋਇਆ, ਜਿਸ ਵਿੱਚ ਲਿਖਿਆ ਸੀ ਕਿ ਅਜੇ ਤੱਕ ਤੁਸੀਂ ਆਪਣੇ ਨਗਰ ਹੀ ਠਹਿਰਨਾ। ਮੇਵੜਾ ਗੁਰਸਿੱਖ ਵਾਪਸ ਗੁਰੂ ਅਰਜਨ ਦੇਵ ਜੀ ਪਾਸ ਪੁੱਜਾ ਅਤੇ ਭਾਈ ਮੰਝ ਜੀ ਦੀ ਬਾਬਤ ਸਾਰਾ ਹਾਲ ਦੱਸਿਆ। ਸਤਿਗੁਰੂ ਜੀ ਪ੍ਰਸੰਨ ਹੋਏ। ਦੂਜੀ ਵਾਰ ਫਿਰ ਮੇਵੜਾ ਸਿੱਖ ਸਤਿਗੁਰੂ ਜੀ ਨੇ ਭਾਈ ਮੰਝ ਜੀ ਵੱਲ ਹੁਕਮਨਾਮਾ ਦੇ ਕੇ ਭੇਜਿਆ। ਇਸ ਵੇਰਾਂ ਹੁਕਮਨਾਮੇ ਦੀ ਭੇਟਾ ਭਾਈ ਮੰਝ ਜੀ ਨੇ ਆਪਣੀ ਸੁਪਤਨੀ ਨੂੰ ਕਿਸੇ ਹੋਰ ਗੁਆਂਢੀ ਦੇ ਘਰ ਨੌਕਰ ਰੱਖ ਕੇ ੨੧ ਰੁਪਏ ਦਿੱਤੇ। ਹੁਕਮਨਾਮਾ ਪੜ੍ਹਿਆ ਜਿਸ ਵਿੱਚ ਸਤਿਗੁਰੂ ਅਰਜਨ ਪਾਤਸ਼ਾਹ ਜੀ ਨੇ ਭਾਈ ਮੰਝ ਜੀ ਨੂੰ ਅੰਮ੍ਰਿਤਸਰ ਸਾਹਿਬ ਆਪਣੇ ਪਾਸ ਸੱਦਿਆ ਸੀ। ਭਾਈ ਸਾਹਿਬ ਅਤਿ ਪ੍ਰਸੰਨ ਹੋਏ। ਆਪਣੀ ਪਤਨੀ ਅਤੇ ਪੁਤਰੀ ਨਾਲ ਸਲਾਹ ਕਰਕੇ ਭਾਈ ਮੰਝ ਜੀ ਅੰਮ੍ਰਿਤਸਰ ਤੋਂ ਆਏ ਗੁਰਸਿੱਖ ਨਾਲ ਹੀ ਟੁਰ ਪਏ। ਪਿੱਛੋਂ ਭਾਈ ਸਾਹਿਬ ਜੀ ਦੀ ਪਤਨੀ ਅਤੇ ਪੁਤਰੀ ਦੋਵੇਂ, ਦਿਨੇ ਗੁਆਂਢੀਆਂ ਦਾ ਕੰਮ-ਧੰਦਾ ਕਰਦੀਆਂ ਅਤੇ ਸ਼ਾਮ ਨੂੰ ਆਪਣੇ ਘਰ ਆ ਕੇ ਪ੍ਰਭੂ-ਭਗਤੀ ਕਰਦੀਆਂ। ਇਵੇਂ ਸਹਿਜੇ-ਸਹਿਜੇ ੪੨ ਰੁਪਏ ਕਰਜ਼ਾ ਸਿਰੋਂ ਲਹਿ ਗਿਆ।

ਭਾਈ ਮੰਝ ਜੀ ਅੰਮ੍ਰਿਤਸਰ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤਿ ਨਿਹਾਲ ਹੋਏ। ਕੁਝ ਲੇਖਕ ਲਿਖਦੇ ਹਨ ਕਿ ਭਾਈ ਮੰਝ ਜੀ ਸਮੇਤ ਪਰਵਾਰ ਹੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਭਾਈ ਮੰਝ ਜੀ ਨੂੰ ਗੁਰੂ ਦੇ ਲੰਗਰ ਵਾਸਤੇ ਜੰਗਲ ਵਿੱਚੋਂ ਲੱਕੜਾਂ ਲਿਆਉਣ ਦੀ ਸੇਵਾ ਸੌਂਪੀ ਗਈ। ਇਵੇਂ ਭਾਈ ਮੰਝ ਜੀ ਨੇ ਲੱਕੜਾਂ ਦਾ ਭਾਰਾ

---

*1. ਸੁਨੇਹਾ ਪਹੁੰਚਾਉਣ ਵਾਲਾ।*

ਲਿਆਉਣਾ ਅਤੇ ਪ੍ਰਸ਼ਾਦ ਪਾਣੀ ਗੁਰੂ ਜੀ ਦੇ ਲੰਗਰੋਂ ਛਕ ਭਜਨ ਬੰਦਗੀ ਵਿੱਚ ਮਗਨ ਹੋ ਜਾਣਾ। ਫਿਰ ਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਨੂੰ ਮੁੱਖ ਰੱਖਦਿਆਂ ਲੰਗਰ ਵਿੱਚੋਂ ਪ੍ਰਸ਼ਾਦਾ ਛਕਣਾ ਬੰਦ ਕਰ ਦਿੱਤਾ। ਦੋ ਭਾਰੇ ਲੱਕੜਾਂ ਦੇ ਲਿਆਉਣੇ ਅਰੰਭ ਕਰ ਦਿੱਤੇ-ਇੱਕ ਗੁਰੂ ਕੇ ਲੰਗਰ ਵਿੱਚ ਦੇ ਦੇਣਾ ਦੂਸਰਾ  ਬਾਜ਼ਾਰ ਵਿੱਚ ਵੇਚ ਕੇ ਲੰਗਰ ਪਾਣੀ ਛਕ ਲੈਣਾ। ਇਵੇਂ ਸਮਾਂ ਲੰਘਦਾ ਗਿਆ।

ਕਾਫ਼ੀ  ਸਮਾਂ ਸਤਿਸੰਗ ਦਾ ਰਸ ਮਾਣਦਿਆਂ, ਗੁਰੂ ਸਾਹਿਬ ਦੇ ਪਾਵਨ ਦਰਬਾਰ ਵਿੱਚ ਸੇਵਾ ਕਰਦਿਆਂ ਲੰਘ ਗਿਆ। ਜਦੋਂ ਗੁਰੂ ਅਰਜਨ ਪਾਤਸ਼ਾਹ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਆਰੰਭ ਕੀਤੀ। ਤਦ  ਭਾਈ ਮੰਝ ਜੀ ਨੇ ਇਸ ਵਿੱਚ ਵੀ ਚੋਖੀ ਸੇਵਾ ਕਰਕੇ ਜਨਮ ਸਫਲ ਕੀਤਾ। ਇਵੇਂ ਗੁਰੂ ਘਰ ਵਿੱਚ ਭਾਈ ਮੰਝ ਜੀ ਨੂੰ ਚੋਖਾ ਮਾਣ ਸਤਿਕਾਰ ਪ੍ਰਾਪਤ ਹੋਣ ਲੱਗਾ। ਭਾਈ ਸਾਹਿਬ ਜੀ ਨੂੰ ਸੇਵਾ ਦਾ ਰੰਗ ਚੜ੍ਹਦਾ ਗਿਆ, ਮਨ ਸ਼ੁੱਧ ਹੁੰਦਾ ਹੁੰਦਾ ਅਖ਼ੀਰ ਕੰਚਨ-ਵੰਨਾ ਹੋ ਗਿਆ। ਜਨਮਾਂ-ਜਨਮਾਂ ਦੀ ਮਲ ਕੱਟੀ ਗਈ, ਹਉਮੈ, ਹੰਕਾਰ, ਪ੍ਰਭਤਾ, ਮਾਣ-ਵਡਿਆਈ ਆਦਿ ਅੰਦਰੋਂ ਮਿਟ ਗਏ। ਦ੍ਵੈਤ-ਭਾਵ ਖ਼ਤਮ ਹੋ ਗਿਆ। ਇਵੇਂ ਸੁਰਤ ਅੱਠੇ ਪਹਿਰ ਪ੍ਰਭੂ-ਸਿਮਰਨ ਵਿੱਚ ਜੁੜੀ ਰਹਿਣ ਲੱਗੀ।

ਭਾਈ ਮੰਝ ਨੇ ਰਬਾਬੀਆਂ ਦੀ ਹੈਂਕੜ ਦੇਖੀ, ਹਉਮੈਂ ਤੇ ਲਾਲਚ ਨਾਲ  ਆਫਰੇ ਹੋਏ ਸੱਤੇ ਬਲਵੰਡ ਵਲੋਂ ਕੋਹੜ ਦੀ ਦੁਖਦਾਈ ਪੀੜਾ ਸਹੇੜਦਿਆਂ ਵੇਖਿਆ, ਫਿਰ ਉਨ੍ਹਾਂ ਦੀਆਂ ਢਹਿੰਦੀਆਂ ਕਲਾਂ ਦੀ ਹਾਲਤ ਤੱਕੀ। ਗੁਰੂ ਜੀ ਦੇ ਹੁਕਮ ਦੀ ਅਵੱਗਿਆ ਕਾਰਨ ਲਾਚਾਰ, ਪੀੜ ਗ੍ਰਸੇ ਰਬਾਬੀਆਂ ਦੇ ਸਰੀਰਾਂ ਵਿੱਚੋਂ ਵਗਦੀ ਪਾਕ ਨੂੰ ਵੀ ਤੱਕਿਆ, ਭਾਈ  ਲੱਧਾ ਜੀ ਵਲੋਂ ਪਾਪ ਨੂੰ ਬਖ਼ਸ਼ਾਂਦਿਆਂ ਵੀ ਤੱਕਿਆ। ਮਨ ਹੋਰ ਵੀ ਹੁਕਮ-ਰਜ਼ਾ ਵਿੱਚ ਟੁਰਨ ਵਿੱਚ ਦ੍ਰਿੜ੍ਹ ਹੋ ਗਿਆ। ਇਵੇਂ ਹੀ ਮਨ, ਬਚਨ, ਕਰਮਾਂ ਕਰਕੇ ਪ੍ਰਭੂ-ਸਿਮਰਨ ਵਿੱਚ ਸਾਸ-ਗ੍ਰਾਸ ਬਤੀਤ ਹੋਣ ਲੱਗਾ। (ਕੁਝ ਲੇਖਕ ਭਾਈ ਮੰਝ ਜੀ ਦੀ ਸਪੁੱਤਰੀ ਅਤੇ ਉਸਦੇ ਪਤੀ ਦੇ ਵੀ ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਦੇਵ ਜੀ ਦੇ ਚਰਨ-ਕਮਲਾਂ ਵਿੱਚ ਹਾਜ਼ਰ ਹੋ ਕੇ ਗੁਰਸਿੱਖੀ ਧਾਰਨ ਕਰਨ ਬਾਬਤ ਲਿਖਦੇ ਹਨ)।

ਇੱਕ ਦਿਨ ਭਾਈ ਮੰਝ ਜੀ ਜੰਗਲ ਵਿੱਚੋਂ ਸੁੱਕੀਆਂ ਲੱਕੜਾਂ ਲਿਆ ਰਹੇ ਸਨ ਕਿ ਅਚਾਨਕ ਜ਼ੋਰ ਦੀ ਹਨ੍ਹੇਰੀ ਆਈ ਅਤੇ ਨਾਲ ਹੀ ਵਰਖਾ ਅਰੰਭ ਹੋ ਗਈ। ਪਰ ਨੇਮ ਦੇ ਪੱਕੇ ਭਾਈ ਮੰਝ ਜੀ ਲੱਕੜਾਂ ਚੁੱਕ ਕੇ ਟੁਰ ਪਏ, ਜਦੋਂ (ਹੁਣ ਜਿਥੇ ਭਾਈ ਮੰਝ ਜੀ ਦਾ ਖੂਹ ਹੈ ਅਤੇ ਗੁਰਦੁਆਰਾ ਸਾਹਿਬ ਹੈ) ਇਸ ਖੂਹ ਲਾਗੇ ਪੁੱਜੇ ਤਦ ਹਨ੍ਹੇਰੀ ਦੇ ਬੁੱਲੇ ਨਾਲ ਖੂਹ ਵਿੱਚ ਡਿੱਗ ਪਏ। ਖੂਹ ਵਿੱਚ ਪਾਣੀ ਥੋੜ੍ਹਾ ਸੀ। ਭਾਈ ਸਾਹਿਬ ਹੇਠਾਂ ਪੁੱਜਦੇ ਸੰਭਲ ਗਏ ਅਤੇ ਲੱਕੜਾਂ ਦਾ ਗੱਠਾ ਸਿਰ ਤੋਂ ਪਾਣੀ ਵਿੱਚ ਨ ਡਿੱਗਣ ਦਿੱਤਾ। ਪਰ ਗੁਰੂ ਸਾਹਿਬ ਜੀ ਦੇ ਲੰਗਰ ਵਿੱਚ ਪੁੱਜਣਾ ਔਖਾ ਹੋ ਗਿਆ। ਇਸ ਨੇਮ ਦੇ ਭੰਗ ਹੋ ਜਾਣ ਦਾ ਤੌਖਲਾ ਭਾਈ ਸਾਹਿਬ ਜੀ ਨੂੰ ਚਿੰਤਾਤੁਰ ਕਰਨ ਲੱਗਾ, ਪਰ ਝੱਟ ਪੱਟ ਹੀ

ਸੁਰਤ ਨੇ ਮੋੜਾ ਖਾਧਾ ਅਤੇ ਸੁਰਤ ਸ਼ਬਦ ਨਾਲ ਜੁੜ ਗਈ। ਸਤਿਗੁਰੂ ਅਰਜਨ ਪਾਤਿਸ਼ਾਹ, ਸਭਨਾਂ ਦੇ ਦਿਲਾਂ ਦੀਆਂ ਜਾਨਣਹਾਰ ਜੀ ਦੇ ਚਰਨ-ਕਮਲਾਂ ਦਾ ਧਿਆਨ ਧਰ ਕੇ ਜੋਦੜੀਆਂ ਕਰਨ ਲੱਗੇ। ਕੁਝ ਸਮਾਂ ਸਤਿਨਾਮ-ਵਾਹਿਗੁਰੂ ਜੀ ਦਾ ਜਾਪ ਕਰਦਿਆਂ ਅਤੇ ਨਿੰਮਰਤਾ ਭਰਪੂਰ ਬੇਨਤੀਆਂ ਕਰਦਿਆਂ ਲੰਘ ਗਿਆ।

ਕੁਝ ਸਮੇਂ ਪਿਛੋਂ ਹਨ੍ਹੇਰੀ ਰੁਕ ਗਈ, ਵਰਖਾ ਵੀ ਬੰਦ ਹੋ ਗਈ। ਗੁਰੂ ਅਰਜਨ ਦੇਵ ਜੀ ਪਲੰਘ ਤੋਂ ਉਤਾਵਲੇ ਹੋ ਉੱਠੇ ਅਤੇ ਨੰਗੇ ਪੈਰੀਂ ਹੀ ਕਾਹਲੀ-ਕਾਹਲੀ ਟੁਰ ਪਏ। ਸਿੱਖ ਵੀ ਨਾਲ ਹੋ ਟੁਰੇ, ਇੱਕ ਸਿੱਖ ਨੇ ਭੱਜ ਕੇ ਸਤਿਗੁਰੂ ਜੀ ਨੂੰ ਜੋੜਾ ਪਹਿਨਾਇਆ। ਸਤਿਗੁਰੂ ਜੀ ਆਖਣ ਲੱਗੇ, ''ਪਿਆਰੇ ਗੁਰਸਿੱਖੋ! ਰੱਸੇ ਲੈ ਕੇ ਆਓ'' ਗੁਰੂ ਸਾਹਿਬ ਜੀ ਅਤੇ ਕੁਝ ਗੁਰਸਿੱਖ ਵੀ ਖੂਹ 'ਤੇ ਅਪੜ ਗਏ। ਰੱਸੇ ਲਮਕਾਏ ਗਏ ਅਤੇ ਭਾਈ ਮੰਝ ਜੀ ਨੂੰ ਆਖਿਆ, ''ਭਾਈ ਮੰਝ ਜੀ ਫੜ ਲਵੋ ਰੱਸੇ ਤਾਂ ਜੋ ਆਪ ਨੂੰ ਕੱਢ ਲਿਆ ਜਾਵੇ। ਪਰ ਪ੍ਰੇਮ ਰਸ ਨੂੰ ਮਾਨਣ ਵਾਲੇ ਭਾਈ ਮੰਝ ਜੀ ਆਪਣੀ ਜਿੰਦ ਨਾਲੋਂ ਗੁਰੂ ਸਾਹਿਬ ਜੀ ਦੇ ਲੰਗਰ ਵਾਸਤੇ ਲਿਆਂਦੀਆਂ ਲੱਕੜਾਂ ਦੀ ਕੀਮਤ ਵੱਧ ਸਮਝਦੇ ਸਨ। ਉਨ੍ਹਾਂ ਬੇਨਤੀ ਕੀਤੀ, '' ਕਿਰਪਾ ਦੇ ਨਿਧਾਨ ਸਤਿਗੁਰੂ ਜੀ! ਪਹਿਲਾਂ ਲੱਕੜਾਂ ਨੂੰ ਕੱਢਣ ਦੀ ਮਿਹਰ ਕਰੋ ਜੀ, ਇਹ ਸੁੱਕੀਆਂ ਹਨ ਤਾਂ ਜੋ ਲੰਗਰ ਵਿੱਚ ਇਨ੍ਹਾਂ ਦੀ ਵਰਤੋਂ ਹੋ ਸਕੇ।''

ਜਿਵੇਂ ਚੋਭੇ ਖੂਹਾਂ ਵਿੱਚ ਰੱਸਾ ਫੜਾ ਕੇ ਉੱਤਰ ਜਾਂਦੇ ਹਨ, ਤਿਵੇਂ ਕੁਝ ਗੁਰਸਿੱਖ ਉੱਤਰ ਗਏ। ਉਨ੍ਹਾਂ ਲੱਕੜਾਂ ਦੇ ਗੱਠੇ ਨੂੰ ਇੱਕ ਰੱਸੇ ਨਾਲ ਘੁੱਟ ਕੇ ਬੰਨ੍ਹ ਦਿੱਤਾ। ਉਪਰ ਖਲੋਤੇ ਗੁਰਸਿੱਖਾਂ ਨੇ ਲੱਕੜਾਂ ਦਾ ਗੱਠਾ ਖਿੱਚ ਕੇ ਬਾਹਰ ਕੱਢ ਲਿਆ। ਇਸ ਪਿਛੋਂ ਭਾਈ ਮੰਝ ਸਾਹਿਬ ਜੀ ਨੂੰ ਰੱਸਾ ਪਕੜਾ ਕੇ ਖੂਹ ਵਿੱਚੋ ਕੱਢਿਆ। ਭਾਈ ਮੰਝ ਜੀ ਗਦ-ਗਦ ਹੋ, ਸਤਿਗੁਰੂ ਅਰਜਨ ਦੇਵ ਜੀ ਦੇ ਚਰਨਾਂ ਨਾਲ ਲਿਪਟ ਗਏ, ਧੰਨ ਸਤਿਗੁਰੂ ਜੀ! ਧੰਨ ਸਤਿਗੁਰੂ ਜੀ!! ਆਖਦੇ ਬਿਹਬਲ ਹੋ ਗਏ। ਸਤਿਗੁਰੂ ਜੀ ਨੇ ਪਿਆਰ ਨਾਲ ਸਿਰ ਚਾ ਕੇ ਛਾਤੀ ਨਾਲ ਲਾ ਲਿਆ ਅਤੇ ਪਿਆਰ-ਭਿੱਜੇ ਹਿਰਦੇ ਨਾਲ ਆਖਿਆ, ''ਭਾਈ ਮੰਝ ਕੁਝ ਮੰਗ!'' ਤਦ ਭਾਈ ਸਾਹਿਬ ਜੀ ਨੇ ਆਖਿਆ, ''ਦਾਤਾ ਜੀ! ਮੈਨੂੰ ਨਾਮ ਦੀ ਦਾਤ ਅਤੇ ਆਪਣੇ ਪਾਵਨ ਚਰਨਾਂ ਦੀ ਪ੍ਰੀਤ ਬਖਸ਼ੋ।''ਸਤਿਗੁਰੂ ਨੇ ਖੇੜੇ ਭਰਪੂਰ ਵਾਕਾਂ ਵਿੱਚ ਫੁਰਮਾਇਆ ''ਭਾਈ ਮੰਝ ਇਵੇਂ ਹੀ ਹੋਵੇਗਾ, ਜਿਵੇ ਆਪ ਚਾਹੁੰਦੇ ਹੋ ਪਰ ਹੋਰ ਵੀ ਕੁਝ ਮੰਗ।'' ਤਦ ਸਰਬਤ ਦਾ ਭਲਾ ਚਾਹੁਣ ਵਾਲੇ, ਅੱਗੋਂ ਆਉਣ ਵਾਲੇ ਗੁਰਸਿੱਖਾਂ ਲਈ ਗੁਰਸਿੱਖੀ ਦੀ ਦਾਤ ਸੁਖਾਲਿਆ ਪ੍ਰਾਪਤ ਹੋ ਜਾਣ ਦੇ ਇੱਛੁਕ-ਭਾਈ ਮੰਝ ਜੀ ਨੇ ਬੇਨਤੀ ਕੀਤੀ, ''ਦਾਤਾ ਜੀ ! ਮਿਹਰ ਕਰੋ। ਸਿੱਖੀ ਕਠਿਨ ਹੈ। ਸਭ ਕੋਈ ਇਸ ਦੇ ਤਾਉ ਨਹੀਂ ਝੱਲ ਸਕਦਾ, ਇਨ੍ਹਾਂ ਕਠਿਨਾਈਆਂ ਨੂੰ ਸਭ ਸੰਗਤਾਂ ਲਈ ਸੁਖਾਲਾ ਕਰ ਦਿਓ।''

ਸਤਿਗੁਰੂ ਜੀ ਨੇ ਪ੍ਰਸੰਨ ਚਿੱਤ ਨਾਲ ਆਖਿਆ, ''ਬਹੁਤ ਅੱਛਾ ਭਾਈ ਮੰਝ! ਪਰ ਸੋਨੇ ਵਿੱਚ ਮਿਲੇ ਖੋਟ ਕਸਵੱਟੀ 'ਤੇ ਲਾ ਕੇ ਪਰਖੀਦੇ ਹਨ, ਅਗਨੀ ਦਾ ਤਾਅ ਦੇ ਕੇ ਖੋਟ ਕੱਢੀਦੇ ਹਨ। ਇਵੇਂ ਪੂਰਨ ਸ਼ੁੱਧ ਹੋਏ, ਗੁਰਸਿੱਖ ਨਿੱਜ ਸਰੂਪ ਵਿੱਚ ਸਮਾ ਜਾਂਦੇ ਹਨ। ਇਹ ਸੋਧਨਾ ਕਸ਼ਟ ਨਹੀਂ ਹੁੰਦੇ, ਹਾਂ ਕੁਝ ਹੋਰ ਮੰਗ!'' ਤਾਂ ਮੰਝ ਜੀ ਨੇ ਬਿਨੈ

ਕੀਤੀ, " ਦਾਤਾ ਜੀ! ਸਿੱਖੀ ਸਿਦਕ ਦਾ ਦਾਨ ਬਖਸ਼ੋ।"ਤਦ ਪੰਚਮ ਪਾਤਸ਼ਾਹ ਜੀ ਮਿਹਰ ਦੇ ਘਰ ਆ ਕੇ ਤੁੱਠੇ ਅਤੇ ਵਚਨ ਕੀਤਾ:

**ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ ॥**
**ਮੰਝ ਗੁਰੂ ਕਾ ਬੋਹਿਥਾ ॥ ਜਗ ਲੰਘਣਹਾਰਾ ॥**

(ਗੁਰਪਰਤਾਪ ਸੂਰਜ ਗ੍ਰੰਥ ਪੰਨਾ-੩੧੬)

ਇਵੇਂ ਸਤਿਗੁਰੂ ਜੀ ਨੇ ਭਾਈ ਮੰਝ ਜੀ ਦਾ ਉੱਧਾਰ ਹੀ ਨਹੀਂ ਕੀਤਾ ਸਗੋਂ ਉਸ ਨੂੰ ਜਗਤ ਨਿਸਤਾਰਨ[1] ਵਾਲਾ ਗੁਰਮੁਖ ਬਣਾ ਦਿੱਤਾ। ਭਾਈ ਮੰਝ ਜੀ ਦਾ ਜੱਸ ਸਭ ਸੰਗਤਾਂ ਵਿੱਚ ਫੈਲ ਗਿਆ। ਭਾਈ ਗੁਰਦਾਸ ਜੀ ਦਾ ਪਾਵਨ ਫੁਰਮਾਣ ਹੈ:—

**ਦਰ ਦਰਵੇਸ ਰਸੀਦੁ ਪਿਰਮ ਰਸੁ ਭੇਵਣਾ ॥**
**ਚੰਦ ਮੁਮਾਰਖਿ ਈਦ ਪੁਗਿ ਖਲੋਵਣਾ ॥**

(ਭਾਈ ਗੁਰਦਾਸ ਜੀ, ਵਾਰ ੩)

ਇਵੇਂ ਭਾਈ ਮੰਝ ਜੀ ਦੀ ਘਾਲ ਥਾਂ ਪਈ। ਸਤਿਗੁਰੂ ਜੀ ਨੇ ਮਿਹਰ ਕਰਕੇ 'ਮੰਝ ਗੁਰੂ ਕਾ ਬੋਹਿਥਾ[2]' ਆਖ ਕੇ ਆਪਣੇ ਸੇਵਕ ਨੂੰ ਨਿਵਾਜਿਆ। ਇਵੇਂ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਭਾਈ ਮੰਝ ਜੀ ਨਿਹਾਲ ਹੋ ਗਏ। ਈਦ ਦੇ ਮੁਬਾਰਕ ਚੰਦਰਮੇ ਦੀ ਨਿਆਈ ਪੁੱਗ ਖਲੋਏ, ਪਰਮ ਪਦਵੀ ਨੂੰ ਪ੍ਰਾਪਤ ਹੋ ਗਏ। ਗੁਰੂ ਸਾਹਿਬ ਜੀ ਤੋਂ ਹੁਕਮ ਪ੍ਰਾਪਤ ਕਰਕੇ ਆਪਣੇ ਨਗਰ ਵਾਪਸ ਮੁੜ ਆਏ ਅਤੇ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਲੰਗਰ ਸ਼ੁਰੂ ਕਰ ਦਿੱਤਾ ਅਤੇ ਗੁਰਸਿੱਖੀ ਮਾਰਗ 'ਤੇ ਟੁਰਦਿਆਂ ਗੁਰਸਿੱਖੀ ਦੀ ਮਹਾਨ ਸੇਵਾ ਆਰੰਭ ਕਰ ਦਿੱਤੀ। ਪਤਾ ਚਲਦਾ ਹੈ ਕਿ ਗੁਰੂ ਸਾਹਿਬ ਜੀ ਪਾਸੋਂ ਹੁਕਮ ਹੋਣ ਉਪਰੰਤ ਭਾਈ ਮੰਝ ਜੀ ਕੰਗ ਮਾਈ ਨਗਰ ਵਿੱਚ ਆ ਗਏ ਅਤੇ ਨਾਮ ਬਾਣੀ ਦਾ ਪ੍ਰਚਾਰ ਕੀਤਾ ਅਤੇ ਦੇਗ ਚਲਾਈ:

**ਕਹਿਓ ਮੰਝ ਤੂੰ ਆਪ ਗ੍ਰਿਹਿ ਜਾਇ ॥ ਹੇਤ ਗੁਰ ਕੇ ਦੇਗ ਚਲਾਇ ॥**
**ਮੰਝ ਗਇਓ ਘਰ ਸਭ ਕਿਛ ਪਾਇਓ ॥ ਇਸਤ੍ਰੀ ਪੁਤ ਸੁਤਾ ਗੁਨ ਗਾਇਓ ॥**
**ਮਣ ਅਨੇਕ ਹੀ ਅੰਨ ਪਕਾਵੈ ॥ ਗੁਰੂ ਅਰਥ ਅਰਥੀਨ ਅਚਾਵੈ ॥**
**ਸਰਬ ਪ੍ਰਵਾਰ ਸੰਗ ਸੁਖ ਪਾਏ ॥ ਭਇਓ ਮੁਕਤਿ ਗੁਰ ਕੇ ਗੁਨ ਗਾਏ ॥**
**ਸਹਿਓ ਕਸੌਟੀ ਉਤਰਿਓ ਪੂਰਾ ॥ ਅੰਤਿ ਪਾਇ ਉਤਮ ਪਦ ਰੂਰਾ ॥**

(ਗੁ: ਪ੍ਰ: ਸੂਰਜ ਗ੍ਰੰਥ, ਪੰਨਾ-613)

ਸੰਮਤ ੧੬੫੧ (1594 ਈ:) ਦੇ ਲਗਪਗ ਸ੍ਰੀ ਗੁਰੂ ਅਰਜਨ ਦੇਵ ਜੀ ਕੰਗ ਮਾਈ ਆਪ ਆਏ। ਅਨੇਕਾਂ ਬਰਕਤਾਂ ਬਖਸ਼ ਕੇ ਕਿਰਤਾਰਥ ਕੀਤਾ। ਗੁਰੂ ਸਾਹਿਬ ਜੀ ਨੇ ਬਾਬਾ ਮੰਝ ਜੀ ਨੂੰ ਆਪਣੇ ਹੱਥੀਂ ਇੱਕ ਲੋਹ ਬਖਸ਼ੀ ਅਤੇ ਸੰਗਤਾਂ ਲਈ ਅਤੁੱਟ

*1. ਪਾਰ ਕਰਨ ਵਾਲਾ, 2. ਬੇੜਾ।*

ਲੰਗਰ ਚਾਲੂ ਕਰਵਾਇਆ। ਇਹ ਯਾਦਗਾਰੀ ਲੋਹ ਅਜੇ ਵੀ ਗੁਰਦੁਆਰਾ ਸਾਹਿਬ ਵਿਖੇ ਮੌਜੂਦ ਹੈ। ਜਿਸ ਪਾਵਨ ਅਸਥਾਨ 'ਤੇ ਸਤਿਗੁਰੂ ਆ ਕੇ ਟਿਕੇ ਸਨ, ਗੁਰਦੁਆਰਾ ਸਾਹਿਬ ਕਾਇਮ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਸੇ ਥੜ੍ਹੇ ਸਾਹਿਬ 'ਤੇ ਰੋਜ਼ਾਨਾ ਹੁੰਦਾ ਹੈ।

ਜਿਸ ਸਮੇਂ ਸਤਿਗੁਰੂ ਤੇਗ ਬਹਾਦਰ ਜੀ ਨੇ ਅਨੰਦਪੁਰ ਵਸਾਇਆ, ਉਸ ਸਮੇਂ ਭਾਈ ਮੰਝ ਜੀ ਦੇ ਵੰਸ਼ ਵਿੱਚੋਂ ਉਨ੍ਹਾਂ ਦਾ ਵੱਡਾ ਪੋਤਰਾ ਹਰੀ ਚੰਦ ਵੀ ਸਤਿਗੁਰੂ ਜੀ ਵਲੋਂ ਉਗਰਾਹੀ ਕਰਨ ਵਾਲੇ ਮਸੰਦਾਂ ਵਿੱਚ ਸ਼ਾਮਲ ਸੀ। ਬਾਕੀ ਮਸੰਦਾਂ ਨੂੰ ਜਦੋਂ ਦਸਮੇਸ਼ ਪਿਤਾ ਜੀ ਨੇ ਸੋਧਿਆ, ਉਸ ਸਮੇਂ ਭਾਈ ਹਰੀ ਚੰਦ ਜੀ ਇਮਾਨਦਾਰ ਅਤੇ ਨੇਕ ਮਸੰਦਾਂ ਦੀ ਗਿਣਤੀ ਵਿੱਚ ਸਨ। ਸਭ ਨੇਕ ਤੇ ਉੱਚ ਇੱਕਲਾਕ ਵਾਲੇ ਮਸੰਦਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਨਾਮ ਦਿੱਤੇ ਅਤੇ ਉਨ੍ਹਾਂ ਦੇ ਪੂਰੇ ਪਤੇ ਪੁੱਛੇ। ਉਸ ਸਮੇਂ ਭਾਈ ਹਰੀ ਚੰਦ ਜੀ ਨੇ ਦੱਸਿਆ ਕਿ ਉਹ ਭਾਈ ਮੰਝ ਜੀ ਦਾ ਪੋਤਰਾ ਹੈ, ਜਿਹੜੇ ਕਿ ਕੰਗ ਮਾਈ ਨਗਰ ਵਿੱਚ ਗੁਰੂ ਅਰਜਨ ਦੇਵ ਜੀ ਵਲੋਂ "**ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ**"ਦਾ ਵਰ ਪ੍ਰਾਪਤ ਕਰਕੇ ਲੰਗਰ ਅਤੇ ਗੁਰਸਿੱਖੀ ਦੇ ਪ੍ਰਚਾਰ ਦੀ ਸੇਵਾ ਕਰ ਰਹੇ ਹਨ। ਇਹ ਬਚਨ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਹਰੀ ਚੰਦ ਨੂੰ ਕੰਗ ਨਗਰ ਵਿਖੇ ਭਾਈ ਮੰਝ ਜੀ ਨੂੰ ਨਾਲ ਲੈ ਆਉਣ ਵਾਸਤੇ ਘੱਲਿਆ। ਆਪਣੇ ਦਾਦਾ ਭਾਈ ਮੰਝ ਜੀ ਨਾਲ ਹਰੀ ਚੰਦ ਅਨੰਦਪੁਰ ਸਾਹਿਬ ਕਲਗੀਧਰ ਦੇ ਦਰਬਾਰ ਵਿੱਚ ਪੁੱਜਾ। ਸਤਿਗੁਰੂ ਜੀ ਸਿੰਘਾਸਣ ਤੋਂ ਉੱਠੇ ਤੇ ਅੱਗੇ ਆ ਕੇ ਭਾਈ ਮੰਝ ਜੀ ਨੂੰ ਜੱਫੀ ਵਿੱਚ ਲੈ ਕੇ ਪਿਆਰ ਨਾਲ ਅਨੇਕਾਂ ਵਰ ਬਖ਼ਸ਼ੇ। ਕੁਝ ਦਿਨ ਭਾਈ ਮੰਝ ਜੀ ਅਨੰਦਪੁਰ ਠਹਿਰੇ। ਫਿਰ ਨਗਰ ਕੰਗ ਮਾਈ ਵਾਪਸ ਆ ਗਏ ਅਤੇ ਥੋੜ੍ਹੇ ਸਮੇਂ ਪਿੱਛੋਂ ਮਾਘੀ ਵਾਲੇ ਦਿਨ ਆਪ ਸੰਮਤ ੧੭੩੯ ਬਿਕਰਮੀ (1682 ਈ:) ਨੂੰ ੧੦੫ ਵਰ੍ਹਿਆਂ ਦੀ ਆਯੂ ਭੋਗ ਕੇ ਸੱਚ-ਖੰਡ ਪਿਆਨਾ ਕਰ ਗਏ। ਭਾਈ ਮੰਝ ਜੀ ਦੀ ਸਮਾਧ ਵੀ ਇਸੇ ਨਗਰ ਵਿੱਚ ਹੈ।

ਸਾਧ ਸੰਗਤ ਜੀ! ਗੁਰੂ ਘਰ ਵਿੱਚ ਸੇਵਾ ਅਤੇ ਸਿਮਰਨ ਅਮੋਲਕ ਦਾਤਾਂ ਹਨ, ਜਿਹੜੀਆਂ ਗੁਰੂ ਸਾਹਿਬ ਜੀ ਦੀ ਮਿਹਰ ਨਾਲ ਪ੍ਰਾਪਤ ਹੁੰਦੀਆਂ ਹਨ। ਗੁਰੂ ਸਾਹਿਬ ਅਤੇ ਸਤਿਗੁਰੂ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ ਕਾਮਧੇਨ[1] ਹੈ। ਸਭ ਦਾਤਾਂ ਇਥੋਂ ਹੀ ਪ੍ਰਾਪਤ ਹੁੰਦੀਆਂ ਹਨ। ਗੁਰੂ ਸਾਹਿਬ ਜੀ ਦੀ ਸੇਵਾ ਗਾਖੜੀ[2] ਹੈ, ਪਰ ਸਾਡੇ ਵਾਸਤੇ ਭਾਈ ਮੰਝ ਨੇ ਪ੍ਰੀਖਿਆ ਕਾਫ਼ੀ ਸੁਖਾਲ ਕਰਵਾਈ ਤਾਂ ਜੋ ਆਉਣ ਵਾਲੇ ਗੁਰਸਿੱਖ ਸਤਿਗੁਰੂ ਜੀ ਦੀ ਪਾਵਨ ਚਰਨ ਛੋਹ ਨੂੰ ਮਾਣ ਸਕਣ। ਧੰਨ ਹਨ ਭਾਈ ਮੰਝ ਜੀ, ਜਿਨ੍ਹਾਂ ਐਨੀ ਕਠਿਨ ਪ੍ਰੀਖਿਆ ਗੁਰੂ ਸਾਹਿਬ ਜੀ ਦੀ ਮਿਹਰ ਨਾਲ ਦ੍ਰਿੜ੍ਹ ਨਿਸ਼ਚੇ ਵਿੱਚ ਰਹਿੰਦਿਆਂ ਪਾਸ ਕਰਕੇ '**ਮੰਝ ਗੁਰੂ ਕਾ ਬੋਹਿਥਾ**' ਦਾ ਵਰ ਪ੍ਰਾਪਤ ਕੀਤਾ। ਸਾਧ ਸੰਗਤ ਦੀ ਸੇਵਾ ਵਿੱਚ ਆਪਾ ਨਿਛਾਵਰ ਕਰਨ ਵਾਲੇ ਗੁਰਸਿੱਖਾਂ ਦੀ ਚਰਨ ਧੂੜ ਸਤਿਗੁਰੂ ਜੀ ਮਿਹਰ ਕਰਕੇ ਸਾਨੂੰ ਵੀ ਬਖ਼ਸ਼ਣ! ਇਹੋ ਦਾਸਾਂ ਦੀ ਜੋਦੜੀ ਹੈ।

---

*1. ਹਿੰਦੂ ਮੱਤ ਅਨੁਸਾਰ ਕਾਮਧੇਨ ਗਊ ਜੋ ਸਾਰੀਆਂ ਇਛਾਂ ਪੂਰੀਆਂ ਕਰਦੀ ਸੀ। 2. ਔਖੀ, ਕਠਿਨ।*

# ਕਾਂਡ — 41
# ਭਾਈ ਗੁਰਦਾਸ ਜੀ

**(Key Bearer of adi-Granth)**

(੧) ਸੋ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ॥
ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ॥
ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ॥
ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰੁ ਕੀ ਗਲ ਮੰਨੀ॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ[1] ॥

(ਵਡਹੰਸ ਕੀ ਵਾਰ, ਮ: ੪ ਪੰਨਾ-੫੯੦)

(੨) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੁ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਗਉੜੀ ਕੀ ਵਾਰ, ਮ; ੪ ਪੰਨਾ-੩੦੫)

---

1. ਰੰਗਤ ਚੜ੍ਹਨੀ।

# ਜੀਵਨ ਬਿਓਰਾ

**ਜਨਮ** : ਸੰਮਤ ੧੫੯੦(1533ਈ:) ਤੋਂ ੧੬੧੦ (1553 ਈ:) ਬਿਕਰਮੀ ਦੇ ਵਿਚਕਾਰ ਗੋਇੰਦਵਾਲ ਵਿਖੇ ਹੋਇਆ ਕਿਉਂਕਿ ਪੁਰਾਤਨ ਲਿਖਤਾਂ ਤੋਂ ਜਨਮ ਦਾ ਸੰਮਤ ਨਹੀਂ ਮਿਲਦਾ।

**ਪਿਤਾ** : ਦਾਤਾਰ ਚੰਦ ਜੀ।

**ਮਾਤਾ** : ਜੀਵਣੀ ਜੀ।

ਗੁਰੂ ਅੰਗਦ ਦੇਵ ਜੀ (1552 ਈ:) ਵਿੱਚ ਜੋਤੀ-ਜੋਤ ਸਮਾ ਗਏ। ਸ੍ਰੀ ਗੁਰੂ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਆਪਣੇ ਨਿੱਜੀ ਪਰਵਾਰ ਤੇ ਭਰਾ ਭਤੀਜਿਆਂ ਸਮੇਤ ਬਾਸਰਕੇ ਤੋਂ ਗੋਇੰਦਵਾਲ ਆ ਗਏ।

ਭਾਈ ਗੁਰਦਾਸ ਜੀ ਦਾ ਜਨਮ ਗੁਰੂ ਅਮਰਦਾਸ ਜੀ ਦੇ ਪਰਿਵਾਰ ਵਿੱਚ ਹੋਇਆ ਅਤੇ ਆਪ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ।

ਜੋਤੀ ਜੋਤ-ਭਾਦੋਂ ਸੁਦੀ ਅੱਠਵੀਂ ਸੰਮਤ ੧੬੯੪ (1637 ਈ:) ਵਿੱਚ ਗੋਇੰਦਵਾਲ ਵਿਖੇ ਪੰਜ ਭੂਤਕ ਸਰੀਰ ਤਿਆਗ ਕੇ ਸੱਚਖੰਡ ਜਾ ਬਿਰਾਜੇ। ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਮੁਖ ਪਿਆਰੇ ਭਾਈ ਗੁਰਦਾਸ ਜੀ ਦਾ ਅੰਤਮ ਸੰਸਕਾਰ ਆਪਣੀ ਹੱਥੀਂ ਕੀਤਾ। ਗੋਇੰਦਵਾਲ ਵਿਖੇ ਗੁਰਦੁਆਰਾ ਸਾਹਿਬ ਸਥਿਤ ਹਨ।

ਆਪ ਜੀ ਦੀ ਪਾਵਨ ਰਚਨਾ 'ਕਬਿੱਤ ਸਵੈਯੇ' ਅਤੇ 'ਵਾਰਾਂ'ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਆਖ ਕੇ ਸਨਮਾਨਿਆ ਜਾਂਦਾ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਸਮੇਂ ਪੰਚਮ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਲਿਖਾਰੀ ਦੀ ਸੇਵਾ ਲਈ। ਪੰਚਮ ਪਾਤਸ਼ਾਹ ਜੀ ਬਾਣੀ ਆਪਣੇ ਮੁਖ਼ਾਰਬਿੰਦ ਤੋਂ ਉਚਾਰਦੇ ਸਨ ਅਤੇ ਭਾਈ ਗੁਰਦਾਸ ਜੀ ਲਿਖਦੇ ਸਨ।

# ਸੰਖੇਪ ਜੀਵਨ

**ਸ੍ਰੀ ਹਰਿ ਗੋਬਿੰਦ ਚੰਦ ਅਲਾਯੋ ॥ ਧੰਨ ਜਨਮ ਤੁਮਰੋ ਜਗੁ ਆਯੋ ॥**
**ਮਹਿ ਮੰਡਲ ਮਹਿ ਜਸ ਵਿਸਥਾਰਾ ॥ ਪਾਇ ਪਰਮਗਤ ਪੰਥ ਪਧਾਰਾ ॥**
**ਚਿਰੰਕਾਲ ਤੇਰੋ ਰਹਿ ਨਾਮੂ ॥ ਜਾਨ ਗੁਰੂ ਪੰਥ ਭਰਿ ਰਾਮੂ ॥**

(ਗੁ: ਪ੍ਰ: ਸੂ: ਗ੍ਰੰਥ, ਪੰਨਾ ੭੧੩)

ਉੱਚ-ਕੋਟੀ ਦੇ ਵਿਦਵਾਨ, ਗੁਰਮਤਿ ਦੇ ਸ਼੍ਰੋਮਣੀ ਵਿਆਖਿਆਕਾਰ, ਉੱਚ-ਦਰਜੇ ਦੇ ਕਵੀ, ਗੁਰੂ ਜੀ ਦੇ ਸੱਚੇ-ਸੁੱਚੇ ਸੁਹਿਰਦ ਪ੍ਰੇਮੀ ਅਤੇ ਗੁਰਮਤਿ ਆਸ਼ੇ ਦੇ ਨਿੱਧੜਕ ਪ੍ਰਚਾਰਕ, ਗੁਰਮਤਿ ਵਿੱਚਾਰਧਾਰਾ ਨੂੰ ਤੁਲਨਾਤਮਕ[1] ਢੰਗ ਨਾਲ ਨਿਖਾਰ ਕੇ ਸਪਸ਼ਟੀਕਰਣ[2] ਦੀ ਸੇਵਾ ਕਰਨ ਵਾਲੇ ਭਾਈ ਗੁਰਦਾਸ ਜੀ ਸੰਮਤ ੧੫੯੦ ਤੋਂ ੧੬੧੦ (1533-1553ਈ:) ਦੇ ਵਿੱਚਕਾਰਲੇ ਸਮੇਂ ਗੋਇੰਦਵਾਲ[3] ਦੇ ਪਾਵਨ ਤੀਰਥ ਅਸਥਾਨ ਤੇ ਜਨਮੇ। ਆਪ ਜੀ ਦੇ ਪਿਤਾ ਦਾਤਾਰ ਚੰਦ ਜੀ ਅਤੇ ਮਾਤਾ ਜੀਵਣੀ ਜੀ ਸਨ। ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੇ ਆਪ ਭਤੀਜੇ ਸਨ। ਇਵੇਂ ਦੁਨੀਆਂ ਵਿੱਚ ਪ੍ਰਗਟ ਹੋਣ ਵਾਲੀਆਂ ਉੱਚ-ਹਸਤੀਆਂ ਵਿੱਚੋਂ ਇੱਕ ਅਨੂਪਮ[4] ਪ੍ਰਕਾਸ਼-ਮਈ ਹਸਤੀ ਦਾ ਜਨਮ ਹੋਇਆ।

ਆਪ ਜੀ ਦੇ ਜੀਵਨ ਵਿੱਚੋਂ ਬਚਪਨ, ਕੁਮਾਰ[5], ਕਿਸ਼ੋਰ[6] ਅਵਸਥਾ ਦੇ ਹਾਲਾਤ ਪੂਰੀ ਤਰ੍ਹਾਂ ਸਪਸ਼ਟ ਰੂਪ ਵਿੱਚ ਨਹੀਂ ਮਿਲਦੇ। ਆਪ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਵਨ ਦਰਬਾਰ ਦੇ ਸਤਿਸੰਗ ਮੰਡਲ ਦੇ ਪ੍ਰਭਾਵ ਵਿੱਚ ਹੀ ਪ੍ਰਫੁਲਤ ਹੋਏ। ਆਪ ਜੀ ਦੀ ਪਾਲਣਾ ਪੋਸ਼ਣਾ ਅਤੇ ਵਿਦਿਆ ਪ੍ਰਾਪਤੀ ਗੋਇੰਦਵਾਲ ਵਿਖੇ ਹੀ ਸੰਪੂਰਨ ਹੋਈ। ਗੁਰਮੁਖੀ, ਹਿੰਦੀ, ਸੰਸਕ੍ਰਿਤ, ਫਾਰਸੀ ਅਤੇ ਬ੍ਰਿਜ ਭਾਸ਼ਾ ਦਾ ਸੰਪੂਰਨ ਗਿਆਨ ਅਤੇ ਸ਼ਾਸਤਰਾਂ ਉਪਨਿਸ਼ਦਾਂ, ਪੁਰਾਣਾਂ ਅਤੇ ਕੁਰਾਨ ਮਜੀਦ ਆਦਿ ਦੀ ਵਾਕਫ਼ੀਅਤ ਵੀ ਇਥੇ ਹੀ ਪ੍ਰਾਪਤ ਹੋਈ। ਗੁਰੂ ਜੀ ਦੇ ਸੱਚੇ ਸਤਿਸੰਗ ਨਾਲ ਰੂਹਾਨੀ ਨਾਮ ਰੰਗ ਦੀ ਦਾਤ ਵੀ ਪ੍ਰਾਪਤ ਹੁੰਦੀ ਗਈ। ਇਵੇਂ ਆਪ ਨੂੰ ਹਰ ਪੱਖੋਂ ਨਿਪੁੰਨਤਾ ਮਿਲੀ। ਗੁਰੂ ਅਮਰਦਾਸ ਜੀ ਦੇ ਜੋਤੀ-ਜੋਤ ਸਮਾਉਣ ਪਿੱਛੋਂ ਆਪ ਗੁਰੂ ਰਾਮਦਾਸ ਜੀ ਦੀ ਚਰਨ-ਸ਼ਰਨ ਵਿੱਚ ਹਾਜ਼ਰ ਹੋ ਗਏ। ਗੁਰੂ ਸਾਹਿਬ ਜੀ ਦੀ ਚਰਨ ਛੋਹ ਨਾਲ ਪ੍ਰੇਮਾ-ਭਗਤੀ ਦੀ ਰੰਗਣ ਪਹਿਲਾਂ ਨਾਲੋਂ ਵੀ ਦੂਣ ਸਵਾਈ ਵਧ ਗਈ। ਗੁਰੂ ਕਿਰਪਾ ਨਾਲ ਆਪ ਗੁਰਮੁਖ ਪਦ ਨੂੰ ਅਪੜ ਗਏ ਅਤੇ ਗੁਰੂ ਰਾਮਦਾਸ ਜੀ ਦੇ ਹੁਕਮ ਅਨੁਸਾਰ ਗੁਰਸਿੱਖੀ ਦੇ ਪ੍ਰਚਾਰ ਹਿੱਤ ਆਗਰੇ ਵੱਲ ਪਧਾਰ ਗਏ।

ਭਾਈ ਸਾਹਿਬ ਜੀ ਨੇ ਆਗਰੇ ਕੇਂਦਰ ਬਣਾ ਕੇ ਚਹੁੰ-ਕੂੰਟਾਂ ਵਿੱਚ ਸੱਚ-ਧਰਮ ਦਾ ਪ੍ਰਚਾਰ ਕੀਤਾ। ਦੂਰ ਦੂਰ ਨਗਰਾਂ ਵਿੱਚ ਧਰਮਸ਼ਾਲਾਂਵਾਂ ਕਾਇਮ ਕਰਵਾਈਆਂ,

---

*1. ਟਾਕਰਾ ਕਰਕੇ, 2. ਵੇਰਵੇ ਅਨੁਸਾਰ ਖੋਲ੍ਹ ਕੇ ਦੱਸਣ, ੩. ਜ਼ਿਲ੍ਹਾ ਅੰਮ੍ਰਿਤਸਰ "ਸਿੱਖੀ ਦਾ ਧੁਰਾ", 4. ਜਿਸਦੀ ਉਪਮਾ ਨ ਹੋ ਸਕੇ, 5. ਪੰਜ ਵਰ੍ਹੇ ਦੀ ਉਮਰ ਤੱਕ ਦਾ ਬਾਲਕ। 6. 15 ਵਰ੍ਹੇ ਦੀ ਉਮਰ ਤੱਕ ਦਾ ਬਾਲਕ।*

ਲਗਪਗ ਚਾਰ ਵਰ੍ਹੇ ਭਾਈ ਸਾਹਿਬ ਇਥੇ ਗੁਰਸਿੱਖੀ ਦਾ ਪ੍ਰਚਾਰ ਕਰਦੇ ਰਹੇ। ਗੁਰੂ ਰਾਮਦਾਸ ਜੀ ਨੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ **''ਤਖਤਿ ਬਹੈ ਤਖਤੈ ਕੀ ਲਾਇੱਕ''** ਪਰਖ ਕਰਨ ਉਪਰੰਤ ਗੁਰਤਾ-ਗੱਦੀ ਸੌਂਪ ਦਿੱਤੀ। ਪ੍ਰਿਥੀ ਚੰਦ, ਗੁਰੂ ਅਰਜਨ ਪਾਤਸ਼ਾਹ ਜੀ ਦਾ ਵੱਡਾ ਭਰਾ ਇਸ ਗੱਲ 'ਤੇ ਬਹੁਤ ਨਾਰਾਜ਼ ਹੋਇਆ। ਭਾਈ ਗੁਰਦਾਸ ਜੀ ਅੰਦਰ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਉਗਮੀ ਅਤੇ ਸਾਧ ਸੰਗਤ ਦਾ ਜਥਾ ਦਰਿਆ ਬਿਆਸ ਪਾਸ ਪੁੱਜ ਗਿਆ। ਦਰਿਆ ਠਾਠਾਂ ਮਾਰ ਰਿਹਾ ਸੀ। ਬੇੜੀ ਵੀ ਉਛਲਦੀਆਂ ਲਹਿਰਾਂ ਵਿੱਚ ਆਰ-ਪਾਰ ਨਹੀਂ ਲੰਘ ਸਕਦੀ ਸੀ। ਸਤਿਗੁਰੂ ਜੀ ਦੇ ਦਰਸ਼ਨਾਂ ਦੀਆਂ ਪਿਆਸੀਆਂ ਸੰਗਤਾਂ ਨੇ ਭਾਈ ਗੁਰਦਾਸ ਜੀ ਨੂੰ ਬਿਨੈ ਕੀਤੀ, ''ਭਾਈ ਸਾਹਿਬ ਜੀ, ਕੋਈ ਉਪਰਾਲਾ ਕਰੋ ਤਾਂ ਜੋ ਸਾਰੀ ਸੰਗਤ ਸਹੀ ਸਲਾਮਤ ਗੁਰੂ ਸਾਹਿਬ ਜੀ ਦੇ ਪਾਵਨ ਦਰਬਾਰ ਵਿੱਚ ਪੁੱਜ ਕੇ ਸਤਿਗੁਰੂ ਜੀ ਦੇ ਦਰਸ਼ਨ ਪਰਸ ਕੇ ਮਨ ਦੀ ਤੜਪ ਮਿਟਾਵੇ।'' ਕੋਈ ਬਿਧ ਨ ਬਣਦੀ ਵੇਖ ਕੇ ਭਾਈ ਗੁਰਦਾਸ ਜੀ ਨੇ ਸ਼ਰਧਾ ਪਿਆਰ ਨਾਲ ਇੱਕ ਮਨ ਹੋ ਕੇ ਸਾਧ ਸੰਗਤ ਸਹਿਤ ਸਤਿਗੁਰੂ ਜੀ ਦੇ ਚਰਨ-ਕਮਲਾਂ ਵਿੱਚ ਅਰਦਾਸ ਕੀਤੀ ਅਤੇ ਇਹ ਪੰਗਤੀਆਂ ਪੜ੍ਹਦੇ:-

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥**

(ਧਨਾਸਰੀ ਮ. ੫, ਪੰਨਾ ੬੭੯)

ਸੰਗਤਾਂ ਸਮੇਤ ਦਰਿਆ ਵਿੱਚ ਠਿਲ੍ਹ ਪਏ, ਗੁਰੂ ਜੀ ਦੀ ਮਿਹਰ ਨਾਲ ਦਰਿਆ, ਜਿਹੜਾ ਪਹਿਲਾਂ ਉਛਲ-ਉਛਲ ਵਗਦਾ ਸੀ, ਇੱਕ-ਦਮ ਘਟ ਗਿਆ, ਮਸਾਂ ਸਾਧ ਸੰਗਤ ਦੇ ਗੋਡਿਆਂ ਤੱਕ ਹੀ ਰਹਿ ਗਿਆ । ਸਾਰੀ ਸੰਗਤ ਅਤੇ ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਜੀ ਦੀ ਮਿਹਰ ਨਾਲ ਦਰਿਆ ਪਾਰ ਕਰ ਲਿਆ।

ਗੋਇੰਦਵਾਲ ਸਾਹਿਬ ਪੁੱਜੇ, ਪਰ ਪੰਚਮ ਪਾਤਸ਼ਾਹ ਜੀ ਗੁਰਤਾ-ਗੱਦੀ ਪ੍ਰਾਪਤ ਹੋਣ ਉਪਰੰਤ ਕੁਝ ਸਮਾਂ ਹੀ ਗੋਇੰਦਵਾਲ ਸਾਹਿਬ ਠਹਿਰੇ ਸਨ। ਪਿੱਛੋਂ ਅੰਮ੍ਰਿਤਸਰ ਸਾਹਿਬ ਜੀ ਜਾ ਬਿਰਾਜੇ ਸਨ। ਸਭ ਸੰਗਤਾਂ ਭਾਈ ਗੁਰਦਾਸ ਜੀ ਨਾਲ ਪੰਚਮ ਪਾਤਿਸ਼ਾਹ ਜੀ ਦੇ ਪਾਵਨ ਦਰਬਾਰ ਵਿੱਚ ਅੰਮ੍ਰਿਤਸਰ ਪੁੱਜ ਗਈਆਂ ॥ ਸਭਨਾਂ ਨੇ ਨਮਸਕਾਰਾਂ ਕੀਤੀਆਂ, ਦਰਸ਼ਨਾਂ ਦੀ ਸੱਧਰ ਪੂਰੀ ਹੋਈ। ਚਿਰੇ ਵਿਛੁੰਨਿਆ ਨੂੰ ਸੱਚੇ ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਨਸੀਬ ਹੋਏ, ਹਿਰਦਿਆਂ ਅੰਦਰੋਂ ਤੜਪ ਮਿਟੀ ਅਤੇ ਠੰਢ ਵਾਪਰੀ। ਭਾਈ ਗੁਰਦਾਸ ਜੀ ਨੇ ਪ੍ਰਿਥੀਚੰਦ ਦੇ ਭੈੜੇ ਵਰਤਾਓ ਦੀ ਪੂਰੀ ਘੋਖ ਕੀਤੀ। ਸੰਗਤਾਂ ਨਾਲ ਇਸ ਹੋ ਰਹੀ ਵਧੀਕੀ ਬਾਬਤ ਵਿੱਚਾਰ-ਵਟਾਂਦਰੇ ਕੀਤੇ, ਆਪ ਨੇ ਪ੍ਰਿਥੀਚੰਦ ਨੂੰ ਸਮਝਾਉਣ ਦਾ ਯਤਨ ਕੀਤਾ, ਪਰ ਪ੍ਰਿਥੀਏ ਨੇ ਆਪਣੀ ਨੀਯਤ ਰਾਸ ਨ ਕੀਤੀ।

ਅੰਤ ਭਾਈ ਗੁਰਦਾਸ ਜੀ ਇਹ ਨ ਸਹਾਰ ਸਕੇ ਕਿ ਸਿੱਖ ਸੰਗਤਾਂ ਨੂੰ ਪ੍ਰਿਥੀਚੰਦ ਦੀਆਂ ਚਲਾਕੀਆਂ ਕਾਰਨ ਗੁੰਮਰਾਹ ਹੋਣਾ ਪਵੇ ਅਤੇ ਸੰਗਤਾਂ ਅਤ੍ਰਿਪਤ ਤੇ ਅਸ਼ਾਂਤ

ਹੀ ਘਰਾਂ ਨੂੰ ਮੁੜ ਜਾਣ। ਸੰਗਤਾਂ ਦੀ ਇਹ ਪੀੜਾ ਸਹਾਰਨ–ਯੋਗ ਨਹੀਂ ਸੀ। ਪਰ ਪੰਚਮ ਪਾਤਸ਼ਾਹ ਜੀ ਬਿਲਕੁਲ ਸ਼ਾਂਤ ਚਿੱਤ ਹੁਕਮ ਰਜ਼ਾ ਵਿੱਚ ਅਡੋਲ ਰਹੇ। ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਪਾਸ ਪੁੱਜੇ। ਉਨ੍ਹਾਂ ਨੇ ਪ੍ਰਿਥੀ ਚੰਦ ਦੀਆਂ ਕੁਚਾਲਾਂ ਤੋਂ ਜਾਣੂ ਕਰਵਾਇਆ। ਬਾਬਾ ਬੁੱਢਾ ਜੀ, ਭਾਈ ਸਾਲ੍ਹੋ ਜੀ, ਭਾਈ ਜੇਠਾ ਜੀ, ਭਾਈ ਪੈੜਾ ਆਦਿਕ ਅਨੇਕਾਂ ਸਿੱਖਾਂ ਨੂੰ ਇੱਕਤਰ ਕੀਤਾ ਅਤੇ ਗੁਰਮਤਾ ਕਰਕੇ ਅੰਮ੍ਰਿਤਸਰ ਵੱਲ ਬਾਹਰੋਂ ਆਉਂਦੀਆਂ ਸਭ ਸੜਕਾਂ 'ਤੇ ਡੇਰੇ ਲਾ ਲਏ ਅਤੇ ਸੰਗਤਾਂ ਨੂੰ ਸਪਸ਼ਟ ਕੀਤਾ ਕਿ ਗੁਰੂ ਅਰਜਨ ਦੇਵ ਜੀ ਹੀ ਗੁਰੂ ਹਨ, ਪ੍ਰਿਥੀਚੰਦ ਨਹੀਂ। ਇਵੇਂ ਅਨਿੰਨ[1] ਨਿਕਟਵਰਤੀ ਗੁਰਸਿੱਖਾਂ ਦੇ ਉੱਦਮ ਨਾਲ ਪ੍ਰਿਥੀ ਚੰਦ ਦੀਆਂ ਕੁਚਾਲਾਂ 'ਤੇ ਪਾਣੀ ਫਿਰ ਗਿਆ। ਦੂਰ ਦੇਸ਼ਾਂ ਤੱਕ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਦਸਖ਼ਤ ਕਰਕੇ ਸੰਗਤਾਂ ਨੂੰ ਪੱਤਰਕਾਵਾਂ ਵੀ ਲਿਖ ਕੇ ਭੇਜੀਆਂ, "ਸਾਧ ਸੰਗਤ ਜੀ, ਗੁਰੂ ਅਰਜਨ ਦੇਵ ਜੀ ਹੀ ਗੁਰੂ ਹਨ, ਪ੍ਰਿਥੀਚੰਦ ਨਹੀਂ।" ਮੁੜ ਕੇ ਗੁਰੂ ਦਰਬਾਰ ਅਤੇ ਗੁਰੂ ਸਾਹਿਬ ਜੀ ਦੇ ਲੰਗਰ ਵਿੱਚ ਸਾਧ ਸੰਗਤ ਦੀ ਰੌਣਕ ਪਹਿਲਾਂ ਵਾਂਗੂੰ ਹੋ ਗਈ। ਇਵੇਂ ਗੁਰੂ ਘਰ ਵਿੱਚ ਪ੍ਰਿਥੀਚੰਦ ਵਲੋਂ ਫੈਲਾਈ ਅਸ਼ਾਂਤੀ ਦੀ ਲਹਿਰ ਪਛਾੜ[2] ਦਿੱਤੀ ਗਈ।

ਇਸ ਪਿੱਛੋਂ ਸੰਤੋਖਸਰ, ਹਰਿਮੰਦਰ ਸਾਹਿਬ ਜੀ ਦੀ ਉਸਾਰੀ ਅਰੰਭ ਹੋਈ। ਗੁਰੂ ਰਾਮਦਾਸ ਸਾਹਿਬ ਜੀ ਵਲੋਂ **"ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿੱਚ ਜੋਤਿ ਜਗਾਵੈ ॥"** (ਭਾਈ ਗੁਰਦਾਸ) ਦੇ ਮਹਾਂਵਾਕ ਅਨੁਸਾਰ ਖੁਦਵਾਏ ਸਰੋਵਰ ਨੂੰ ਪੱਕਿਆਂ ਕਰਨ ਦੀ ਸੇਵਾ ਵੀ ਅਰੰਭ ਹੋਈ। ਇਸ ਵਿੱਚ ਭਾਈ ਗੁਰਦਾਸ ਜੀ ਨੇ ਵਧ ਚੜ੍ਹ ਕੇ ਸੇਵਾ ਕਰਕੇ ਗੁਰੂ ਸਾਹਿਬ ਜੀ ਪਾਸੋਂ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ। ਦਸਵੰਧ ਇਕੱਤਰ ਕਰਨ ਦਾ ਸੁਚੱਜਾ ਪ੍ਰਬੰਧ ਉਲੀਕਿਆ।

ਪ੍ਰਿਥੀਚੰਦ ਅੰਦਰ ਈਰਖਾ ਦੀ ਅੱਗ ਕੁਝ ਚਿਰ ਇਸ ਕਾਰਨ ਮੱਠੀ ਰਹੀ ਕਿ ਸਤਿਗੁਰੂ ਅਰਜਨ ਦੇਵ ਜੀ ਦੇ ਘਰ ਅਜੇ ਤੱਕ ਕੋਈ ਪੁੱਤਰ ਨਹੀਂ ਸੀ, ਪਰ ਜਦੋਂ ਬਾਬਾ ਬੁੱਢਾ ਜੀ ਵਲੋਂ ਵਰ ਪ੍ਰਾਪਤੀ ਨਾਲ ਨਗਰ ਵਡਾਲੀ ਵਿਖੇ ਮਾਤਾ ਗੰਗਾ ਜੀ ਦੇ ਗ੍ਰਹਿ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ ਤਦ ਈਰਖਾ ਹੋਰ ਵੀ ਭੜਕ ਉੱਠੀ। ਪ੍ਰਿਥੀਚੰਦ ਨੇ ਅਨੇਕਾਂ ਹੋਰ ਮਾੜੇ ਕਰਤੱਬ ਕੀਤੇ ਪਰ ਉਹ ਗੁਰਤਾ-ਗੱਦੀ ਪ੍ਰਾਪਤ ਨ ਕਰ ਸਕਿਆ।

**ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ:**—ਜਿੱਥੇ ਮੀਣਿਆਂ ਨੇ ਗੁਰੂ ਪੰਚਮ ਪਾਤਸ਼ਾਹ ਜੀ ਦੀ ਰੀਸੇ ਸੰਗਤਾਂ ਪਾਸੋਂ ਦਸਵੰਧ ਵੀ ਇੱਕਤਰ ਕਰਨਾ ਸ਼ੁਰੂ ਕਰ ਦਿੱਤਾ ਸੀ, ਉਥੇ ਉਨ੍ਹਾਂ ਗੁਰੂ ਨਾਨਕ ਦੇਵ ਜੀ ਦੀ ਅਤੇ ਪਹਿਲੇ ਚੌਹਾਂ ਪਾਤਸ਼ਾਹੀਆਂ ਦੀ ਪਾਵਨ ਬਾਣੀ ਵਿੱਚ ਆਪਣੀ ਮਨਮਤ ਨਾਲ ਰਲਾ ਪਾਉਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਮੀਣਿਆਂ ਦੀ ਇਸ ਕੁਚਾਲ ਨੂੰ ਸਮਝ ਲਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਦਾ ਕਾਰਜ ਅਰੰਭ ਕੀਤਾ।

---

*1. ਇੱਕ ਨਾਲ ਬਹੁਤ ਪਿਆਰ ਕਰਨ ਵਾਲਾ ਸੇਵਕ, 2. ਖ਼ਤਮ ਕਰ ਦੇਣਾ, ਨਾਕਾਮਯਾਬ ਬਣਾ ਦੇਣਾ।*

ਪੰਚਮ ਪਾਤਸ਼ਾਹ ਜੀ ਨੇ ਆਪ ਜਾ ਕੇ ਸ੍ਰੀ ਮੋਹਨ ਜੀ ਪਾਸੋਂ ਪੋਥੀਆਂ ਪ੍ਰਾਪਤ ਕੀਤੀਆਂ ਅਤੇ ਇੱਕ ਪਾਲਕੀ ਮੰਗਵਾ ਕੇ ਆਦਰ ਸਤਿਕਾਰ ਨਾਲ ਪੋਥੀਆਂ ਰੱਖੀਆਂ ਗਈਆਂ। ਗੁਰਸਿੱਖਾਂ ਨੇ ਪਾਲਕੀ ਉਠਾਈ ਅਤੇ ਗੁਰੂ ਜੀ ਆਪ ਪੋਥੀਆਂ ਉਪਰ ਚੌਰ ਕਰਦੇ ਸੰਗਤਾਂ ਸਮੇਤ ਅੰਮ੍ਰਿਤਸਰ ਵਿੱਚ ਪੁੱਜ ਗਏ। ਜਿੱਥੇ ਹੁਣ ਗੁਰਦੁਆਰਾ ਰਾਮਸਰ (ਅੰਮ੍ਰਿਤਸਰ) ਹੈ, ਇਸ ਅਸਥਾਨ 'ਤੇ ਤੰਬੂ ਲਗਵਾਇਆ ਗਿਆ, ਸ਼ਾਮਿਆਨੇ ਲਗਵਾਏ ਗਏ, ਕਨਾਤਾਂ ਤਾਣੀਆਂ ਗਈਆਂ, ਲਿਖਣ ਵਾਸਤੇ ਸਭ ਸੱਮਗਰੀ ਹਾਜ਼ਰ ਕੀਤੀ ਗਈ। ਸਾਧ ਸੰਗਤ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਸਤਿਗੁਰੂ ਜੀ ਆਪ ਬਾਣੀ ਉਚਾਰਦੇ ਅਤੇ ਭਾਈ ਗੁਰਦਾਸ ਜੀ ਲਿਖਦੇ ਸਨ। ਭਾਦੋਂ ਸੁਦੀ ੧ ਸੰਮਤ ੧੬੬੧ (1604 ਈ:) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਸੰਪੂਰਨ ਹੋਈ। ਸੋ ਇਸੇ ਦਿਨ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਅਤੇ ਕੁਝ ਹੋਰ ਗੁਰਸਿੱਖਾਂ ਨੂੰ ਸਤਿਗੁਰੂ ਜੀ ਨੇ ਨਾਲ ਲਿਆ ਅਤੇ ਰਾਮਸਰ ਤੋਂ ਸਤਿਗੁਰੂ ਜੀ ਅਤੇ ਗੁਰਸਿੱਖਾਂ ਨੇ ਪਾਲਕੀ ਵਿੱਚ ਪਾਵਨ ਬੀੜ ਲਿਆ ਕੇ ਹਰਿਮੰਦਰ ਸਾਹਿਬ ਵਿੱਚ ਪ੍ਰਕਾਸ਼ ਕੀਤਾ।

ਪਹਿਲੇ ਮੁਖੀ ਗ੍ਰੰਥੀ ਬਾਬਾ ਬੁੱਢਾ ਜੀ ਥਾਪੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ ਗਿਆ। ਹੁਕਮਨਾਮਾ ਆਇਆ **ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ** ॥ਪੰਨਾ ੭੮੩॥ ਸੂਹੀ ਮ:੫॥"

ਇਸ ਕਾਰਜ ਤੋਂ ਉਪਰੰਤ ਪੰਚਮ ਪਾਤਸ਼ਾਹ ਜੀ ਨੇ ਹਜ਼ੂਰੀ ਗੁਰਮੁਖਾਂ ਵਿੱਚੋਂ ਕੁਝ ਚੋਣਵੇਂ ਪ੍ਰਚਾਰਕ ਦੂਰ ਦੁਰਾਡੇ ਭੇਜਣ ਦੀ ਵਿੱਚਾਰ ਬਣਾਈ। ਇਹ ਚੋਣ ਕਰਦੇ ਸਮੇਂ ਭਾਈ ਗੁਰਦਾਸ ਜੀ ਗੁਰਸਿੱਖਾਂ ਨੂੰ ਦ੍ਰਿੜ ਕਰਵਾ ਰਹੇ ਸਨ ਕਿ ਸਿੱਖ ਨੂੰ ਦ੍ਰਿੜ ਵਿਸ਼ਵਾਸੀ ਹੋਣਾ ਚਾਹੀਦਾ ਹੈ, ਸਤਿਗੁਰੂ ਜੀ ਜੋ ਵੀ ਸਾਂਗ ਵਰਤਾਉਣ ਪਰ ਗੁਰਸਿੱਖ ਨੂੰ ਡੋਲਣਾ ਨਹੀਂ ਚਾਹੀਦਾ। ਇਸਦਾ ਹਵਾਲਾ ਵਾਰਾਂ ਵਿੱਚ ਇਵੇਂ ਹੈ "**ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ ॥**" ਇਨ੍ਹਾਂ ਵਾਕਾਂ ਵਿੱਚ ਚੜ੍ਹਦੀ ਕਲਾ ਵਿੱਚ ਰਹਿਣ ਦਾ ਉਤਸ਼ਾਹ ਤਾਂ ਜ਼ਰੂਰ ਸੀ ਪਰ ਸੂਖਸ਼ਮ ਹਉਮੈ ਵੀ ਭਾਈ ਸਾਹਿਬ ਜੀ ਦੇ ਹਿਰਦੇ ਅੰਦਰ ਆ ਗਈ। ਸਤਿਗੁਰੂ ਜੀ ਨਹੀਂ ਚਾਹੁੰਦੇ ਕਿ ਉੱਚ-ਕੋਟੀ ਦੇ ਗੁਰਮੁਖ ਪਿਆਰੇ ਹਉਮੈ ਦਾ ਸ਼ਿਕਾਰ ਹੋਣ। ਸੁ ਉਨ੍ਹਾਂ ਤੁਰੰਤ ਇਲਾਜ ਕਰਨਾ ਜ਼ਰੂਰੀ ਸਮਝਿਆ। ਸੱਚੇ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਨੂੰ ਇੱਕ ਅਨੋਖੇ ਇਮਤਿਹਾਨ ਦਾ ਪਰਚਾ ਪਾ ਦਿੱਤਾ।

ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਕਾਬਲ-ਕੰਧਾਰ ਦੇ ਸੌਦਾਗਰਾਂ ਪਾਸੋਂ ਘੋੜੇ ਖਰੀਦਣ ਘੱਲਿਆ। ਭਾਈ ਸਾਹਿਬ ਜੀ ਨੇ ਘੋੜੇ ਖਰੀਦ ਕੇ ਭੇਜ ਦਿੱਤੇ। ਪਿਛੋਂ ਜਦੋਂ ਰਕਮ ਗਿਣ ਕੇ ਦੇਣ ਲੱਗੇ ਤਦ ਸਤਿਗੁਰੂ ਜੀ ਨੇ ਪਰਖਣ ਹਿੱਤ ਅਜਿਹਾ ਕੌਤਕ ਵਰਤਾਇਆ ਕਿ ਜਿਹੜੀ ਥੈਲੀ ਭਾਈ ਗੁਰਦਾਸ ਜੀ ਖੋਲ੍ਹਣ ਉਸ ਵਿੱਚ ਮੋਹਰਾਂ ਦੀ

ਥਾਂ ਠੀਕਰੀਆਂ ਹੀ ਭਾਸਣ। ਇਸ ਵੇਲੇ ਭਾਈ ਜੀ ਘਬਰਾ ਗਏ ਅਤੇ ਅਛੋਪਲੇ[1] ਹੀ ਤੰਬੂ ਵਿੱਚੋਂ ਖਿਸਕ ਗਏ। ਪਿਛੋਂ ਰਕਮ ਦਾ ਭੁਗਤਾਨ ਬਾਕੀ ਗੁਰਸਿੱਖਾਂ ਨੇ ਕਰ ਦਿਤਾ। ਸਿਦਕ ਤੋਂ ਡੋਲ ਕੇ ਕੁਝ ਭਰਮ ਭੁਲੇਖੇ ਵਿੱਚ ਪੈ ਕੇ ਭਾਈ ਗੁਰਦਾਸ ਜੀ ਟੁਰਦੇ-ਟੁਰਦੇ ਕੁਝ ਸਮੇਂ ਪਿੱਛੋਂ ਕਾਂਸ਼ੀ ਪੁੱਜ ਗਏ। ਗੁਰਸਿੱਖਾਂ ਨੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਖੇ ਪੁੱਜ ਕੇ ਸਾਰੀ ਵਾਰਤਾ ਦੱਸੀ। ਭਾਈ ਗੁਰਦਾਸ ਜੀ ਸਤਿਗੁਰੂ ਜੀ ਵਲੋਂ ਵਰਤਾਏ ਸਾਂਗ ਨਾਲ ਕੁਝ ਕੁ ਦੁਬਿਧਾ ਵਿੱਚ ਫਸੇ। ਸਤਿਗੁਰੂ ਜੀ ਦੇ ਪਾਵਨ ਦਰਬਾਰ ਵਿੱਚ ਪੁੱਜਣ ਦੀ ਥਾਂ ਅਲੋਪ ਹੋ ਗਏ। ਪਰ ਫਿਰ ਛੇਤੀ ਹੀ ਮੁੜ ਸਿਦਕ-ਭਰੋਸੇ ਵਿੱਚ ਆ ਗਏ ਅਤੇ ਅੰਤਰ-ਆਤਮੇ ਸਿਮਰਨ ਦੀ ਤਾਰ ਮੁੜ ਵੱਜਣ ਲੱਗੀ, ਸਤਿਗੁਰੂ ਜੀ ਨੇ ਮਿਹਰ ਕਰਕੇ ਮਾਮੂਲੀ ਉਪਜੇ ਭਰਮ ਜਾਲ ਵਿੱਚੋਂ ਭਾਈ ਸਾਹਿਬ ਜੀ ਨੂੰ ਕੱਢ ਲਿਆ। ਉਨ੍ਹਾਂ ਕਾਂਸ਼ੀ ਵਿੱਚ ਗੁਰਸਿੱਖੀ ਦਾ ਪ੍ਰਚਾਰ ਕੀਤਾ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਹੁਕਮ ਦਿੱਤਾ ਕਿ ਭਾਈ ਜੀ ਨੂੰ ਮੁਸ਼ਕਾਂ ਬੰਨ੍ਹ ਕੇ ਲਿਆਂਦਾ ਜਾਵੇ। ਸਤਿਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਗੁਰਦਾਸ ਜੀ ਨੇ ਹੁਕਮ-ਰਜ਼ਾ ਵਿੱਚ ਟੁਰਦਿਆਂ ਆਪਣੀਆਂ ਮੁਸ਼ਕਾਂ ਗੁਰਸਿੱਖਾਂ ਪਾਸੋ ਬੰਨ੍ਹਵਾ ਲਈਆਂ ਅਤੇ ਅਤਿ ਅਧੀਨਗੀ ਸਹਿਤ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋਏ। ਭਾਈ ਗੁਰਦਾਸ ਜੀ ਨੇ ਸੱਚ-ਮੁਚ ਆਪਣੇ ਆਪ ਨੂੰ ਗੁਰੂ ਘਰ ਦਾ ਦੋਸ਼ੀ ਸਮਝਿਆ ਅਤੇ ਹੋਈ ਭੁੱਲ ਦੀ ਸਤਿਗੁਰੂ ਜੀ ਪਾਸੋਂ ਮੁਆਫੀ ਮੰਗੀ। ਸਤਿਗੁਰੂ ਜੀ ਦੇ ਚਰਨਾਂ 'ਤੇ ਢਹਿ ਕੇ ਬੇਨਤੀਆਂ ਕੀਤੀਆਂ। ਪਛਤਾਵੇ ਵਜੋਂ 22 ਵੀਂ ਪਉੜੀ ਲਿਖੀ, ਜਿਸ ਵਿੱਚ ਲਿਖਿਆ **'' ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿੱਚਾਰਾ'' ''ਹਉਂ ਅਪਰਾਧੀ ਗੁਨਹਗਾਰ, ਹਉ ਬੇਮੁਖ ਮੰਦਾ।'' ਤੋ ਸੋ ਨ ਨਾਥੁ, ਅਨਾਥੁ ਨ ਮੋ ਸਰਿ, ਤੋ ਸੋ ਨ ਦਾਨੀ ਨ ਮੋਸੋ ਭਿਖਾਰੀ ॥''**ਚਰਨਾਂ ਤੋਂ ਉਠਾ ਕੇ ਸਤਿਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਜੱਫੀ ਵਿੱਚ ਲੈ ਲਿਆ ਅਤੇ ਸਭ ਭੁਲਾਂ ਬਖਸ਼ਣਹਾਰ ਜੀ ਨੇ ਬਖਸ਼ ਦਿੱਤੀਆਂ। ਭਾਈ ਗੁਰਦਾਸ ਜੀ ਗੁਰਮਤਿ ਦੇ ਮਾਰਗ ਤੇ ਪਹਿਲਾਂ ਨਾਲੋਂ ਵੀ ਵਧੇਰੇ ਸਾਵਧਾਨੀ ਨਾਲ ਟੁਰੇ ਅਤੇ ਗੁਰਮਤਿ ਦੇ ਪ੍ਰਚਾਰ ਨੂੰ ਅੱਗੇ ਤੋਰਿਆ।

ਆਪ ਜੀ ਨੂੰ ਸਤਿਗੁਰੂ ਜੀ ਨੇ ਗੁਰਮਤਿ ਦੇ ਪ੍ਰਚਾਰ ਵਾਸਤੇ ਬੰਗਾਲ, ਬਿਹਾਰ, ਆਗਰਾ, ਅਵਧ, ਕਾਂਸ਼ੀ ਅਤੇ ਅਨੇਕਾਂ ਹੋਰ ਨਗਰਾਂ ਵਿੱਚ ਭੇਜਿਆ। ਆਪ ਜੀ ਨੇ ਸੰਗਤਾਂ ਨੂੰ ਨਾਮ-ਦਾਨ ਇਸ਼ਨਾਨ ਦ੍ਰਿੜ੍ਹਾਇਆ। ਸਾਰੇ ਪੂਰਬੀ ਭਾਰਤ ਵਿੱਚ ਭਾਈ ਗੁਰਦਾਸ ਜੀ ਕਾਫ਼ੀ ਸਮਾਂ ਠਹਿਰੇ ਅਤੇ ਅਨੇਕਾਂ ਧਰਮਸ਼ਾਲਾਂਵਾਂ ਕਾਇਮ ਕੀਤੀਆਂ। ਆਪ ਉੱਚ -ਕੋਟੀ ਦੇ ਵਿਦਵਾਨ ਸਨ। ਗੁਰਬਾਣੀ ਅਨੁਸਾਰ ਆਪ ਦਾ ਜੀਵਨ ਢਲ ਚੁੱਕਾ ਸੀ। ਸਤਿਗੁਰੂ ਜੀ ਦੀ ਮਿਹਰ ਨਾਲ ਆਪ ਜੀ ਨੇ ਸਰਲ ਪੰਜਾਬੀ ਵਿੱਚ ਗੁਰਮਤਿ

---

*1. ਚੁੱਪ-ਚਾਪ ਕਿਸੇ ਨੂੰ ਦੱਸੇ ਬਿਨਾਂ।*

ਵਿੱਚਾਰਧਾਰਾਂ ਨੂੰ "ਵਾਰਾਂ" ਅਤੇ ਕਬਿੱਤ ਸਵੱਈਏ' ਦੇ ਰੂਪ ਵਿੱਚ ਲਿਖਿਆ। ਸਤਿਗੁਰੂ ਜੀ ਨੇ ਅਨੇਕਾਂ ਵਰ ਦਿੱਤੇ, ਇਨਾਮ ਬਖਸ਼ੇ ਅਤੇ ਸਤਿਗੁਰੂ ਜੀ ਨੇ ਭਾਈ ਸਾਹਿਬ ਜੀ ਦੀ ਰਚਨਾ ਨੂੰ ਪਰਮਾਣੀਕ ਮੰਨ ਕੇ ਪੜ੍ਹਨ ਦੀ ਆਗਿਆ ਸਾਧ ਸੰਗਤ ਨੂੰ ਕੀਤੀ। ਆਪ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਦਾ ਵਰ ਦਿੱਤਾ।

ਪੰਚਮ ਪਾਤਸ਼ਾਹ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਤਾ-ਗੱਦੀ ਦੀ ਦਾਤ ਬਖ਼ਸ਼ੀ ਅਤੇ ਭਾਈ ਗੁਰਦਾਸ ਜੀ ਨੂੰ ਜ਼ਿੰਮੇਵਾਰੀ ਸੌਂਪੀ ਕਿ ਪਹਿਲਾਂ ਵਾਂਗ ਸਭ ਕਾਰਜ ਆਪ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿੱਚ ਰਹਿ ਕੇ ਕਰਨੇ। ਪੰਚਮ ਪਾਤਿਸ਼ਾਹ ਜੀ ਲਾਹੌਰ ਵਿਖੇ ਜੋਤੀ-ਜੋਤ ਸਮਾ ਗਏ। ਭਾਈ ਸਾਹਿਬ ਦਾ ਮਨ ਪੰਚਮ ਪਾਤਿਸ਼ਾਹ ਜੀ ਦੇ ਵਿਛੋੜੇ ਨਾਲ ਕੁਰਲਾ ਉਠਿਆ। ਪਰ ਹੁਕਮ ਮੰਨ ਕੇ ਸੇਵਾ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ। ਭਾਈ ਗੁਰਦਾਸ ਜੀ ਨੇ "**ਛਠਮੁ ਪੀਰੁ ਬੈਠਾ ਗੁਰੁ ਭਾਰੀ ॥**" ਦੇ ਵਾਕ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਆਸ਼ੇ ਨੂੰ ਵੀ ਸੰਗਤਾਂ ਵਿੱਚ ਚੰਗੀ ਤਰ੍ਹਾਂ ਪਰਚਾਰਿਆ। ਯੁੱਧ-ਜੰਗ ਦੀ ਤਿਆਰੀ ਦੇ ਸਭ ਉਪਰਾਲੇ ਵੀ ਭਾਈ ਗੁਰਦਾਸ ਜੀ ਦੀ ਦੇਖ-ਰੇਖ ਵਿੱਚ ਹੋਏ। ਛੇਵੇਂ ਪਾਤਸ਼ਾਹ ਜੀ ਨੂੰ ਗਵਾਲੀਅਰ ਵਿਖੇ ਜਹਾਂਗੀਰ ਵਲੋਂ ਕੈਦ ਕਰ ਲੈਣ ਉਪਰੰਤ ਗੁਰੂ ਘਰ ਦੀ ਸੇਵਾ ਸੰਭਾਲ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਗੁਰੂ ਸਾਹਿਬ ਜੀ ਵਲੋਂ ਸੌਂਪੀ ਗਈ ਸੀ। ਸਭ ਪ੍ਰਕਾਰ ਦੇ ਪ੍ਰਬੰਧਾਂ ਅਤੇ ਮਾਮਲਿਆਂ ਦਾ ਬੰਦੋਬਸਤ ਆਪ ਅਤਿ ਸਿਆਣਪ ਨਾਲ ਕਰਦੇ। ਬਾਬਾ ਬੁੱਢਾ ਜੀ ੧੪ ਮੱਘਰ ੧੬੮੪ (1627 ਈ:) ਨੂੰ ਜੋਤੀ-ਜੋਤ ਸਮਾ ਗਏ। ਫਿਰ ਸਾਰੀ ਜ਼ਿੰਮੇਵਾਰੀ ਭਾਈ ਗੁਰਦਾਸ ਜੀ ਹੀ ਨਿਭਾਉਂਦੇ ਰਹੇ।

ਅੰਤ ਸਮੇਂ ਭਾਈ ਗੁਰਦਾਸ ਜੀ ਗੋਇੰਦਵਾਲ ਜਾ ਟਿਕੇ। ਸਮਾਂ ਭਜਨ ਬੰਦਗੀ ਵਿੱਚ ਗੁਜ਼ਾਰਨ ਲੱਗੇ। ਇਥੇ ਹੀ ੧੬੯੪ ਬਿਕਰਮੀ (1637 ਈ:) ਨੂੰ ਭਾਈ ਸਾਹਿਬ ਜੀ ਪੰਜ ਭੂਤਕ ਸਰੀਰ ਤਿਆਗ ਕੇ ਗੁਰਪੁਰੀ ਸਿਧਾਰ ਗਏ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਅੰਤਿਮ ਸੰਸਕਾਰ ਦਾ ਕਾਰਜ ਸਭ ਆਪ ਕੀਤਾ।

ਸਾਧ ਸੰਗਤ ਜੀ! ਅਸਾਨੂੰ ਭਾਈ ਗੁਰਦਾਸ ਜੀ ਦੇ ਪਾਵਨ ਜੀਵਨ ਤੋਂ ਪ੍ਰੇਰਨਾ ਲੈ ਕੇ ਗੁਰਸਿੱਖੀ ਧਾਰਨ ਕਰਨੀ ਚਾਹੀਦੀ ਹੈ ਅਤੇ ਨਾਮ ਸਿਮਰਨ ਦੀ ਦਾਤ ਸਤਿਗੁਰੂ ਜੀ ਪਾਸੋਂ ਪ੍ਰਾਪਤ ਕਰਕੇ ਗੁਰਮੁਖ ਬਣ ਕੇ ਜਨਮ ਸਫਲਾ ਕਰਨਾ ਚਾਹੀਦਾ ਹੈ।

—•—

# ਕਾਂਡ - 42

# ਭਾਈ ਬਿਧੀ ਚੰਦ ਜੀ

ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ॥
ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥
ਗੋਲਾ ਮੁਲ ਖਰੀਦੁ ਕਾਰੇ ਜੋਵਣਾ॥
ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ॥
ਪੀਹਣਿ ਹੋਇ ਜਦੀਦ[1] ਪਾਣੀ ਢੋਵਣਾ॥
ਪਖੇ ਦੀ ਤਾਗੀਦ ਪਗ ਮਲਿ ਧੋਵਣਾ॥
ਸੇਵਕ ਹੋਇ ਸੰਜੀਦੁ[2] ਨਾ ਹਸਣੁ ਰੋਵਣਾ॥
ਦਰ ਦਰਵੇਸ ਰਸੀਦੁ[3] ਪਿਰਮ[4] ਰਸੁ ਭੋਵਣਾ॥
ਚੰਦ ਮੁਮਾਰਖਿ ਈਦ ਪੁਗਿ ਖਲੋਵਣਾ॥

(ਵਾਰ ੩, ਪਾਉੜੀ ੧੮)

ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿੱਚਹੁ ਜਾਇ॥

(ਰਾਗੁ ਸੋਰਠਿ ਵਾਰ ਮ:੪, ਪੰਨਾ ੬੪੪)

## ਜੀਵਨ ਬਿਓਰਾ

**ਜਨਮ ਅਸਥਾਨ** : ਪਿੰਡ ਸੁਰਸਿੰਘ ਜ਼ਿਲ੍ਹਾ ਲਾਹੌਰ (ਪਾਕਿਸਤਾਨ)।
ਅੱਜ ਕੱਲ੍ਹ ਜ਼ਿਲ੍ਹਾ ਅੰਮ੍ਰਿਤਸਰ।

**ਪਿਤਾ** : ਵੱਸਣ ਜੀ।

ਚੌਹਾਂ (ਅੰਮ੍ਰਿਤਸਰ, ਰੁਹੇਲੇ[੧] ਪਿੰਡ, ਨਥਾਣੇ [੨] ਦੀ ਢਾਬ, ਅਤੇ ਕਰਤਾਰਪੁਰ)

---

*1. ਨਵਾਂ ਤਾਜ਼ਾ, 2. ਗੰਭੀਰ, 3. ਪਹੁੰਚਾ ਹੋਇਆ, 4. ਪ੍ਰੇਮ। ੧. ਦਰਿਆ ਬਿਆਸ ਦੇ ਕੰਢੇ ਇੱਕ ਨਗਰ, ਜਿਸਦਾ ਨਾਂ ਗੋਬਿੰਦਪੁਰ ਮਿਟਾਕੇ ਭਗਵਾਨ ਦਾਸ ਨੇ ਰੁਹੇਲਾ ਰਖਿਆ ਸੀ (ਕੋਸ਼ ਪੰਨਾ-1041) ੨. **ਨਿਥਾਣਾ**— ਜ਼ਿਲ੍ਹਾ ਫਿਰੋਜ਼ਪੁਰ ਵਿੱਚ ਇੱਕ ਮਸ਼ਹੂਰ ਪਿੰਡ, ਜੋ ਰੇਲਵੇ ਸਟੇਸ਼ਨ ਭੁਚੋ ਤੋਂ ਸੱਤ ਮੀਲ ਉੱਤਰ ਵੱਲ ਹੈ, ਇਸ ਪਿੰਡ ਦੇ ਵਿੱਚ ਹੀ ਢਾਬ ਦੇ ਕਿਨਾਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ, ਇੱਥੇ ਇੱਕ ਕਾਲੂਨਾਥ ਸਾਧੂ ਰਹਿੰਦਾ ਸੀ, ਜੋ ਗੁਰੂ ਜੀ ਦਾ ਪ੍ਰੇਮੀ ਅਤੇ ਨਾਮ ਜਪਣ ਵਾਲਾ ਸੀ, ਇਸ ਨੇ ਗੁਰੂਸਰ ਮੇਹਰਾਜ ਦੇ ਜੰਗ ਸਮੇਂ ਸਤਿਗੁਰੂ ਦੀ ਬਹੁਤ ਸੇਵਾ ਅਤੇ ਸਹਾਇਤਾ ਕੀਤੀ, ਜੰਗ ਫਤੇ ਹੋਣ ਪੁਰ ਗੁਰੂ ਜੀ ਨੂੰ ਇੱਥੇ ਲੈ ਆਇਆ ਅਤੇ ਪ੍ਰੇਮ ਨਾਲ ਸੇਵਾ ਕੀਤੀ, ਗੁਰਉਪਦੇਸ਼ ਦੇ ਪ੍ਰਭਾਵ ਨਾਲ ਪਰਮਗਤਿ ਦਾ ਅਧਿਕਾਰੀ ਬਣਿਆ, ਗੁਰਦੁਆਰਾ ਬਣਿਆ ਹੋਇਆ ਹੈ ਅਤੇ ੨੭ ਘੁਮਾਉਂ ਜ਼ਮੀਨ ਪਿੰਡ ਵੱਲੋਂ ਗੁਰਦੁਆਰੇ ਦੇ ਨਾਮ ਹੈ, ਚੇਤ੍ਰਚੌਦਸ ਨੂੰ ਮੇਲਾ ਹੁੰਦਾ ਹੈ, ਪੁਜਾਰੀ ਸਿੰਘ ਹੈ।*

ਯੁੱਧਾਂ ਵਿੱਚ ਬਿਧੀ ਚੰਦ ਜੀ ਨੇ ਡੱਟ ਕੇ ਦੁਸ਼ਮਣਾਂ ਨਾਲ ਟਾਕਰਾ ਕੀਤਾ ਅਤੇ ਸਤਿਗੁਰੂ ਜੀ ਪਾਸੋਂ ਖੁਸ਼ੀਆਂ ਪ੍ਰਾਪਤ ਕੀਤੀਆਂ।

**ਜੀਵਨ ਵਿੱਚ ਪਲਟਾ:**—ਅਚਾਨਕ ਇੱਕ ਸ਼ਰਧਾਲੂ ਅਤੇ ਉੱਚੀ ਆਤਮਾ ਵਾਲੇ ਗੁਰਸਿੱਖ ਭਾਈ ਅਦਲੀ ਜੀ ਨਾਲ ਮੇਲ ਹੋਇਆ। ਬਿਧੀ ਚੰਦ ਉਸ ਗੁਰਮੁਖ ਪਿਆਰੇ ਦੀ ਸੰਗਤ ਨਾਲ ਬਹੁਤ ਪ੍ਰਭਾਵਤ ਹੋਇਆ ਅਤੇ ਗੁਰੂ ਅਰਜਨ ਦੇਵ ਜੀ ਦੇ ਪਾਵਨ ਚਰਨ ਪਰਸੇ। ਬਿਧੀ ਚੰਦ ਦੀ ਕਾਇਆ ਕਲਪ ਹੋ ਗਈ। ਉਸ ਨੇ ਪਹਿਲੇ ਚੋਰਾਂ ਧਾੜਵੀਆਂ ਦੇ ਕੁਕਰਮ ਛੱਡ ਕੇ ਗੁਰਸਿੱਖੀ ਧਾਰਨ ਕਰ ਲਈ।

**ਗੁਰਪੁਰੀ ਸਿਧਾਏ:**—ਭਾਦੋਂ ਸੁਦੀ ੩, ਸੰਮਤ ੧੬੫੯ (1608 ਈ:) ਨੂੰ ਦਿਉ ਨਗਰ (ਉੱਤਰ ਪ੍ਰਦੇਸ਼) ਅਯੁਧਿਆ ਤੋਂ ੨੫ ਕਿਲੋਮੀਟਰ ਦੱਖਣ ਪੂਰਬ ਗੋਮਤੀ ਨਦੀ ਦੇ ਕਿਨਾਰੇ ਜੋਤੀ ਜੋਤ ਸਮਾਏ। ਇਸ ਅਸਥਾਨ ਤੇ ਸਾਂਈ ਬੁੱਢਣ ਸ਼ਾਹ ਦਾ ਚੇਲਾ ਸੁੰਦਰ ਸ਼ਾਹ ਰਹਿੰਦਾ ਸੀ। ਦੋਨਾਂ ਦਾ ਬਹੁਤ ਗੂੜ੍ਹਾ ਪ੍ਰੇਮ ਸੀ। ਦੋਨਾਂ ਨੇ ਪ੍ਰਣ ਕੀਤਾ ਕਿ ਅਸੀਂ ਸਰੀਰ ਇੱਕਠੇ ਤਿਆਗਾਂਗੇ। ਇਵੇਂ ਹੀ ਹੋਇਆ। ਸੁੰਦਰ ਸ਼ਾਹ ਦੇ ਮਕਬਰੇ ਦੇ ਨਾਲ ਹੀ ਬਿਧੀ ਚੰਦ ਜੀ ਦੀ ਸਮਾਧ ਹੈ। ਪਿਛੋਂ ਕੁਝ ਰਾਖ ਦਿਉ ਨਗਰ ਵਾਲੀ ਸਮਾਧ ਵਿੱਚੋਂ ਲਿਜਾ ਕੇ ਪਿੰਡ ਸੁਰਸਿੰਘ ਵਿੱਚ ਵੀ ਸਮਾਧ ਬਣਾਈ ਗਈ।

## ਸੰਖੇਪ ਜੀਵਨ

## ਬਿਧੀ ਚੰਦ ਛੀਨਾ ਗੁਰੂ ਕਾ ਸੀਨਾ॥

ਭਾਈ ਬਿਧੀ ਚੰਦ ਦਾ ਜਨਮ (ਉਸ ਸਮੇਂ) ਲਾਹੌਰ ਜ਼ਿਲ੍ਹੇ ਦੇ ਨਗਰ ਸੁਰ ਸਿੰਘ ਵਿੱਚ ਹੋਇਆ। ਇਹ ਨਗਰ ਹੁਣ ਅੰਮ੍ਰਿਤਸਰ ਜਿਲੇ ਵਿੱਚ ਪੈਂਦਾ ਹੈ। ਬਿਧੀ ਚੰਦ ਦੇ ਪਿਤਾ ਦਾ ਨਾਂ ਵੱਸਣ ਜੀ ਸੀ। ਛੀਨਾ ਆਪ ਦਾ ਗੋਤ ਸੀ। ਭਾਈ ਬਿਧੀ ਚੰਦ ਦੇ ਨਾਨਕੇ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਸਰਹਾਲੀ ਵਿੱਚ ਸਨ। ਬਿਧੀ ਚੰਦ ਮਾਪਿਆਂ ਦਾ ਲਾਡਲਾ ਪੁੱਤ ਸੀ। ਘਰ ਗੁਜ਼ਾਰਾ ਚੰਗਾ ਸੀ, ਆਪ ਦੇ ਪਿਤਾ ਜੀ ਖੇਤੀਬਾੜੀ ਕਰਦੇ ਸਨ। ਖਾਣ ਪੀਣ ਦੀ ਖੁੱਲ੍ਹ ਸੀ, ਛੇਤੀ ਹੀ ਬਿਧੀ ਚੰਦ ਇੱਕ ਚੰਗੇ ਕੱਦ ਕਾਠ ਤੇ ਭਰਵੇਂ ਸਰੀਰ ਵਾਲਾ ਗੱਭਰੂ ਨਿਕਲ ਆਇਆ। ਜਵਾਨੀ ਦੇ ਮੁੱਢਲੇ ਦਿਨਾਂ ਵਿੱਚ ਉਸ ਦੀ ਸੰਗਤ ਉਸ ਇਲਾਕੇ ਦੇ ਚੋਰਾਂ ਧਾੜਵੀਆਂ ਨਾਲ ਹੋ ਗਈ। ਇਸ ਪ੍ਰਭਾਵ ਹੇਠ ਬਿਧੀ ਚੰਦ ਚੋਰੀਆਂ ਕਰਦਾ ਅਤੇ ਡਾਕੇ ਮਾਰਦਾ। ਕਾਫ਼ੀ ਸਮਾਂ ਇਵੇਂ ਧਾੜਵੀਆਂ ਦੀ ਕੁਸੰਗਤ ਨਾਲ ਡਾਕੇ ਮਾਰਦਿਆਂ ਲੰਘਿਆ।

ਇੱਕ ਸਮੇਂ ਬਿਧੀ ਚੰਦ ਨੇ ਕੁਝ ਮੱਝਾਂ ਚੋਰੀ ਕੀਤੀਆਂ ਅਤੇ ਉਨ੍ਹਾਂ ਨੂੰ ਲੈ ਟੁਰਿਆ। ਪਿੱਛੋਂ ਲੋਕ ਜਾਗ ਪਏ ਅਤੇ ਉਨ੍ਹਾਂ ਲੋਕਾਂ ਦੀ ਵਹੀਰ ਬਿਧੀ ਚੰਦ ਦੇ ਨੇੜੇ ਹੀ ਪੁੱਜ ਪਈ। ਬਿਧੀ ਚੰਦ ਨੇ ਮੱਝਾਂ ਛੱਪੜ ਵਿੱਚ ਵਾੜ ਦਿੱਤੀਆਂ ਅਤੇ ਆਪਣੇ ਬਚਾਅ

ਵਾਸਤੇ ਭਾਈ ਅਦਲੀ ਦੀ ਸ਼ਰਨ ਜਾ ਪਿਆ ਕਿ ਮੈਨੂੰ ਬਚਾ ਲਵੋ। ਗੁਰਸਿੱਖ ਨੇ ਆਖਿਆ ਕਿ ਤੂੰ ਅੱਗੋਂ ਨੂੰ ਚੋਰੀ ਕਰਨਾ ਬੰਦ ਕਰ ਦੇ, ਤਦ ਗੁਰੂ ਜੀ ਬਹੁੜੀ ਕਰਨਗੇ। ਬਿਧੀ ਚੰਦ ਨੇ ਬਚਨ ਮੰਨ ਲਿਆ, ਤਦ ਗੁਰੂ ਕ੍ਰਿਪਾ ਨਾਲ ਅਲੌਕਿਕ ਕਲਾ ਵਰਤੀ ਕਿ ਛੱਪੜ ਵਿੱਚ ਬੈਠੀਆਂ ਮੱਝਾਂ ਦੇ ਰੰਗ ਪਲਟ ਗਏ, ਸਭ ਬੂਰੀਆਂ ਹੋ ਗਈਆਂ ਪਰ ਵਹੀਰ ਵਿੱਚ ਆਏ ਲੋਕਾਂ ਦੀਆਂ ਮੱਝਾਂ ਕਾਲੀਆਂ ਸਨ। ਬਿਧੀ ਚੰਦ ਫੜ ਹੋਣੋਂ ਬਚ ਗਿਆ। ਇਸ ਅਲੌਕਿਕ ਖੇਡ ਨੇ ਬਿਧੀ ਚੰਦ ਦਾ ਮਨ ਬਦਲ ਦਿੱਤਾ। ਉਸ ਨੇ ਗੁਰੂ ਅਰਜਨ ਦੇਵ ਜੀ ਦੇ ਪਾਵਨ ਚਰਨਾਂ ਵਿੱਚ ਹਾਜ਼ਰ ਹੋ ਕੇ ਗੁਰਸਿੱਖੀ ਧਾਰਨ ਕਰਨ ਦਾ ਦ੍ਰਿੜ੍ਹ ਨਿਸਚਾ ਕਰ ਲਿਆ। ਭਾਈ ਅਦਲੀ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਆਪਣੇ ਸਤਿਗੁਰੂ ਜੀ ਪਾਸ ਲੈ ਚਲੋ। ਬਿਧੀ ਚੰਦ ਭਾਈ ਅਦਲੀ ਜੀ ਨਾਲ ਪੰਚਮ ਪਾਤਸ਼ਾਹ ਜੀ ਦੇ ਪਾਵਨ ਦਰਬਾਰ ਵਿੱਚ ਪੁੱਜ ਗਿਆ। ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਦਿਆਂ ਹੀ ਮਨ ਅੰਦਰ ਠੰਢ ਵਰਤ ਗਈ। ਚੋਰਾਂ ਡਾਕੂਆਂ ਦੀ ਬੇਚੈਨ, ਬੇਨਿਯਮੀ ਵਾਲੀ ਜ਼ਿੰਦਗੀ ਉਸ ਨੂੰ ਇੱਕ ਲਾਹਨਤ ਮਹਿਸੂਸ ਹੋਈ। ਸੱਚ ਦੇ ਮਾਰਗ 'ਤੇ ਟੁਰਨ ਦੀ ਲਾਲਸਾ ਉਪਜੀ। ਮਨ ਨਾਲ ਪੱਕਾ ਫੈਸਲਾ ਕਰ ਲਿਆ ਕਿ ਹੁਣ ਬਾਕੀ ਜ਼ਿੰਦਗੀ ਸਤਿਗੁਰੂ ਜੀ ਦੇ ਪਾਵਨ ਦਰਬਾਰ ਵਿੱਚ ਰਹਿ ਕੇ ਗੁਰਸਿੱਖੀ ਮਾਰਗ 'ਤੇ ਟੁਰਦਿਆਂ ਲੰਘ ਜਾਵੇ ਤਦ ਸ਼ੁਕਰ ਹੈ।

ਬਿਧੀ ਚੰਦ ਗੁਰੂ ਦਰਬਾਰ ਵਿੱਚ ਟਿਕ ਗਿਆ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਅਨੇਕਾਂ ਗੁਰਸਿੱਖਾਂ ਨਾਲ ਸੰਗਤ ਹੋ ਗਈ। ਨਾਮ, ਸਿਮਰਨ ਅਤੇ ਸਾਧ-ਸੰਗਤ ਦੀ ਸੇਵਾ ਨਾਲ ਮਨ ਦੀ ਮੈਲ ਲਹਿੰਦੀ ਗਈ। ਮਨ ਨਿਰਮਲ ਹੁੰਦਾ ਗਿਆ। ਗੁਰੂ ਘਰ ਵਿੱਚ ਚੋਰ ਦੀ ਥਾਂ ਬਿਧੀ ਚੰਦ ਦੇ ਨਾਂ ਨਾਲ 'ਭਾਈ' ਸ਼ਬਦ ਜੁੜ ਗਿਆ। ਹੁਣ ਆਪ ਨੂੰ ਭਾਈ ਬਿਧੀ ਚੰਦ, ਆਦਰ ਸਨਮਾਨ ਨਾਲ ਪੁਕਾਰਿਆ ਜਾਣ ਲੱਗਾ। ਬਿਧੀ ਚੰਦ ਨੂੰ ਵੀ ਗੁਰਸਿੱਖੀ ਮਾਰਗ ਵਿੱਚ ਟੁਰਦਿਆਂ ਅਨੰਦ ਪ੍ਰਾਪਤ ਹੋਣ ਲੱਗਾ।

ਭਾਈ ਬਿਧੀ ਚੰਦ ਨੇ ਪੰਚਮ ਪਾਤਸ਼ਾਹ ਜੀ ਵਲੋਂ ਸ਼ਾਂਤਮਈ ਢੰਗ ਨਾਲ ਦਿੱਤੀ ਸ਼ਹਾਦਤ ਨੂੰ ਅੱਖੀਂ ਵੇਖਿਆ। ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਭ ਸੰਗਤਾਂ 'ਤੇ ਬਹੁਤ ਸੋਗ-ਮਈ ਪ੍ਰਭਾਵ ਪਿਆ। ਉਸ ਸਮੇਂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੀ ਆਯੂ ਸਿਰਫ ੧੧ ਵਰ੍ਹਿਆਂ ਦੀ ਸੀ। ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਤੱਕ ਨਿਰੋਲ ਭਗਤੀ, ਨਾਮ-ਸਿਮਰਨ, ਸੇਵਾ, ਲੰਗਰ-ਪੰਗਤ ਆਦਿ ਢੰਗ ਨਾਲ ਸ਼ਾਂਤ-ਮਈ, ਗੁਰਸਿੱਖੀ ਮਾਰਗ ਪ੍ਰਫੁਲਤ ਹੁੰਦਾ ਰਿਹਾ, ਪਰ ਪੰਚਮ ਪਾਤਿਸ਼ਾਹ ਜੀ ਦੀ ਸ਼ਹਾਦਤ ਪਿੱਛੋਂ ਗੁਰਸਿੱਖੀ ਮਾਰਗ ਵਿੱਚ ਪੀਰੀ ਨਾਲ ਮੀਰੀ ਦੀ ਹੋਂਦ ਪ੍ਰਗਟ ਹੋਈ। ਛੇਵੇਂ ਪਾਤਿਸ਼ਾਹ ਜੀ ਨੇ ਮੀਰੀ[1] ਅਤੇ ਪੀਰੀ[2] ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਸ੍ਰੀ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਗਈ। ਸ਼ਾਂਤ-ਰਸ ਨਾਲ ਬੀਰ-ਰਸ ਸ਼ਾਮਿਲ

---

*1. ਅਮੀਰੀ ਬਾਦਸ਼ਾਹ ਵਾਲਾ, 2. ਗੁਰਤਾ ਗੱਦੀ ਦੇ ਮਾਲਕ।*

ਕੀਤਾ ਗਿਆ। ਹਰ ਪ੍ਰਕਾਰ ਦੇ ਸ਼ਸਤਰਾਂ, ਘੋੜਿਆਂ ਅਤੇ ਹੋਰ ਲੜਾਈ ਦੀ ਸਮੱਗਰੀ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਹੁਕਮ ਨਾਲ ਗੁਰਸਿੱਖ ਗੁਰੂ-ਦਰਬਾਰ ਵਿੱਚ ਭੇਟਾਵਾਂ ਦੇ ਰੂਪ ਵਿੱਚ ਲੈ ਕੇ ਪੁੱਜਣ ਲੱਗੇ। ਪ੍ਰੇਮਾ-ਭਗਤੀ ਨਾਲ ਅੰਦਰੋਂ ਅਸੁਰੀ[1] ਸੈਨਾ ਨਾਲ ਯੁੱਧ ਕਰਕੇ ਵਿਜੈ ਪ੍ਰਾਪਤ ਕਰ ਚੁਕੇ ਗੁਰਮੁਖ ਪਿਆਰਿਆਂ ਨੇ ਸ੍ਰੀ ਸਾਹਿਬ ਨਾਲ ਦੁਸ਼ਟ ਸੰਘਾਰਨ[2] ਦੀ ਸੇਵਾ ਵਿੱਚ ਸ਼ਾਮਲ ਹੋਣਾ ਆਰੰਭ ਕਰ ਦਿੱਤਾ।

ਹਰ ਪ੍ਰਕਾਰ ਦੀ ਜੰਗੀ ਤਿਆਰੀ ਸ਼ੁਰੂ ਹੋਈ। ਇਸ ਖੇਤਰ ਵਿੱਚ ਭਾਈ ਬਿਧੀ ਚੰਦ ਨੂੰ ਸੱਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀਆਂ ਫ਼ੌਜਾਂ ਦਾ ਸਿਪਾਹ-ਸਾਲਾਰ (ਜਰਨੈਲ) ਥਾਪਿਆ। ਬਾਬਾ ਗੁਰਦਿੱਤਾ ਜੀ ਤੇ ਪੈਂਦੇ ਖਾਂ ਵਰਗਿਆਂ ਨੂੰ ਵੀ ਸੈਨਾਪਤੀ ਥਾਪਿਆ ਗਿਆ। ਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਨੂੰ ਨਾਲ ਲੈ ਕੇ ਸ਼ੇਰ ਅਤੇ ਹੋਰ ਦੁਖਦਾਈ ਜਾਨਵਰਾਂ ਦਾ ਸ਼ਿਕਾਰ ਵੀ ਅਰੰਭ ਕੀਤਾ।

ਗੁਰੂ ਸਾਹਿਬ ਜੀ ਦੇ ਦਰਬਾਰ ਵਿੱਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਪੂਰਨ ਬ੍ਰਹਮਗਿਆਨੀ ਗੁਰਮੁਖ ਪਿਆਰਿਆਂ ਅਤੇ ਅਨੇਕ ਹੋਰ ਨਾਮ-ਰੰਗ ਵਿੱਚ ਰੱਤੇ ਗੁਰਮੁਖਾਂ ਵਿੱਚ ਭਾਈ ਬਿਧੀ ਚੰਦ ਜੀ ਨੂੰ ਮਾਣ ਪ੍ਰਾਪਤ ਹੋਣ ਲੱਗਾ। ਸ੍ਰੀ ਅਕਾਲ ਤਖ਼ਤ ਤੇ ਢਾਡੀਆਂ ਦੀਆਂ ਬੀਰ-ਰਸੀ ਵਾਰਾਂ ਦਾ ਕੀਰਤਨ ਵੀ ਅਰੰਭ ਕੀਤਾ ਗਿਆ।

ਅੰਮ੍ਰਿਤਸਰ ਸਾਹਿਬ ਤੋਂ ਪੰਜ ਸੱਤ ਮੀਲ ਦੀ ਦੂਰੀ 'ਤੇ ਸ਼ਾਹ ਜਹਾਨ ਆਪਣੇ ਅਹਿਲਕਾਰਾਂ ਸਮੇਤ ਸ਼ਿਕਾਰ ਖੇਡਦਾ ਆ ਗਿਆ ਕਿਉਂਕਿ ਇਨ੍ਹੀਂ ਦਿਨੀਂ ਸ਼ਾਹ ਜਹਾਨ ਲਾਹੌਰ ਆਇਆ ਹੋਇਆ ਸੀ। ਇੱਧਰ ਹੀ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਸ਼ਿਕਾਰ ਤੇ ਚਲੇ ਗਏ। ਬਾਦਸ਼ਾਹ ਦਾ ਬਾਜ਼ (ਇੱਕ ਪੰਛੀ) ਪਿਛੇ ਉਡਦਾ ਉਡਦਾ ਗੁਰੂ ਸਾਹਿਬ ਜੀ ਪਾਸ ਪੁੱਜ ਗਿਆ। ਗੁਰੂ ਸਾਹਿਬ ਜੀ ਦੇ ਗੁਰਸਿੱਖਾਂ ਨੇ ਬਾਜ਼ ਨੂੰ ਫੜ ਲਿਆ। ਜਦੋਂ ਪਾਤਸ਼ਾਹ ਦੇ ਅਹਿਲਕਾਰ ਗੁਰੂ ਸਾਹਿਬ ਪਾਸ ਪਿੰਡ ਗੁਮਟਾਲਾ[3] ਦੀ ਹੱਦ ਪੁੱਜੇ ਜਿਥੇ ਸਤਿਗੁਰੂ ਜੀ ਆਰਾਮ ਕਰ ਰਹੇ ਸਨ, ਉਹਨਾਂ ਨੇ ਸਤਿਗੁਰੂ ਜੀ ਪਾਸੋਂ ਬਾਦਸ਼ਾਹ ਦੇ ਬਾਜ਼ ਦੀ ਮੰਗ ਕੀਤੀ। ਪਰ ਗੁਰੂ ਜੀ ਨੇ ਆਖਿਆ ਅਸੀਂ ਇਹ ਬਾਜ਼ ਲਾਵਾਰਸ ਫੜਿਆ ਹੈ ਅਸੀਂ ਨਹੀਂ ਮੋੜਨਾ। ਅਹਿਲਕਾਰਾਂ ਨੇ ਸ਼ਾਹਜਹਾਨ ਨੂੰ ਸਾਰੀ ਗੱਲ ਬਾਤ ਜਾ ਦੱਸੀ।

ਸੱਤ ਹਜ਼ਾਰ ਫ਼ੌਜ ਨਾਲ ਮੁਖ਼ਲਸ ਖਾਂ ਨੇ ਅੰਮ੍ਰਿਤਸਰ ਸਾਹਿਬ 'ਤੇ ਚੜ੍ਹਾਈ ਕਰ ਦਿੱਤੀ। ਲੋਹਗੜ ਦੇ ਕਿਲ੍ਹੇ ਵਿੱਚ ਸਤਿਗੁਰੂ ਜੀ ਨੇ ਆਪਣੇ ਗੁਰਸਿੱਖਾਂ ਸਮੇਤ ਯੁੱਧ ਦੀਆਂ ਤਿਆਰੀਆਂ ਅਰੰਭ ਕਰ ਦਿੱਤੀਆਂ। ਸ਼ਾਮ ਨੂੰ ਤੁਰਕ ਸੈਨਾ ਨੇ ਹੱਲਾ ਬੋਲ ਦਿੱਤਾ। ਇੱਕ ਪਹਿਰ ਰਾਤ ਤੱਕ ਸਿੰਘਾਂ ਨੇ ਲੋਹਗੜ੍ਹ ਦੇ ਕਿਲ੍ਹੇ ਵਿੱਚੋਂ ਤੋਪਾਂ ਦੇ ਫਾਇਰ ਕਰਕੇ ਮੁਗ਼ਲ ਸੈਨਾ ਨੂੰ ਰੋਕ ਰੱਖਿਆ। ਮੁਗ਼ਲ ਫੌਜ ਸ਼ਹਿਰ ਵਿੱਚ ਦਾਖਲ ਹੋ ਗਈ।

---

*1. ਦੈਤਾਂ ਵਰਗੀ, 2. ਨਾਸ਼ ਕਰਨਾ, 3. ਅੰਮ੍ਰਿਤਸਰ ਪਾਸ ਇੱਕ ਪਿੰਡ, ਜਿਥੇ ਬਾਦਸ਼ਾਹ ਸ਼ਾਹਜਹਾਨ ਦਾ ਚਿੱਟਾ ਬਾਜ਼ ਗੁਰੂ ਹਰਗੋਬਿੰਦ ਸਿੰਘ ਜੀ ਦੇ ਮੀਰ ਸ਼ਕਾਰ ਨੇ ਫੜਲਿਆ ਸੀ।*

ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰੂ ਜੀ ਦੇ ਮਹਿਲਾਂ ਵਿੱਚੋਂ ਮਾਤਾ ਦਮੋਦਰੀ ਜੀ, ਮਾਤਾ ਨਾਨਕੀ ਜੀ ਅਤੇ ਮਾਤਾ ਮਰਵਾਹੀ ਜੀ ਨੂੰ ਅਤੇ ਬੀਬੀ ਵੀਰੋ ਜੀ ਨੂੰ ਪਰਿਵਾਰ ਸਮੇਤ ਪਿਛੋਂ ਝਬਾਲ ਪਹੁੰਚਾ ਦਿੱਤਾ। ਮਾਈ ਕੌਲਾਂ ਨੂੰ ਗੁਰੂ ਜੀ ਨੇ ਕਰਤਾਰਪੁਰ ਭੇਜ ਦਿੱਤਾ। ਦੂਜੇ ਦਿਨ ਬੀਬੀ ਵੀਰੋ ਦਾ ਵਿਆਹ ਝਬਾਲ ਨਗਰ ਵਿੱਚ ਹੀ ਹੋਇਆ ਅਤੇ ਅੰਮ੍ਰਿਤਸਰ ਵਿੱਚ ਤਿਆਰ ਕੀਤੀ ਮਿਠਿਆਈ ਮੁਗਲ ਸੈਨਾ ਨੇ ਖਾਧੀ।

ਇੱਕ ਪਾਸਿਓਂ ਗੁਰੂ ਸਾਹਿਬ ਜੀ ਨੇ ਆਪ ਯੁੱਧ ਅਰੰਭ ਕਰ ਦਿੱਤਾ। ਇੱਕ ਪਾਸੇ ਭਾਈ ਬਿਧੀ ਚੰਦ ਤੇ ਭਾਈ ਜੇਠਾ[1] ਜੀ ਦੂਜੇ ਪਾਸੇ ਭਾਈ ਪਿਰਾਣਾ[2] ਜੀ ਤੇ ਪੈਂਦੇ ਖਾਂ[3] ਨੇ ਤਲਵਾਰਾਂ ਧੂਹ ਕੇ ਮੁਗ਼ਲ ਸੈਨਾ ਤੇ ਹੱਲਾ ਬੋਲ ਦਿੱਤਾ। ਇੱਕ ਪਾਸਿਓਂ ਬੰਦੂਕਚੀ ਸਿੰਘਾਂ ਨੇ ਧਾਵਾ ਬੋਲ ਦਿੱਤਾ। ਬਹੁਤ ਕੱਟਾ ਵੱਢੀ ਹੋਈ ਮੁਗ਼ਲ ਸੈਨਾ ਦੇ ਪੈਰ ਉਖੜ ਗਏ। ਇਵੇਂ ਗੁਰੂ ਸਾਹਿਬ ਅਤੇ ਸਿੰਘ ਯੁੱਧ ਕਰਦੇ ਕਰਦੇ ਤਰਨਤਾਰਨ ਵਾਲੇ ਪਾਸੇ ਪਿੰਡ ਚੱਬੇ ਪੁੱਜ ਗਏ, ਜਿਥੇ ਮੁਖਲਸ ਖਾਂ ਦੀ ਫ਼ੌਜ ਨਾਲ ਡੱਟ ਕੇ ਮੁਕਾਬਲਾ ਹੋਇਆ। ਮੁਖਲਸ ਖਾਂ ਗੁਰੂ ਸਾਹਿਬ ਜੀ ਦੇ ਹੱਥੋ ਮਾਰਿਆ ਗਿਆ। ਇਸ ਯੁੱਧ ਵਿੱਚ ਭਾਈ ਬਿਧੀ ਚੰਦ ਤੇ ਹੋਰ ਸਿੰਘ ਬਹਾਦਰੀ ਨਾਲ ਲੜੇ। ਇਸ ਅਸਥਾਨ ਤੇ ਗੁਰਦਵਾਰਾ ਸੰਗਰਾਣਾ ਸਾਹਿਬ ਮੌਜੂਦ ਹੈ।

## ਭਾਈ ਬਿਧੀ ਚੰਦ ਨੇ ਦੁਸ਼ਾਲੇ ਵਾਪਸ ਲਿਆਉਣੇ

ਛੇਵੇਂ ਪਾਤਸ਼ਾਹ ਨਗਰ ਡਰੋਲੀ ਵਿਖੇ ਸੰਗਤਾਂ ਦੇ ਮਨਾਂ ਅੰਦਰੋਂ ਦ੍ਵੈਵ-ਭਾਵ ਦੂਰ ਕਰਕੇ ਰਾਮ ਨਾਮ ਦੀ ਦਾਤ ਵੰਡ ਰਹੇ ਸਨ। ਸੰਗਤਾਂ ਨੂੰ ਜੀਆ-ਦਾਨ ਦੀ ਦਾਤ ਪ੍ਰਾਪਤ ਹੋ ਰਹੀ ਸੀ। ਸੰਗਤਾਂ ਕਾਬਲ ਕੰਧਾਰ ਅਤੇ ਪੋਠੋਹਾਰ ਤੋਂ ਮੀਰੀ-ਪੀਰੀ ਦੇ ਮਾਲਕ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਵਾਸਤੇ ਆ ਰਹੀਆਂ ਸਨ ਕਿ ਰਸਤੇ ਵਿੱਚ ਪੱਟੀ ਦੇ ਪਠਾਣਾਂ ਨੇ ਦੋ ਦੁਸ਼ਾਲੇ ਜ਼ਬਰਦਸਤੀ ਖੋਹ ਲਏ। ਇੱਕ ਦੁਸ਼ਾਲਾ ਜਦੋਂ ਸਤਿਗੁਰਾਂ ਨੂੰ ਭੇਟਾ ਕੀਤਾ ਤਦ ਬਾਕੀ ਦੁਸ਼ਾਲਿਆਂ ਬਾਬਤ ਸੰਗਤਾਂ ਨੇ ਸਤਿਗੁਰੂ

---

*1. ਭਾਈ ਜੇਠਾ— ਰੇਹਰ ਗੋਤ ਦਾ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਜੋ ਮਹਾਨ ਜੋਧਾ ਸੀ। ਇਹ ਗੁਰੂਸਰ ਦੇ ਜੰਗ ਵਿੱਚ ਸ਼ਹੀਦ ਹੋਇਆ।*

*2. ਭਾਈ ਪਿਰਾਣਾ— ਇਹ ਭਾਈ ਪਿਰਾਣਾ ਸ੍ਰੀ ਗੁਰੂ ਹਰਿਗੋਬਿੰਦ ਦਾ ਸਿੱਖ ਸੀ, ਜੋ ਧਰਮ ਜੰਗਾਂ ਵਿੱਚ ਬੜੀ ਬੀਰਤਾ ਦਿਖਾਉਂਦਾ ਰਿਹਾ ਸੀ।*

*3. ਪੈਂਦਾਖ਼ਾਨ.— ਪਾਯੰਦਾਖ਼ਾਨ, ਇਹ ਫ਼ਤਹਖ਼ਾਨ ਦਾ ਪੁੱਤਰ ਆਲਮਪੁਰ ਪਿੰਡ ਦਾ ਪਠਾਣ ਸੀ, ਜਿਸ ਦੇ ਨਾਨਕੇ ਕਰਤਾਰਪੁਰ ਪਾਸ ਵਡੇ ਮੀਰ ਪਿੰਡ ਸਨ, ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਕੱਦਾਵਰ ਅਤੇ ਬਲਵਾਨ ਜਾਣ ਕੇ ਨੌਕਰ ਰੱਖਿਆ ਅਰ ਸ਼ਸਤ੍ਰ-ਵਿਦਯਾ ਸਿਖਾ ਕੇ ਆਪਣੀ ਫੌਜ ਦਾ ਸਰਦਾਰ ਥਾਪਿਆ, ਪੈਂਦੇਖ਼ਾਨ ਆਪਣੇ ਬਾਅਦ ਦਾਮਾਦ ਆਸਮਾਨਖ਼ਾਨ ਦੀ ਪ੍ਰੇਰਣਾ ਨਾਲ ਸੰਮਤ ੧੬੯੧ ਵਿੱਚ ਸ਼ਾਹੀ ਸੈਨਾ ਗੁਰੂ ਸਾਹਿਬ ਉੱਪਰ ਚੜ੍ਹਾ ਲਿਆਇਆ। ਕਰਤਾਰਪੁਰ ਦੇ ਰਣਖੇਤ ਵਿੱਚ ਗੁਰੂ ਸਾਹਿਬ ਦੇ ਹੱਥੋਂ ਇਸ ਦੀ ਮੌਤ ਹੋਈ, ਜਿਸ ਖੜਗ ਨਾਲ ਇਸ ਦਾ ਸਰੀਰ ਦੋ ਖੰਡ ਹੋਇਆ, ਉਹ ਹੁਣ ਕਰਤਾਰਪੁਰ ਹੈ, ਜਿਸ ਦਾ ਵਜ਼ਨ ਛੇ ਸੇਰ ਪੱਕਾ ਹੈ।*

ਜੀ ਪਾਸ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ! ਅਸੀਂ ਆਪ ਜੀ ਵਾਸਤੇ ਤਿੰਨ ਦੁਸ਼ਾਲੇ ਲੈ ਕੇ ਟੁਰੇ ਸਾਂ। ਪੱਟੀ ਨਗਰ ਵਿੱਚ ਪੁੱਜਦਿਆਂ ਹੀ ਪਠਾਣਾਂ ਨੇ ਦੋ ਦੁਸ਼ਾਲੇ ਖੋਹ ਲਏ ਪਰ ਇੱਕ ਦੁਸ਼ਾਲਾ ਜਿਹੜਾ ਅਸੀਂ ਲਕੋਇਆ ਹੋਇਆ ਸੀ, ਬਾਕੀ ਰਹਿ ਗਿਆ ਉਹ ਆਪ ਜੀ ਨੂੰ ਭੇਟਾ ਕੀਤਾ ਹੈ।

ਸੰਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਬਿਧੀ ਚੰਦ ਦੀ ਸੇਵਾ ਦੁਸ਼ਾਲੇ ਵਾਪਸ ਲਿਆਉਣ ਵਾਸਤੇ ਲਗਾਈ। ਭਾਈ ਬਿਧੀ ਚੰਦ ਜੀ ਨੇ ਸਤਿਗੁਰੂ ਜੀ ਦੇ ਸਨਮੁਖ ਸਾਵਧਾਨ ਹੋ ਕੇ ਅਰਦਾਸਾ ਸੋਧਿਆ ਅਤੇ ਪੱਟੀ ਨਗਰ ਦੇ ਪਾਸ ਪੁੱਜਾ। ਪਠਾਣ ਦਾ ਭੇਸ ਵਟਾਇਆ। ਉਸ ਪਠਾਣ ਦੇ ਦਰਬਾਰ ਵਿੱਚ ਪੁੱਜਾ ਅਤੇ ਆਪਣਾ ਨਾਂ 'ਗੁਆਚੇ ਲੱਭੂ' ਦੱਸਿਆ। ਸੰਗਤ ਵਲੋਂ ਜਿਹੜਾ ਦੁਸ਼ਾਲਾ ਸਤਿਗੁਰੂ ਜੀ ਨੂੰ ਭੇਟ ਕੀਤਾ ਗਿਆ ਸੀ, ਉਹ ਦੁਸ਼ਾਲਾ ਭਾਈ ਬਿਧੀ ਚੰਦ ਆਪਣੇ ਨਾਲ ਲੈ ਗਿਆ ਸੀ। ਉਸ ਨੇ ਉਹ ਦੁਸ਼ਾਲਾ ਪਠਾਨ ਨੂੰ ਵਿਖਾਇਆ ਅਤੇ ਆਖਿਆ ਕਿ ਮੈਂ ਅਜਿਹੇ ਦੁਸ਼ਾਲੇ ਖ਼ਰੀਦਣੇ ਚਾਹੁੰਦਾ ਹਾਂ ਜੇਕਰ ਆਪ ਪਾਸ ਹਨ ਤਾਂ ਵਿਖਾਓ। ਜੇਕਰ ਮੈਨੂੰ ਜੱਚ ਗਏ ਤਦ ਖ਼ਰੀਦ ਲਵਾਂਗਾ। ਤਦ ਪਠਾਣ ਨੇ ਉਹ ਦੁਸ਼ਾਲੇ ਕੱਢ ਕੇ ਵਿਖਾਏ। ਬਿਧੀ ਚੰਦ ਨੇ ਪਹਿਚਾਣ ਤਾਂ ਲਏ ਪਰ ਲੈਣੋਂ ਇਨਕਾਰ ਕਰ ਦਿੱਤਾ।

ਦਰਜੀ ਪਾਸੋਂ ਜ਼ਨਾਨੀ ਦਾ ਬਹਾਨਾ ਬਣਾ ਕੇ ਆਪਣੇ ਮੇਚ ਦਾ ਬੁਰਕਾ ਬਣਵਾ ਲਿਆ। ਬਿਧੀਚੰਦ ਨੇ ਦਰਜੀ ਨੂੰ ਆਖਿਆ ਕਿ ਮੇਰੀ ਜ਼ਨਾਨੀ ਘਰੋਂ ਬਾਹਰ ਨਹੀਂ ਜਾਂਦੀ ਉਸ ਦਾ ਤੇ ਮੇਰਾ ਇੱਕੋ ਨਾਪ ਹੈ। ਬਿਧੀ ਚੰਦ ਬੁਰਕਾ ਬਣਵਾ ਕੇ ਲੈ ਗਿਆ। ਇੱਕ ਦਿਨ ਬਿਧੀ ਚੰਦ ਜੀ ਬੁਰਕਾ ਪਹਿਨ ਕੇ ਬੇਗਮਾਂ ਦੇ ਰਹਿਣ ਵਾਲੀ ਥਾਂ ਵੱਲ ਤੁਰ ਪਏ। ਬਿਧੀ ਚੰਦ ਜ਼ਨਾਨੇ ਭੇਸ ਵਿੱਚ ਬੇਗਮਾਂ ਪਾਸ ਪੁੱਜ ਗਿਆ। ਬੇਗਮਾਂ ਵੀ ਆਪੋ ਆਪਣੇ ਅੰਦਾਜ਼ੇ ਲਗਾਉਣ ਲੱਗੀਆਂ ਪਰ ਪਛਾਨਣ ਵਿੱਚ ਅਸਫ਼ਲ ਰਹੀਆਂ। ਅੰਦਰ ਪੁੱਜਦਿਆਂ ਹੀ ਬਿਧੀ ਚੰਦ ਨੇ ਦਰਵਾਜ਼ਾ ਬੰਦ ਕਰਕੇ ਉਹਨਾਂ ਪਾਸੋਂ ਦੁਸ਼ਾਲੇ ਪ੍ਰਾਪਤ ਕਰ ਲਏ ਅਤੇ ਕੁਝ ਗਹਿਣੇ-ਗੱਟੇ ਵੀ ਲੁਹਾ ਲਏ। ਚੁਬਾਰਿਉਂ ਬਾਹਰ ਫਿਰ ਜ਼ਨਾਨਾ ਭੇਸ ਧਾਰ ਕੇ ਬਿਨਾਂ ਰੋਕ ਟੋਕ ਬਾਹਰ ਨਿਕਲ ਗਿਆ। ਬੇਗਮਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਦੱਸਿਆ ਕਿ ਸਾਨੂੰ ਇੱਕ ਸਿੱਖ ਲੁੱਟ ਕੇ ਲੈ ਗਿਆ ਹੈ। ਖ਼ਬਰ ਮਿਲਦਿਆਂ ਹੀ ਸਾਰੇ ਸ਼ਹਿਰ ਵਿੱਚ ਹਫੜਾ-ਦਫੜੀ ਮੱਚ ਗਈ, ਪਹਿਰੇ ਲਾ ਦਿਤੇ ਗਏ।

ਬਿਧੀ ਚੰਦ ਇੱਕ ਭਠਿਆਰੇ ਸਿੱਖ ਪਾਸ ਪੁੱਜਾ, ਉਸ ਨੂੰ ਬੇਨਤੀ ਕੀਤੀ ਕਿ ਤੂੰ ਮੇਰੀ ਸਹਾਇਤਾ ਕਰ। ਭਠਿਆਰੇ ਸਿੱਖ ਨਾਲ ਮਤਾ ਕਰਕੇ ਬਿਧੀ ਚੰਦ ਭੱਠੀ ਵਿੱਚ ਵੜ ਗਿਆ ਅਤੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਦਾ ਧਿਆਨ ਧਰ ਕੇ ਚੌਂਕੜਾ ਮਾਰ ਲਿਆ ਅਤੇ ਪਾਵਨ ਗੁਰਬਾਣੀ ਪੜ੍ਹਨ ਲੱਗ ਪਿਆ। ਭਠਿਆਰਾ ਸਿੱਖ ਭੱਠੀ ਵਿੱਚ ਝੁਲਕਾ ਪਾਈ ਗਿਆ। ਪੱਟੀ ਦੇ ਪਠਾਣ ਦੇ ਸਭ ਅਹਿਲਕਾਰ ਭਠਿਆਰੇ ਸਿੱਖ ਦਾ ਘਰ ਬਾਰ ਢੂੰਡ ਥੱਕੇ ਪਰ ਬਿਧੀ ਚੰਦ ਹੱਥ ਨ ਆਇਆ।

ਜਿੰਨੀ ਦੇਰ ਭਾਈ ਬਿਧੀ ਜੀ ਭੱਠੀ ਵਿੱਚ ਚੌਕੜਾ ਮਾਰ ਕੇ ਸਤਿਗੁਰੂ ਜੀ ਦੇ ਪਾਵਨ ਚਰਨ-ਕਮਲਾਂ ਨਾਲ ਜੁੜੇ ਰਹੇ, ਇੱਧਰ ਓਨੀ ਦੇਰ ਮੀਰੀ ਪੀਰੀ ਦੇ ਮਾਲਕ ਸੱਚੇ ਪਾਤਸ਼ਾਹ ਜੀ ਆਪਣੇ ਸਰੀਰ ਤੇ ਸੰਗਤਾਂ ਪਾਸੋਂ ਜਲ ਪੁਆਉਂਦੇ ਰਹੇ। ਇਵੇਂ ਸਿੱਖ ਦੇ ਕਸ਼ਟ ਨੂੰ ਸਤਿਗੁਰੂ ਜੀ ਨੇ ਆਪ ਝੱਲਿਆ। ਜਿਵੇਂ ਸਤਿਯੁੱਗ ਵਿੱਚ ਗੁਰ ਪ੍ਰਮੇਸ਼ਵਰ ਜੀ ਦੀ ਨਿਰੰਜਨੀ ਜੋਤ ਦੀ ਪਾਵਨ-ਸਤਾ ਨੇ ਪ੍ਰਹਿਲਾਦ ਦੀ ਅੱਗ ਵਿੱਚ ਰੱਖਿਆ ਕੀਤੀ ਸੀ ਅਤੇ ਪ੍ਰਹਿਲਾਦ ਪ੍ਰਸੰਨ ਚਿਤ ਅੱਗ ਵਿੱਚੋਂ ਬਾਹਰ ਨਿਕਲ ਆਇਆ ਅਤੇ ਉਸਦੀ ਭੂਆ ਹੋਲਕਾ[1] ਸੜ ਗਈ ਸੀ। ਅੱਜ ਗੁਰ ਪ੍ਰਮੇਸ਼ਰ ਜੀ ਦੀ ਉਹ ਨਿਰੰਜਨੀ ਜੋਤ ਛੇਵੇਂ ਜਾਮੇਂ ਵਿੱਚ ਗੁਰੂ ਹਰਿਗੋਬਿੰਦ ਜੀ ਦੇ ਪਾਵਨ ਸਰੂਪ ਵਿੱਚ ਬਿਰਾਜਮਾਨ ਸੀ। ਗੁਰੂ ਸਾਹਿਬ ਜੀ ਨੇ ਆਪਣੇ ਗੁਰਸਿੱਖ ਦੀ ਰੱਖਿਆ ਕੀਤੀ। ਭਾਵੇ ਬਿਧੀ ਚੰਦ ਭਗਤ ਪ੍ਰਹਿਲਾਦ ਵਾਂਙ ਭਠਿਆਰੇ ਸਿੱਖ ਦੀ ਭੱਠੀ ਵਿੱਚੋਂ ਨਿਕਲਿਆ ਅਤੇ ਦੁਸ਼ਾਲਿਆਂ ਨੂੰ ਵੀ ਤੱਤੀ ਵਾ ਨ ਲੱਗੀ ਪਰ ਬੇਗਮਾਂ ਦੇ ਗਹਿਣੇ ਢਲ ਕੇ ਭੱਠੀ ਵਿੱਚ ਹੀ ਰਹਿ ਗਏ[2]।

ਸ਼ਾਮ ਨੂੰ ਹਨੇਰੀ ਰਾਤ ਵਿੱਚ ਬਿਧੀ ਚੰਦ ਨੇ ਇੱਕ ਬੁਢੜੀ ਦਾ ਸਾਂਗ ਬਣਾ ਲਿਆ-ਡੰਗੋਰੀ ਹੱਥ ਫੜ ਲਈ ਅਤੇ ਪਹਿਰੇਦਾਰਾਂ ਪਾਸ ਆਪਣੇ ਘਰੋਂ ਦੁਖੀ ਹੋਣ ਦੇ ਦੁੱਖ ਪ੍ਰਗਟ ਕਰ ਕੇ ਅਤੇ ਅੱਖਾਂ ਤੋ ਅੰਨ੍ਹੀ ਤੇ ਕੰਨਾਂ ਤੋਂ ਬੋਲੀ ਹੋਣ ਦਾ ਬਹਾਨਾ ਬਣਾ ਕੇ ਆਖਿਆ ਕਿ ਮੈਨੂੰ ਮਰੋੜ (ਦਸਤ) ਲੱਗੇ ਹੋਏ ਹਨ, ਤੁਸੀਂ ਮੈਨੂੰ ਦਰਵਾਜ਼ਿਓਂ ਬਾਹਰ ਕੱਢ ਦਿਉ। ਪਹਿਰੇਦਾਰਾਂ ਨੇ ਤਰਸ ਖਾਧਾ ਅਤੇ ਬੁੱਢੜੀ ਦੇ ਭੇਸ ਵਿੱਚ ਭਾਈ ਬਿਧੀ ਚੰਦ ਪੱਟੀ ਸ਼ਹਿਰ ਵਿੱਚੋਂ ਦੁਸ਼ਾਲੇ ਲੈ ਕੇ ਰਾਤ ਦੇ ਹਨ੍ਹੇਰੇ ਵਿੱਚ ਨਿਕਲ ਟੁਰਿਆ।

ਹਰੀ ਕਾ ਪੱਤਣ ਲੰਘ ਕੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਆਸਰੇ ਬਿਧੀ ਚੰਦ ਡਰੋਲੀ ਨਗਰ ਪੁੱਜ ਗਿਆ, ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਦੁਸ਼ਾਲੇ ਰੱਖ ਕੇ ਨਮਸਕਾਰ ਕੀਤੀ ਅਤੇ ਸਤਿਗੁਰੂ ਜੀ ਦੇ ਕਹਿਣ 'ਤੇ ਸਾਰੀ ਵਾਰਤਾ ਸਾਧ ਸੰਗਤ ਨੂੰ ਭਾਈ ਬਿਧੀ ਚੰਦ ਨੇ ਸੁਣਾਈ । ਜਦੋਂ ਸਾਧ ਸੰਗਤ ਨੇ ਮੀਰੀ ਪੀਰੀ ਦੇ ਮਾਲਕ ਸੱਚੇ ਪਾਤਸ਼ਾਹ ਸਾਹਿਬ ਗੁਰੂ ਹਰਿਗੋਬਿੰਦ ਜੀ ਦਾ ਇਹ ਨਿਰਾਲਾ ਕੌਤਕ ਵਰਤਿਆ ਸੁਣਿਆ ਤਾਂ ਸਭ ਸੰਗਤਾਂ ਧੰਨ ਸਤਿਗੁਰੂ ਜੀ ਅਤੇ ਧੰਨ ਭਾਈ ਬਿਧੀ ਚੰਦ ਪੁਕਾਰਨ ਲੱਗੀਆਂ। ਸਾਧ ਸੰਗਤ ਅਤੇ ਸੱਚੇ ਪਾਤਸ਼ਾਹ ਜੀ ਵਲੋਂ ਭਾਈ ਬਿਧੀ ਚੰਦ ਨੂੰ ਬਹੁਤ ਅਸ਼ੀਰਵਾਦਾਂ, ਉਪਮਾਂ, ਤੇ ਵਡਿਆਈਆਂ ਦੀ ਬਖ਼ਸ਼ਿਸ਼ ਪ੍ਰਾਪਤ ਹੋਈ।

---

*1. ਹੋਲਿ, ਹੋਲਿਕਾ ਹੋਲੀ। 2. ਇਹ ਖੇਡ ਕੇਵਲ ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰਨ ਵਾਲੇ, ਪੂਰਨ ਪਦ ਪ੍ਰਾਪਤ ਕਰ ਚੁਕੇ ਗੁਰਮੁਖ ਹੀ ਸਮਝ ਸਕਦੇ ਹਨ । ਨਿਰੀ ਅਕਲ ਦੀ ਵਰਤੋਂ ਕਰਨ ਵਾਲੇ ਬੁੱਧੀਜੀਵੀ ਇਸ ਖੇਡ ਨੂੰ ਨਹੀਂ ਸਮਝ ਸਕਦੇ।*

## ਬਿਧੀ ਚੰਦ ਦੁਆਰਾ ਗੁਲਬਾਗ਼ ਅਤੇ ਦਿਲਬਾਗ਼ ਘੋੜਿਆਂ ਨੂੰ ਲਾਹੌਰ ਤੋਂ ਲਿਆਉਣ ਦੀ ਸਾਖੀ

ਭਾਈ ਰੂਪੇ ਦੇ ਨਗਰ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਡਰੋਲੀ ਨਗਰ ਤੋਂ ਆ ਕੇ ਕੁਝ ਸਮੇਂ ਤੋਂ ਬਿਰਾਜ ਰਹੇ ਸਨ। ਦੇਸ਼-ਦੇਸ਼ਾਂਤਰਾਂ ਤੋਂ ਸੰਗਤਾਂ ਦਰਸ਼ਨ ਕਰ ਕੇ ਸਿੱਖੀ ਸਿਦਕ, ਨਾਮ-ਦਾਨ ਦੀ ਦਾਤ ਪ੍ਰਾਪਤ ਕਰ ਕੇ ਆਪਣਾ ਜਨਮ ਸਵਾਰ ਰਹੀਆਂ ਸਨ। ਕਾਂਗੜ ਪਿੰਡ ਦੇ ਜੋਧ ਸ਼ਾਹ ਨੇ ਪਰਵਾਰ ਸਮੇਤ ਗੁਰੂ ਸਾਹਿਬ ਜੀ ਦੇ ਪਾਵਨ ਚਰਨ ਪਰਸੇ ਅਤੇ ਵਰ ਪ੍ਰਾਪਤ ਕੀਤਾ ਕਿ ਜਦੋਂ ਦਸਵੇਂ ਜਾਮੇਂ ਵਿੱਚ ਆਵਾਂਗੇ ਤਦ ਤੇਰੇ ਪੋਤਰੇ ਸਾਨੂੰ ਆਪਣੇ ਘਰ ਲੈ ਜਾ ਕੇ ਆਦਰ ਕਰਨਗੇ ਅਤੇ ਗੁਰਸਿੱਖੀ ਦੀ ਦਾਤ ਪ੍ਰਾਪਤ ਕਰਕੇ ਮਾਣ ਵਡਿਆਈ ਤੇ ਜੱਸ ਮਿਲੇਗਾ। ਇਸੇ ਰੂਪੇ ਪਿੰਡ ਵਿੱਚ ਕਾਬਲ ਦੀ ਸੰਗਤ ਦਰਸ਼ਨਾਂ ਲਈ ਆਈ ਅਤੇ ਘੋੜਿਆਂ ਦੇ ਖੋਹ ਲੈਣ ਦੀ ਵਾਰਤਾ ਦੱਸੀ। ਇਹ ਘੋੜੇ ਕਾਬਲ ਦਾ ਇੱਕ ਪ੍ਰੇਮੀ ਸਿੱਖ ਕ੍ਰੋੜੀ ਮੱਲ ਗੁਰੂ ਜੀ ਨੂੰ ਭੇਟ ਕਰਨ ਲਈ ਲਿਆ ਰਿਹਾ ਸੀ ਕਿ ਲਾਹੌਰ ਦੇ ਸੂਬੇਦਾਰ ਨੇ ਖੋਹ ਲਏ।

ਸਤਿਗੁਰੂ ਜੀ ਨੇ ਘੋੜਿਆਂ ਨੂੰ ਵਾਪਸ ਲਿਆਉਣ ਦੀ ਸੇਵਾ ਬਿਧੀ ਚੰਦ ਨੂੰ ਸੌਂਪੀ। ਬਿਧੀ ਚੰਦ ਜੀ ਨੇ ਸਤਿਗੁਰੂ ਜੀ ਦੇ ਪਾਵਨ ਚਰਨ ਪਰਸੇ, ਨਮਸਕਾਰ ਕੀਤੀ, ਅਰਦਾਸ ਬੇਨਤੀ ਕਰਕੇ ਬਿਧੀ ਚੰਦ ਲਾਹੌਰ ਵੱਲ ਟੁਰ ਪਿਆ। ਮੰਜ਼ਲੋਂ-ਮੰਜ਼ਲੀ ਭਾਈ ਬਿਧੀ ਚੰਦ ਇੱਕ ਸਿੱਖ ਭਾਈ ਜੀਊਣ ਦੇ ਘਰ ਪੁੱਜਾ। ਭਾਈ ਜੀਊਣ ਤੋਂ ਪਤਾ ਲੱਗਾ ਕਿ ਬਾਦਸ਼ਾਹ ਦਾ ਦਰੋਗਾ ਸੋਧੇ ਖਾਂ ਹੈ, ਉਹੀ ਘੋੜਿਆਂ ਦੀ ਦੇਖ ਭਾਲ ਕਰਦਾ ਹੈ। ਘੋੜਿਆਂ ਦੀ ਰਾਖੀ ਲਈ ਪਹਿਰੇਦਾਰ ਰੱਖੇ ਹੋਏ ਸਨ। ਬਿਧੀ ਚੰਦ ਨੇ ਭਾਈ ਜੀਊਣ ਪਾਸੋਂ ਇੱਕ ਰੰਬਾ ਅਤੇ ਇੱਕ ਪੱਲੀ ਲਈ, ਘਾਹੀ ਦਾ ਰੂਪ ਧਾਰਿਆ, ਦਰਿਆ ਰਾਵੀ ਕੰਢੇ ਪੁੱਜ ਕੇ ਇਸ਼ਨਾਨ ਕੀਤਾ, ਨਿੱਤਨੇਮ ਕੀਤਾ ਅਤੇ ਹਰਾ ਹਰਾ ਘਾਹ ਖੋਤ ਕੇ ਪੰਡ ਬੰਨ੍ਹੀ ਅਤੇ ਚੁੱਕ ਕੇ ਕਿਲੇ ਦੇ ਦਰਵਾਜ਼ੇ ਪਾਸ ਪੁੱਜਾ। ਸੌਂਧੇ ਖਾਂ ਦਰੋਗੇ ਨੇ ਹਰਾ ਘਾਹ ਵੇਖਿਆ, ਘਾਹ ਮੁੱਲ ਲਿਆ ਅਤੇ ਬਿਧੀ ਚੰਦ ਦੇ ਸਿਰ ਪੰਡ ਚੁਕਵਾ ਕਿਲੇ ਅੰਦਰ ਲੈ ਗਿਆ। ਭਾਈ ਬਿਧੀ ਚੰਦ ਨੇ ਘੋੜਿਆਂ ਨੂੰ ਨਮਸਕਾਰ ਕੀਤੀ। ਸੋਹਣਾ ਘਾਹ ਲਿਆਉਣ ਵਾਲਾ ਸੁੱਚਜਾ ਘਾਹੀ ਸਮਝ ਕੇ ਬਾਦਸ਼ਾਹ ਨੇ ਉਸ ਨੂੰ ਘੋੜਿਆਂ ਦਾ ਪੱਕਾ ਸੇਵਾਦਾਰ ਰੱਖ ਲਿਆ।

ਲੰਗਰ ਪਾਣੀ ਰਾਤ ਨੂੰ ਭਾਈ ਜੀਊਣ ਦੇ ਘਰ ਛਕਣਾ ਅਤੇ ਆਰਾਮ ਵੀ ਕਰਨਾ। ਦਿਨੇ ਘੋੜਿਆਂ ਨੂੰ ਘਾਹ ਖੋਤ ਕੇ ਪਾਉਣਾ, ਖਰਖਰਾ ਫੇਰਨਾ ਤੇ ਹੋਰ ਦੇਖ-ਭਾਲ ਕਰਨੀ। ਇਵੇਂ ਕੁਝ ਸਮੇਂ ਅੰਦਰ ਭਾਈ ਬਿਧੀ ਚੰਦ ਨੇ ਸਭਨਾਂ ਨਾਲ ਪਿਆਰ ਪਾ ਲਿਆ ਅਤੇ ਰਾਤ ਵੀ ਕਿਲੇ ਵਿੱਚ ਹੀ ਰਹਿਣਾ ਅਰੰਭ ਕਰ ਦਿੱਤਾ।

ਕੁਝ ਦਿਨਾਂ ਪਿਛੋਂ ਹਰ ਰੋਜ਼ ਹਨ੍ਹੇਰਾ ਹੁੰਦਿਆਂ ਰਾਤ ਨੂੰ ਇੱਕ ਪੱਥਰ ਕਿਲੇ ਦੀ ਕੰਧ ਨਾਲ ਵਗਦੇ ਦਰਿਆ ਰਾਵੀ ਵਿੱਚ ਸੁੱਟਣਾ ਅਰੰਭ ਕਰ ਦਿੱਤਾ ਤਾਂ ਜੋ ਪਹਿਰੇਦਾਰਾਂ ਨੂੰ

ਪਰਖ ਲਿਆ ਜਾਵੇ ਕਿ ਪੱਥਰ ਦੇ ਖੜਾਕ ਨਾਲ ਉਹ ਚੇਤੰਨ ਹੁੰਦੇ ਹਨ ਕਿ ਨਹੀਂ। ਪਰ ਪਹਿਰੇਦਾਰਾਂ ਦੇ ਸਿਰ 'ਤੇ ਜੂੰ ਤੱਕ ਨ ਸਰਕੀ, ਉਹ ਬੇਫ਼ਿਕਰ ਰਹਿੰਦੇ, ਉਹ ਸਮਝਦੇ ਕਿ ਦਰਿਆ ਵਿੱਚ ਕਿਸੇ ਮੱਛ ਦੇ ਉਛਲਣ ਨਾਲ ਖੜਾਕ ਹੁੰਦਾ ਹੈ। ਖ਼ਤਰੇ ਵਾਲੀ ਕੋਈ ਗੱਲ ਨਹੀਂ। ਬਾਦਸ਼ਾਹ ਨੇ ਘੋੜਿਆਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਭਾਈ ਬਿਧੀ ਚੰਦ, ਜਿਸ ਨੇ ਆਪਣਾ ਨਾਂ 'ਕਸੇਰਾ' ਦਸਿਆ ਹੋਇਆ ਸੀ, ਨੂੰ ਇੱਕ ਹਜ਼ਾਰ ਰੁਪਿਆ ਇਨਾਮ ਦਿੱਤਾ। ਭਾਈ ਬਿਧੀ ਚੰਦ ਜੀ ਨੇ ਇਹ ਰਕਮ ਦਰੋਗੇ ਸ਼ੌਧੇ ਖਾਂ ਪਾਸ ਜਮ੍ਹਾਂ ਕਰਵਾ ਦਿੱਤੀ। ਦਰੋਗੇ ਸੌਧੇ ਖਾਂ ਦਾ ਵਿਸ਼ਵਾਸ ਬਿਧੀ ਚੰਦ ਜੀ ਨੇ ਜਿੱਤ ਲਿਆ।

ਇਥੋਂ ਤੱਕ ਕਿ ਸੋਨੇ ਦੀਆਂ ਕਾਠੀਆਂ ਜਿਹੜੀਆਂ ਦੋ ਲੱਖ ਦੇ ਮੁੱਲ ਦੀਆਂ ਸਨ, ਉਨ੍ਹਾਂ ਦੇ ਰੱਖਣ ਦੇ ਥਾਂ ਟਿਕਾਣੇ ਚਾਬੀਆਂ ਪਹਿਚਾਨਣ ਦਾ ਪੂਰਾ ਭੇਤ ਵੀ ਦਰੋਗੇ ਤੋਂ ਪ੍ਰਾਪਤ ਕਰ ਲਿਆ। ਸੋ ਬਿਧੀ ਚੰਦ ਨੂੰ ਸਭ ਕੁਝ ਪਤਾ ਲੱਗ ਗਿਆ।

ਇੱਕ ਰਾਤ ਨੌਕਰਾਂ ਅਤੇ ਪਹਿਰੇਦਾਰਾਂ ਨੇ ਜਿਹੜੇ ਕਿ ਐਸ਼ਪ੍ਰਸਤ ਸਨ, ਖ਼ੂਬ ਸ਼ਰਾਬ ਪੀਤੀ, ਕਬਾਬ ਖਾਧੇ ਅਤੇ ਬੇ-ਫ਼ਿਕਰੀ ਦੀ ਨੀਂਦਰੇ ਸੌਂ ਗਏ। ਭਾਈ ਬਿਧੀ ਚੰਦ ਨੇ ਚਾਬੀਆਂ ਲਈਆਂ, ਜੰਦਰਾ ਖੋਲਿਆ, ਇੱਕ ਕਾਠੀ ਕੱਢੀ, ਦਿਲਬਾਗ ਘੋੜੇ 'ਤੇ ਕੱਸੀ, ਥਾਪੀ ਦਿੱਤੀ, ਕਿੱਲੇ ਨਾਲੋਂ ਖੋਲ੍ਹ ਕੇ ਘੋੜੇ 'ਤੇ ਸਵਾਰ ਹੋ ਗਿਆ। ਕਿਲ੍ਹੇ ਦੀ ਕੰਧ ਦੇ ਨਾਲ ਜਾਂਦੇ ਰਸਤੇ ਰਾਹੀ ਬੁਰਜ ਪਾਸ ਪੁੱਜਕੇ ਫੁਰਤੀ ਨਾਲ ਦਰਿਆ ਵਿੱਚ ਘੋੜੇ ਸਮੇਤ ਛਾਲ ਲਗਾ ਦਿੱਤੀ।

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥**

(ਪੰਨਾ–੩੯੪)

ਗੁਰਬਾਣੀ ਦੇ ਦ੍ਰਿੜ੍ਹ ਨਿਸਚੇ ਨਾਲ ਭਾਈ ਬਿਧੀ ਚੰਦ ਨੇ ਦਰਿਆ ਪਾਰ ਕੀਤਾ। ਜੰਗਲ ਦੇ ਰਸਤੇ ਦੂਸਰੇ ਦਿਨ ਰੂਪੇ[1] ਪਿੰਡ ਗੁਰੂ ਸਾਹਿਬ ਜੀ ਦੇ ਸਜੇ ਦਰਬਾਰ ਵਿੱਚ ਘੋੜੇ ਨੂੰ ਦੂਰ ਬੰਨ੍ਹ ਕੇ ਹਾਜ਼ਰ ਹੋਇਆ। ਨਮਸਕਾਰ ਕਰਕੇ ਘੋੜਾ ਲੈ ਆਉਣ ਬਾਬਤ ਦਸਿਆ। ਸਤਿਗੁਰੂ ਜੀ ਨੇ ਅਨੇਕਾਂ ਵਰਦਾਨ ਦਿੱਤੇ ਅਤੇ ਪਿਆਰ ਨਾਲ ਥਾਪੜਾ ਦਿੱਤਾ। ਫਿਰ ਭਾਈ ਬਿਧੀ ਚੰਦ ਜੀ ਨੇ ਘੋੜਾ ਲਿਆਉਣ ਦੀ ਸਾਰੀ ਵਾਰਤਾ ਸਭ ਸੰਗਤਾਂ ਨੂੰ ਸੁਣਾਈ। ਸਿੱਖ ਸੰਗਤਾਂ ਨੇ ਬਹੁਤ ਸ਼ਲਾਘਾ ਕੀਤੀ। ਗੁਰੂ ਜੀ ਨੇ ਤਖ਼ਤ ਤੋਂ

---

*੧. **ਰੂਪ ਚੰਦ ਭਾਈ**—ਪਿੰਡ ਵਡਾਘਰ (ਇਲਾਕਾ ਤਰਨਤਾਰਨ) ਦੇ ਵਸਨੀਕ ਆਕਲ ਸਿੱਖ ਨੇ ਅਨਜਾਣਪੁਣੇ ਵਿੱਚ ਭੁਕਲਾਣੀ ਦੇ ਵਸਨੀਕ ਸੁਲਤਾਨੀਏ ਸਾਦੇ ਦੇ ਪੋਤ੍ਰੇ ਸਾਧੂ (ਸੱਧੂ) ਨੂੰ ਆਪਣੀ ਪੁਤ੍ਰੀ ਸੂਰਤੀ ਵਿਆਹ ਦਿੱਤੀ. ਸਿੱਖਪੁਤ੍ਰੀ ਆਪਣੇ ਪਤੀ ਨੂੰ ਲੈ ਕੇ ਸ਼੍ਰੀ ਗੁਰੂ ਹਰਿਗੋਬਿੰਦ ਜੀ ਪਾਸ ਡਰੋਲੀ ਆਈ. ਗੁਰੂ ਸਾਹਿਬ ਨੇ ਸਾਧੂ ਨੂੰ ਸਿੱਖ ਬਣਾਇਆ ਅਰ ਗੁਰਮੁਖ ਪਦਵੀ ਬਖ਼ਸ਼ੀ। ਸਾਧੂ ਦੇ ਘਰ ਸੰਮਤ ੧੬੭੧ਵਿੱਚ ਇੱਕ ਪੁੱਤਰ ਜਨਮਿਆ, ਜਿਸ ਨੂੰ ਸਤਿਗੁਰੂ ਦੇ ਹਜ਼ੂਰ ਲੈਕੇ ਮਾਤਾ ਪਿਤਾ ਪੁੱਜੇ ਛੇਵੇਂ ਸਤਿਗੁਰੂਾਂ ਨੇ ਚਰਣਾਮ੍ਰਿਤ ਦੇ ਕੇ ਬਾਲਕ ਦਾ ਨਾਮ ਰੂਪਚੰਦ ਰੱਖਿਆ। ਇਹ ਮਹਾਤਮਾ ਵਡਾ ਕਰਨੀ ਵਾਲਾ ਹੋਇਆ। ਸਤਿਗੁਰੂ ਨੇ ਇਸ ਨੂੰ ਭਾਈ ਪਦ ਬਖਸ਼ਿਆ ਅਰ ਉਸ ਦੇ ਨਾਮ ਪੁਰ ਭਾਈਰੂਪਾ ਪਿੰਡ ਸੰਮਤ ੧੬੮੮ (ਸਨ ੧੬੩੧) ਵਿੱਚ ਆਬਾਦ ਕਰਵਾਇਆ, ਜੋ ਹੁਣ ਨਾਭੇ ਵਿੱਚ ਹੈ ਰਿਆਸਤ ਉਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਨੇ ਇੱਕ ਖੰਡਾ ਅਤੇ ਲੰਗਰ ਵਰਤਾਉਣ ਲਈ ਇੱਕ ਕੜਛਾ ਭਾਈ ਰੂਪਚੰਦ ਨੂੰ ਪ੍ਰਦਾਨ ਕੀਤਾ। ਇਹ ਦੋਵੇਂ ਹੁਣ ਬਾਗੜੀਆਂ ਵਿਖੇ ਸਨਮਾਨ*

ਉੱਠ ਕੇ ਦਿਲਬਾਗ ਘੋੜੇ ਨੂੰ ਥਾਪੀ ਦਿੱਤੀ ਅਤੇ ਇਸ ਦੀ ਸੇਵਾ-ਸੰਭਾਲ ਭਾਈ ਜੇਠਾ ਜੀ ਨੂੰ ਸੌਂਪ ਦਿੱਤੀ।

ਦੂਸਰੇ ਦਿਨ ਭਾਈ ਜੇਠਾ ਜੀ ਨੇ ਗੁਰੂ ਸਾਹਿਬ ਜੀ ਨੂੰ ਘੋੜੇ ਦੀ ਦਾਣਾ-ਪੱਠਾ ਨਾ ਖਾਣ ਅਤੇ ਉਦਾਸ ਰਹਿਣ ਦਾ ਹਾਲ ਦੱਸਿਆ। ਸਤਿਗੁਰੂ ਜੀ ਨੇ ਮਿਹਰ ਦੀ ਨਿਗਾਹ ਨਾਲ ਸੰਗਤ ਵਿੱਚ ਬੈਠੇ ਭਾਈ ਬਿਧੀ ਚੰਦ ਵੱਲ ਤੱਕਿਆ। ਸਤਿਗੁਰੂ ਜੀ ਨੇ ਇੱਕ ਗੁਰਸਿੱਖ ਰਾਹੀਂ ਭਾਈ ਬਿਧੀ ਚੰਦ ਨੂੰ ਬੁਲਾਇਆ ਅਤੇ ਦੂਸਰਾ ਘੋੜਾ ਵਾਪਸ ਲਿਆਉਣ ਲਈ ਕਿਹਾ। ਭਾਈ ਬਿਧੀ ਚੰਦ ਜੀ ਦੂਸਰਾ ਘੋੜਾ ਲੈਣ ਚੱਲ ਪਏ। ਗੁਰੂ ਸਾਹਿਬ ਰੂਪੇ ਪਿੰਡ ਤੋਂ ਭਾਈ ਜੋਧ ਸ਼ਾਹ ਦੀ ਬੇਨਤੀ ਪ੍ਰਵਾਨ ਕਰਕੇ ਪਿੰਡ ਕਾਂਗੜ ਪ੍ਰੁੱਜ ਗਏ। ਭਾਈ ਬਿਧੀ ਚੰਦ ਜੀ ਨੇ ਨਜੂਮੀਏ ਦਾ ਰੂਪ ਵਟਾਇਆ, ਤੀਸਰੇ ਦਿਨ ਲਾਹੌਰ ਪੁੱਜਾ। ਲਾਹੌਰ ਦੇ ਗੁਰਸਿਖ ਭਾਈ ਸਾਹਿਬ ਜੀ ਨੂੰ ਮਿਲ ਕੇ ਪ੍ਰਸੰਨ ਹੋਏ। ਅਗਲੇ ਦਿਨ ਬਿਧੀ ਚੰਦ ਜੀ ਭਾਈ ਬਹੌੜੂ ਖੱਤਰੀ ਦੇ ਘਰ ਪੁੱਜੇ, ਉਸ ਪਾਸੋਂ ਨਜੂਮੀਏ ਵਰਗੀ ਲੰਮੀ ਪੌਸ਼ਾਕ ਅਤੇ ਰਮਲ ਲਾਉਣ ਵਾਲੀ ਸੰਗਲੀ ਲਈ ਅਤੇ ਰਾਤ ਨੂੰ ਮੁੜ ਧਰਮਸਾਲਾ ਆ ਟਿਕੇ। ਦਿਨ ਚੜ੍ਹੇ ਇਸ਼ਨਾਨ ਕਰਨ ਉਪਰੰਤ ਲੰਮਾ ਚੋਗਾ ਪਾਇਆ, ਕੇਸ ਪਿਛਾਂਹ ਨੂੰ ਖਿਲਾਰ ਲਏ, ਮੁੱਛਾਂ ਕੁੰਢੀਆਂ ਕਰ ਲਈਆਂ, ਦਾੜ੍ਹਾ ਵੀ ਨਜੂਮੀਏ ਵਾਂਙੂੰ ਕਰ ਲਿਆ। ਹੱਥ ਵਿੱਚ ਪਤਲੀ ਜਿਹੀ ਸੋਟੀ ਫੜ ਕੇ ਸ਼ਾਹੀ ਦਰਵਾਜ਼ੇ ਅੱਗੇ ਪੁੱਜ ਕੇ ਨਜੂਮੀਏ ਵਾਂਙੂ ਡੇਰਾ ਲਾ ਕੇ ਬੈਠ ਗਿਆ।

ਆਪ ਪਾਸ ਬਹੁਤ ਲੋਕ ਰਮਲ ਲੁਆਉਣ ਵਾਲੇ ਇੱਕਠੇ ਹੋਏ ਵੇਖ ਕੇ ਦਰੋਗੇ ਦਾ ਨੌਕਰ ਵੀ ਬਾਦਸ਼ਾਹ ਦੇ ਗੁਆਚੇ ਘੋੜੇ ਬਾਬਤ ਪੁੱਛਣ ਆ ਗਿਆ। ਭਾਈ ਬਿਧੀ ਚੰਦ ਜੀ ਨੂੰ ਬਾਦਸ਼ਾਹ ਪਾਸ ਲੈ ਗਿਆ। ਬਾਦਸ਼ਾਹ ਨਾਲ ਗੱਲ ਬਾਤ ਹੋਈ। ਬਾਦਸ਼ਾਹ ਨੇ ਇੱਕ ਲੱਖ ਇਨਾਮ ਦੇਣ ਦਾ ਇੱਕਰਾਰਨਾਮਾ ਲਿਖ ਕੇ ਦਿੱਤਾ। ਬਿਧੀ ਚੰਦ ਨੇ ਆਪਣਾ ਨਾਂ 'ਗਣਕ ਖੋਜੀ' ਦੱਸਿਆ। ਘੋੜਿਆਂ ਦੇ ਤਬੇਲੇ ਵਿੱਚ ਭਾਈ ਜੀ ਨੂੰ ਲਿਜਾਇਆ ਗਿਆ, ਸੁਨਹਿਰੀ ਜੀਨ ਵੀ 'ਖੋਜੀ ਗਣਕ' ਪਾਸ ਰਖਵਾਈ ਗਈ। ਖੋਜੀ ਗਣਕ (ਭਾਈ ਬਿਧੀ ਚੰਦ) ਨੇ ਆਖਿਆ ਕਿ, ਬਾਦਸ਼ਾਹ ! ਚੋਰ ਦਾ ਮੁਰਸ਼ਦ ਬਹੁਤ ਕਾਮਲ ਹੈ,

---

*☛ ਨਾਲ ਰੱਖੇ ਹੋਏ ਹਨ। ਰੂਪਚੰਦ ਜੀ ਦੇ ਸਪੁੱਤਰ ਪਰਮ ਸਿੰਘ ਅਤੇ ਧਰਮ ਸਿੰਘ ਨੇ ਦਸ਼ਮੇਸ਼ ਜੀ ਤੋਂ ਅੰਮ੍ਰਿਤ ਛਕਿਆ ਅਤੇ ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਿਰ ਰਹੇ। ਪਰਮ ਸਿੰਘ ਦਾ ਦੇਹਾਂਤ ਅਬਚਲ ਨਗਰ ਹੋਇਆ, ਅਰ ਧਰਮ ਸਿੰਘ ਗੁਰੂ ਸਾਹਿਬ ਦੀ ਆਗਜਾ ਨਾਲ ਘਰ ਵਾਪਿਸ ਆਇਆ।*

*ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭਾਈ ਧਰਮ ਸਿੰਘ ਨੂੰ ਵਿਦਾ ਕਰਨ ਵੇਲੇ ਇੱਕ ਗੁਟਕਾ ਇੱਕ ਤਲਵਾਰ ਇੱਕ ਛੋਟੀ ਕਰਦ ਅਰ ਇੱਕ ਛੋਟਾ ਖੰਡਾ ਬਖਸ਼ੇ।*

*ਭਾਈ ਰੂਪਚੰਦ ਜੀ ਦਾ ਦੇਹਾਂਤ ਸਾਵਨ ਵਦੀ ੧ ਸੰਮਤ ੧੭੬੬ ਨੂੰ ਹੋਇਆ, ਜਿੱਥੇ ਉਨ੍ਹਾਂ ਦੀ ਸਮਾਧਿ ਹੈ ਉਥੇ ਭਾਈ ਕੀ ਸਮਾਧ ਨਾਮ ਦਾ ਪਿੰਡ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਵਸ ਗਿਆ ਹੈ।*

*ਭਾਈ ਰੂਪਚੰਦ ਜੀ ਦੇ ਭਾਈ ਮਹਾਨੰਦ ਜੀ, ਸਦਾਨੰਦ ਜੀ, ਭਾਈ ਪਰਮ ਸਿੰਘ ਜੀ, ਭਾਈ ਸੂਰਤੀਆ ਜੀ, ਭਾਈ ਧਰਮ ਸਿੰਘ ਜੀ, ਭਾਈ ਸਖਾਨੰਦ ਜੀ ਅਤੇ ਭਾਈ ਕਰਮਚੰਦ ਜੀ ਹੋਏ। ਮਹਾਂਨੰਦ ਕਰਮ ਚੰਦ ਆਦਿ ਦੀ ਸੰਤਾਨ ਭਾਈਰੂਪਾ, ਭਾਈ ਕੀ ਸਮਾਧ, ਨੋਹੀਆਂ ਵਾਲਾ, ਠੱਟੀ ਆਦਿਕ ਪਿੰਡਾਂ ਵਿੱਚ ਵਸਦੀ ਹੈ, ਪਰ ਸਭ ਤੋਂ ਮੁੱਖ ਗੱਦੀ ਲੰਗਰ ਭਾਈਰੂਪਾ ਅਤੇ ਬਾਗੜੀਆਂ ਹੈ।*

ਅਜੇ ਤੱਕ ਮੇਰਾ ਰਮਲ ਸਹੀ ਪਤਾ ਨਹੀਂ ਲਗਾ ਸਕਿਆ, ਮੈਨੂੰ ਕੁਝ ਹੋਰ ਸਮਾਂ ਦਿਉ।

ਭਾਈ ਬਿਧੀ ਚੰਦ ਨੇ ਆਖਿਆ ਕਿ ਬਾਦਸ਼ਾਹ ਜੀ, ਤੁਸੀਂ ਆਪਣੇ ਅਹਿਲਕਾਰਾਂ ਨਾਲ ਸੰਮਨ ਬੁਰਜ ਵਿੱਚ ਬੈਠ ਕੇ ਵੇਖੋ, ਤੁਹਾਡੇ ਅਹਿਲਕਾਰ (ਨੌਕਰ ਚਾਕਰ) ਜਿਸ ਰਾਤ ਚੋਰ ਘੋੜਾ ਲੈ ਗਿਆ ਉਸ ਰਾਤ ਵਾਂਙੂ ਆਰਾਮ ਕਰਨ ਵਾਲੀਆਂ ਥਾਵਾਂ 'ਤੇ ਪੁੱਜ ਜਾਣ ਤਦ ਸਭ ਕੁਝ ਮੈਂ ਦੱਸ ਸਕਾਂਗਾ ਕਿ ਕਿਵੇਂ ਚੋਰ ਘੋੜਾ ਲੈ ਕੇ ਕਿਲੇ ਵਿੱਚੋਂ ਨਿਕਲ ਗਿਆ। ਇਵੇਂ ਹੀ ਕਿਲੇ ਦੇ ਦਰਵਾਜ਼ੇ ਬੰਦ ਕਰਕੇ ਸਭ ਆਪੋ ਆਪਣੀ ਥਾਂ ਚਲੇ ਗਏ। ਬਾਦਸ਼ਾਹ ਆਪਣੇ ਅਹਿਲਕਾਰਾਂ ਨਾਲ ਸੰਮਨ ਬੁਰਜ ਉੱਤੇ ਚੜ੍ਹ ਕੇ ਬੈਠ ਗਿਆ। ਭਾਈ ਬਿਧੀ ਚੰਦ ਨੇ ਘੋੜੇ 'ਤੇ ਪਲਾਕੀ ਮਾਰੀ ਅਤੇ ਲਲਕਾਰ ਕੇ ਆਖਿਆ, "ਪਹਿਲਾਂ ਘੋੜਾ ਸੱਚੇ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਪਾਸ ਭਾਈ ਰੂਪੇ ਪਿੰਡ ਹੈ, ਉਸ ਨੂੰ ਘਾਹੀ ਨੌਕਰ ਲੈ ਗਿਆ ਸੀ, ਉਹੋ ਘਾਹੀ ਨੌਕਰ ਹੁਣ ਨਜ਼ੂਮੀਆ ਬਣ ਕੇ ਦੂਜਾ ਘੋੜਾ ਵੀ ਉਥੇ ਹੀ ਲੈ ਜਾ ਰਿਹਾ ਹੈ।" ਸਭ ਕੁਝ ਦੱਸ ਕੇ ਘੋੜੇ ਨੂੰ ਅੱਡੀ ਲਾਈ ਅਤੇ ਕਿਲੇ ਦੀ ਕੰਧ ਟਪਾ ਕੇ ਦਰਿਆ ਵਿੱਚ ਛਾਲ ਮਰਵਾ ਕੇ, ਦਰਿਆ ਪਾਰ ਕਰ ਕੇ ਅੰਤਰ ਆਤਮੇਂ ਵਿੱਚ ਸਤਿਗੁਰੂ ਜੀ ਦਾ ਧੰਨਵਾਦ ਕਰਦਾ ਗੁਰੂ ਜੀ ਦੀ ਪਾਵਨ ਬਾਣੀ ਪੜ੍ਹਦਾ:—

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥**
**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥**
**ਸੇਵਕ ਕਉ ਨਿਕਟੀ ਹੋਇ ਦਿਖਾਵੈ ॥**

(ਆਸਾ ਮ: ੫, ਪੰਨਾ ੪੦੩)

ਗੁਰਬਾਣੀ ਜਪਦਾ ਜਪਦਾ ਗੁਰੂ ਦਰਬਾਰ ਵਲ ਟੁਰ ਪਿਆ।

## ਭਾਈ ਬਿਧੀ ਚੰਦ ਤੇ ਜੰਗ ਨਥਾਣੇ ਦੀ ਢਾਬ

ਰੂਪੇ ਪਿੰਡ ਪੁੱਜ ਕੇ ਸਤਿਗੁਰੂ ਜੀ ਦੇ ਪਿੰਡ ਕਾਂਗੜ ਚਲੇ ਜਾਣ ਦਾ ਪਤਾ ਲੱਗਾ। ਬਿਧੀ ਚੰਦ ਉਥੇ ਪੁੱਜ ਗਿਆ। ਘੋੜਾ ਦੀਵਾਨ ਅਸਥਾਨ ਦੇ ਨੇੜੇ ਪੁੱਜ ਕੇ ਬੰਨ੍ਹ ਦਿਤਾ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਥਾਪੀ ਦਿੱਤੀ, ਪਿਆਰ ਨਾਲ ਕੰਡ 'ਤੇ ਹੱਥ ਫੇਰਿਆ ਅਤੇ ਬਹੁਤ ਪ੍ਰਸੰਨਤਾ ਪ੍ਰਗਟ ਕੀਤੀ। ਬਿਧੀ ਚੰਦ ਨੇ ਸਤਿਗੁਰੂ ਜੀ ਨੂੰ ਆਪਣੇ ਦੂਜੇ ਘੋੜੇ ਨੂੰ ਲਿਆਉਣ ਦਾ ਸਾਰਾ ਹਾਲ ਸੁਣਾਇਆ ਅਤੇ ਦੱਸਿਆ ਕਿ ਸ਼ਾਹਜਹਾਨ ਛੇਤੀ ਹੀ ਫ਼ੌਜ ਲੈ ਕੇ ਹਮਲਾ ਕਰੇਗਾ, ਸਾਨੂੰ ਟਾਕਰੇ ਲਈ ਤਿਆਰ ਹੋਣਾ ਚਾਹੀਦਾ ਹੈ। ਜੋਧ ਸ਼ਾਹ ਪਾਸੋਂ ਪੁੱਛਗਿਛ ਕਰਨ ਉਪਰੰਤ ਨਥਾਣੇ ਪਿੰਡ ਵਾਲੀ ਢਾਬ ਵੱਲ ਸਤਿਗੁਰੂ ਜੀ ਨੇ ਆਪਣੀ ਫ਼ੌਜ ਸਮੇਤ ਕੂਚ ਕਰ ਦਿੱਤਾ। ਜੋਧ ਸ਼ਾਹ ਅਤੇ ਉਨ੍ਹਾਂ ਦਾ ਭਾਈ ਸਲੇਮ ਖ਼ਾਂ ਦੋਵੇਂ ਇੱਕ ਹਜ਼ਾਰ ਆਪਣੀ ਫ਼ੌਜ ਲੈ ਕੇ ਵੀ ਗੁਰੂ ਸਾਹਿਬ ਜੀ ਨਾਲ ਟੁਰ ਪਏ। ਢਾਬ 'ਤੇ ਪੁੱਜਣ

ਉਪਰੰਤ ਤੰਬੂ ਕਨਾਤਾਂ ਲਾ ਕੇ ਠਿਕਾਣੇ ਮੱਲ ਕੇ ਸ਼ਾਹੀ ਫੌਜਾਂ ਨਾਲ ਟਾਕਰੇ ਦੀ ਤਿਆਰੀ ਕਰ ਲਈ।

ਸ਼ਾਹ ਜਹਾਨ ਸਤਿਗੁਰੂ ਨਾਨਕ ਦੇਵ ਜੀ ਦੇ, ਘਰ ਦੀ ਅਜ਼ਮਤ[1] ਨੂੰ ਸਮਝਦਾ ਸੀ ਪਰ ਰਾਜਸੀ ਮਦ ਵਿੱਚ ਮਤਵਾਲਾ ਹੋਇਆ ਅਮੀਰਾਂ ਵਜ਼ੀਰਾਂ ਵਲੋਂ ਦ੍ਵੈਤ-ਭਾਵ ਪੂਰਤ ਦਲੀਲਾਂ ਕਾਰਨ ਮੀਰੀ-ਪੀਰੀ ਵਾਲੇ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਲਲਾਬੇਗ, ਕਾਬਲ ਦੇ ਪਠਾਣ ਦੀ ਅਗਵਾਈ ਹੇਠ ੩੫ ਹਜ਼ਾਰ ਫ਼ੌਜ ਨਾਲ ਚੜ੍ਹਾਈ ਕਰਵਾ ਦਿੱਤੀ। ਦਰਿਆ ਪਾਰ ਕਰਕੇ ਸ਼ਾਹੀ ਫ਼ੌਜ ਨੇ ਭਾਈ ਰੂਪੇ ਦੇ ਪਿੰਡੋਂ ਹੋ ਕੇ ਨਥਾਣੇ ਦੀ ਢਾਬ ਦੇ ਨੇੜੇ ਪੁੱਜ ਕੇ ਹਸਨ ਖ਼ਾਂ ਨੂੰ ਭੇਤ ਲੈਣ ਭੇਜਿਆ। ਹਸਨ ਖਾਂ ਨੂੰ ਸਿੱਖਾਂ ਨੇ ਬਹੁਤ ਸੋਧਾ ਲਾਇਆ ਪਰ ਸਤਿਗੁਰੂ ਜੀ ਨੇ ਰਿਹਾਈ ਬਖ਼ਸ਼ੀ ਅਤੇ ਲਲਾਬੇਗ ਨੂੰ ਸਾਰਾ ਭੇਤ ਦੱਸਣ ਦੀ ਖੁੱਲ੍ਹੀ ਛੁੱਟੀ ਦਿੱਤੀ। ਜਦੋਂ ਹਸਨ ਖ਼ਾਂ ਨੇ ਸਤਿਗੁਰੂ ਜੀ ਦੀ ਸਿਫਤ ਕੀਤੀ ਤਦ ਲਲਾਬੇਗ ਨੇ ਵੀ ਉਸਨੂੰ ਕੁੱਟ ਮਾਰ ਕੇ ਕੱਢ ਦਿੱਤਾ। ਫਿਰ ਸਤਿਗੁਰੂ ਜੀ ਦੀ ਸ਼ਰਨ ਵਿੱਚ ਪੁੱਜਾ। ਤਦ ਸਤਿਗੁਰੂ ਜੀ ਨੇ ਹਸਨ ਖਾਂ ਨੂੰ ਆਪਣੀ ਫ਼ੌਜ ਵਿੱਚ ਰੱਖ ਲਿਆ ।ਦੋ ਦਿਨ ਪਿਛੋਂ ਘਮਸਾਣ ਦਾ ਯੁੱਧ ਅਰੰਭ ਹੋਇਆ, ਆਪਣੇ ਪਰਾਏ ਦੀ ਕੋਈ ਪਛਾਣ ਨ ਰਹੀ। ਅੰਧਾ ਧੁੰਦ ਵਿੱਚ ਸ਼ਾਹੀ ਫ਼ੌਜ ਦੇ ਬਹੁਤ ਸਾਰੇ ਸਿਪਾਹੀ ਆਪੋ ਵਿੱਚ ਹੀ ਲੜ ਕੇ ਮਰੇ। ਸਰਦੀ ਜ਼ੋਰਾਂ 'ਤੇ ਸੀ। ਦੁਬਾਰਾ ਫਿਰ ਭੀਖਨ ਖ਼ਾਂ ਤੇ ਗੁੱਲ ਖ਼ਾਂ ਦੀ ਕਮਾਨ ਹੇਠ ਅੱਠ ਹਜ਼ਾਰ ਫ਼ੌਜ ਨੇ ਹੱਲਾ ਕੀਤਾ। ਧਰਤੀ ਲਹੂ ਨਾਲ ਰੰਗੀ ਗਈ। ਪੰਦਰਾਂ ਹਜ਼ਾਰ ਜਵਾਨ ਪਹਿਲੇ ਹੱਲਿਆਂ ਵਿੱਚ ਲਲਾਬੇਗ ਮਰਵਾ ਬੈਠਾ ਸੀ। ਫਿਰ ਲਲਾਬੇਗ ਦੇ ਪੁੱਤਰ ਨੇ ਲੜਾਈ ਕੀਤੀ, ਭਾਈ ਬਿਧੀ ਚੰਦ ਜੀ ਨੇ ਸਿੱਖ ਸੂਰਮਿਆਂ ਸਹਿਤ ਡੱਟ ਕੇ ਮੁਕਾਬਲਾ ਕੀਤਾ। ਗੁਰੂ ਸਾਹਿਬ ਜੀ ਨੇ ਆਪ ਵੀ ਤੀਰਾਂ ਦੀ ਵਰਖਾ ਕੀਤੀ। ਲਲਾਬੇਗ ਆਪ ਵੀ ਮੈਦਾਨ ਵਿੱਚ ਕੁੱਦ ਪਿਆ। ਤੀਰਾਂ ਗੋਲੀਆਂ ਦੀਆਂ ਬੁਛਾੜਾਂ ਹੋਈਆਂ। ਮੈਦਾਨ ਲੋਥਾਂ ਨਾਲ ਭਰ ਗਿਆ। **ਗੁਰੂ ਜੀ ਨੇ ਲਲਾ ਬੇਗ ਨੂੰ ਆਪਣੇ ਹੱਥੀਂ ਮੌਤ ਦੇ ਘਾਟ ਉਤਾਰ ਦਿੱਤਾ।** ਮਲਕ ਜਤੀ ਨੇ ਸ਼ਮਸ ਬੇਗ ਨੂੰ ਵੀ ਤਲਵਾਰ ਨਾਲ ਮਾਰ ਦਿੱਤਾ। ਇਸ ਘਮਸਾਣ ਯੁੱਧ ਵਿੱਚ ਭਾਈ ਜੇਠਾ ਜੀ ਸ਼ਹੀਦ ਹੋ ਗਏ। ਅੰਤ ਲਲਾਬੇਗ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਹਮੋਂ-ਸਾਹਮਣੇ ਲੜਾਈ ਹੋਈ। ਲਲਾਬੇਗ ਗੁਰੂ ਜੀ ਦੀ ਤਲਵਾਰ ਦੇ ਵਾਰ ਨਾਲ ਮਰਿਆ। ਯੁੱਧ ਜਿੱਤਿਆ ਗਿਆ। ਗੁਰੂ ਜੀ ਨੇ ਸ਼ਹੀਦ ਸਿੰਘਾਂ ਦਾ ਸਸਕਾਰ ਕਰਵਾਇਆ ਅਤੇ ਦੀਵਾਨ ਸਜਾ ਕੇ ਯੁੱਧ ਜਿੱਤਣ ਦੀ ਖੁਸ਼ੀ ਵਿੱਚ ਕੜਾਹ ਪ੍ਰਸ਼ਾਦ ਵਰਤਾਇਆ ਗਿਆ।

## ਭਾਈ ਬਿਧੀ ਚੰਦ ਤੇ ਜੰਗ ਕਰਤਾਰਪੁਰ

ਇਸ ਤੋਂ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਆ ਗਏ। ਦੀਵਾਨ ਸਜਣ ਲੱਗਾ, ਕੀਰਤਨ ਕਥਾ ਵਾਰਤਾ, ਢਾਡੀਆਂ ਦੀਆਂ ਬੀਰ-ਰਸੀ ਵਾਰਾਂ ਦਾ

---

*1. ਕਰਾਮਾਤ, ਵਡਿਆਈ, ਬਰਕਤ।*

ਕੀਰਤਨ ਹੋਣ ਲੱਗਾ। ਮਾਤਾ ਨਾਨਕੀ, ਮਾਤਾ ਮਹਾਂਦੇਵੀ ਜੀ ਨੇ ਸਤਿਗੁਰੂ ਜੀ ਪਾਸੋਂ ਭਾਈ ਬਿਧੀ ਚੰਦ ਦੀ ਬਹਾਦਰੀ ਬਾਬਤ ਸੁਣਿਆ। ਤਦ ਬਿਧੀ ਚੰਦ ਨੂੰ ਸੱਦ ਕੇ ਘੋੜੇ ਲਿਆਉਣ ਦੀ ਸਾਰੀ ਵਾਰਤਾ ਮਾਤਾਵਾਂ ਨੇ ਸੁਣੀ। ਇਥੇ ਹੀ ਪੈਂਦੇ ਖ਼ਾਂ ਨੇ ਝੂਠ ਬੋਲਿਆ ਸੀ ਕਿ ਬਾਜ਼ ਅਸਮਾਨ ਖ਼ਾਂ[1] ਪਾਸ ਨਹੀਂ। ਤਦ ਬਿਧੀ ਚੰਦ ਗੁਰੂ ਜੀ ਦਾ ਹੁਕਮ ਪ੍ਰਾਪਤ ਕਰ ਕੇ ਝੱਟ ਪੈਂਦੇ ਖ਼ਾਂ ਦੇ ਘਰ ਪੁੱਜਾ। ਉੱਥੋ ਬਾਜ਼, ਪੌਸ਼ਾਕ, ਤਲਵਾਰ ਅਤੇ ਚੀਰਾ ਸਭ ਚੀਜ਼ਾਂ ਸੰਭਾਲ ਕੇ ਫੁਰਤੀ ਨਾਲ ਗੁਰੂ ਜੀ ਪਾਸ ਪੁੱਜ ਗਿਆ। ਪੈਂਦੇ ਖਾਂ ਉਸ ਸਮੇਂ ਗੁਰੂ ਜੀ ਪਾਸ ਹੀ ਸੀ। ਜਦੋਂ ਫਿਰ ਸਤਿਗੁਰੂ ਜੀ ਨੇ ਪੁੱਛਿਆ ਤਦ ਪੈਂਦੇ ਖ਼ਾਂ ਹੋਰ ਵੀ ਝੂਠ ਬੋਲਣ ਲੱਗਾ ਅਤੇ ਗੁਰੂ ਘਰ ਦੀ ਨਿਰਾਦਰੀ ਕਰਨ ਲੱਗਾ। ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਪੈਂਦੇ ਖ਼ਾਂ ਨੂੰ ਸਿੱਖਾਂ ਵਲੋਂ ਗੁਰੂ ਦਰਬਾਰ ਵਿੱਚੋਂ ਧੱਕੇ ਮਾਰ ਕੇ ਬਾਹਰ ਕੱਢ ਦਿਤਾ ਗਿਆ।

ਪੈਂਦੇ ਖ਼ਾਂ ਨੇ ਬਾਦਸ਼ਾਹ ਦੀ ਸ਼ਰਨ ਲਈ। ਕਾਲੇ ਖ਼ਾਂ, ਅਨਵਰ ਖ਼ਾਂ, ਕੁਤਬ ਖ਼ਾਂ ਸਮੇਤ ਪੰਜਾਹ ਹਜ਼ਾਰ ਸੈਨਾ ਲੈ ਕੇ ਪੈਂਦੇ ਖ਼ਾਂ ਨੇ ਚੜ੍ਹਾਈ ਕਰ ਦਿੱਤੀ। ਅਨਵਰ ਖ਼ਾਂ ਭੇਤ ਲੈਣ ਗਿਆ, ਵੱਧ ਘੱਟ ਬੋਲਣ ਲੱਗਾ। ਤਦ ਭਾਈ ਬਿਧੀ ਚੰਦ ਆਦਿਕ ਸਿੱਖਾਂ ਨੇ ਉਸ ਨੂੰ ਮਾਰ ਕੁੱਟ ਕੇ ਬੇਹੋਸ਼ ਕਰ ਦਿੱਤਾ। ਹੋਸ਼ ਆਉਣ ਉਪਰੰਤ ਅਨਵਰ ਖ਼ਾਂ ਆਪਣੀ ਫ਼ੌਜ ਵਿੱਚ ਪਰਤ ਗਿਆ। ਸ਼ਾਹੀ ਫ਼ੌਜਾਂ ਨੇ ਚੜ੍ਹਾਈ ਕਰ ਦਿੱਤੀ। ਕਰਤਾਰਪੁਰ ਲਾਗੇ ਲੜਾਈ ਅਰੰਭ ਹੋ ਗਈ। ਘਮਸਾਨ ਦੀ ਲੜਾਈ ਹੋਈ। ਗੁਰੂ ਸਾਹਿਬ ਆਪ ਜੰਗ ਵਿੱਚ ਸ਼ਾਮਲ ਹੋਏ ਉਨ੍ਹਾਂ ਦੇ ਤੀਰਾਂ ਨਾਲ ਚੋਣਵੇਂ ਸੂਰਮੇ ਮਾਰੇ ਗਏ। ਇਸ ਘਮਸਾਨ ਵਿੱਚ ਅਨਵਰ ਖ਼ਾਂ ਦਾ ਟਾਕਰਾ ਭਾਈ ਬਿਧੀ ਚੰਦ ਨਾਲ ਹੋ ਗਿਆ। ਭਾਈ ਬਿਧੀ ਚੰਦ ਦੇ ਤੀਰ ਨਾਲ ਅਨਵਰ ਖ਼ਾਂ ਮਾਰਿਆ ਗਿਆ। ਭਾਈ ਲਖੂ ਦੇ ਤੀਰਾਂ ਨਾਲ ਕਾਲੇ ਖ਼ਾਂ ਫ਼ੱਟੜ ਹੋ ਗਿਆ ਪਰ ਕਾਲੇ ਖ਼ਾਂ ਦੇ ਹਮਲੇ ਨਾਲ ਭਾਈ ਲਖੂ ਜੀ ਸ਼ਹੀਦ ਹੋ ਗਏ। ਸ੍ਰੀ ਗੁਰਦਿੱਤਾ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਸੂਰਜ ਮੱਲ ਜੀ ਵੀ ਯੁੱਧ ਵਿੱਚ ਡਟ ਕੇ ਲੜੇ। ਪੈਂਦੇ ਖ਼ਾਂ ਘੋੜਾ ਦੁੜਾ ਕੇ ਗੁਰੂ ਜੀ ਦੇ ਸਾਹਮਣੇ ਆ ਡਟਿਆ। ਪੈਂਦੇ ਖ਼ਾਂ ਨੇ ਦੋ ਵਾਰ ਝਟਪਟ ਸਤਿਗੁਰੂ ਜੀ ਉਪਰ ਕਰ ਦਿੱਤੇ। ਅੰਤ ਸਤਿਗੁਰੂ ਜੀ ਦੀ ਤਲਵਾਰ ਦੇ ਵਾਰ ਨਾਲ ਇਸ ਸੰਸਾਰ ਤੋ ਚਲਦਾ ਬਣਿਆ। ਅਸਮਾਨ ਖ਼ਾਂ, ਪੈਂਦੇ ਖ਼ਾਂ ਦਾ ਜਵਾਈ, ਬਾਬਾ ਗੁਰਦਿੱਤਾ ਜੀ ਦੇ ਹੱਥੋਂ ਮਾਰਿਆ ਗਿਆ। ਕੁਤਬ ਖ਼ਾਂ ਅਤੇ ਕਾਲੇ ਖ਼ਾਂ ਸਤਿਗੁਰੂ ਜੀ ਦੀ ਤਲਵਾਰ ਨਾਲ ਮਾਰੇ ਗਏ। ਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਭਾਈ ਬਿਧੀ ਚੰਦ ਜੀ ਨੇ ਸ਼ਹੀਦ ਹੋਏ ਗੁਰਮੁਖ ਪਿਆਰਿਆਂ ਦਾ ਸਸਕਾਰ ਕੀਤਾ। ਕੁਝ ਦਿਨਾਂ ਉਪਰੰਤ ਗੁਰੂ ਸਾਹਿਬ ਸਮੇਤ ਪਰਿਵਾਰ ਅਤੇ ਸੰਗਤਾਂ ਸਹਿਤ ਕਰਤਾਰਪੁਰ ਛੱਡ ਕੇ ਕੀਰਤਪੁਰ ਪੁੱਜ ਗਏ ਪਰ ਧੀਰਮੱਲ ਅਤੇ ਉਸ ਦਾ ਪਰਿਵਾਰ ਕਰਤਾਰਪੁਰ ਹੀ ਰਿਹਾ। ਕੀਰਤਪੁਰ ਗੁਰੂ ਜੀ ਦੇ ਪਾਵਨ ਦਰਬਾਰ ਸਜਣ ਲੱਗੇ।

---

*1. ਪੈਂਦੇ ਖਾਂ ਦਾ ਜਵਾਈ।*

ਭਾਈ ਬਿਧੀ ਚੰਦ ਸਤਿਗੁਰੂ ਜੀ ਦਾ ਹੁਕਮ ਪ੍ਰਾਪਤ ਕਰਕੇ ਅਤੇ ਸਤਿਗੁਰੂ ਜੀ ਪਾਸੋਂ ਅਸ਼ੀਰਵਾਦ ਪ੍ਰਾਪਤ ਕਰ ਕੇ ਦੇਉ ਨਗਰ (ਉੱਤਰ ਪ੍ਰਦੇਸ਼) ਵੱਲ ਟੁਰ ਪਏ ਜਿਥੇ ਬੁੱਢਣ ਸ਼ਾਹ ਦਾ ਚੇਲਾ ਸੁੰਦਰ ਸ਼ਾਹ ਰਹਿੰਦਾ ਸੀ। ਉਸ ਪਾਸ ਪੁੱਜ ਕੇ ਉਸ ਦੇ ਡੇਰੇ ਅਰਾਮ ਕੀਤਾ। ਫਿਰ ਅਗੇ ਮੇਨਾਕ ਸ਼ਹਿਰ ਪੁੱਜੇ। ਭਾਈ ਜੀ ਨੇ ਸਤਿਗੁਰੂ ਜੀ ਵਲੋਂ ਸੰਗਤਾਂ ਵੱਲ ਭੇਜੀ ਪਤ੍ਰਿਕਾ ਸੰਗਤਾਂ ਨੂੰ ਦਿੱਤੀ। ਸੰਗਤਾਂ ਨੇ ਅਦਬ ਸਤਿਕਾਰ ਨਾਲ ਪਤ੍ਰਿਕਾ ਪੜ੍ਹੀ ਜਿਸ ਵਿੱਚ ਲਿਖਿਆ ਸੀ ਕਿ ਭਾਈ ਬਿਧੀ ਚੰਦ ਨੂੰ ਸਾਡਾ ਰੂਪ ਹੀ ਸਮਝਣਾ। ਸੁ ਸੰਗਤਾਂ ਪਾਸ ਕੁਝ ਸਮਾਂ ਠਹਿਰਨ ਉਪਰੰਤ ਸਭ ਭੇਟਾਵਾਂ ਲਿਆ ਕੇ ਸਤਿਗੁਰੂ ਜੀ ਨੂੰ ਕੀਰਤਪੁਰ ਸਾਹਿਬ ਅਰਪਣ ਕਰ ਦਿੱਤੀਆਂ। ਜਦੋਂ ਭਾਈ ਬਿਧੀ ਚੰਦ ਜੀ ਦਾ ਅੰਤ ਸਮਾਂ ਨੇੜੇ ਢੁਕਿਆ, ਤਦ ਉਨ੍ਹਾਂ ਆਪਣੇ ਸਪੁੱਤਰ ਲਾਲ ਚੰਦ ਜੀ ਨੂੰ ਸਤਿਗੁਰੂ ਜੀ ਦੀ ਪਾਵਨ ਸੇਵਾ ਕਰਨ ਵਾਸਤੇ ਸੰਗਤ ਵਿੱਚ ਹਾਜ਼ਰ ਕਰ ਦਿੱਤਾ ਅਤੇ ਆਪ ਸੁੰਦਰ ਸ਼ਾਹ ਨਾਲ ਕੀਤਾ ਵਚਨ ਪੂਰਾ ਕਰਨ ਵਾਸਤੇ ਦੇਉ ਨਗਰ ਪੁੱਜ ਗਏ। ਦੋਨਾਂ ਨੇ ਇਸ਼ਨਾਨ ਕਰ ਕੇ ਇੱਕਠਿਆਂ ਸਰੀਰ ਤਿਆਗ ਦਿੱਤਾ। ਇਹ ਸਮਾਂ ਸੰਮਤ ੧੬੯੫ (1638 ਈ:) ਦਾ ਦਸਿਆ ਜਾਂਦਾ ਹੈ। ਇਥੇ ਸਾਈਂ ਸੁੰਦਰ ਸ਼ਾਹ ਦੀ ਕਬਰ ਨਾਲ ਹੀ ਭਾਈ ਬਿਧੀ ਚੰਦ ਦਾ ਅਸਥਾਨ ਬਣਿਆ ਹੋਇਆ ਹੈ।

ਗੁਰਮੁਖ ਪਿਆਰਿਓ ! ਭਾਈ ਬਿਧੀ ਚੰਦ ਜੀ ਨੇ ਸਤਿਗੁਰੂ ਜੀ ਦੇ ਪਾਵਨ ਚਰਨ ਪਰਸੇ ਅਤੇ ਚੋਰ-ਪੁਣਾ ਛੱਡ ਕੇ ਇੱਕ ਬ੍ਰਹਮ ਗਿਆਨੀ, ਬਹਾਦਰ, ਸੈਨਾਪਤੀ, ਪੂਰਨ ਗੁਰਮੁਖ ਦੀ ਪਦਵੀ ਪ੍ਰਾਪਤ ਕੀਤੀ। ਆਪਣਾ ਜੀਵਨ ਸਫਲ ਕਰ ਕੇ ਗੁਰੂ ਸਾਹਿਬ ਜੀ ਪਾਸੋਂ ਮਹਾਨ ਬਖ਼ਸ਼ਿਸ਼ ਪ੍ਰਾਪਤ ਕੀਤੀ **"ਬਿਧੀ ਚੰਦ ਛੀਨਾ ਗੁਰੂ ਕਾ ਸੀਨਾ।"** ਸਾਨੂੰ ਵੀ ਗੁਰਸਿੱਖੀ ਵਿੱਚ ਦ੍ਰਿੜ੍ਹ ਰਹਿ ਕੇ, ਰਹਿਤ-ਮਰਯਾਦਾ ਵਿੱਚ ਪਰਪੱਕ ਰਹਿੰਦਿਆਂ, ਨਾਮ ਸਿਰਮਨ ਕਰ ਕੇ ਅਤੇ ਸਤਿਗੁਰੂ ਜੀ ਦੀ ਪਾਵਨ ਆਗਿਆ ਪਾਲਣ ਕਰ ਕੇ ਜੀਵਨ ਸਫ਼ਲ ਬਣਾਉਣ ਦੀ ਦਾਤ ਸਤਿਗੁਰੂ ਜੀ ਪਾਸੋਂ ਪ੍ਰਾਪਤ ਕਰਨੀ ਚਾਹੀਦੀ ਹੈ।

——•——

# ਕਾਂਡ - 43

# ਗੁਰੂ ਤੇਗ਼ ਬਹਾਦਰ ਜੀ ਦੇ ਸਨਮੁਖ ਸ਼ਹੀਦ ਹੋਏ ਗੁਰਸਿੱਖ

1. ਭਾਈ ਮਤੀ ਦਾਸ ਜੀ
2. ਭਾਈ ਸਤੀ ਦਾਸ ਜੀ
3. ਭਾਈ ਦਿਆਲ ਦਾਸ ਜੀ

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥

(ਸਿਰੀ ਰਾਗ ਕੀ ਵਾਰ ਮ. ੪, ਪੰਨਾ ੮੩)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ[1] ਸੋਗ[2] ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩ ॥੧੧ ॥

(ਸੋਰਠਿ ਮ. ੯, ਪੰਨਾ ੬੩੩)

---

*1. ਖੁਸ਼ੀ, 2. ਗਮੀ।*

**1. ਭਾਈ ਮਤੀ ਦਾਸ, 2. ਭਾਈ ਸਤੀ ਦਾਸ** :— ਦੋਵੇਂ ਸਕੇ ਭਰਾ ਸਨ ਅਤੇ ਗੁਰੂ ਸਾਹਿਬ ਜੀ ਦੇ ਦੀਵਾਨ ਸਨ। ਦੋਵੇਂ ਭਾਈ ਹੀਰਾ ਨੰਦ ਜੀ ਦੇ ਸਪੁੱਤਰ, ਭਾਈ ਲੱਖੀ ਦਾਸ ਦੇ ਪੋਤੇ, ਭਾਈ ਪਰਾਗ ਦਾਸ ਜੀ ਦੇ ਪੜਪੋਤੇ, ਜ਼ਿਲ੍ਹਾ ਜੇਹਲਮ ਦੇ ਪਿੰਡ ਕਰਿਆਲਾ ਦੇ ਵਸਨੀਕ ਛਿੱਬਰ ਗੋਤ ਦੇ ਸਨ। ਆਪ ਦੇ ਖਾਨਦਾਨ ਦੇ ਵੱਡੇ ਵਡੇਰੇ ਪੰਚਮ ਪਾਤਿਸ਼ਾਹ ਜੀ ਦੇ ਅਨਿੰਨ ਸੇਵਕ ਸਨ। ਆਪ ਦੇ ਪੜਦਾਦਾ ਜੀ ਛੇਵੇਂ ਪਾਤਿਸ਼ਾਹ ਜੀ ਦੇ ਸ਼ਰਧਾਲੂ ਸਨ। ਭਾਈ ਹੀਰਾ ਨੰਦ ਜੀ ਸਤਵੇਂ ਪਾਤਿਸ਼ਾਹ ਦੇ ਉੱਘੇ ਸ਼ਰਧਾਲੂ ਸਨ। ਸੱਤਵੇਂ ਪਾਤਿਸ਼ਾਹ ਜੀ ਦੇ ਸਮੇਂ ਤੋਂ ਦੋਵੇਂ ਭਰਾ (ਮਤੀ ਦਾਸ, ਸਤੀ ਦਾਸ) ਗੁਰੂ ਘਰ ਰਹਿ ਕੇ ਸੇਵਾ ਕਰਦੇ ਰਹੇ। ਆਪ ਦੀਵਾਨ ਦੁਰਗਾ ਮੱਲ ਦੇ ਭਤੀਜੇ ਸਨ। ਗੁਰੂ ਤੇਗ ਬਹਾਦਰ ਜੀ ਦੇ ਬਾਬਾ ਬਕਾਲਾ ਵਿਖੇ ਪ੍ਰਗਟ ਹੋਣ ਸਮੇਂ ਆਪ ਜੀ ਨੂੰ ਗੁਰੂ ਘਰ ਦੀ ਦੀਵਾਨੀ ਸੌਂਪੀ ਗਈ।

**3. ਭਾਈ ਦਿਆਲ ਦਾਸ** :— ਆਪ ਭਾਈ ਮਾਈ ਦਾਸ ਦੇ ਪੁੱਤਰ, ਭਾਈ ਬਾਲੂ ਦੇ ਪੋਤੇ, ਭਾਈ ਮੂਲੇ ਦੇ ਪੜਪੋਤੇ ਸਨ। ਮੁਲਤਾਨ ਦੇ ਲਾਗੇ ਅਲੀ ਪੁਰ ਦੇ ਵਸਨੀਕ ਸਨ। ਮਾਈ ਦਾਸ ਜੀ ਕੀਰਤਪੁਰ ਵਿਖੇ ਸ੍ਰੀ ਗੁਰੂ ਹਰਿ ਰਾਏ ਜੀ ਪਾਸ ਪੁੱਜੇ ਅਤੇ ਤਿੰਨ ਪੁੱਤਰ ਗੁਰੂ ਜੀ ਨੂੰ ਸੇਵਾ ਵਾਸਤੇ ਭੇਟ ਕੀਤੇ, ਜਿਨ੍ਹਾਂ ਵਿੱਚੋਂ ਇੱਕ ਦਿਆਲ ਦਾਸ ਜੀ ਸਨ। ਆਪ ਨੌਂਵੇਂ ਪਾਤਿਸ਼ਾਹ ਜੀ ਦੇ ਸਮੇਂ ਘਰਬਾਰਗੀ (ਘਰ ਦਾ ਬੰਦੋਬਸਤ) ਦੀ ਸੇਵਾ-ਸੰਭਾਲ ਦਾ ਕੰਮ ਕਰਦੇ ਸਨ। ਪਟਨੇ ਸ਼ਹਿਰ ਵਿੱਚ ਪੁੱਜਣ ਸਮੇਂ ਗੁਰੂ ਘਰ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਵੀ ਸਤਿਗੁਰੂ ਜੀ ਵਲੋਂ ਦਿਆਲ ਦਾਸ ਜੀ ਨੂੰ ਸੌਂਪੀ ਗਈ। (ਹਵਾਲਾ ਭਟ ਵਹੀ ਮੁਲਤਾਨੀ ਸਿੰਧੀ-ਭਾਈ ਦਿਆਲ ਦਾਸ ਜੀ)।

## ਜੀਵਨ-ਬ੍ਰਿਤਾਂਤ
## ਭਾਈ ਮਤੀਦਾਸ ਤੇ ਸਤੀਦਾਸ

ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਅਤੇ ਪਹਿਲੀਆਂ ਪਾਤਸ਼ਾਹੀਆਂ ਦੇ ਸਮੇਂ ਤੋਂ ਹੁਣ ਤੱਕ ਜੀਅ ਦਾਨ ਪ੍ਰਾਪਤ ਕਰ ਚੁੱਕੇ ਅਣਗਿਣਤ ਗੁਰਮੁਖ ਪਿਆਰੇ ਹੋਏ ਹਨ। ਭਾਈ ਦਿਆਲ ਦਾਸ ਜੀ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਮੱਖਣ ਸ਼ਾਹ ਲੁਬਾਣਾ, ਲੱਖੀ ਸ਼ਾਹ ਵਣਜਾਰਾ, ਭਾਈ ਨਾਨੂ ਰਾਇ, ਭਾਈ ਜੈਤਾ ਰੰਘਰੇਟਾ, ਭਾਈ ਊਦਾ, ਭਾਈ ਗੁਰਦਿੱਤਾ, ਮਾਮਾ ਕ੍ਰਿਪਾਲ ਚੰਦ ਜੀ, ਭਾਈ ਕਨ੍ਹਈਆ ਜੀ, ਸੰਤ ਮਲੂਕ ਦਾਸ, ਰਾਜਾ ਜੈ ਸਿੰਘ, ਰਾਜਾ ਰਾਮ ਸਿੰਘ, ਨਵਾਬ ਸੈਫ ਖਾਂ, ਨਵਾਬ ਸ਼ਾਇਸਤਾ ਖਾਂ, ਭਾਈ ਦਗੋ, ਭਾਈ ਮੀਹਾ, ਭਾਈ ਮੰਗਤੀਆ, ਚਾਚਾ ਫੱਗੂ ਸ਼ਾਹ, ਭਾਈ ਬੁਲਾਕੀ ਦਾਸ, ਭਾਈ ਦੁਰਗਾ ਮੱਲ, ਭਾਈ ਮਨੀ ਸਿੰਘ ਜੀ, ਅਤੇ ਅਨੇਕ ਹੋਰ ਗੁਰਮੁਖ ਪਿਆਰੇ ਹੋਏ ਜਿਨ੍ਹਾਂ ਸਤਿਗੁਰੂ ਜੀ ਦੀ ਪਾਵਨ ਚਰਨ ਛੋਹ ਨਾਲ ਆਪਣਾ

ਜੀਵਨ ਸਫ਼ਲ ਕੀਤਾ। ਇਥੇ ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸਨਮੁਖ ਸ਼ਹੀਦ ਹੋਏ ਗੁਰਸਿੱਖਾਂ ਦਾ ਹਾਲ ਹੀ ਲਿਖਿਆ ਜਾਂਦਾ ਹੈ:—

ਹੁਣ ਤੱਕ ਵਿਦਵਾਨਾਂ ਨੇ ੧. ਭੱਟ ਵਹੀਆਂ, ੨. ਬੰਸਾਵਲੀਨਾਮਾ (ਕੇਸਰ ਸਿੰਘ ਛਿੱਬਰ), ੩. ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਬਾਬਾ ਸਰੂਪ ਦਾਸ ਭੱਲਾ), ੪. ਗੁਰੂ ਕੀਆਂ ਸਾਖੀਆਂ (ਸਰੂਪ ਸਿੰਘ ਕੌਸ਼ਿਸ਼), ੫. ਸ਼ਹੀਦ ਬਿਲਾਸ (ਸੇਵਾ ਸਿੰਘ), ੬. ਤ੍ਵਾਰੀਖ ਗੁਰੂ ਖਾਲਸਾ (ਗਿ. ਗਿਆਨ ਸਿੰਘ), ੭. ਪ੍ਰਾਚੀਨ ਪੰਥ ਪ੍ਰਕਾਸ਼ (ਭੰਗੂ ਰਤਨ ਸਿੰਘ ਸ਼ਹੀਦ), ੮. ਗੁ. ਪ੍ਰ. ਸੂ. ਗ੍ਰੰਥ (ਕਵੀ ਸੰਤੋਖ ਸਿੰਘ), ੯. The Sikh Religion (ਮੈਕਾਲਫ਼) ਆਦਿ ਗ੍ਰੰਥਾਂ ਦੇ ਆਧਾਰ 'ਤੇ ਜੋ ਖੋਜ ਕੀਤੀ ਹੈ, ਉਸ ਅਨੁਸਾਰ ਉਹਨਾਂ ਭਾਈ ਮਤੀ ਦਾਸ ਅਤੇ ਦਿਆਲ ਦਾਸ ਜੀ ਬਾਬਤ ਭੱਟ ਵਹੀਆਂ ਅਨੁਸਾਰ ਕਾਫੀ ਵਾਕਫੀਅਤ ਦਿੱਤੀ ਹੈ।

ਗੁਰੂ ਤੇਗ਼ ਬਹਾਦਰ ਜੀ, ਛੇਵੇਂ ਪਾਤਸ਼ਾਹ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਗ੍ਰਹਿ ਵਿਖੇ ੧੬੭੮ (1621 ਈ.) ਬਿਕਰਮੀ ਨੂੰ ਗੁਰੂ ਕੇ ਮਹਿਲ (ਅੰਮ੍ਰਿਤਸਰ) ਵਿਖੇ ਪ੍ਰਗਟ ਹੋਏ। ਆਪ ਜੀ ਦੇ ਮਾਤਾ ਨਾਨਕੀ ਜੀ ਸਨ। ਆਪ ਜੀ ਮੁੱਢ ਤੋਂ ਤਿਆਗ ਬਿਰਤੀ ਵਾਲੇ ਸਨ। ਆਪ ਜੀ ਦਾ ਪਹਿਲਾ ਨਾਮ ਤਿਆਗ ਮੱਲ ਜੀ। ਗਿਆਰਾਂ ਵਰ੍ਹੇ ਦੀ ਉਮਰ ਵਿੱਚ ਆਪ ਦਾ ਵਿਆਹ ਮਾਤਾ ਗੁਜਰੀ (ਲਾਲ ਚੰਦ ਜੀ ਦੀ ਸਪੁੱਤਰੀ) ਨਾਲ ਹੋਇਆ। ਛੇਵੇਂ ਪਾਤਸ਼ਾਹ ਜੀ ਦੇ ਸਮੇਂ ਹੋਏ ਯੁੱਧਾਂ ਵਿੱਚੋਂ ਅਖੀਰਲੇ ਕਰਤਾਰਪੁਰ ਦੇ ਯੁੱਧ ਵਿੱਚ ਆਪ ਬਹਾਦਰੀ ਨਾਲ ਲੜੇ। ਨੌਵੇਂ ਪਾਤਸ਼ਾਹ ਜੀ ਦੇ ਯੁੱਧ ਵਿੱਚ ਬਹਾਦਰੀ ਨਾਲ ਲੜਨ ਕਾਰਨ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਦਾ ਨਾਮ ਤੇਗ਼ ਬਹਾਦਰ ਪ੍ਰਚੱਲਤ ਕਰ ਦਿੱਤਾ। ਛੇਵੇਂ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਗੁਰੂ ਤੇਗ਼ ਬਹਾਦਰ ਜੀ ਬਕਾਲੇ ਆ ਗਏ। ਛੱਬੀ ਵਰ੍ਹੇ ਨੌਂ ਮਹੀਨੇ ਤੇਰਾਂ ਦਿਨ ਗੁਰੂ ਸਾਹਿਬ ਜੀ ਨੇ ਇਥੇ ਘੋਰ ਤਪੱਸਿਆ ਕੀਤੀ। ਸਤਿਗੁਰੂ ਜੀ ਤਪੱਸਿਆ ਕਰ ਰਹੇ ਸਨ, ਪਰ ਬਾਬਾ ਬਕਾਲਾ ਵਿਖੇ ਹੀ ਗੁਰਤਾ ਗੱਦੀ ਦੀ ਪ੍ਰਾਪਤੀ ਲਈ ਕਾਫੀ ਸਮੇਂ ਤੋਂ ਤੜਫਦੇ ਆ ਰਹੇ ਧੀਰ ਮੱਲ ਵਰਗੇ ਬਾਈ ਗੁਰੂ ਮੰਜੀਆਂ ਲਾ ਕੇ ਆਪ ਗੁਰੂ ਬਣ ਬੈਠੇ ਸਨ। ਇਨ੍ਹਾਂ ਦਿਨਾਂ ਵਿੱਚ ਮੱਖਣ ਸ਼ਾਹ, ਜਿਸ ਦਾ ਜਹਾਜ਼ ਗੁਰੂ ਜੀ ਦੀ ਮਿਹਰ ਨਾਲ ਡੁਬਣੋਂ ਬਚ ਗਿਆ ਸੀ, ਗੁਰੂ ਜੀ ਦੇ ਦਰਸ਼ਨਾਂ ਲਈ ਬਾਬਾ ਬਕਾਲਾ ਪੁੱਜਿਆ। ਦੋ ਦੋ ਮੋਹਰਾਂ ਰੱਖ ਕੇ ਪਾਖੰਡੀ ਗੁਰੂਆਂ ਦੀ ਪਰਖ ਕੀਤੀ ਅਤੇ ਭੋਰਾ ਸਾਹਿਬ ਪੁੱਜ ਗਿਆ। ਸੱਚੇ ਸਤਿਗੁਰੂ ਜੀ ਅੱਗੇ ਵੀ ਦੋ ਮੋਹਰਾਂ ਹੀ ਰੱਖੀਆਂ। ਜਦੋਂ ਸਤਿਗੁਰੂ ਜੀ ਨੇ ਪੰਜ ਸੌ ਮੋਹਰਾਂ ਸੁਖਣ ਅਤੇ ਜਹਾਜ਼ ਦੇ ਡੁੱਬਣ ਤੋਂ ਬਚ ਜਾਣ ਦੀ ਸਾਰੀ ਵਾਰਤਾ ਪ੍ਰਗਟ ਕੀਤੀ ਤਦ ਮੱਖਣ ਸ਼ਾਹ ਨੇ ਕੋਠੇ ਚੜ੍ਹਕੇ 'ਗੁਰੂ ਲਾਧੋ ਰੇ', 'ਗੁਰੂ ਲਾਧੋ ਰੇ' ਦੀ ਦੋਹੀ ਫੇਰ ਦਿੱਤੀ। ੪੪ ਵਰ੍ਹੇ ਦੀ ਉਮਰ ਵਿੱਚ ਗੁਰਤਾ ਗੱਦੀ ਸੰਭਾਲੀ। ਧੀਰਮੱਲ ਵਲੋਂ ਕਰੜਾ ਵਿਰੋਧ ਹੋਇਆ। ਪੂਰਬ ਵੱਲ ਪਿਆਨਾ ਕੀਤਾ। ਅਨੰਦਪੁਰ ਸਾਹਿਬ ਵਾਪਸ ਮੁੜੇ ਫਿਰ ਸ਼ਹਾਦਤ ਪ੍ਰਾਪਤ ਕੀਤੀ। ਇਹ ਸੰਖੇਪ ਹਵਾਲਾ ਦਿੱਤਾ ਹੈ।

ਆਪ ਜੀ ਦੇ ਸਨਮੁਖ, ਚਾਂਦਨੀ ਚੌਂਕ ਵਿਖੇ, ਭਾਈ ਮਤੀ ਦਾਸ, ਸਤੀ ਦਾਸ, ਦਿਆਲ ਦਾਸ ਸ਼ਹੀਦ ਕੀਤੇ ਗਏ। ਉਹਨਾਂ ਦਾ ਸੰਖੇਪ ਵਰਨਣ ਗੁਰੂ ਜੀ ਦੀ ਕ੍ਰਿਪਾ ਸਦਕੇ ਕੀਤਾ ਜਾਂਦਾ ਹੈ:—

ਹਿੰਦੂ ਧਰਮ ਵਲੋਂ ਪੈਦਾ ਕੀਤੇ ਵਰਣ ਆਸ਼ਰਮ ਤੇ ਜਾਤ ਵੰਡ ਦੇ ਭੇਦ ਭਾਵ ਨੇ ਜਿੱਥੇ ਭਾਰਤ ਦੀ ਅਖੰਡਤਾ ਨਸ਼ਟ ਕੀਤੀ, ਉਚ ਨੀਚ ਦੀਆਂ ਵੱਟਾਂ ਵਿਤਕਰੇ ਕਾਇਮ ਕੀਤੇ ਉਥੇ ਸੰਤਾਂ ਭਗਤਾਂ, ਗੁਰਸਿੱਖਾਂ ਨੂੰ ਵੀ ਜਾਤ ਵੰਡ ਤੇ ਵਿਸ਼ਵਾਸ਼ ਰੱਖਣ ਵਾਲੇ ਲੋਕਾਂ ਉੱਚੀ ਨੀਵੀਂ ਜਾਤ ਦੇ ਆਖ ਕੇ ਦੁਫੇੜ ਪੈਦਾ ਕੀਤੀ। ਇਵੇਂ ਹੀ ਅੱਜ ਵੀ ਬ੍ਰਾਹਮਣ ਜਾਤ ਦੇ ਅਰੁਣ ਸ਼ੋਰੀ ਆਦਿ ਅਭਿਮਾਨੀ ਲੋਕ ਮਤੀ ਦਾਸ, ਸਤੀ ਦਾਸ ਅਤੇ ਦਿਆਲ ਦਾਸ ਨੂੰ ਕੇਵਲ ਜਾਤ ਪਾਤ ਦੀ ਵੰਡ ਕਾਰਨ ਬ੍ਰਾਹਮਣ ਘਰ ਵਿੱਚ ਜਨਮ ਹੋਣ ਕਾਰਨ ਆਪਣਾ ਸਮਝ ਕੇ ਫੋਕਾ ਮਾਣ ਕਰ ਰਹੇ ਹਨ। ਇਵੇਂ ਕਰਕੇ ਉਹ ਉਹਨਾਂ ਪੂਰਨ ਗੁਰਸਿੱਖਾਂ ਦੇ ਸਤਿਕਾਰ ਨੂੰ ਵਧਾਉਣ ਦੀ ਥਾਂ ਕੇਵਲ ਆਪਣੀ ਹਉਂ ਹੰਗਤਾਂ ਦੇ ਹੰਕਾਰ ਨੂੰ ਵਧਾ ਰਹੇ ਹਨ। ਸਿੱਖ ਧਰਮ ਜਾਤ ਪਾਤ ਵਿੱਚ ਵਿਸ਼ਵਾਸ਼ ਨਹੀਂ ਰੱਖਦਾ ਕਿਉਂਕਿ **"ਖੱਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ"** ਦੇ ਆਧਾਰ 'ਤੇ ਸਭ ਗੁਰਸਿੱਖਾਂ ਨੂੰ ਸਕੇ ਭਰਾ ਸਮਝ ਕੇ ਸਾਂਝੀਵਾਲਤਾ ਤੇ ਭਰਾਤਰੀ ਭਾਵ ਦਾ ਮਾਰਗ ਦਰਸਾਉਂਦਾ ਹੈ। ਜਦੋਂ ਕੋਈ ਮਨੁੱਖ ਹਿੰਦੂ ਧਰਮ ਤਿਆਗ ਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿੱਚ ਗੁਰੂ ਸਾਹਿਬ ਜੀ ਵਲੋਂ ਚਲਾਏ ਮਾਰਗ 'ਤੇ ਚੱਲ ਪਵੇ ਫਿਰ ਉਹ ਹਿੰਦੂ, ਖੱਤਰੀ ਬ੍ਰਾਹਮਣ ਸ਼ੂਦ ਵੈਸ਼ ਨਹੀਂ ਰਹਿ ਜਾਂਦਾ, ਸਗੋਂ ਇਸ ਵਲਗਣ (ਤੰਗਦਿਲੀ) ਤੋਂ ਬੰਦ ਖਲਾਸੀ ਕਰਵਾ ਕੇ ਗੁਰਸਿੱਖ ਬਣ ਜਾਂਦਾ ਹੈ।

ਇਵੇਂ ਹੀ ਭਾਈ ਮਤੀ ਦਾਸ, ਸਤੀ ਦਾਸ ਅਤੇ ਦਿਆਲ ਦਾਸ ਜੀ ਹੋਰ ਅਨੇਕਾਂ ਗੁਰਮੁਖ ਪਿਆਰਿਆਂ ਦੇ ਵੱਡੇ ਵਡੇਰਿਆਂ ਨੇ ਹਿੰਦੂ ਧਰਮ ਦੇ ਕਰਮ ਕਾਂਡ ਦਾ ਤਿਆਗ ਕੀਤਾ ਅਤੇ ਸਿੱਖ ਧਰਮ ਵਿੱਚ ਸ਼ਾਮਲ ਹੋ ਕੇ ਗੁਰਸਿੱਖੀ ਦੇ ਰਾਹ 'ਤੇ ਟੁਰ ਪਏ। ਇਸ ਦੇ ਹਵਾਲੇ ਇਤਿਹਾਸ ਵਿੱਚੋਂ ਆਮ ਮਿਲਦੇ ਹਨ।

ਭਾਈ ਮਤੀ ਦਾਸ, ਸਤੀ ਦਾਸ ਦੋਵੇਂ ਸਕੇ ਭਰਾ ਸਨ। ਉਹਨਾਂ ਦੇ ਵਡਕੇ ਗੌਤਮ ਦਾਸ ਜੀ ਇੱਕ ਕਰਨੀ ਵਾਲੇ ਮਹਾਂਪੁਰਖ ਦੱਸੇ ਜਾਂਦੇ ਹਨ। ਭਾਈ ਪਰਾਗ ਦਾਸ ਜੀ ਅਤੇ ਉਹਨਾਂ ਦੀ ਔਲਾਦ ਜ਼ਿਲ੍ਹਾ ਜੇਹਲਮ ਦੇ ਪਿੰਡ ਕਰਿਆਲਾ ਦੇ ਵਸਨੀਕ, ਛਿੱਬਰ ਗੋਤ ਦੇ ਬ੍ਰਾਹਮਣਾਂ ਵਿੱਚੋਂ ਦੱਸੇ ਜਾਂਦੇ ਹਨ। ਭਾਈ ਪਰਾਗ ਦਾਸ ਜੀ ਹਿੰਦੂ ਧਰਮ ਤਿਆਗ ਕੇ ਗੁਰੂ ਹਰਿਗੋਬਿੰਦ ਜੀ ਦੀ ਚਰਨ ਸ਼ਰਨ ਵਿੱਚ ਪੁੱਜੇ ਅਤੇ ਚਰਨ ਪਹੁਲ ਲੈ ਕੇ ਗੁਰਸਿੱਖੀ ਧਾਰਨ ਕਰਕੇ ਵਾਹਿਗੁਰੂ ਜੀ ਦੇ ਸਿਮਰਨ ਵਿੱਚ ਲੱਗ ਪਏ। ਉਹਨਾਂ ਨੂੰ ਗੁਰੂ ਜੀ ਤੇ ਪੂਰਨ ਵਿਸ਼ਵਾਸ ਸੀ। ਉਹਨਾਂ ਨੂੰ ਗੁਰੂ ਜੀ ਨੇ ਆਪਣੀ ਫੌਜ ਦੇ ਇੱਕ ਦਸਤੇ ਦੀ ਕਮਾਨ ਸੰਭਾਲੀ ਹੋਈ ਸੀ ਅਤੇ ਇੱਕ ਤਲਵਾਰ ਸਰੋਪੇ ਸਮੇਤ ਬਖਸ਼ੀ ਸੀ। ਭਾਈ ਪਿਰਾਗਾ ਜੀ ੧੬੨੯ ਈਸਵੀ ਵਿੱਚ ਮੁਖਲਸ ਖਾਨ ਨਾਲ ਅੰਮ੍ਰਿਤਸਰ ਦੀ ਲੜਾਈ ਵਿੱਚ ਜੂਝਦਿਆਂ ਹੋਇਆਂ ਸਚਖੰਡ ਪਧਾਰ ਗਏ ਸਨ। ਇਵੇਂ ਹੀ ਭਾਈ ਹੀਰਾ

ਨੰਦ ਜੀ (ਭਾਈ ਮਤੀ ਦਾਸ, ਸਤੀ ਦਾਸ ਜੀ ਦੇ ਪਿਤਾ) ਗੁਰੂ ਹਰਿ ਰਾਏ ਸਾਹਿਬ ਜੀ ਸਮੇਂ ਉੱਘੇ ਸ਼ਰਧਾਲੂ ਅਤੇ ਸੂਰਵੀਰ ਸੰਤ ਸਿਪਾਹੀ ਸਨ। ਆਪ ਲੱਗਭੱਗ ੧੬੫੭ ਈਸਵੀ ਵਿੱਚ ਜੋਤੀ ਜੋਤ ਸਮਾਏ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਭਾਈ ਹੀਰਾ ਨੰਦ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਦੇ ਦੋਵੇਂ ਪੁੱਤਰਾਂ (ਮਤੀ ਦਾਸ, ਸਤੀ ਦਾਸ) ਜੀ ਨੂੰ ਆਪਣੇ ਚਰਨਾਂ ਵਿੱਚ ਰੱਖਣਾ। ਗੁਰੂ ਜੀ ਨੇ ਖੁਸ਼ ਹੋ ਕੇ ਵਰ ਦਿੱਤਾ ਕਿ ਦੋਵੇਂ ਸੱਚੇ ਸੁੱਚੇ ਗੁਰਸਿੱਖ ਹੋ ਨਿਬੜਨਗੇ। ਦੋਹਾਂ ਭਰਾਵਾਂ ਦੀ ਪਾਲਣਾ ਪੋਸ਼ਣਾ ਗੁਰੂ ਸਾਹਿਬ ਜੀ ਦੀ ਸੰਗਤ ਵਿੱਚੋਂ ਉੱਚ ਕੋਟੀ ਦੇ ਗੁਰਸਿੱਖ ਦੀਵਾਨ ਦੁਰਗਾ ਮੱਲ ਜੀ ਨੂੰ ਸੌਂਪੀ ਗਈ। ਦੀਵਾਨ ਦੁਰਗਾ ਮੱਲ ਜੀ, ਭਾਈ ਮਤੀ ਦਾਸ ਤੇ ਸਤੀ ਦਾਸ ਜੀ ਦੇ ਚਾਚਾ ਜੀ ਸਨ। ਉਨ੍ਹਾਂ ਦੋਨਾਂ ਭਤੀਜਿਆਂ ਨੂੰ ਗੁਰਸਿੱਖੀ ਮਾਰਗ 'ਤੇ ਚੱਲਣ ਦੀ ਜਾਂਚ ਸਿਖਾਈ। ਦੋਹਾਂ ਭਰਾਵਾਂ ਨੂੰ ਸੱਤਵੇਂ ਅਤੇ ਅੱਠਵੇਂ ਗੁਰੂ ਸਾਹਿਬਾਨ ਜੀ ਦੀ ਪਾਵਨ ਸੰਗਤ ਪ੍ਰਾਪਤ ਹੋਈ। ਅੱਠਵੇਂ ਪਾਤਸ਼ਾਹ ਗੁਰੂ ਹਰਿ ਕ੍ਰਿਸ਼ਨ ਜੀ ਦੇ ੧੬੬੪ ਈਸਵੀ ਵਿੱਚ ਜੋਤੀ ਜੋਤ ਸਮਾਉਣ ਪਿੱਛੋਂ ਦੋਵੇਂ ਭਰਾ ਆਪਣੇ ਚਾਚਾ ਜੀ ਨਾਲ ਬਕਾਲੇ ਸਾਹਿਬ ਪੁੱਜ ਗਏ। ਗੁਰੂ ਤੇਗ ਬਹਾਦਰ ਜੀ ਦੀ ਚਰਨ ਸ਼ਰਨ ਵਿੱਚ ਪੁੱਜ ਕੇ ਦੀਵਾਨ ਦੁਰਗਾ ਮੱਲ ਜੀ ਨੇ ਆਪਣੇ ਦੋਵੇਂ ਭਤੀਜਿਆਂ ਸਮੇਤ ਦੀਵਾਨੀ ਦੀ ਸੇਵਾ ਸੰਭਾਲ ਲਈ। ਦੁਰਗਾ ਮੱਲ ਜੀ ਅਤੇ ਭਾਈ ਮਤੀ ਦਾਸ ਤੇ ਸਤੀ ਦਾਸ ਜੀ ਨੇ ਗੁਰੂ ਘਰ ਦੇ ਸਮੁੱਚੇ ਪ੍ਰਬੰਧ ਨੂੰ ਪ੍ਰੇਮ ਨਾਲ ਨਿਭਾਉਣਾ ਆਰੰਭ ਕੀਤਾ ਅਤੇ ਸਿਮਰਨ ਭਜਨ ਵੀ ਕਰਨਾ ਆਰੰਭ ਕੀਤਾ। ਜਦੋਂ ਮੱਖਣ ਸ਼ਾਹ ਲੁਬਾਣਾ ਜੀ ਭੋਰਾ ਸਾਹਿਬ ਪੁੱਜੇ ਅਤੇ ਸੱਚੇ ਸਤਿਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿੱਚ ਪੁੱਜ ਕੇ ਮੋਹਰਾਂ ਭੇਟਾ ਕੀਤੀਆਂ ਤਦ ਸੱਚੇ ਸਤਿਗੁਰੂ ਜੀ ਵਲੋਂ ਪੰਜ ਸੌ ਮੋਹਰਾਂ ਸੁਖਣ ਅਤੇ ਜਹਾਜ਼ ਬੰਨੇ ਲਗਾਉਣ ਦੀ ਸਾਰੀ ਵਾਰਤਾ ਸਪਸ਼ਟ ਸੁਣੀ। ਤਦ ਕੋਠੇ ਚੜ੍ਹਕੇ ਆਖਣਾ ਸ਼ੁਰੂ ਕਰ ਦਿੱਤਾ, "ਗੁਰੂ ਲਾਧੋ ਰੇ! ਗੁਰੂ ਲਾਧੋ ਰੇ!!" ਧੀਰ ਮੱਲ, ਜਿਹੜਾ ਬਾਈ ਪਖੰਡੀ ਗੁਰੂਆਂ ਵਿੱਚੋਂ ਇੱਕ ਸੀ ਦੀਆਂ ਆਸਾਂ 'ਤੇ ਪਾਣੀ ਫਿਰ ਗਿਆ। ਉਸ ਨੇ ਸ਼ੀਹੇ ਮਸੰਦ ਨੂੰ ਨਾਲ ਲੈ ਕੇ ਗੁਰੂ ਦਰਬਾਰ 'ਤੇ ਹਮਲਾ ਕਰ ਦਿੱਤਾ। ਜਦੋਂ ਸ਼ੀਹੇ ਮਸੰਦ ਨੇ ਗੁਰੂ ਜੀ 'ਤੇ ਗੋਲੀ ਚਲਾਈ ਤਦ ਭਾਈ ਮਤੀ ਦਾਸ, ਸਤੀ ਦਾਸ ਅਤੇ ਦੁਰਗਾ ਮੱਲ ਜੀ ਗੁਰੂ ਜੀ ਦੇ ਸਰੀਰ ਨਾਲ ਲਿਪਟ ਗਏ ਪਰ ਗੋਲੀ ਇੱਕ ਪਾਸੇ ਦੀ ਲੰਘ ਗਈ। ਭਾਈ ਦੁਰਗਾ ਮੱਲ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ ਗੁਰੂ ਘਰ ਦੀ ਦੀਵਾਨੀ ਦੀ ਸੇਵਾ ਭਤੀਜਿਆਂ ਮਤੀ ਦਾਸ ਅਤੇ ਸਤੀ ਦਾਸ ਨੂੰ ਗੁਰੂ ਸਾਹਿਬ ਜੀ ਪਾਸੋਂ ਦਿਵਾ ਦਿੱਤੀ। ਦੋਨਾਂ ਨੇ ਇਹ ਸੇਵਾ ਬੜੇ ਪਿਆਰ ਅਤੇ ਸ਼ਰਧਾ ਨਾਲ ਨਿਭਾਈ। ਭਾਈ ਦਿਆਲ ਦਾਸ ਜੀ ਨੂੰ ਘਰਬਾਰਗੀ[1] ਦੀ ਸੇਵਾ ਵੀ ਨੌਵੇਂ ਪਾਤਸ਼ਾਹ ਜੀ ਨੇ ਗੁਰਤਾ-ਗੱਦੀ ਸੰਭਾਲਣ ਸਮੇਂ ਬਖਸ਼ੀ।

**ਭਾਈ ਦਿਆਲ ਦਾਸ—** ਭਾਈ ਦਿਆਲ ਦਾਸ ਜੀ, ਭਾਈ ਮਾਈ ਦਾਸ ਦੇ ਸਪੁੱਤਰ ਭਾਈ ਬਾਲੂ ਜੀ ਦੇ ਪੋਤੇ ਅਤੇ ਭਾਈ ਮੂਲੇ ਦੇ ਪੜਪੋਤੇ ਮੁਲਤਾਨ ਦੇ ਲਾਗੇ

---

*1. ਘਰ ਵਿੱਚ ਸਭ ਸਮਗਰੀ ਦਾ ਬੰਦੋਬਸਤ ਕਰਨਾ।*

ਅਲੀਪੁਰ ਦੇ ਵਸਨੀਕ ੧੭੧੪ ਸੰਮਤ (1657 ਈ.) ਨੂੰ ਕੀਰਤਪੁਰ ਗੁਰੂ ਹਰਿ ਰਾਏ ਜੀ ਦੇ ਪਾਵਨ ਦਰਬਾਰ ਵਿੱਚ ਪੁੱਜੇ ਸਨ। ਭਾਈ ਮਾਈ ਦਾਸ ਜੀ ਨੇ ਆਪਣੇ ਤਿੰਨ ਪੁੱਤਰ ਗੁਰੂ ਘਰ ਦੀ ਸੇਵਾ ਵਾਸਤੇ ਗੁਰੂ ਸਾਹਿਬ ਜੀ ਦੇ ਸਨਮੁਖ ਪੇਸ਼ ਕੀਤੇ। ਭਾਈ ਦਿਆਲਾ ਜੀ ਇਹਨਾਂ ਤਿੰਨਾਂ ਪੁੱਤਰਾਂ ਵਿੱਚੋਂ ਇੱਕ ਸਨ। ਗੁਰੂ ਮਿਹਰ ਨਾਲ ਆਪ ਛੇਤੀਂ ਹੀ ਚੋਣਵੇਂ ਸੇਵਕਾਂ ਵਿੱਚ ਗਿਣੇ ਜਾਣ ਲੱਗੇ। ਬਾਬਾ ਬਕਾਲਾ ਵਿਖੇ ਦੀਵਾਨ ਦੁਰਗਾ ਮੱਲ ਜੀ ਦੇ ਕਹਿਣ ਤੇ ਘਰਬਾਰਗੀ ਦੀ ਸੇਵਾ ਭਾਈ ਦਿਆਲ ਦਾਸ ਜੀ ਨੂੰ ਸੌਂਪੀ। ਇਵੇਂ ਤਿੰਨੇ ਗੁਰਮੁਖ ਪਿਆਰੇ ਨੌਂਵੇਂ ਪਾਤਸ਼ਾਹ ਜੀ ਦੇ ਪਾਵਨ ਦਰਬਾਰ ਵਿੱਚ ਅਨਿੰਨ ਸ਼ਰਧਾ ਅਤੇ ਪਿਆਰ, ਸਤਿਕਾਰ ਨਾਲ ਆਪਣੀ ਜ਼ਿੰਮੇਵਾਰੀ ਨਿਭਾਉਣ ਲੱਗੇ।

ਬਾਬਾ ਬਕਾਲਾ ਤੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਕੀਰਤਪੁਰ[1] ਸਾਹਿਬ ਪੁੱਜਣ ਸਮੇਂ ਆਪ ਗੁਰੂ ਸਾਹਿਬ ਜੀ ਦੇ ਪਰਿਵਾਰ ਨਾਲ ਉੱਥੇ ਹੀ ਪੁੱਜੇ। ੧੭੨੨ ਬਿਕਰਮੀ (1665 ਈ.) ਵਿੱਚ ਜਦੋਂ ਪੂਰਬ ਦੇਸ਼ (ਆਸਾਮ ਦੀ ਯਾਤਰਾ ਵੱਲ) ਗੁਰੂ ਤੇਗ਼ ਬਹਾਦਰ ਜੀ ਗਏ, ਤਦ ਇਹ ਤਿੰਨੋ ਗੁਰਮੁਖ ਗੁਰੂ ਸਾਹਿਬ ਜੀ ਦੇ ਨਾਲ ਸਨ। ਪਰਿਵਾਰ ਅਤੇ ਸੰਗਤ ਦੀ ਸੇਵਾ ਸੰਭਾਲ ਭਾਈ ਦਿਆਲ ਦਾਸ ਜੀ ਦੇ ਜ਼ਿੰਮੇਂ ਰਹੀ। ਪਟਨੇ ਸਾਹਿਬ ਪੁੱਜ ਕੇ ਗੁਰੂ ਤੇਗ਼ ਬਹਾਦਰ ਜੀ ਅੱਗੋਂ ਆਸਾਮ-ਬੰਗਾਲ ਵੱਲ ਗਏ। ਤਦ ਮਤੀ ਦਾਸ, ਸਤੀ ਦਾਸ ਜੀ ਨਾਲ ਹੀ ਗਏ ਪਰ ਭਾਈ ਦਿਆਲ ਦਾਸ ਜੀ ਨੂੰ ਪਟਨੇ ਸਾਹਿਬ ਹੀ ਠਹਿਰਨ ਦਾ ਹੁਕਮ ਹੋਇਆ। ਘਰ ਦੇ ਸਭ ਕੰਮ ਕਾਜ ਅਤੇ ਚਿੱਠੀ ਪੱਤਰ ਦੀ ਸੇਵਾ ਮਾਮਾ ਕਿਰਪਾਲ ਚੰਦ ਜੀ ਦੀ ਨਿਗਰਾਨੀ ਹੇਠ ਆਪ ਨੇ ਪੂਰਨ ਸਿਦਕ, ਪਿਆਰ ਅਤੇ ਸ਼ਰਧਾ ਨਾਲ ਨਿਭਾਈ। ਆਪ ਜੀ ਨੂੰ ਗੁਰੂ ਸਾਹਿਬ ਜੀ ਵੱਲੋਂ ਇਤਬਾਰ ਵੀ ਅਤੇ ਮਾਣ ਸਤਿਕਾਰ ਵੀ ਮਿਲਿਆ। ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਹੋਣ (ਸੰਮਤ ੧੭੨੩ (ਬਿਕਰਮੀ 1666 ਈ.) ਦੀ ਖੁਸ਼ਖਬਰੀ ਦੀ ਸੂਚਨਾ ਇੱਕ

---

*1. ਕੀਰਤਪੁਰ ਜ਼ਿਲ੍ਹਾ ਹੁਸ਼ਿਆਰਪੁਰ ਤਸੀਲ ਊਨਾ ਥਾਣਾ ਅਨੰਦਪੁਰ ਵਿੱਚ ਪਹਾੜੀ ਇਲਾਕੇ ਸਤਲੁਜ ਦੇ ਕਿਨਾਰੇ ਇੱਕ ਨਗਰ ਹੈ, ਜੋ ਸੰਮਤ ੧੬੮੩ ਵਿੱਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਕਹਲੂਰ ਦੇ ਰਾਜਾ ਤਾਰਾਚੰਦ ਤੋਂ ਜ਼ਮੀਨ ਖਰੀਦ ਕੇ ਬਾਬਾ ਗੁਰਦਿੱਤਾ ਜੀ ਦੀ ਮਾਰਫਤ ਆਬਾਦ ਕਰਵਾਇਆ। ਇਸ ਦੇ ਵਸਣ ਦਾ ਵਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਦਿੱਤਾ ਸੀ। ਜਦੋਂ ਗੁਰੂ ਜੀ ਇਥੇ ਆਏ ਹੋਏ "ਚਰਣਕਮਲ" ਠਹਿਰੇ ਅਤੇ ਬੁਢਣ ਸ਼ਾਹ ਨੂੰ ਜੰਗਲ ਵਿੱਚ ਮਿਲੇ ਸਨ।*

*ਕੀਰਤਪੁਰ ਰੋਪੜ ਤੋਂ ੧੪ ਮੀਲ, ਰੇਲਵੇ ਸਟੇਸ਼ਨ ਗੜ੍ਹਸ਼ੰਕਰ ਤੋਂ ੩੧ ਮੀਲ ਹੈ। ਇਸ ਪਵਿਤਰ ਨਗਰ ਵਿੱਚ ਇਹ ਗੁਰਦੁਆਰੇ ਹਨ—*

*1. ਸ਼ੀਸ਼ਮਹਲ - ਆਬਾਦੀ ਦੇ ਵਿਚਕਾਰ ਸਤਿਗੁਰਾਂ ਦੇ ਨਿਵਾਸ ਦੇ ਮਕਾਨ, ਇਨ੍ਹਾਂ ਮਹਿਲਾਂ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੬੯੧ ਵਿੱਚ ਆਏ ਅਤੇ ਅੰਤ ਤੱਕ ਇਥੇ ਹੀ ਰਹੇ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ਇਨ੍ਹਾਂ ਹੀ ਮਹਿਲਾਂ ਵਿੱਚ ਹੋਇਆ ਹੈ। ਇਨ੍ਹਾਂ ਮਹਿਲਾਂ ਤੋਂ ਉੱਤਰ ਵੱਲ ਗੁਰੂ ਸਾਹਿਬਾਨ ਦੇ ਇਸ਼ਨਾਨ ਕਰਨ ਦੇ ਅਸਥਾਨ ਹਨ। ਗੁਰਦੁਆਰੇ ਦੀ ਹਾਲਤ ਪੱਕੀ ਆਮਦਨ ਨਾ ਹੋਣ ਕਰਕੇ ਅੱਛੀ ਨਹੀਂ ਹੈ।*

*2. ਹਰਿਮੰਦਰ ਸਾਹਿਬ - ਕੀਰਤਪੁਰ ਦੀ ਆਬਾਦੀ ਦੇ ਵਿੱਚ ਹੀ ਇਹ ਭੀ ਗੁਰੂ ਹਰਿਗੋਬਿੰਦ ਸਾਹਿਬ ਦੇ ਨਿਵਾਸ ਦਾ ਅਸਥਾਨ ਹੈ। ਗੁਰਦੁਆਰੇ ਨਾਲ ਕਰੀਬ ਪੰਜ ਘੁਮਾਉਂ ਜ਼ਮੀਨ ਹੈ।*

*3. ਖੂਹ ਗੁਰੂ ਕਾ, ਇਹ ਕੂਆ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਲਗਵਾਇਆ ਹੋਇਆ ਹੈ।*

ਪੱਤਰਕਾ ਰਾਹੀਂ ਭਾਈ ਮਿਹਰ ਚੰਦ, ਕਲਿਆਣ ਦਾਸ ਦੇ ਹੱਥੀਂ ਭਾਈ ਦਿਆਲ ਦਾਸ ਜੀ ਨੇ ਲਿਖ ਕੇ ਭੇਜੀ।

ਜਦੋਂ ਨੌਵੇਂ ਪਾਤਸ਼ਾਹ ਜੀ ਪਟਨਾ ਸ਼ਹਿਰ ਵਾਪਸ ਮੁੜੇ ਭਾਈ ਦਿਆਲ ਦਾਸ ਜੀ ਨੇ ਬੜੇ ਉਤਸ਼ਾਹ ਨਾਲ ਸੰਗਤ ਨੂੰ ਇੱਕੱਠਿਆਂ ਕਰਕੇ ਸਤਿਗੁਰੂ ਜੀ ਦਾ ਨਿੱਘਾ

---

*4. ਚਰਨਕਮਲ, ਕੀਰਤਪੁਰ ਦੇ ਪਾਸ ਹੀ ਵਾਯਵੀ ਕੌਣ ਸ੍ਰੀ ਗੁਰੂ ਨਾਨਕ ਦੇਵ ਦਾ ਗੁਰਦੁਆਰਾ ਹੈ। ਪਹਾੜੀ ਯਾਤਰਾ ਸਮੇਂ ਗੁਰੂ ਸਾਹਿਬ ਏਧਰ ਆਏ ਸਨ। ਸਾਂਈ ਬੁੱਢਣਸ਼ਾਹ ਨੂੰ ਉਪਦੇਸ਼ ਦੇ ਕੇ ਕ੍ਰਿਤਾਰਥ ਕੀਤਾ ਦੇਖੋ, ਬੁੱਢਣਸ਼ਾਹ ਅਤੇ ਗੁਰਦਿੱਤਾ ਬਾਬਾ, ਗੁਰਦੁਆਰਾ ਸੁੰਦਰ ਬਣਿਆ ਹੋਇਆ ਹੈ। ਛੇ ਸੌ ਰੁਪਏ ਸਾਲਾਨਾ ਜਾਗੀਰ ਹੈ।*

*5. ਚੁਬੱਚਾ ਸਾਹਿਬ- ਸ਼ਹਿਰ ਦੇ ਵਿੱਚ ਹੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਗੁਰਦੁਆਰਾ ਹੈ, ਇੱਥੇ ਇਹ ਵੱਡੇ ਭਾਰੀ ਚੁਬੱਚੇ ਵਿੱਚ ਘੋੜਿਆਂ ਲਈ ਦਾਣਾ ਭਿਉਂਕੇ ਸਤਿਗੁਰੂ ਜੀ ਕਈ ਵਾਰੀਂ ਆਪਣੇ ਹੱਥੀਂ ਵਰਤਾਉਂਦੇ ਹੁੰਦੇ ਸਨ, ਤਿਸ ਸਮੇਂ ਦੀ ਯਾਦਗਾਰ ਵਿੱਚ ਇਹ ਗੁਰੱਸਥਾਨ ਹੈ। ਸਾਧਾਰਣ ਗੁਰਦੁਆਰਾ ਬਣਿਆ ਹੋਇਆ ਹੈ, ਆਮਦਨ ਕੋਈ ਨਹੀਂ ਹੈ।*

*6. ਤਖਤ ਸਾਹਿਬ – ਕੀਰਤਪੁਰ ਦੀ ਆਬਾਦੀ ਵਿੱਚ ਹੀ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੂੰ ਗੁਰਿਆਈ ਦੇ ਤਿਲਕ ਹੋਣ ਦੀ ਯਾਦਗਾਰ ਵਿੱਚ ਗੁਰਦੁਆਰਾ ਹੈ। ਗੁਰਦੁਆਰਾ ਸਾਧਾਰਣ ਹਾਲਤ ਵਿੱਚ ਹੈ ਕੋਈ ਸੇਵਾਦਾਰ ਨਹੀਂ ਹੈ।*

*7. ਤੀਰਮੰਜੀ ਸਾਹਿਬ – ਕੀਰਤਪੁਰ ਤੋਂ ਦੱਖਣ ਦਿਸ਼ਾ ਵੱਲ ਅੱਧ ਮੀਲ ਦੇ ਕਰੀਬ ਦੇਹਰਾ ਬਾਬਾ ਗੁਰਦਿੱਤਾ ਜੀ ਦੇ ਪਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਸਥਾਨ ਹੈ, ਸਤਿਗੁਰੂ ਜੀ ਇੱਥੇ ਬੈਠ ਕੇ ਤੀਰ ਚਲਾਇਆ ਕਰਦੇ ਸਨ, ਕੇਵਲ ਛੋਟਾ ਜਿਹਾ ਮੰਜੀ ਸਾਹਿਬ ਬਣਿਆ ਹੋਇਆ ਹੈ। ਪੁਜਾਰੀ ਕੋਈ ਨਹੀਂ ਨਾ ਹੀ ਕੋਈ ਆਮਦਨ ਹੈ।*

*8. ਦਮਦਮਾ ਸਾਹਿਬ- ਕੀਰਤਪੁਰ ਦੇ ਵਿਚਕਾਰ ਹਰਿਮੰਦਰ ਸਾਹਿਬ ਦੇ ਪਾਸ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਗੁਰਦੁਆਰਾ ਹੈ, ਸਤਿਗੁਰੂ ਇਸ ਥਾਂ ਦੀਵਾਨ ਸਜਾਇਆ ਕਰਦੇ ਸਨ।*

*ਗੁਰਦੁਆਰੇ ਨਾਲ ਦੋ ਦੁਕਾਨਾਂ ਹਨ, ਜਿਨ੍ਹਾਂ ਦਾ ਕਿਰਾਇਆ ੨੫ ਰੁਪਏ ਸਾਲ ਦਾ ਆਉਂਦਾ ਹੈ।*

*9. ਦੇਹਰਾ ਬਾਬਾ ਗੁਰਦਿੱਤਾ ਜੀ – ਕੀਰਤਪੁਰ ਤੋਂ ਦੱਖਣ ਵੱਲ ਅੱਧ ਮੀਲ ਦੇ ਕਰੀਬ ਇਹ ਆਲੀਸ਼ਾਨ ਇਮਾਰਤ ਹੈ, ਇਸ ਥਾਂ ਬਾਬਾ ਗੁਰਦਿੱਤਾ ਜੀ ਦਾ ਸਸਕਾਰ ਹੋਇਆ ਹੈ, ਦੇਹਰੇ ਨਾਲ ਪੰਜ ਸੌ ਘੁਮਾਉਂ ਜ਼ਮੀਨ ਹੈ, ਮੇਲਾ ਹੋਲੇ ਨੂੰ ਹੁੰਦਾ ਹੈ।*

*10. ਪਾਤਾਲਪੁਰੀ- ਕੀਰਤਪੁਰ ਤੋਂ ਨੈਰਤ ਕੋਣ ਦੋ ਫਰਲਾਂਗ ਦੇ ਕਰੀਬ ਸਤਲੁਜ ਕਿਨਾਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਦੇਹਰਾ ਹੈ।*

*ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਵਿਭੂਤੀ ਭੀ ਦਿੱਲੀ ਤੋਂ ਲਿਆ ਕੇ ਇੱਥੇ ਅਸਥਾਪਨ ਕੀਤੀ ਗਈ ਹੈ।*

*ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਯਾਦਗਾਰ ਵਿੱਚ ਤਾਂ ਕੇਵਲ ਮੰਜੀ ਸਾਹਿਬ ਬਣੇ ਹੋਏ ਹਨ, ਪਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਦੇਹਰਾ ਵੱਡਾ ਉੱਚਾ ਸੁਨਹਿਰੀ ਕਲਸ਼ ਵਾਲਾ ਬਣਿਆ ਹੋਇਆ ਹੈ।*

*ਰਿਆਸਤ ਪਟਿਆਲਾ ਵੱਲੋਂ ਸੱਠ ਰੁਪਏ ਸਾਲਾਨਾ ਮਿਲਦੇ ਹਨ, ਚੜ੍ਹਾਵੇ ਦੀ ਆਮਦਨ ਇਸ ਅਸਥਾਨ ਨੂੰ ਬਹੁਤ ਹੈ।*

*11. ਬੁੱਢਣ ਸ਼ਾਹ ਜੀ ਦਾ ਤਕੀਆ – ਕੀਰਤਪੁਰ ਤੋਂ ਦੱਖਣ ਵੱਲ ਅੱਧ ਮੀਲ ਦੇ ਕਰੀਬ ਬਾਬਾ ਗੁਰਦਿੱਤਾ ਜੀ ਦੇ ਦਰਬਾਰ ਪਾਸ ਸਾਂਈ ਬੁੱਢਣਸ਼ਾਹ ਜੀ ਦਾ ਤਕੀਆ ਹੈ। ਜਿਸ ਥਾਂ ਗੁਰੂ ਨਾਨਕ ਦੇਵ ਅਤੇ ਬਾਬਾ ਗੁਰਦਿੱਤਾ ਜੀ ਦੇ ਚਰਣ ਪਏ ਹਨ।*

*ਤਕੀਆ ਪੱਕਾ ਬਣਿਆ ਹੋਇਆ ਹੈ। ਇਸ ਦੇ ਅੰਦਰ ਸਾਂਈ ਜੀ ਦੀ ਕਬਰ ਹੈ ਅਤੇ ਕਬਰ ਤੋਂ ਉੱਤਰ ਦਿਸ਼ਾ ਸਾਂਈ ਜੀ ਦੀਆਂ ਬਕਰੀਆਂ, ਕੁੱਤੇ ਅਤੇ ਸ਼ੇਰ ਦੀਆਂ ਮੜ੍ਹੀਆਂ ਬਣੀਆਂ ਹੋਈਆਂ ਹਨ। ਪੁਜਾਰੀ ਸਾਂਈ ਅੱਲਾ ਦਿੱਤਾ ਜੀ "ਚਰਨੌਲੀ" ਵਾਲੇ ਪ੍ਰੇਮ ਨਾਲ ਸੇਵਾ ਕਰਦੇ ਹਨ।*

*12. ਵਿਮਾਨਗੜ੍ਹ – ਕੀਰਤਪੁਰ ਦੇ ਵਿੱਚ ਹੀ ਉਹ ਅਸਥਾਨ ਹੈ, ਜਿੱਥੇ ਦਿੱਲੀ ਤੋਂ ਲਿਆਂਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਟਿਕਾਇਆ ਗਿਆ ਸੀ ਅਤੇ ਇਸ ਥਾਂ ਤੋਂ ਵਿਮਾਨ ਵਿੱਚ ਰੱਖ ਕੇ ਸ਼ਬਦ ਕੀਰਤਨ ਕਰਦੇ ਹੋਏ ਸੰਗਤ ਸਾਥ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਲੈ ਗਏ ਸਨ।*

ਸਵਾਗਤ ਕੀਤਾ। ਬਾਲਾ ਪ੍ਰੀਤਮ (ਗੋਬਿੰਦ ਰਾਏ) ਜੀ ਅਤੇ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਮਿਲਾਪ ਸਮੇਂ ਸੰਗਤਾਂ ਨੇ ਬੇਅੰਤ ਖ਼ੁਸ਼ੀਆਂ ਮਨਾਈਆਂ।

ਪਟਨੇ ਸਾਹਿਬ ਤੋਂ ਭਾਈ ਮਤੀ ਦਾਸ, ਦਿਆਲ ਦਾਸ, ਸਤੀ ਦਾਸ ਅਤੇ ਹੋਰ ਅਨਿੰਨ ਗੁਰਸਿੱਖ ਗੁਰੂ ਸਾਹਿਬ ਜੀ ਨਾਲ ਹੀ ਆਨੰਦਪੁਰ ਸਾਹਿਬ ਪੁੱਜ ਗਏ। ਆਨੰਦਪੁਰ ਸਾਹਿਬ ਵਿੱਚ ਵੀ ਇਹ ਸਾਰੇ ਗੁਰਮੁਖ ਪਿਆਰੇ ਸੇਵਾ ਵਿੱਚ ਤਤਪਰ ਰਹੇ। ਜਦੋਂ ਕ੍ਰਿਪਾ ਰਾਮ ਬ੍ਰਾਹਮਣ ਮਟਨ (ਕਸ਼ਮੀਰ) ਨਿਵਾਸੀ, ਔਰੰਗਜ਼ੇਬ ਦੇ ਜਬਰ ਜ਼ੁਲਮ ਤੋਂ ਤੰਗ ਆ ਕੇ ਸਤਿਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਦਰਬਾਰ ਵਿੱਚ ਆਪਣੇ ਸਾਥੀ ਬ੍ਰਾਹਮਣਾਂ ਦੇ ਨਾਲ ਗਲ ਵਿੱਚ ਪੱਲੇ ਪਾਈ ਆਪਣੀ ਰੱਖਿਆ ਵਾਸਤੇ ਹਾਜ਼ਰ ਹੋਏ ਤਾਂ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੀ ਦੁਖਦਾਈ ਹਾਲਤ ਵੇਖ ਕੇ ਪਸੀਜ[1] ਗਏ। ਤਿਲਕ ਜੰਞੂ ਦੀ ਰਾਖੀ ਕਰਨ ਅਤੇ ਜਬਰ ਜ਼ੁਲਮ ਦੇ ਵਿਰੁੱਧ ਸੰਘਰਸ਼ ਕਰਨ ਲਈ ਗੁਰੂ ਤੇਗ਼ ਬਹਾਦਰ ਜੀ ਤਿਆਰ ਹੋ ਗਏ। ਤਦ ਉਨ੍ਹਾਂ ਨਾਲ ਭਾਈ ਮਤੀ ਦਾਸ, ਸਤੀ ਦਾਸ, ਭਾਈ ਦਿਆਲ ਦਾਸ ਅਤੇ ਭਾਈ ਗੁਰਦਿੱਤਾ ਜੀ (ਬਾਬਾ ਬੁੱਢਾ ਜੀ ਦੀ ਅੰਸ਼ ਵਿੱਚੋਂ) ਵੀ ਨਾਲ ਚੱਲ ਪਏ। ਭਾਈ ਉਦੇ ਜੀ ਦੇ ਨਾਲ ਜਾਣ ਬਾਬਤ ਵੀ ਕੁਝ ਲੇਖਕਾਂ ਨੇ ਲਿਖਿਆ ਹੈ।

ਜਦੋਂ ਸਤਿਗੁਰੂ ਜੀ ਨੇ ਆਗਰੇ ਪੁੱਜ ਕੇ ਇੱਕ ਆਜੜੀ ਰਾਹੀਂ ਗ੍ਰਿਫਤਾਰੀ ਦੇਣ ਦਾ ਕੌਤਕ ਵਰਤਾਇਆ, ਉਸ ਸਮੇਂ ਭਾਈ ਮਤੀ ਦਾਸ, ਸਤੀ ਦਾਸ ਅਤੇ ਦਿਆਲ ਦਾਸ, ਪਕੜੇ ਗਏ ਭਾਈ ਉਦਾ ਜੀ ਤੇ ਭਾਈ ਗੁਰਦਿਤਾ ਜੀ ਨੂੰ ਗੁਰੂ ਜੀ ਨੇ ਪਹਿਲਾਂ ਹੀ ਜੁਦਾ ਕਰ ਦਿੱਤਾ ਸੀ। ਗ੍ਰਿਫਤਾਰ ਕਰਕੇ ਚਾਂਦਨੀ ਚੌਂਕ ਲਾਗਲੀ ਕੋਤਵਾਲੀ ਵਿੱਚ ਕੈਦ ਕਰ ਲਏ ਗਏ। ਕੈਦ ਅੰਦਰ ਕੋਤਵਾਲੀ ਵਿੱਚ ਔਰੰਗਜ਼ੇਬ ਅਤੇ ਉਸ ਦੇ ਮੌਲਾਣਿਆਂ ਵਲੋਂ ਮਿਲੇ ਹੁਕਮ ਅਨੁਸਾਰ ਭਾਈ ਮਤੀ ਦਾਸ, ਸਤੀ ਦਾਸ, ਦਿਆਲ ਦਾਸ ਨੂੰ ਅਤੇ ਸਤਿਗੁਰੂ ਜੀ ਨੂੰ ਬਹੁਤ ਤਸੀਹੇ ਦਿੱਤੇ ਪਰ ਉਨ੍ਹਾਂ ਇਸਲਾਮ ਪ੍ਰਵਾਨ ਨ ਕੀਤਾ। ਲਾਲਚ ਵੀ ਦਿੱਤੇ ਗਏ, ਡਰਾਵੇ ਵੀ ਦਿੱਤੇ ਗਏ, ਕਸ਼ਟ ਵੀ ਦਿੱਤੇ ਗਏ ਪਰ ਕਿਸੇ ਨੇ ਵੀ ਧਰਮ ਬਦਲਣਾ ਪ੍ਰਵਾਨ ਨ ਕੀਤਾ।

ਅੰਤ ਕਾਜ਼ੀ ਅਬੁਲ ਵਹਾਬ ਨੇ ਇਸਲਾਮ ਕਬੂਲ ਨ ਕਰਨ ਕਰਕੇ ਤਿੰਨਾਂ ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਸ਼ਰੇ-ਬਾਜ਼ਾਰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰਨ ਦਾ ਫਤਵਾ ਦੇ ਦਿੱਤਾ। ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਜੇਲ੍ਹ ਦੇ ਅੰਦਰ ਹੀ ਇੱਕ ਲੋਹੇ ਦੇ ਪਿੰਜਰੇ ਵਿੱਚ ਕੈਦ ਕੀਤਾ ਗਿਆ ਸੀ। ਅੰਤਮ ਵਾਰ ਤਿੰਨੋਂ ਗੁਰਸਿੱਖ ਆਪਣੇ ਸਤਿਗੁਰੂ ਜੀ ਪਾਸੋਂ ਅਸ਼ੀਰਵਾਦ ਲੈਣ ਅਤੇ ਸ਼ਹੀਦੀ ਬਾਟਾ ਪੀਣ ਦੀ ਆਗਿਆ ਲੈਣ ਲਈ ਹਾਜ਼ਰ ਹੋਏ। ਸਤਿਗੁਰੂ ਜੀ ਨੂੰ ਪਿੰਜਰੇ ਵਿੱਚੋਂ ਜੇਲ੍ਹ ਦੇ

*1. ਦਇਆ, ਤਰਸ ਦੇ ਭਾਵ ਵਿੱਚ ਆ ਗਏ।*

ਅੰਦਰ ਕੁਝ ਸਮੇਂ ਲਈ ਬਾਹਰ ਕੱਢ ਦਿੱਤਾ ਗਿਆ, ਇਸ ਉਮੀਦ 'ਤੇ ਕਿ ਗੁਰੂ ਤੇਗ਼ ਬਹਾਦਰ ਜੀ ਸ਼ਾਇਦ ਮੁਸਲਮਾਨ ਬਣਨ ਲਈ ਆਖ ਦੇਣ।

ਤਿੰਨਾਂ ਨੇ ਵਾਰੋ ਵਾਰੀ ਆਪਣੇ ਕਾਮਲ ਸਤਿਗੁਰੂ ਜੀ ਦੇ ਚਰਨ ਕਮਲਾਂ 'ਤੇ ਨਿਮਰਤਾ ਅਤੇ ਸ਼ਰਧਾ ਨਾਲ ਨਮਸਕਾਰ ਕੀਤੀ। ਗੁਰੂ ਜੀ ਨੇ ਤਿੰਨਾਂ ਸਿਦਕੀ ਸ਼ਰਧਾਲੂਆਂ, ਉਮਰ ਭਰ ਦੇ ਸੇਵਕਾਂ, ਦੁੱਖ-ਸੁੱਖ ਵਿੱਚ ਸਾਥ ਨਿਭਾਉਣ ਵਾਲੇ ਗੁਰਸਿੱਖਾਂ ਨੂੰ ਘੁੱਟ ਕੇ ਛਾਤੀ ਨਾਲ ਲਾਇਆ ਅਤੇ ਅਨੇਕ ਪ੍ਰਕਾਰ ਦੀਆਂ ਅਸ਼ੀਰਵਾਦਾਂ ਦਿੱਤੀਆਂ। ਭਾਈ ਮਤੀ ਦਾਸ ਨੇ ਸਤਿਗੁਰੂ ਜੀ ਪਾਸ ਆਪਣੇ ਮਨ ਅੰਦਰ ਉਪਜੇ ਵਲਵਲੇ ਪ੍ਰਗਟ ਕਰਦਿਆਂ ਆਖਿਆ ਕਿ ਸਤਿਗੁਰੂ ਜੀ ਜੇ ਆਗਿਆ ਦੇਵੋ ਤਦ ਇਸ ਦੁਸ਼ਟ ਰਾਜ ਦਾ ਖੁਰਾ-ਖੋਜ[1] ਮਿਟਾ ਦਿਆਂ। ਪਰ ਸਤਿਗੁਰੂ ਜੀ ਨੇ ਪ੍ਰਭੂ ਵੱਲੋਂ ਬਖਸ਼ੀ ਸ਼ਕਤੀ ਨੂੰ ਸੰਭਾਲ ਕੇ ਵਰਤਣ, ਭਾਣਾ ਮਿੱਠਾ ਕਰਕੇ ਮੰਨਣ, ਰੱਬ ਦੀ ਰਜ਼ਾ ਵਿੱਚ ਰਾਜ਼ੀ ਰਹਿੰਦਿਆਂ ਅਜਰ ਵਸਤੂ ਨੂੰ ਜਰਨ ਦਾ ਉਪਦੇਸ਼ ਦਿੱਤਾ ਅਤੇ ਖੁਸ਼ੀ-ਖੁਸ਼ੀ ਜਬਰ ਜ਼ੁਲਮ ਤੇ ਧਿੰਙੋਜ਼ੋਰੀ[2] ਦੇ ਵਿਰੁੱਧ ਆਪਣਾ ਆਪ ਨਿਛਾਵਰ ਕਰਨ ਦਾ ਉਪਦੇਸ਼ ਦਿੱਤਾ।

ਪਰ ਔਰੰਗਜ਼ੇਬ ਅਤੇ ਮੁਤੱਅਸਬੀ ਮੁਲਾਣੇ ਚਾਹੁੰਦੇ ਸਨ ਕਿ ਜੇਕਰ ਇਹ ਤਿੰਨੋਂ ਗੁਰਮੁਖ ਅਤੇ ਗੁਰੂ ਤੇਗ਼ ਬਹਾਦਰ ਜੀ ਇਸਲਾਮ ਕਬੂਲ ਕਰ ਲੈਣ ਤਦ ਸਮੁੱਚੀ ਹਿੰਦੂ ਕੌਮ ਧਰਮ ਬਦਲੀ ਲਈ ਤਿਆਰ ਹੋ ਜਾਵੇਗੀ। ਪਰ ਹੋਇਆ ਇਸ ਦੇ ਉਲਟ, ਸਤਿਗੁਰੂ ਜੀ ਪਾਸੋਂ ਅਸ਼ੀਰਵਾਦ, ਅਸੀਸ, ਕਿਰਪਾ-ਦ੍ਰਿਸ਼ਟੀ ਪ੍ਰਾਪਤ ਕਰਨ ਉਪਰੰਤ ਤਿੰਨਾਂ ਗੁਰਮੁਖ ਪਿਆਰਿਆਂ ਦੇ ਰੋਮ-ਰੋਮ ਵਿੱਚ ਝਰਨਾਟ ਛਿੜ ਪਈ। ਸਬਰ, ਸਿਦਕ, ਸ਼ੁਕਰ, ਵਿੱਚ ਨਿਡਰ ਤੇ ਨਿਧੜਕ ਰਹਿ ਕੇ ਉਨ੍ਹਾਂ ਅਗਲੇ ਸ਼ਾਹੀ ਹੁਕਮ ਨੂੰ ਉਡੀਕਣਾ ਸ਼ੁਰੂ ਕਰ ਦਿੱਤਾ। ਸ਼ਾਹੀ ਫੁਰਮਾਨ ਪੁੱਜ ਗਿਆ। ਸਭ ਤੋਂ ਪਹਿਲਾਂ ਭਾਈ ਮਤੀ ਦਾਸ ਜੀ ਦੀ ਵਾਰੀ ਆਈ। ਪੰਚਮ ਪਾਤਸ਼ਾਹ ਜੀ ਪਿਛੋਂ ਸ਼ਾਂਤਮਈ ਢੰਗ ਨਾਲ ਸ਼ਹੀਦੀ ਪ੍ਰਾਪਤ ਕਰਨ ਦਾ ਸੁਭਾਗ ਭਾਈ ਮਤੀ ਦਾਸ ਜੀ ਨੂੰ ਪ੍ਰਾਪਤ ਹੋਇਆ। ਉਸ ਨੂੰ ਆਖਰੀ ਖਾਹਿਸ਼ ਪੁੱਛੀ ਗਈ। ਤਦ ਮਤੀ ਦਾਸ ਜੀ ਨੇ ਆਖਿਆ, ਸ਼ਹਾਦਤ ਵੇਲੇ ਤੋਂ ਅੰਤਿਮ ਸਮੇਂ ਤੱਕ ਮੇਰਾ ਮੂੰਹ ਸੱਚੇ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਪਾਵਨ ਚਰਨ ਕਮਲਾਂ ਵੱਲ ਰੱਖਿਆ ਜਾਵੇ।

ਇਵੇਂ ਹੀ ਹੋਇਆ। ਸਤਿਗੁਰੂ ਜੀ ਦੇ ਸਨਮੁੱਖ ਹੀ ਚਾਂਦਨੀ ਚੌਂਕ ਵਿੱਚ ਭਾਈ ਮਤੀ ਦਾਸ ਜੀ ਨੂੰ ਲਿਆਂਦਾ ਗਿਆ। ਜੱਲਾਦਾਂ ਵਲੋਂ ਲੱਕੜੀ ਦੇ ਦੋ ਫੱਟਾਂ ਦੇ ਵਿਚਕਾਰ ਭਾਈ ਮਤੀ ਦਾਸ ਜੀ ਨੂੰ ਬੰਨ੍ਹ ਕੇ ਧਰਤੀ ਵਿੱਚ ਗੱਡਿਆ ਗਿਆ, ਆਰਾ ਸਿਰ 'ਤੇ

---

*1. ਨਾਮੋ-ਨਿਸ਼ਾਨ ਖਤਮ ਕਰਨੇ ਨੂੰ, 2. ਧੱਕੇ-ਬਾਜ਼ੀ।*

ਰੱਖਿਆ ਗਿਆ। ਸਰੀਰ ਨੂੰ ਜੱਲਾਦਾਂ ਨੇ ਚੀਰਨਾ ਸ਼ੁਰੂ ਕੀਤਾ। ਭਾਈ ਮਤੀ ਦਾਸ ਜੀ ਨੇ ਸਤਿਗੁਰੂ ਜੀ ਵੱਲ ਸ਼ਰਧਾ ਪਿਆਰ ਨਾਲ ਅੰਤਰ-ਆਤਮੇ ਅਰਦਾਸ ਕੀਤੀ ਅਤੇ ਜਪੁਜੀ ਸਾਹਿਬ ਜੀ ਦਾ ਪਾਠ ਆਰੰਭ ਕਰ ਦਿੱਤਾ। ਆਰੇ ਨੇ ਸਰੀਰ ਦੋ ਫਾੜ ਕਰ ਦਿੱਤਾ। ਸਰੀਰ ਦੋ ਫਾੜ ਹੋ ਕੇ ਧਰਤੀ 'ਤੇ ਡਿੱਗ ਪਿਆ ਪਰ ਵਾਰੋ ਵਾਰੀ ਧੜ ਦੇ ਦੋਨਾਂ ਹਿੱਸਿਆਂ ਵਿੱਚੋਂ ਜਪੁਜੀ ਦਾ ਪਾਠ ਸੰਪੂਰਨ ਹੋਇਆ ਅਤੇ ਭਾਈ ਮਤੀ ਦਾਸ ਜੀ ਦੀ ਪਾਵਨ ਆਤਮਾ ਸੱਚਖੰਡ ਪੁੱਜ ਗਈ।

ਦੂਸਰੀ ਵਾਰੀ ਭਾਈ ਦਿਆਲ ਜੀ ਦੀ ਆਈ। ਇੱਕ ਦੇਗ਼ ਪਾਣੀ ਦੀ ਭਰ ਕੇ ਉਬਾਲੀ ਗਈ। ਉਬਲਦੀ ਦੇਗ਼ ਵਿੱਚ ਭਾਈ ਦਿਆਲ ਦਾਸ ਜੀ ਨੂੰ ਬਿਠਾਇਆ ਗਿਆ। ਉਨ੍ਹਾਂ ਨੇ ਵੀ ਸਤਿਗੁਰੂ ਜੀ ਵੱਲ ਧਿਆਨ ਜੋੜ ਕੇ ਅੰਤਮ ਬਿਨੈ ਕਰਨ ਉਪਰੰਤ ਸੁਖਮਨੀ ਸਾਹਿਬ ਜੀ ਦਾ ਪਾਠ ਆਰੰਭ ਕਰ ਦਿੱਤਾ। ਪਾਣੀ ਉਬਾਲੇ ਖਾਂਦਾ ਰਿਹਾ, ਪਰ ਮਧੁਰ ਧੁਨੀ ਵਿੱਚ ਭਾਈ ਦਿਆਲ ਦਾਸ ਜੀ ਪਾਠ ਕਰਦੇ ਰਹੇ। ਭੋਗ ਪੈਣ ਉਪਰੰਤ ਇਨ੍ਹਾਂ ਦੀ ਆਤਮਾ ਵੀ ਸਰੀਰ ਤਿਆਗ ਕੇ ਸੱਚਖੰਡ ਜਾ ਬਿਰਾਜੀ।

ਤੀਸਰੀ ਵਾਰੀ ਭਾਈ ਸਤੀ ਦਾਸ ਜੀ ਦੀ ਆਈ। ਉਸ ਨੂੰ ਵੀ ਨਿਰਦਈ ਹਾਕਮਾਂ ਨੇ ਇਸੇ ਥਾਂ 'ਤੇ ਲਿਆਂਦਾ ਅਤੇ ਸਰੀਰ ਦੁਆਲੇ ਰੂੰ ਲਪੇਟ ਕੇ ਤੇਲ ਪਾ ਕੇ ਅੱਗ ਲਾ ਦਿੱਤੀ। ਉਸ ਗੁਰਮੁਖ ਪਿਆਰੇ ਨੇ ਵੀ ਆਪਣਾ ਧਿਆਨ ਸਤਿਗੁਰ ਜੀ ਦੇ ਪਾਵਨ ਚਰਨਾਂ ਵੱਲ ਰੱਖਿਆ ਅਤੇ ਗੁਰਬਾਣੀ ਪੜ੍ਹਦਿਆਂ ਸਰੀਰ ਤਿਆਗ ਦਿੱਤਾ ਅਤੇ ਆਤਮਾ ਪਹਿਲਾਂ ਦੋ ਗੁਰੂ ਭਾਈ ਗੁਰਮੁਖ ਪਿਆਰਿਆਂ ਨਾਲ ਹੀ ਸੱਚਖੰਡ ਜਾ ਬਿਰਾਜੀ। ਤਿੰਨੋ ਗੁਰਮੁਖ ਪਿਆਰੇ ਜਗਤ ਦੇ ਪਿੜ ਨੂੰ ਜਿੱਤਣ ਉਪਰੰਤ ਜਨਮ ਸਵਾਰ ਕੇ ਦਰਗਾਹੇ ਪੁੱਜ ਗਏ। ਇਨ੍ਹਾਂ ਦੀ ਸ਼ਹਾਦਤ ਨੇ ਵੇਖਣ ਵਾਲਿਆਂ ਦੇ ਰੌਂਗਟੇ ਖੜ੍ਹੇ ਕਰ ਦਿੱਤੇ, ਸਾਰੀ ਲੋਕਾਈ ਕੁਰਲਾ ਉੱਠੀ। ਸੰਮਤ ੧੭੩੨ (1675 ਈ.) ਨੂੰ ਤਿੰਨੋ ਗੁਰਮੁਖ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਸਬਰ-ਸਿਦਕ, ਸ਼ੁਕਰ ਵਿੱਚ ਰਹਿੰਦਿਆਂ ਸ਼ਾਂਤਮਈ ਢੰਗ ਨਾਲ ਸ਼ਹੀਦੀ ਪ੍ਰਾਪਤ ਕਰ ਗਏ।

ਅਗਲੇ ਦਿਨ ਸੰਮਤ ੧੭੩੨ (1675 ਈ.) ਨੂੰ ਸੱਚੇ ਪਾਤਿਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਚਾਂਦਨੀ ਚੌਂਕ ਵਿੱਚ ਸ਼ਰੇ-ਬਾਜ਼ਾਰ ਸ਼ਹੀਦ ਕਰ ਦਿੱਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਲਾ-ਮਿਸਾਲ ਸ਼ਹਾਦਤ ਬਾਬਤ ਮਾਣ ਨਾਲ ਲਿਖਿਆ ਹੈ:—

**ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥**
**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥**

**ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥**

(ਬਚਿੱਤ੍ਰ ਨਾਟਕ, ਅੰਮ੍ਰਿਤ ਕੀਰਤਨ, ਪੰਨਾ 275)

ਇਵੇਂ ਨੌਵੇਂ ਪਾਤਸ਼ਾਹ ਜੀ ਨੇ, ਜਿਨ੍ਹਾਂ ਨੂੰ ਸਭ ਭਾਰਤ ਨਿਵਾਸੀ ਮਾਣ ਨਾਲ 'ਹਿੰਦ ਜੀ ਚਾਦਰ' ਆਖਦੇ ਹਨ, ਆਪਣੇ ਸਰੀਰ ਦਾ ਠੀਕਰਾ ਦਿੱਲੀ ਦੇ ਬਾਦਸ਼ਾਹ ਦੇ ਸਿਰ ਭੰਨਿਆ ਅਤੇ ਅਜਿਹਾ ਅਦੁੱਤੀ ਸ਼ਹਾਦਤ ਦਾ ਕਾਰਨਾਮਾ ਕਰ ਵਿਖਾਇਆ ਕਿ ਹਕੂਮਤ ਦੀ ਜੜ੍ਹ ਹਿੱਲ ਗਈ ਅਤੇ ਸਭ ਸੰਗਤਾਂ ਦੇ ਮਨਾਂ ਵਿੱਚ ਇਸ ਜ਼ੁਲਮ ਦੇ ਵਿਰੁੱਧ ਜਵਾਲਾ ਪ੍ਰਚੰਡ ਹੋ ਉੱਠੀ। ਕੁਦਰਤ ਵਲੋਂ ਬਹੁਤ ਸਖਤ ਹਨ੍ਹੇਰੀ ਝੁੱਲੀ ਤੇ ਝੱਖੜ ਆਇਆ।

ਸਤਿਗੁਰੂ ਜੀ ਦੇ ਪਾਵਨ ਸਰੀਰ (ਦੇਹ ਸੰਸਕਾਰ) ਦੀ ਸੰਭਾਲ ਦੀ ਸੇਵਾ ਲੱਖੀ ਸ਼ਾਹ ਵਣਜਾਰੇ ਅਤੇ ਉਸ ਦੇ ਸਪੁੱਤਰ ਨਗਾਹੀਆ ਜੀ ਨੇ ਕੀਤੀ। ਇਹ ਧਨ ਦੌਲਤ ਅਤੇ ਸਿੱਖੀ ਸਿਦਕ ਨਾਲ ਭਰਪੂਰ ਸੀ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿੱਛੋਂ ਹਨ੍ਹੇਰੀ ਸਮੇਂ ਆਪਣੇ ਸਪੁੱਤਰ ਨੂੰ ਨਾਲ ਲਿਆ ਅਤੇ ਦਿਲਵਾਲੀ ਮਹੱਲੇ ਭਾਈ ਕਲਿਆਣੇ ਜੀ ਦੀ ਧਰਮਸ਼ਾਲਾ ਪੁੱਜ ਕੇ ਸੰਗਤ ਨਾਲ ਵਿੱਚਾਰ ਕਰਨ ਉਪਰੰਤ ਰੂੰ ਦੇ ਗੱਡੇ ਭਰੇ। ਤੇਜ਼ ਹਨ੍ਹੇਰੀ ਵਿੱਚ ਉਨ੍ਹਾਂ ਗੁਰੂ ਸਾਹਿਬ ਜੀ ਦਾ ਪਾਵਨ ਸਰੀਰ (ਦੇਹ) ਰੂੰ ਦੇ ਗੱਡਿਆਂ ਵਿੱਚ ਛੁਪਾ ਲਿਆ ਤੇ ਆਪਣੇ ਘਰ ਲਿਆ ਕੇ ਅੰਦਰ ਅੰਗੀਠਾ ਬਣਾ ਕੇ ਸੰਸਕਾਰ ਕਰ ਦਿੱਤਾ। ਸਾਰਾ ਘਰ ਜਲ ਕੇ ਰਾਖ ਬਣ ਗਿਆ। ਅੱਜ ਇਸ ਅਸਥਾਨ 'ਤੇ ਹੀ ਗੁਰਦੁਆਰਾ ਰਕਾਬ ਗੰਜ[1] ਸਥਿਤ ਹੈ। ਇਹ ਗੁਰਦੁਆਰਾ ਦਿੱਲੀ ਵਿੱਚ ਪਾਰਲੀਮੈਂਟ ਹਾਊਸ ਦੇ ਨੇੜੇ ਹੈ।

ਸਤਿਗੁਰੂ ਜੀ ਦੇ ਸੀਸ ਦੀ ਸੇਵਾ ਭਾਈ ਜੈਤਾ ਜੀ ਨੇ ਕੀਤੀ। ਭਾਈ ਜੈਤਾ ਰੰਘਰੇਟਾ ਆਗਿਆ ਰਾਮ ਦਾ ਪੁੱਤਰ ਦਿਲਵਾਲੀ ਮਹੱਲੇ ਦਿਲੀ ਵਿੱਚ ਰਹਿਣ ਵਾਲਾ ਇੱਕ ਕਿਰਤੀ ਗੁਰਸਿੱਖ ਸੀ। ਸਭ ਪਾਸੇ ਲੋਕਾਂ ਵਿੱਚ ਹਾਹਾਕਾਰ ਮਚੀ ਹੋਈ ਸੀ। ਚਾਂਦਨੀ ਚੌਂਕ ਪੁੱਜਾ ਅਤੇ ਹਨ੍ਹੇਰੀ ਵਿੱਚ ਹੀ ਸੀਸ ਸਤਿਕਾਰ ਨਾਲ ਸੰਭਾਲਿਆ ਅਤੇ

---

*1. **ਰਕਾਬ ਗੰਜ** ਗ੍ਰਾਮ ਪਾਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪਵਿਤਰ ਗੁਰਦੁਆਰਾ ਜਿਥੇ ਲਬਾਣੇ ਸਿੱਖਾਂ ਨੇ ਗੁਰੂ ਸਾਹਿਬ ਦੇ ਧੜ ਦਾ ਸਸਕਾਰ ਕੀਤਾ। ਸੰਮਤ ੧੭੬੪ (ਸੰਨ 1707 ਈ.) ਵਿੱਚ ਜਦ ਦਸ਼ਮੇਸ਼ ਦਿੱਲੀ ਪਧਾਰੇ, ਤਦ ਇਸ ਥਾਂ ਮੰਜੀ ਸਾਹਿਬ ਬਣਵਾਇਆ। ਫੇਰ ਬਘੇਲ ਸਿੰਘ ਜੀ ਨੇ ਸੰਮਤ ੧੮੪੭ (ਸੰਨ 1790 ਈ.) ਵਿੱਚ ਗੁੰਬਜਦਾਰ ਮੰਦਿਰ ਬਣਵਾਇਆ। ਹੁਣ ਇਹ ਅਸਥਾਨ ਨਵੀਂ ਦਿੱਲੀ ਵਿੱਚ ਗੁਰਦੁਆਰਾ ਰੋਡ ਤੇ, ਵੱਡੇ ਸਰਕਾਰੀ ਦਫਤਰ ਪਾਸ ਹੈ। ਸੀਸ ਗੰਜ - ਦਿੱਲੀ ਦੇ ਚਾਂਦਨੀ ਚੌਂਕ ਵਿੱਚ ਨੌਵੇਂ ਸਤਿਗੁਰਾਂ ਦਾ ਪਵਿਤਰ ਅਸਥਾਨ, ਜਿਸ ਥਾਂ ਦੁਖੀ ਦੀਨ ਭਾਰਤ ਦੀ ਰਖਯਾ ਲਈ ਮਾਘ ਸੁਦੀ ੫ ਸੰਮਤ ੧੭੩੨ ਨੂੰ ਸਤਿਗੁਰਾਂ ਨੇ ਸੀਸ ਦਿੱਤਾ। ਸਰਦਾਰ ਬਘੇਲ ਸਿੰਘ ਨੇ ਇਹ ਗੁਰਦੁਆਰਾ ਸੰਮਤ ੧੮੪੭ ਵਿੱਚ ਬਣਵਾਇਆ। ਫੇਰ ਮੁਸਲਮਾਨਾਂ ਨੇ ਇਸ ਪਾਸ ਮਸੀਤ ਉਸਾਰ ਲਈ, ਅੰਤ ਨੂੰ ੧੯੧੪ ਦਾ ਗਦਰ ਸ਼ਾਂਤ ਹੋਣ ਪੁਰ ਰਾਜਾ ਸਰੂਪ ਸਿੰਘ ਜੀਂਦਪਤਿ ਨੇ ਗਵਰਨਮੈਂਟ ਤੋਂ ਗੁਰਦੁਆਰੇ ਦੀ ਥਾਂ ਲੈ ਕੇ ਗੁਰਦੁਆਰਾ ਰਖਿਆ ਅਤੇ ਜਾਗੀਰ ਲਾਈ।*

ਮੰਜ਼ਲੋ-ਮੰਜ਼ਲੀ ਕੀਰਤਪੁਰ ਸਾਹਿਬ ਪਹੁੰਚ ਗਿਆ। ਇਥੋਂ ਸਤਿਗੁਰੂ ਤੇਗ਼ ਬਹਾਦਰ ਜੀ ਦਾ ਪਾਵਨ ਸੀਸ ਪਾਲਕੀ ਵਿੱਚ ਸਜਾ ਕੇ, ਆਦਰ ਸਤਿਕਾਰ ਸਹਿਤ ਅਨੰਦਪੁਰ ਸਾਹਿਬ ਪੁਚਾਇਆ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੈਤਾ ਜੀ ਨੂੰ ਵਰ ਦਿੱਤਾ - **"ਰੰਗਰੇਟੇ ਗੁਰੂ ਕੇ ਬੇਟੇ।"** ਪਿਛੋਂ ਅੰਮ੍ਰਿਤ ਛਕ ਕੇ ਭਾਈ ਜੈਤਾ ਦਾ ਨਾਮ ਜੀਵਨ ਸਿੰਘ ਰਖਿਆ ਅਤੇ ਗੁਰੂ ਗੋਬਿੰਦ ਸਿੰਘ ਦੇ ਨਾਲ ਸਰਸਾ ਨਦੀ 'ਤੇ ਹੋਏ ਘੋਰ ਯੁੱਧ ਵਿੱਚ ਸ਼ਹੀਦ ਹੋ ਗਏ। ਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਸੀਸ ਦਾ ਸੰਸਕਾਰ ਅਨੰਦਪੁਰ ਸਾਹਿਬ ਕੀਤਾ ਗਿਆ। ਇਹ ਅਸਥਾਨ ਸੀਸਗੰਜ ਹੈ।

ਸੋ ਗੁਰਮੁਖ ਪਿਆਰਿਓ! ਧੰਨ ਹਨ ਗੁਰੂ ਤੇਗ਼ ਬਹਾਦਰ ਜੀ ਅਤੇ ਭਾਈ ਮਤੀ ਦਾਸ, ਸਤੀ ਦਾਸ, ਦਿਆਲ ਦਾਸ ਜੀ ਅਤੇ ਹੋਰ ਗੁਰਮੁਖ ਪਿਆਰੇ ਜਿਨ੍ਹਾਂ ਦੀ ਮਿਹਰ ਸਦਕੇ ਧਰਮ ਕਾਇਮ ਰਹਿ ਗਿਆ। ਸਭ ਗੁਰਮੁਖ ਪਿਆਰਿਆਂ ਨੂੰ ਇਨ੍ਹਾਂ ਸ਼ਹਾਦਤਾਂ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਤਾਂ ਜੋ ਪੰਥਕ ਹਿੱਤਾਂ ਨੂੰ ਮੁੱਖ ਰੱਖਦਿਆਂ ਖ਼ੁਦਗਰਜ਼ੀ ਨੂੰ ਤਿਆਗ ਕੇ, ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰਦਿਆਂ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ ਦੀ ਦਾਤ ਸਤਿਗੁਰੂ ਜੀ ਸਮੂਹ ਸੰਗਤਾਂ ਨੂੰ ਬਖਸ਼ਣ!

——•——

# ਕਾਂਡ — 44
# ਪੰਜ ਪਿਆਰੇ

ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਦੀ ਅਧਿਆਤਮਿਕ ਉਚਤਾ ਨੂੰ ਸਿਖਰਾਂ ਤੇ ਪਹੁੰਚਾਉਣ ਹਿੱਤ ਜੋ ਉਪਰਾਲਾ ਕੀਤਾ ਉਸ ਮੰਤਵ ਵਿੱਚ ਉਹ ਪੂਰੀ ਤਰ੍ਹਾਂ ਸਫਲ ਹੋਏ। ਸਿੱਖਾਂ ਦੀ ਇਹ ਅਧਿਆਤਮਿਕ ਉਚਤਾ ਜੋ ਸਿਖਰਾਂ ਨੂੰ ਛੋਹਦੀਂ ਸੀ ਗੁਰੂ ਜੀ ਨੂੰ ਅਤਿ ਪਿਆਰੀ ਸੀ। ਗੁਰੂ ਜੀ ਨੇ ਹਰ ਪਖੋਂ ਆਪਣੇ ਸਿਖਾਂ ਨੂੰ ਆਪਣੇ ਵਰਗਾ ਬਨਾਉਣ ਲਈ ਪੂਰਾ ਪੂਰਾ ਯਤਨ ਕੀਤਾ। ਗੁਰੂ ਨਾਨਕ ਦੇਵ ਜੀ ਨੇ ਆਪਣੀ ਮੁਢਲੀ ਬਾਣੀ "ਜਪੁਜੀ ਸਾਹਿਬ" ਦੀ ਸੋਲਵੀ ਪਉੜੀ ਰਾਹੀਂ **"ਪੰਚ ਪਰਵਾਣ ਪੰਚ ਪਰਧਾਨੁ"** ਦੀ ਅਧਿਆਤਮਿਕ ਉਚਤਾ ਦੇ ਪੱਦ ਦੀ ਪ੍ਰਾਪਤੀ ਵਾਲੇ ਗੁਰਮੁਖਾਂ ਨੂੰ ਸਲਾਹਿਆ। ਗੁਰਬਾਣੀ ਅਨੁਸਾਰ ਅਜੇਹੀਆਂ ਆਤਮਾਵਾਂ ਨੂੰ ਗੁਰੂ ਸਾਹਿਬ ਨੇ ਆਪਣੇ ਵਿੱਚ ਅਭੇਦ ਕਰਕੇ ਫੁਰਮਾਇਆ ਕਿ **"ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ"**, ਜਿਸ ਤੋਂ ਸਪਸ਼ਟ ਜ਼ਾਹਰ ਹੁੰਦਾ ਹੈ ਕਿ ਗੁਰੂ ਤੇ ਗੁਰੂ ਦੇ ਸਿੱਖ (ਪੰਚ-ਜਨ) ਦਾ ਜੀਵਨ ਮਨੋਰਥ ਇੱਕੋ ਹੀ ਹੈ ਅਤੇ ਉਹ ਹੈ ਗੁਰੂ ਉਪਦੇਸ਼ ਨੂੰ ਪਹਿਲੇ ਖੁਦ ਅਪਣਾ ਕੇ (ਕਮਾ ਕੇ) ਫਿਰ ਲੋਕਾਈ ਵਿੱਚ ਉਸਦਾ ਪ੍ਰਸਾਰ ਕਰਨਾ। ਇਸੇ ਹੀ ਆਸ਼ੇ ਨੂੰ ਮੁੱਖ ਰਖ ਕੇ ਗੁਰੂ ਸਾਹਿਬਾਨ ਨੇ ਆਪਣੇ ਜੀਵਨ ਕਾਲ ਦੌਰਾਨ ਪ੍ਰਮੁੱਖ ਸਿੱਖਾਂ ਵਿੱਚੋਂ ਪੰਜਾਂ ਨੂੰ ਪ੍ਰਧਾਨਤਾ ਪ੍ਰਦਾਨ ਕੀਤੀ ਜਿਸ ਦੇ ਹਵਾਲੇ ਇਤਿਹਾਸ ਵਿੱਚ ਕਈ ਮਿਲਦੇ ਹਨ। ਪੰਜਾਂ ਪਿਆਰਿਆਂ ਦੀ ਸਾਜਨਾ ਦਾ ਸੰਕਲਪ ਗੁਰੂ ਨਾਨਕ ਦੇਵ ਜੀ ਤੇ ਉਤਰਾਧਿਕਾਰੀ ਗੁਰੂ ਸਾਹਿਬਾਨਾਂ ਦੇ ਇਤਿਹਾਸ ਵਿੱਚੋਂ ਮਿਲਦਾ ਹੈ।

ਭਾਈ ਗੁਰਦਾਸ ਜੀ ਨੇ ਵੀ ਆਪਣੀ ਤੇਹਰਵੀ ਵਾਰ ਦੀ ਪਉੜੀ ਉਨੀਂਵੀ ਵਿੱਚ ਪੰਜ ਆਤਮਰਸੀਆਂ ਆਤਮਾਵਾਂ ਦੇ ਮਿਲਾਪ ਵਿੱਚ ਪ੍ਰਮੇਸ਼ਰ ਦੀ ਮੌਜੂਦਗੀ ਦੀ ਗਵਾਹੀ ਭਰੀ ਹੈ:—

**"ਇੱਕੁ ਸਿੱਖ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ॥"**

ਪੂਰਬਲੇ ਗੁਰੂ ਸਾਹਿਬਾਨ ਦੇ ਸਨਮੁੱਖ ਪ੍ਰਮੁੱਖ ਪੰਜ ਸਿੱਖ ਇਸ ਸੰਸ਼ਥਾ ਦਾ ਮੁਢਲਾ ਰੂਪ ਸਨ ਜਿਸ ਤੋਂ ਅਗੇ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਹਥਾਂ ਵਿੱਚ ਇਹ ਸੰਸਥਾ ਸਿਖਰਾਂ ਨੂੰ ਛੂਹੀ।

ਗੁਰੂ ਅਰਜਨ ਦੇਵ ਜੀ ਦੇ ਵੀ ਪੰਜ ਸਿੱਖ ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਲੰਗਾਹ, ਭਾਈ ਪਿਰਾਣਾ ਅਤੇ ਭਾਈ ਪੈੜਾ ਜੀ ਨੂੰ ਪ੍ਰਮੁਖਤਾ ਹਾਸਲ ਸੀ। ਇਸੇ

ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਵੇਲੇ ਦੀਵਾਨ ਮਤੀ ਦਾਸ, ਭਾਈ ਗੁਰਦਿਤਾ, ਭਾਈ ਦਿਆਲਾ, ਭਾਈ ਊਦਾ ਅਤੇ ਭਾਈ ਜੈਤਾ ਜੀ ਆਤਮ ਗਿਆਨੀ ਪੰਜ ਪਿਆਰੇ ਹੋਏ ਹਨ। ਦਸਮ ਪਾਤਸ਼ਾਹ ਜੀ ਨੇ ਇਸੇ ਹੀ ਸਿਧਾਂਤ ਨੂੰ ਅਗੇ ਤੋਰਦਿਆ ਸਿਖਰਾਂ ਤੇ ਪਹੁੰਚਾਇਆ। ਖਾਲਸੇ ਦੀ ਸਿਰਜਨਾ ਕਰਨ ਸਮੇਂ ਸਭ ਤੋਂ ਪਹਿਲਾਂ ਸੰਗਤ ਵਿੱਚੋਂ ਪਰਖ ਕਰਕੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ। ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਫਿਰ ਉਨ੍ਹਾਂ ਅੱਗੇ ਹੀ ਆਪ ਹਥ ਜੋੜ ਕੇ ਅੰਮ੍ਰਿਤ ਦੀ ਦਾਤ ਦੀ ਪ੍ਰਾਪਤੀ ਲਈ ਬੇਨਤੀ ਕੀਤੀ। ਫਿਰ ਸੰਗਤ ਨੂੰ ਪੰਜਾਂ ਰਾਂਹੀ ਅੰਮ੍ਰਿਤ ਦੀ ਦਾਤ ਦਿੱਤੀ ਅਤੇ ਅੱਗੇ ਤੋਂ ਗੁਰ ਦੀਖਸ਼ਤ ਹੋਣ ਦਾ ਰਾਹ ਪੰਜਾ ਰਾਹੀ ਚਰਨ ਪਹੁਲ ਤੋਂ ਖੰਡੇ ਦੀ ਪਹੁਲ ਦੁਆਰਾ ਬਦਲ ਦਿਤਾ। ਖੰਡੇ ਦੀ ਪਹੁਲ ਰਾਂਹੀ ਸਿਖਾਂ ਨੂੰ ਦੀਖਸ਼ਤ ਕਰਨ ਦਾ ਅਧਿਕਾਰ ਕੇਵਲ ਕੋਈ ਖਾਸ ਪੰਜ ਸਿੰਘਾ ਨੂੰ ਹੀ ਪ੍ਰਾਪਤ ਨਹੀਂ ਸਗੋਂ ਕੋਈ ਵੀ ਰਹਿਤਵਾਨ ਆਤਮ ਰਸੀਏ ਪੰਜ ਸਿੰਘ ਇਸ ਕਾਰਜ਼ ਦੀ ਪੂਰਤੀ ਕਰਨ ਦੇ ਅਧਿਕਾਰੀ ਹਨ। ਇਸ ਤਰ੍ਹਾਂ ਇਹ ਅਧਿਕਾਰ ਉੱਚ ਜਾਤੀ ਪ੍ਰੋਹਤ ਵਰਗ ਕੋਲ ਨਾ ਰਹਿ ਕੇ, ਸਦੀਆਂ ਤੋਂ ਚਲੀ ਆ ਰਹੀ ਏਕਾ ਅਧਿਕਾਰ ਦੀ ਪਰੰਪਰਾ, ਜਿਸ ਨੇ ਸਮਾਜ ਵਿੱਚ ਪ੍ਰੋਹਤ ਵਰਗ ਦੀ ਮਨਮਰਜੀ ਕਾਰਣ ਬਹੁਤ ਵਿਗਾੜ ਪੈਦਾ ਕਰ ਦਿਤਾ ਸੀ, ਉਤੇ ਸੱਟ ਮਾਰਕੇ ਖਤਮ ਕਰ ਦਿੱਤਾ ਗਿਆ। ਵੱਡੀ ਕਰਾਂਤੀਕਾਰੀ ਗਲ ਤਾਂ ਇਹ ਸੀ ਕਿ ਰਹਿਤਵਾਨ ਸਿੰਘ ਕਿਸੇ ਵੀ ਅਖੌਤੀ ਜਾਤੀ ਭਾਵੇਂ ਕਿ ਉਹ ਪ੍ਰਚਲਤ ਸਮਾਜ ਵਿੱਚ ਕਿਤਨੀ ਵੀ ਨੀਵੀਂ ਕਿਉਂ ਨਾ ਗਿਣੀ ਜਾਂਦੀ ਹੋਵੇ ਨਾਲ ਸਬੰਧਿਤ ਹੋਣ, ਗੁਰੂ ਮਰਿਯਾਦਾ ਅਨੁਸਾਰ ਸੰਗਤ ਨੂੰ ਅੰਮ੍ਰਿਤ ਛਕਾਉਣ ਦੇ ਅਧਿਕਾਰੀ ਹਨ।

ਦਸਮ ਪਾਤਸਾਹ ਜੀ ਨੇ ਖਾਲਸੇ ਦੀ ਉਸਤਤ ਕਰਦਿਆਂ "**ਖਾਲਸਾ ਮੇਰੋ ਸਤਿਗੁਰੂ ਪੂਰਾ**" ਕਹਿ ਦਿੱਤਾ ਅਤੇ ਇਸ ਨੂੰ ਅਮਲੀ ਜਾਮਾ ਆਪਣੇ ਜੀਵਨ ਕਾਲ ਵਿੱਚ ਭੀ ਪਹਿਨਾਇਆ ਜਦੋਂ ਉਨ੍ਹਾਂ ਪੰਜਾਂ ਅੱਗੇ ਕਈ ਵਾਰ ਸੀਸ ਨਿਵਾ ਕੇ ਉਹਨਾਂ ਦਾ ਹੁਕਮ ਮੰਨਿਆਂ। ਸਤਿਗੁਰਾਂ ਨੇ ਆਪਣਾ ਸਰੀਰ ਅਲੋਪ ਕਰਨ ਤੋਂ ਪਹਿਲਾਂ ਹੀ ਆਪਣੇ ਸਾਰੇ ਅਧਿਕਾਰ ਖਾਲਸੇ ਨੂੰ ਸੌਂਪਦਿਆਂ, ਅੱਗੇ ਤੋਂ, ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਸਿਖਾਂ ਨੂੰ ਪੰਜਾਂ ਪਿਆਰਿਆਂ ਰਾਹੀਂ ਗੁਰੂ ਉਪਦੇਸ ਦ੍ਰਿੜ੍ਹ, ਕਰਾਉਣ ਦਾ ਅਧਿਕਾਰ ਦਿੱਤਾ। ਪੰਜਾਂ ਨੂੰ ਸੰਗਤ ਨੂੰ ਗੁਰੂ ਦੀਖਸ਼ਤ ਕਰਨ ਦਾ ਅਧਿਕਾਰ ਤਾਂ ਹੈ ਹੀ ਉਨ੍ਹਾਂ ਨੂੰ ਪੰਥ ਦੀ ਅਗਵਾਈ ਕਰਨ ਦੀ ਜੁੰਮੇਵਾਰੀ ਵੀ ਸੌਂਪੀ ਗਈ।

ਸੰਮਤ ੧੭੫੬ ਦੀ ਵਿਸਾਖੀ (ਸੰਨ ੧੬੯੯ ਈ.) ਵਾਲੇ ਦਿਨ ਪੰਜਾਂ ਪਿਆਰਿਆਂ ਦੀ ਚੋਣ ਅਲੌਕਿਕ ਢੰਗ ਨਾਲ ਕੀਤੀ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਛਕਾਇਆ ਅਤੇ ਆਪ ਵੀ ਉਨ੍ਹਾਂ ਪੰਜਾਂ ਪਾਸੋਂ ਛਕਿਆ। ਇਵੇਂ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਇਨ੍ਹਾਂ ਪੰਜਾਂ ਪਿਆਰਿਆਂ ਦੇ ਸ਼ੁਭ ਨਾਮ ਅਤੇ ਸੰਖੇਪ ਵਿਵਰਨ ਇਸ ਪ੍ਰਕਾਰ ਹਨ:—

# ਸੰਖੇਪ ਜੀਵਨ -ਪੰਜ ਪਿਆਰੇ

1. **ਭਾਈ ਦਇਆ ਸਿੰਘ ਜੀ :—** ਜਨਮ ਲਾਹੌਰ ਨਿਵਾਸੀ ਸ੍ਰੀ ਸੁੱਧੇ ਖਤਰੀ ਦੇ ਘਰ ਮਾਤਾ ਦਿਆਲੀ ਦੀ ਕੁੱਖੋਂ ਸੰਮਤ ੧੭੨੬ (1669 ਈ.) ਨੂੰ ਹੋਇਆ। ਆਪ ਜੀ ਦੇ ਮਾਤਾ ਪਿਤਾ ਪ੍ਰਮਾਰਥ ਦੀ ਲਗਨ ਵਾਲੇ ਸਨ ਅਤੇ ਸਿੱਖੀ ਵਿੱਚ ਅਥਾਹ ਸਰਧਾ ਰਖਦੇ ਸਨ। ੧੭੩੪ (1677 ਈ.) ਨੂੰ ਆਨੰਦਪੁਰ ਸਾਹਿਬ ਗੁਰੂ ਦਰਬਾਰ ਵਿੱਚ ਪੁੱਜੇ। ੧੭੫੬ ਸੰਮਤ ਦੀ ਵਿਸਾਖੀ ਨੂੰ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਦੇ ਸੀਸ ਦੀ ਮੰਗ ਕੀਤੀ ਤਦ ਆਪ ਸਭ ਤੋਂ ਪਹਿਲਾਂ ਹਾਜ਼ਰ ਹੋਏ ਅਤੇ ਅੰਮ੍ਰਿਤ ਛਕ ਕੇ ਦਇਆ ਰਾਮ ਤੋਂ ਦਇਆ ਸਿੰਘ ਬਣੇ। ਪਹਾੜੀ ਰਾਜਿਆ ਅਤੇ ਮੁਗਲਾਂ ਨਾਲ ਜੰਗਾ ਜੁੱਧਾਂ ਵਿੱਚ ਆਪ ਬੜੀ ਬਹਾਦਰੀ ਨਾਲ ਲੜੇ। ਚਮਕੌਰ ਦੀ ਜੰਗ ਤੋਂ ਬਾਅਦ ਆਪ ਜੀ ਗੁਰੂ ਸਾਹਿਬ ਜੀ ਦੇ ਨਾਲ ਨਾਂਦੇੜ ਤੱਕ ਰਹੇ। ਗੁਰੂ ਸਾਹਿਬ ਵਲੋਂ ਲਿਖੇ "ਜਫਰਨਾਮੇ" ਨੂੰ ਔਰੰਗਜੇਬ ਤਕ ਪਹੁੰਚਾਉਣ ਦਾ ਕਾਰਜ ਵੀ ਆਪ ਜੀ ਨੇ ਹੀ ਕੀਤਾ। ਸੰਮਤ ੧੭੬੫ (1708 ਈ.) ਨੂੰ ਹਜ਼ੂਰ ਸਾਹਿਬ (ਨਾਂਦੇੜ) ਵਿਖੇ ਹੀ ਜੋਤੀ ਜੋਤ ਸਮਾ ਗਏ। ਤਖਤ ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਦੇ ਨਾਲ ਹੀ ਮਾਤਾ ਭਾਗੋ ਦੇ ਬੁੰਗੇ ਦੇ ਨਜ਼ਦੀਕ ਆਪ ਜੀ ਦਾ ਅੰਗੀਠਾ ਮੌਜੂਦ ਹੈ।

2. **ਭਾਈ ਧਰਮ ਸਿੰਘ ਜੀ :—** ਜਨਮ ਹਸਤਨਾਪੁਰ (ਦਿੱਲੀ) ਨਿਵਾਸੀ ਸ੍ਰੀ ਸੰਤ ਰਾਮ ਜੱਟ ਦੇ ਘਰ ਮਾਤਾ ਸਾਭੋ ਦੀ ਕੁੱਖੋਂ ਸੰਮਤ ੧੭੨੪ (1667 ਈ.) ਨੂੰ ਹੋਇਆ। ੧੭੩੫ (1678 ਈ.) ਵਿੱਚ ਕਲਗੀਧਰ ਜੀ ਦੀ ਸ਼ਰਨ ਆਏ। ੧੭੫੬ ਸੰਮਤ ਦੀ ਵਿਸਾਖੀ ਦੇ ਸ਼ੁਭ ਅਵਸਰ ਸਮੇਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸੀਸ ਦੀ ਦੂਸਰੀ ਵਾਰ ਮੰਗ ਦੁਹਰਾਉਣ ਵੇਲੇ ਆਪ ਨੇ ਸੀਸ ਭੇਟ ਕੀਤਾ। ਅੰਮ੍ਰਿਤ ਛਕ ਕੇ ਧਰਮ ਦਾਸ ਤੋਂ ਧਰਮ ਸਿੰਘ ਬਣ ਗਏ। ਆਪ ਜੀ ਮੁਗਲਾਂ ਤੇ ਪਹਾੜੀ ਰਾਜਿਆਂ ਨਾਲ ਜੰਗਾ ਜੁੱਧਾਂ ਵਿੱਚ ਸ਼ਾਮਲ ਹੋਏ ਅਤੇ ਨਾਂਦੇੜ ਤਕ ਸਤਿਗੁਰੂਾਂ ਦੇ ਨਾਲ ਰਹੇ। ਇਨ੍ਹਾਂ ਦਾ ਦਿਹਾਂਤ ਵੀ ੧੭੬੫ (1708 ਈ.) ਨੂੰ ਹਜ਼ੂਰ ਸਾਹਿਬ ਨਾਂਦੇੜ-ਦੱਖਣੀ ਭਾਰਤ ਵਿੱਚ ਹੋਇਆ। ਭਾਈ ਦਇਆ ਸਿੰਘ ਜੀ ਅਤੇ ਧਰਮ ਸਿੰਘ ਜੀ ਦਾ ਅੰਗੀਠਾ ਬੁੰਗਾ ਮਾਤਾ ਭਾਗੋ ਜੀ ਦੇ ਨਜਦੀਕ ਤਖ਼ਤ ਸਾਹਿਬ ਦੇ ਬਿਲਕੁਲ ਨਜ਼ਦੀਕ ਮੌਜੂਦ ਹੈ।

3. **ਭਾਈ ਹਿੰਮਤ ਸਿੰਘ ਜੀ:—** ਜਨਮ ਜਗਨ ਨਾਥ ਪੁਰੀ ਦੇ ਨਿਵਾਸੀ ਸ੍ਰੀ ਗੁਲਜ਼ਾਰੀ ਝੀਊਰ ਦੇ ਘਰ ਮਾਤਾ ਧੰਨੋਂ ਦੀ ਕੁੱਖੋਂ ਸੰਮਤ ੧੭੧੮ (1661 ਈ.) ਵਿੱਚ ਹੋਇਆ। ੧੭੫੬ (1699 ਈ.) ਦੀ ਵਿਸਾਖੀ ਸਮੇਂ ਜਦੋਂ ਦਸ਼ਮੇਸ਼ ਪਿਤਾ ਜੀ ਨੇ ਤੀਸਰੇ ਸਿਰ ਦੀ ਮੰਗ ਕੀਤੀ ਤਦ ਹਿੰਮਤ ਰਾਏ ਜੀ ਨੇ ਸੀਸ ਭੇਟ ਕੀਤਾ ਅਤੇ ਅੰਮ੍ਰਿਤ ਛਕ ਕੇ ਹਿੰਮਤ ਰਾਏ ਤੋਂ ਹਿੰਮਤ ਸਿੰਘ ਬਣੇ। ਪਹਿਲੀਆਂ ਜੰਗਾਂ ਵਿੱਚ ਆਪ ਜੀ ਨੇ ਜੌਹਰ ਵਿਖਾਏ ਅਤੇ ਅੰਤ ਆਪ ਜੀ ਸੰਮਤ ੧੭੬੧ (1704 ਈ.) ਨੂੰ ਚਮਕੌਰ ਸਾਹਿਬ ਦੀ ਜੰਗ ਸਮੇਂ ਬੜੀ ਬਹਾਦਰੀ ਨਾਲ ਜੂਝਦੇ ਹੋਏ ਅਤੇ ਵੈਰੀਆਂ ਦੇ ਆਹੂ ਲਾਹੁੰਦੇ ਹੋਏ ਸ਼ਹੀਦ ਹੋਏ।

**4. ਭਾਈ ਮੋਹਕਮ ਸਿੰਘ ਜੀ** :— ਜਨਮ ਦੁਵਾਰਕਾ ਨਿਵਾਸੀ ਸ੍ਰੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵੀ ਬਾਈ ਦੀ ਕੁੱਖੋਂ ਸੰਮਤ ੧੭੨੦ (1663 ਈ.) ਨੂੰ ਹੋਇਆ। ੧੭੩੮ (1681 ਈ.) ਵਿੱਚ ਗੁਰੂ ਸਾਹਿਬ ਜੀ ਦੀ ਸ਼ਰਨ ਆਏ। ੧੭੫੬ (1699 ਈ.) ਦੀ ਵਿਸਾਖੀ ਸਮੇਂ ਆਪ ਜੀ ਨੇ ਦਸ਼ਮੇਸ਼ ਪਿਤਾ ਜੀ ਵੱਲੋਂ ਚੌਥੇ ਸੀਸ ਦੀ ਮੰਗ ਸਮੇਂ, ਸੀਸ ਭੇਟ ਕੀਤਾ ਅਤੇ ਅੰਮ੍ਰਿਤ ਛਕ ਕੇ ਮੋਹਕਮ ਚੰਦ ਤੋਂ ਮੋਹਕਮ ਸਿੰਘ ਬਣ ਗਏ। ਆਪ ਪਹਿਲੀਆਂ ਸਾਰੀਆਂ ਜੰਗਾ ਵਿੱਚ ਸ਼ਾਮਲ ਸਨ ਅਤੇ ਅੰਤ ਸੰਮਤ ੧੭੬੧ (1704 ਈ.) ਵਿੱਚ ਚਮਕੌਰ ਸਾਹਿਬ ਯੁੱਧ ਵਿੱਚ ਸੂਰਮਗਤੀ ਨਾਲ ਲੜਦੇ ਹੋਏ ਅਨੇਕਾਂ ਦੁਸ਼ਮਣਾ ਨੂੰ ਮੌਤ ਦੇ ਘਾਟ ਉਤਾਰ ਕੇ ਸ਼ਹੀਦ ਹੋ ਗਏ।

**5. ਭਾਈ ਸਾਹਿਬ ਸਿੰਘ ਜੀ** :— ਬਿਦਰ ਨਿਵਾਸੀ ਸ੍ਰੀ ਚਮਨੇ ਨਾਈ ਦੇ ਘਰ ਮਾਤਾ ਸੋਨਾਬਾਈ ਦੀ ਕੁੱਖੋਂ ਸੰਮਤ ੧੭੧੯ (1662 ਈ.) ਵਿੱਚ ਜਨਮ ਹੋਇਆ। ੧੭੫੬ (1699 ਈ.) ਦੀ ਵਿਸਾਖੀ ਸਮੇਂ ਆਪ ਜੀ ਨੇ ਦਸ਼ਮੇਸ਼ ਪਿਤਾ ਜੀ ਵੱਲੋਂ ਪੰਜਵੇਂ ਸੀਸ ਦੀ ਮੰਗ ਸਮੇਂ ਸੀਸ ਭੇਟ ਕੀਤਾ ਅਤੇ ਅੰਮ੍ਰਿਤ ਛਕ ਕੇ ਸਾਹਿਬ ਚੰਦ ਤੋਂ ਸਾਹਿਬ ਸਿੰਘ ਬਣੇ। ਆਪ ਸਾਰੀਆਂ ਜੰਗਾ ਵਿੱਚ ਸ਼ਾਮਲ ਹੋਏ। ਚਮਕੌਰ ਦੀ ਜੰਗ ਸਮੇਂ ਆਪ ਜੀ ਅਤੇ ਭਾਈ ਹਿੰਮਤ ਸਿੰਘ ਦੀ ਸੂਰਬੀਰਤਾ ਦਾ ਚਿਤਰਨ ਭਾਈ ਵੀਰ ਸਿੰਘ ਜੀ ਨੇ ਕਲਗੀਧਰ ਚਮਤਕਾਰ ਵਿੱਚ ਇਸ ਤਰ੍ਹਾਂ ਕੀਤਾ ਹੈ:-

"ਇਧਰੋਂ ਦਰਵਾਜ਼ਾ ਫੇਰ ਖੁਲ੍ਹਾ ਤਾਂ ਭਾਈ ਸਾਹਿਬ ਸਿੰਘ ਜੀ ਤੇ ਭਾਈ ਹਿੰਮਤ ਸਿੰਘ ਬਾਜਾਂ ਵਾਗੂੰ ਝਪਟ ਕੇ ਪਏ ਅਤੇ ਵਧੇ ਦਸਤੇ ਵਿੱਚ ਧਸ ਗਏ। ਇਸ ਫੁਰਤੀ ਤੇ ਤੇਜ਼ੀ ਨਾਲ ਤਲਵਾਰ ਚਲਾਈ ਕਿ ਦਸਤੇ ਦਾ ਦਸਤਾ ਹੀ ਕੋਈ ਜਖਮੀ ਤੇ ਕੋਈ ਮਾਰ ਕੇ ਪਛਾੜ ਦਿਤਾ, ਕੁਛ ਪਛਾਂਹ ਹੱਟ ਗਏ। ਇੱਕ ਵਾਰ ਦਰਵਾਜ਼ੇ ਦੇ ਅਗੋਂ ਦਾ ਮੈਦਾਨ ਇਨ੍ਹਾਂ ਕੇ ਸਾਫ ਕਰ ਦਿਤਾ। ਤੁਰਕ ਸੈਨਾ ਟਿੱਡੀ ਦਲ ਵਾਗੂੰ ਅਨਗਿਣਤ ਸੀ। ਹੋਰ ਹੱਲਾ ਆਇਆ, ਤੀਰ, ਗੋਲੀ ਬੰਦੂਕ ਵਰਸਾਂਦਾ ਆਇਆ। ਸੂਰਮੇਂ ਦੋਏ ਜਖਮੀ ਹੋ ਗਏ ਪਰ ਕਿਸੇ ਐਸੇ ਰੋਹ ਅਤੇ ਬਲ ਵਿੱਚ ਸਨ ਡਰਦੇ ਹਟਦੇ ਮੁੜਦੇ ਨਹੀਂ, ਅਗ੍ਹਾਂ ਹੀ ਮਾਰਦੇ ਵਢਦੇ, ਟੁਕਦੇ ਫਿਰ ਸ਼ਹੀਦ ਹੋ ਗਏ। ਅਟਾਰੀ ਵਿੱਚ ਬੈਠੇ ਵੇਖਦੇ ਆਪਣੇ ਮੁਕਤੀ ਦਾਤੇ ਤੋਂ ਅਸ਼ੀਰਬਾਦ ਤੇ ਧੰਨ! ਧੰਨ! ਦੀ ਅਸੀਸ ਲੈਂਦੇ ਪ੍ਰਲੋਕ ਸਿਧਾਰ ਗਏ।"

ਇਸ ਤਰ੍ਹਾਂ ਆਪ ਸੰਮਤ ੧੭੬੧ (1704 ਈ.) ਨੂੰ ਚਮਕੌਰ ਸਾਹਿਬ ਯੁੱਧ ਵਿੱਚ ਹੀ ਸ਼ਹੀਦੀ ਪ੍ਰਾਪਤ ਕਰ ਗਏ।

## ਪੰਜਾਂ ਪਿਆਰਿਆ ਦੀ ਸਾਜਨਾ

ਗੁਰੂ ਤੇਗ ਬਹਾਦਰ ਜੀ ਨੇ ਦੁਸ਼ਟ ਰਾਜ ਦੇ ਸਿਰ ਸਰੀਰ ਰੂਪੀ ਠੀਕਰਾ ਫੋੜਿਆ ਅਤੇ ਲਾ-ਮਿਸਾਲ ਸ਼ਹਾਦਤ ਸੰਸਾਰ ਵਿੱਚ ਕਾਇਮ ਕੀਤੀ, "**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥**" (ਪੰਨਾ-੧੪੨੭) ਦੇ ਫੁਰਮਾਨ ਅਨੁਸਾਰ "**ਸੀਸੁ ਦੀਆ ਪਰ ਸਿਰਰੁ ਨ ਦੀਆ**" ਦਾ ਅਲੌਕਿਕ ਚਮਤਕਾਰ ਕਰ ਵਿਖਾਇਆ। ਭਾਰਤ ਵਰਸ਼ ਸਦੀਆਂ ਦੀ ਗੁਲਾਮੀ ਕਾਰਨ ਆਪਣੀ ਸਭਿਅਤਾ, ਅਣਖ, ਗੈਰਤ, ਸਾਹਸ[1], ਮਾਣ-ਮਰਯਾਦਾ, ਰਹੁ-ਰੀਤ ਗੁਆ ਚੁੱਕਾ ਸੀ। ਗੁਰੂ ਨਾਨਕ ਦੇਵ ਜੀ ਨੇ ਮੁਰਦਿਆਂ ਅੰਦਰ ਤਾਣ ਭਰਿਆ। ਨੌਂ ਜਾਮੇ ਧਾਰ ਕੇ ਮੁਰਦਾ ਹੋ ਚੁੱਕੇ ਲਿਤਾੜੇ, ਨਿਰਬਲ ਇਨਸਾਨਾਂ ਵਿੱਚ ਨਵੀਂ ਰੂਹ ਭਰੀ, ਅਵਿਦਿਆ, ਗੁਲਾਮੀ, ਖ਼ੁਦਗਰਜ਼ੀ ਦੇ ਅੰਧਕਾਰ ਵਿੱਚ ਗੁਰੂ ਜੋਤੀ ਨੇ ਚਾਨਣ ਕਰ ਦਿੱਤਾ। ਗੁਰਸਿੱਖਾਂ ਅੰਦਰ ਜੋਸ਼ ਭਰ ਗਿਆ। ਅਸੂਲ, ਧਰਮ, ਸੱਚ ਆਨ[2], ਬਾਨ[3], ਸ਼ਾਨ ਤੋਂ ਆਪਾ ਨਿਛਾਵਰ ਕਰਨ ਦੀ ਜਾਂਚ ਪੰਚਮ ਪਾਤਿਸ਼ਾਹ ਜੀ ਪਿੱਛੋਂ, ਨੌਵੇਂ ਪਾਤਿਸ਼ਾਹ ਅਤੇ ਉਨ੍ਹਾਂ ਵੱਲੋਂ ਵਰੋਸਾਏ ਹੋਏ ਗੁਰਸਿੱਖਾਂ ਨੇ ਸਿਖਾਈ।

ਹੈਂਕੜਬਾਜ਼ ਜ਼ਾਲਮ, ਨਿਰਦਈ ਔਰੰਗਜ਼ੇਬ ਦੇ ਹੁੰਦਿਆਂ, ਪ੍ਰੇਮੀ ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਪਾਵਨ ਸਰੀਰ ਦਾ ਸਸਕਾਰ ਕਰ ਦੇਣਾ ਅਤੇ ਸੀਸ ਦਿੱਲੀਉਂ ਅਨੰਦਪੁਰ ਸਾਹਿਬ ਪਹੁੰਚਾਉਣਾ ਅਤੇ ਅਦਬ ਸਤਿਕਾਰ ਨਾਲ ਸੀਸ ਗੰਜ (ਅਨੰਦਪੁਰ) ਵਿਖੇ ਸੀਸ ਦਾ ਸਸਕਾਰ ਕੀਤਾ ਜਾਣਾ-ਇਹ ਦਲੇਰੀ, ਜਾਨ ਉਪਰ ਖੇਡਣ ਦਾ ਮਾਦਾ ਸਤਿਗੁਰੂ ਜੀ ਨੇ ਭਰ ਦਿੱਤਾ। ਦਸਤਾਰ-ਬੰਦੀ ਕੀਤੀ ਗਈ। ਨੌਂਵੇਂ ਪਾਤਿਸ਼ਾਹ ਜੀ ਦੀ ਸ਼ਹੀਦੀ ਤੋਂ ਤਿੰਨ ਚਾਰ ਮਹੀਨਿਆਂ ਪਿੱਛੋਂ ਬਾਬਾ ਬੁੱਢਾ ਜੀ ਦੀ ਵੰਸ਼ ਵਿੱਚੋਂ ਭਾਈ ਰਾਮ ਕੁਇਰ (ਭਾਈ ਗੁਰਬਖਸ਼ ਸਿੰਘ ਜੀ) ਨੇ ਦਸ਼ਮੇਸ਼ ਪਿਤਾ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਲਗਾਇਆ। ਹਜ਼ਾਰਾਂ ਸੰਗਤਾਂ ਨਿਰਭੈ ਹੋ ਕੇ ਅਨੰਦਪੁਰ ਸਾਹਿਬ ਇਸ ਸਮੇਂ ਪੁੱਜੀਆਂ। ਕਿਸੇ ਨੂੰ ਔਰੰਗਜ਼ੇਬ ਦਾ ਭੈ ਨ ਵਾਪਰਿਆ। ਇਸੇ ਉਮਰ ਵਿੱਚ ਹੀ ਸਤਿਗੁਰੂ ਜੀ ਨੇ ਜੰਗ ਯੁੱਧ ਦੀ ਤਿਆਰੀ ਆਰੰਭ ਕਰ ਦਿੱਤੀ। ਹਰ ਪ੍ਰਕਾਰ ਦੀ ਜੰਗੀ ਸਿਖਲਾਈ ਵਿੱਚ ਆਪ ਛੇਤੀ ਹੀ ਨਿਪੁੰਨ ਹੋ ਗਏ। ਗੁਰੂ ਨਾਨਕ ਜੀ ਦੀ ਗੁਰੂ ਜੋਤੀ ਹੁਣ ਦਸਵੇਂ ਜਾਮੇਂ ਵਿੱਚ ਅੱਪੜ ਕੇ ਗੁਰਤਾ-ਗੱਦੀ 'ਤੇ ਬਿਰਾਜ ਕੇ ਨਾਮ-ਦਾਨ ਦੀ ਦਾਤ ਵੀ ਸੰਗਤਾਂ ਵਿੱਚ ਵੰਡਦੀ ਅਤੇ ਗੁਰੂ ਜੀ ਬੀਰ-ਰਸੀ ਢੰਗ ਨਾਲ ਜੋਧਿਆਂ ਦੀ ਤਿਆਰੀ ਵੀ ਕਰਵਾਉਂਦੇ ਸਨ। ਅਨੇਕਾਂ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨਾਂ ਨਾਲ "**ਨਾਨਕ ਨਦਰੀ ਨਦਰਿ ਨਿਹਾਲ**" (ਪੰਨਾ ੮) ਹੋਣ ਲੱਗੀਆਂ। ਰਾਜਾ ਰਤਨ ਰਾਏ ਜਿਹੜਾ ਰਾਜਾ ਰਾਮ ਰਾਇ ਦਾ ਸਪੁੱਤਰ ਸੀ, ਆਪਣੀ ਮਾਤਾ ਨੂੰ ਨਾਲ ਲੈ ਕੇ ਅਨੇਕਾਂ ਗਹਿਣੇ, ਬਸਤਰ-ਸ਼ਸਤਰ, ਕਟੋਰਾ, ਚੰਦਨ ਦੀ ਚੌਂਕੀ, ਪੰਚਕਲਾ ਸ਼ਸਤਰ, ਪ੍ਰਸਾਦੀ ਹਾਥੀ

---

*1. ਹੌਸਲਾ, 2. ਇੱਜ਼ਤ, 3. ਸੁਭਾਓ,*

ਅਨੇਕ ਸੁਗਾਤਾਂ ਭੇਟਾ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ–ਕਮਲਾਂ ਵਿੱਚ ਪੁੱਜਾ ਅਤੇ ਗੁਰੂ ਸਾਹਿਬ ਜੀ ਦੀ ਕ੍ਰਿਪਾ–ਦ੍ਰਿਸ਼ਟੀ ਦਾ ਪਾਤਰ ਬਣਿਆ। ਅਨੇਕਾਂ ਕੌਤਕ ਵਰਤੇ।

ਫਿਰ ਨਾਹਨ ਦੇ ਰਾਜੇ ਦੇ ਸੱਦੇ 'ਤੇ ਗੁਰੂ ਜੀ ਨੇ ਪਾਉਂਟਾ ਸਾਹਿਬ[1] ਵਾਲੇ ਅਸਥਾਨ 'ਤੇ ਡੇਰਾ ਲਗਾਇਆ ਅਤੇ ਪਾਉਂਟਾ ਸਾਹਿਬ ਵਸਾਇਆ। ਬਵੰਜਾ ਕਵੀਆਂ ਅਤੇ ਹੋਰ ਵਿਦਵਾਨਾਂ ਦਾ ਦਰਬਾਰ ਸੱਜਣ ਲੱਗਾ। ਸ਼ੇਰ ਦਾ ਸ਼ਿਕਾਰ ਕੀਤਾ, ਭੰਗਾਣੀ ਦਾ ਯੁੱਧ ਜਿੱਤਿਆ, ਜਿਸ ਵਿੱਚ ਅਨੇਕਾਂ ਸਿੱਖ ਸ਼ਹੀਦ ਹੋਏ ਅਤੇ ਪੀਰ ਬੁੱਧੂ ਸ਼ਾਹ[2] ਦੇ ਚਾਰ ਪੁੱਤਰ ਤੇ ਅਨੇਕਾਂ ਸੇਵਕ ਸ਼ਹੀਦ ਹੋਏ। ਸਤਿਗੁਰੂ ਜੀ ਮੁੜ ਅਨੰਦਪੁਰ ਸਾਹਿਬ ਆ ਪੁੱਜੇ। ਭੰਗਾਣੀ ਦੇ ਯੁੱਧ ਵਿੱਚ ਰਾਜਾ ਹਰੀ ਚੰਦ ਮਾਰਿਆ ਗਿਆ ਸੀ। ਸਤਿਗੁਰੂ ਜੀ ਨੇ ਅਨੰਦਪੁਰ ਸਾਹਿਬ ਵਿੱਚ ਅਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤਹਿਗੜ੍ਹ[3] ਚਾਰ ਕਿਲ੍ਹੇ ਵੀ ਕਾਇਮ ਕਰ ਲਏ। ਛੇਵੇਂ ਪਾਤਿਸ਼ਾਹ ਵਾਂਙੂ ਢਾਡੀਆਂ ਦੀਆਂ ਵਾਰਾਂ ਵੀ ਗਾਈਆਂ ਜਾਣ ਲੱਗੀਆਂ। ਨਦੌਣ ਦਾ ਯੁੱਧ ਲੜਿਆ ਅਤੇ ਜਿੱਤ ਪ੍ਰਾਪਤ ਕੀਤੀ। ਅਲਫ਼ ਖਾਂ ਮੈਦਾਨ ਛੱਡ ਕੇ ਭੱਜ ਗਿਆ। ਗੁਰੂ ਸਾਹਿਬ ਵਾਪਸ ਅਨੰਦਪੁਰ ਸਾਹਿਬ ਆ ਗਏ। ਹੁਸੈਨੀ ਯੁੱਧ ਲੜਿਆ ਅਤੇ ਹੁਸੈਨ ਖਾਂ ਵੀ ਹਾਰ ਕੇ ਵਾਪਸ ਲਾਹੌਰ ਪਰਤ ਗਿਆ। ਇਸ ਪਿੱਛੋਂ ਸ਼ਾਹਜ਼ਾਦਾ ਮੁਅੱਜ਼ਮ ਨਾਲ ਭਾਈ ਨੰਦ ਲਾਲ[4] ਦੀ ਮੁਲਾਕਾਤ ਹੋਣ ਅਤੇ ਉਸਨੂੰ ਗੁਰੂ ਸਾਹਿਬ ਜੀ ਰੱਬੀਅਤ ਦਾ ਹਾਲ ਦੱਸਣ ਨਾਲ ਉਸਦੇ ਪ੍ਰਭਾਵਿਤ ਹੋ ਜਾਣ ਕਾਰਨ ਕੁੱਝ ਸਮਾਂ ਅਮਨ ਨਾਲ ਲੰਘ ਗਿਆ। ਅਨੇਕਾਂ ਸੰਗਤਾਂ ਮੁੜ ਜੁੜਨ ਲੱਗੀਆਂ।

---

*1. **ਭੰਗਾਣੀ** - ਰਾਜ ਨਾਹਨ (ਸਿਰਮੌਰ), ਤਸੀਲ ਪਾਂਵਟਾ, ਥਾਣਾ ਮਾਜਰਾ ਦਾ ਇੱਕ ਪਿੰਡ ਜੋ ਪਾਂਵਟੇ ਤੋਂ ਸੱਤ ਮੀਲ ਪੂਰਵ ਹੈ। ੧੮ ਵੈਸਾਖ ਸੰਮਤ ੧੭੪੬ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਭੀਮ ਚੰਦ ਕਹਲੂਰੀ, ਫਤੇ ਸ਼ਾਹ ਗੜ੍ਹਵਾਲੀਆ, ਹਰੀਚੰਦ ਹੰਡੂਰੀਆ ਆਦਿਕ ਪਹਾੜੀ ਰਾਜਿਆਂ ਨਾਲ ਜੰਗ ਹੋਇਆ, ਇਸ ਯੁੱਧ ਵਿੱਚ ਬੀਬੀ ਬੀਰੋ ਦੇ ਸਪੁੱਤਰ ਸੰਗੋਸ਼ਾਹ ਅਤੇ ਜੀਤਮੱਲ ਜੀ ਸ਼ਹੀਦ ਹੋਏ ਅਤੇ ਦਸ਼ਮੇਸ਼ ਦੇ ਹੱਥੋਂ ਰਾਜਾ ਹਰੀ ਚੰਦ ਅਤੇ ਅਨੇਕ ਰਾਜਪੂਤਾਂ ਨੇ ਸ਼ਹੀਦੀ ਲਈ। ਜਿਸ 'ਤੇ ਰਾਜੇ ਹਾਰਕੇ ਨੱਠ ਗਏ। ਕਲਗੀਧਰ ਦਾ ਇਹ ਪਹਿਲਾ ਜੰਗ ਸੀ। ਇਸ ਯੁੱਧ ਦਾ ਜ਼ਿਕਰ ਵਿਚਿਤ੍ਰ ਨਾਟਕ ਦੇ ਅੱਠਵੇਂ ਅਧਿਆਏ ਵਿੱਚ ਦਰਜ ਹੈ।*

*ਜਿੱਥੇ ਕਲਗੀਧਰ ਨੇ ਹਰੀ ਚੰਦ ਨਾਲ ਧਨੁਸ਼ਯੁੱਧ ਕੀਤਾ ਹੈ ਉੱਥੇ ਪ੍ਰੇਮੀਆਂ ਨੇ ਕੁਝ ਚਿੰਨ੍ਹ ਥਾਪ ਕੇ ਨਾਮ "ਤੀਰਗੜ੍ਹ" ਰੱਖ ਦਿੱਤਾ ਹੈ। ਹਰੀਚੰਦ ਦੀ ਰਾਣੀ ਅਤੇ ਕਈ ਹੋਰ ਰਾਜਪੂਤਾਂ ਦੀਆਂ ਇਸਤ੍ਰੀਆਂ ਇੱਥੇ ਆ ਕੇ ਸਤੀ ਹੋਈਆਂ, ਜਿਨ੍ਹਾਂ ਦੀਆਂ ਸਮਾਧਾਂ ਮੌਜੂਦ ਹਨ।*

*ਗੁਰਦੁਆਰਾ ਸਾਧਾਰਣ ਬਣਿਆ ਹੋਇਆ ਹੈ। ਰਿਆਸਤ ਵੱਲੋਂ ੧੫੦ ਵਿੱਘੇ ਜ਼ਮੀਨ ਮੁਆਫ ਹੈ, ਬਾਰਾਂ ਰੁਪਏ ਸਾਲਾਨਾ ਰਿਆਸਤ ਕਲਸੀਆ ਤੋਂ ਮਿਲਦੇ ਹਨ, ਮੇਲਾ ਹੋਲੇ ਮਹੱਲੇ ਨੂੰ ਹੁੰਦਾ ਹੈ, ਪੁਜਾਰੀ ਅਕਾਲੀ ਸਿੰਘ ਹਨ। ਇੱਥੇ ਇੱਕ ਕਮਾਣ ਸ੍ਰੀ ਦਸ਼ਮੇਸ਼ ਜੀ ਦੀ ਸੀ, ਜੋ ਪੁਜਾਰੀ ਰਣ ਸਿੰਘ ਵੇਲੇ ਮਕਾਨ ਨੂੰ ਅੱਗ ਲੱਗਣ ਤੋਂ ਭਸਮ ਹੋ ਗਈ, ਭੰਗਾਣੀ ਰੇਲਵੇ ਸ਼ਟੇਸ਼ਨ ਜਗਾਧਾਰੀ ਤੋਂ ੩੭ ਮੀਲ ਅਤੇ ਨਾਹਨ ਤੋਂ ੩੩ ਮੀਲ ਹੈ।*

*2. **ਬੁੱਧੂਸ਼ਾਹ** - ਸਢੌਰਾ (ਜ਼ਿਲਾ ਅੰਬਾਲਾ) ਨਿਵਾਸੀ ਮੁਸਲਮਾਨ ਪੀਰ ਸੀ, ਜਿਸ ਦਾ ਅਸਲ ਨਾਮ ਸੈਯਦ ਸ਼ਾਹ ਬਦਰੁੱਦੀਨ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਸਿਫਾਰਿਸ਼ ਕਰਕੇ ਪੰਜ ਸੌ ਪਠਾਣ ਨੌਕਰ ਰਖਵਾਏ ਸਨ। ਜਿਨ੍ਹਾਂ ਦੇ ਚਾਰ ਮੁੱਖ ਸਰਦਾਰ, ਕਾਲਾ ਖਾਨ, ਭੀਕਨਖਾਨ, ਨਿਜਾਬਤਖਾਨ ਅਤੇ ਹਯਾਤ ਖਾਨ ਸਨ। ਇਨ੍ਹਾਂ ਵਿੱਚੋਂ ਕਾਲਾ ਖਾਨ ਨਮਕਹਰਾਮ ਨਹੀਂ ਹੋਇਆ, ਬਾਕੀ ਤਿੰਨ ਸਰਦਾਰ ਸਵਾਰਾਂ ਸਮੇਤ ਸਤਿਗੁਰੂ ਨੂੰ ਭੰਗਾਣੀ ਦੇ ਜੰਗ ਸਮੇਂ ਛੱਡ ਗਏ।* ☛

ਅੰਤ ਗੁਰੂ ਗੋਬਿੰਦ ਸਿੰਘ ਜੀ ਡੂੰਘੀ ਸੋਚ ਵਿੱਚ ਮਗਨ ਰਹਿਣ ਲੱਗੇ। ਮਜ਼ਲੂਮਾਂ ਨੂੰ ਜ਼ੋਰ ਜ਼ੁਲਮ, ਕੈਦ-ਬੰਦਸ਼ ਹੇਠੋਂ ਕੱਢਣ ਹਿੱਤ ਆਪ 11 ਮਹੀਨੇ 11 ਦਿਨ ਗੰਭੀਰਤਾ ਵਿੱਚ ਇੱਕ ਪਹਾੜ ਦੀ ਕੁੰਦਰਾ ਵਿੱਚ ਬੈਠੇ ਅਤੇ ਅਕਾਲ ਪੁਰਖ ਜੀ ਨਾਲ ਇੱਕ ਮਿੱਕ ਹੋ ਕੇ 'ਖ਼ਾਲਸਾ' ਸਾਜਣ ਬਾਬਤ, ਖ਼ਾਲਸੇ ਦੀ ਪ੍ਰਤੱਖ ਨੁਹਾਰ ਬਨਾਉਣ ਅਤੇ ਉਸ ਦੀ ਸਾਜਨਾ ਦਾ ਪੂਰਾ ਨਕਸ਼ਾ ਉਲੀਕਿਆ। ਇਸ ਵਾਸਤੇ ਆਪ ਜੀ ਨੇ ਪਰਤਾਵਾ ਲੈਣਾ ਜ਼ਰੂਰੀ ਸਮਝਿਆ। ਵੈਸ਼ਨਵ ਬ੍ਰਾਹਮਣਾਂ, ਸ਼ਕਤੀ (ਦੇਵੀ) ਦੇ ਉਪਾਸ਼ਕਾਂ, ਜੋਗੀਆਂ, ਸੰਨਿਆਸੀਆਂ, ਰਾਜਿਆਂ (ਪਹਾੜੀ ਰਾਜਿਆਂ) ਦਾ ਆਪਣੇ ਧਰਮ ਦੇ ਆਗੂਆਂ (ਗੁਰੂ ਘਰ ਦੇ ਮਸੰਦਾਂ ਆਦਿ) ਦਾ ਪਰਤਾਵਾ ਲਿਆ। ਇਨ੍ਹਾਂ ਪਰਤਾਵਿਆਂ 'ਤੇ ਕਾਫੀ ਸਮਾਂ ਲੱਗਾ ਪਰ ਕਿਸੇ ਦੇ ਅੰਦਰ ਸਤਿਗੁਰੂ ਜੀ ਨੇ ਸੰਸਾ ਨ ਰਹਿਣ ਦਿੱਤਾ ਕਿ ਖ਼ਾਲਸਾ ਸਾਜਣ ਪਿੱਛੋਂ ਇਹ ਪਹਿਲੀਆਂ ਸੰਪ੍ਰਦਾਵਾਂ ਹਿਰਖ ਨ ਕਰਨ ਕਿ ਖਾਲਸਾ ਪੰਥ ਦੀ ਕੀ ਲੋੜ ਸੀ। ਅੰਤ ੧੭੫੬ (1699 ਈ.) ਦੀ ਵਿਸਾਖੀ ਆਉਣ ਤੋਂ ਪਹਿਲੇ ਆਪ ਨੇ ਸਭ ਨੂੰ ਪਰਖ ਲਿਆ। ਹਰ ਪਾਸੇ ਤੋਂ ਨਿਰਾਸ਼ਤਾ ਮਿਲੀ। ਆਪ ਜੀ ਪੂਰੀ ਤਰ੍ਹਾਂ ਸਮਝਦੇ ਸਨ ਕਿ ਨੌਆਂ ਪਾਤਿਸ਼ਾਹੀਆਂ ਦੀ ਘਾਲਣਾ ਨਾਲ ਸਿੱਖਾਂ ਵਿੱਚ ਨਾਮ, ਬਾਣੀ, ਸਿਦਕ, ਭਰੋਸਾ, ਸੱਚ, ਪ੍ਰਮੇਸ਼ਰ ਪਿਆਰ, ਕੁਰਬਾਨੀ ਦਾ ਮਾਦਾ ਭਰਿਆ ਜਾ ਚੁੱਕਿਆ ਹੈ ਪਰ ਹੁਣ ਪੰਥ ਖ਼ਾਲਸਾ ਸਾਜ ਕੇ ਸਭਨਾਂ ਅੰਦਰ ਸੰਤ-ਖਾਲਸੇ ਵਾਲੇ ਸੰਪੂਰਨ ਗੁਣ ਭਰ ਦਿੱਤੇ ਜਾਣ। ਇਸ ਵਾਸਤੇ ਉਨ੍ਹਾਂ ਸੰਮਤ ੧੭੫੬ (1699 ਈ.) ਦੀ ਪਾਵਨ ਵਿਸਾਖੀ ਤੋਂ ਪਹਿਲਾਂ ਸਭ ਸੰਗਤਾਂ ਨੂੰ ਪੱਤਰ ਲਿਖ ਦਿੱਤੇ ਕਿ ਇਸ ਦਿਨ ਆਪ ਸਭ ਨੇ ਜ਼ਰੂਰੀ ਪੁੱਜਣਾ ਹੈ।

ਸੰਗਤਾਂ ਵਿਸਾਖੀ ਵਾਲੇ ਦਿਨ ਤੋਂ ਪਹਿਲਾਂ ਹੀ ਅਨੰਦਪੁਰ ਸਾਹਿਬ ਪੁੱਜ ਗਈਆਂ। ਇੱਕ ਲਾ-ਮਿਸਾਲ ਇੱਕੱਠ ਹੋਇਆ। ਵਿਸਾਖੀ ਵਾਲੇ ਦਿਨ ਦੀਵਾਨ ਸਜ ਗਿਆ। ਇੱਕ ਛੋਟਾ ਤੰਬੂ (ਹੁਣ ਵਾਲੇ ਗੁਰਦੁਆਰਾ ਸ੍ਰੀ ਕੇਸਗੜ੍ਹ ਦੀ ਥਾਂ 'ਤੇ) ਲਾਇਆ

---

☛ *ਜਦ ਪਠਾਣ ਸਰਦਾਰ ਨਮਕਹਰਾਮ ਹੋ ਕੇ ਵੈਰੀਆਂ ਨਾਲ ਮਿਲ ਗਏ, ਤਦ ਬੁੱਧੂ ਸ਼ਾਹ ਆਪਣੇ ਚਾਰ ਪੁੱਤਰ ਅਤੇ ਸੱਤ ਸੌ ਮੁਰੀਦ ਲੈ ਕੇ ਦਸ਼ਮੇਸ਼ ਦੀ ਸਹਾਇਤਾ ਲਈ ਭੰਗਾਣੀ ਦੇ ਜੰਗ ਵਿੱਚ ਪੁੱਜਾ, ਜਿੱਥੇ ਇਸ ਦੇ ਦੋ ਪੁੱਤਰ ਅਤੇ ਬਹੁਤ ਮੁਰੀਦ ਸ਼ਹੀਦ ਹੋਏ, ਜੰਗ ਦੀ ਸਮਾਪਤੀ ਪੁਰ ਕਲਗੀਧਰ ਨੇ ਆਪਣੀ ਦਸਤਾਰ ਕੰਘੇ ਸਹਿਤ ਜਿਸ ਵਿੱਚ ਵਾਹੇ ਹੋਏ ਕੇਸ ਲੱਗ ਰਹੇ ਸਨ, ਅਰ ਛੋਟੀ ਕ੍ਰਿਪਾਨ ਬੁੱਧੂਸ਼ਾਹ ਨੂੰ ਹੁਕਮਨਾਮੇ ਸਮੇਤ ਬਖਸ਼ੀ। ਨਾਭਾਪਤਿ ਮਹਾਰਾਜਾ ਭਰਪੂਰ ਸਿੰਘ ਨੇ ਬੁੱਧੂਸ਼ਾਹ ਦੀ ਸੰਤਾਨ ਨੂੰ ਬਹੁਤ ਭੇਟਾ ਅਤੇ ਜਾਗੀਰ ਦੇ ਕੇ ਇਹ ਵਸਤਾਂ ਲੈ ਲਈਆਂ। ਜੋ ਹੁਣ ਨਾਭਾ ਰਿਆਸਤ ਦੇ ਗੁਰਦੁਆਰੇ "ਸਿਰੇਪਾਉ" ਵਿੱਚ ਮਾਨ ਨਾਲ ਰੱਖੀਆਂ ਹੋਈਆਂ ਹਨ।*
*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਦੇਣ ਦਾ ਅਪਰਾਧ ਲਾ ਕੇ ਸਰਦਾਰ ਆਸਮਾਨਖਾਨ ਹਾਕਮ ਸਢੌਰਾ ਨੇ ਬੁੱਧੂਸ਼ਾਹ ਨੂੰ ਕਤਲ ਕਰਵਾ ਦਿੱਤਾ। ਇਸ ਵਾਸਤੇ ਬੰਦਾ ਬਹਾਦਰ ਨੇ ਸੰਮਤ ੧੭੬੬ ਵਿੱਚ ਸਢੌਰਾ ਫਤੇ ਕਰਕੇ ਆਸਮਾਨਖਾਨ ਨੂੰ ਫਾਂਸੀ ਲਟਕਾਇਆ।*
*3. **ਕਿਲਾ ਫਤਹਿਗੜ੍ਹ** - ਉਹ ਪਵਿਤਰ ਅਸਥਾਨ ਜਿਥੇ ਸੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ 1604 ਈ. ਵਿੱਚ ਸ਼ਹੀਦ ਹੋਏ ਸਨ। ਬੰਦਾ ਬਹਾਦਰ ਸਾਹਿਬ ਨੇ 1710 ਈ. ਵਿੱਚ ਸਰਹੰਦ ਜਿੱਤ ਕੇ ਇਥੇ ਗੁਰਦੁਆਰਾ ਬਣਵਾਇਆ ਸੀ, ਜਿਸ ਦਾ ਨਾਂ ਫਤਹਿਗੜ੍ਹ ਰਖਿਆ ਸੀ। ਮਹਾਰਾਜਾ ਕਰਮ ਸਿੰਘ ਪਟਿਆਲਾ ਪਤੀ ਨੇ ਜ਼ਾਮਤ ਸਰਹਿੰਦ ਦਾ ਨਾਂ ਵੀ ਫਤਹਿਗੜ੍ਹ ਰੱਖਿਆ ਸੀ ਅਨੰਦਪੁਰ ਸਾਹਿਬ ਵਿੱਚ ਵੀ ਇੱਕ ਕਿਲੇ ਦਾ ਨਾਂ ਫਤਹਿਗੜ੍ਹ ਸੀ।* ☛

ਗਿਆ। ਸਤਿਗੁਰੂ ਜੀ ਨੇ ਸਜੇ ਦੀਵਾਨ ਵਿੱਚ ਖੜ੍ਹੇ ਹੋ ਕੇ ਤਲਵਾਰ ਧੂਹ ਕੇ ਪੁਕਾਰਿਆ– "ਸਾਧ ਸੰਗਤ ਜੀ, ਅੱਜ ਸਿੱਖ ਦੇ ਸਿਰ ਦੀ ਲੋੜ ਹੈ।" ਪਹਿਲੇ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਤੋਂ ਇਸ ਵਿਸਾਖੀ ਦੇ ਸਮਾਗਮ ਤੋਂ ਪਹਿਲਾਂ ਤੱਕ ਅਜਿਹੀ ਮੰਗ ਗੁਰੂ ਸਾਹਿਬਾਂ ਜੀ ਵੱਲੋਂ ਕਦੀ ਨਹੀਂ ਕੀਤੀ ਗਈ ਸੀ। ਸੰਗਤਾਂ ਅਜਿਹੀਆਂ ਵਿਚਾਰਾਂ ਕਰਨ ਲੱਗੀਆਂ। ਸੰਗਤਾਂ ਵਿੱਚ ਹਲਚਲੀ ਮਚ ਗਈ। ਮਸੰਦਾਂ ਅਤੇ ਗੁਰੂ ਘਰ ਦੇ ਵਿਰੋਧੀਆਂ ਵੱਲੋਂ ਅਨੇਕਾਂ ਅਫਵਾਹਾਂ ਫੈਲਾਈਆਂ ਗਈਆਂ। ਕੋਈ ਆਖੇ ਦੇਵੀ ਪੁੱਠੀ ਪੈ ਗਈ, ਕੋਈ ਆਖੇ ਇਹ ਗੱਲ ਗੁਰਸਿੱਖੀ ਦੀ ਰਹੁ-ਰੀਤ ਦੇ ਉਲਟ ਹੈ। ਦੀਵਾਨ ਵਿੱਚ ਸੱਨਾਟਾ ਛਾਇਆ ਹੋਇਆ ਸੀ। ਦੁਬਿਧਾ ਨਾਲ ਸੰਗਤ ਸਤੰਭ ਵਾਂਙੂ ਅਡੋਲ ਬੈਠੀ ਸੀ ਕਿ ਭਾਈ ਦਇਆ ਰਾਮ ਖੱਤਰੀ ਲਾਹੌਰ ਨਿਵਾਸੀ ਸੰਗਤ ਵਿੱਚੋਂ ਉਠਿਆ ਅਤੇ ਸਤਿਗੁਰੂ ਜੀ ਦੇ ਸਨਮੁੱਖ ਪੁੱਜ ਕੇ ਆਖਣ ਲੱਗਾ, "ਸਤਿਗੁਰੂ ਜੀ, ਦਾਸ ਦਾ ਨਿਮਾਣਾ ਸਰੀਰ ਆਪ ਦਾ ਹੈ, ਜਿਵੇਂ ਆਪ ਨੂੰ ਭਾਉਂਦਾ ਹੈ ਕਬੂਲ ਕਰ ਲਵੋ।" ਸਤਿਗੁਰੂ ਜੀ ਨੇ ਦਇਆ ਰਾਮ ਨੂੰ ਬਾਹੋਂ ਫੜਿਆ ਅਤੇ ਤੰਬੂ ਵਿੱਚ ਲੈ ਗਏ। ਤੰਬੂ ਅੰਦਰ ਪੁੱਜਦਿਆਂ ਤਲਵਾਰ ਚੱਲੀ ਅਤੇ ਲਹੂ ਨ੍ਹਾਤੀ ਤਲਵਾਰ ਲੈ ਕੇ ਸਤਿਗੁਰੂ ਜੀ ਮੁੜ ਦੀਵਾਨ ਵਿੱਚ ਹਾਜ਼ਰ ਹੋਏ ਅਤੇ ਪਹਿਲਾਂ ਨਾਲੋਂ ਵੀ ਤੇਜੱਸਵੀ ਜੋਸ਼ ਵਿੱਚ ਇੱਕ ਹੋਰ ਸਿੱਖ ਦੇ ਸਿਰ ਦੀ ਮੰਗ ਦੁਹਰਾਈ।

---

☛ *4. **ਨੰਦਲਾਲ ਭਾਈ** - ਦੇਖੋ, ਸੋਹਣਾ ੩। ੨ ਮੁਨਸ਼ੀ ਛੱਜੂਰਾਮ ਆਂਗਿਰਸ ਖਤਰੀ, ਜੋ ਫਾਰਸੀ ਦਾ ਵਿਦਵਾਨ ਸੀ। ਸੰਨ ੧੬੩੦ ਵਿੱਚ ਹਿੰਦੋਸਤਾਨੋਂ ਗ਼ਜ਼ਨੀ ਵੱਲ ਗਿਆ ਅਰ ਆਪਣੀ ਯੋਗਤਾ ਦੇ ਬਲ ਉੱਥੋਂ ਦੇ ਹਾਕਿਮ ਦਾ ਮੀਰ ਮੁਨਸ਼ੀ ਹੋ ਗਿਆ। ਇੱਥੇ ਹੀ ਇਸ ਦੇ ਘਰ ਨੰਦ ਲਾਲ ਜੀ ਦਾ ਜਨਮ ਸੰਨ ੧੬੩੩ ਵਿੱਚ ਹੋਇਆ। ਪਿਤਾ ਨੇ ਇਨ੍ਹਾਂ ਦੀ ਤਾਲੀਮ ਦਾ ਯੋਗ ਪ੍ਰਬੰਧ ਕੀਤਾ ਅਤੇ ੧੨ ਵਰ੍ਹੇ ਦੀ ਜਦ ਉਮਰ ਹੋਈ ਤਾਂ ਕੁਲ ਰੀਤੀ ਅਨੁਸਾਰ ਕੁਲ ਗੁਰੂ ਤੋਂ ਵੈਸ਼ਨਵ ਧਰਮ ਦੀ ਸਿਖਯਾ ਦਿਵਾਕੇ ਕੰਠੀ ਬੰਨ੍ਹਵਾਉਣ ਦੀ ਰਸਮ ਕਰਵਾਉਣੀ ਚਾਹੀ, ਪਰ ਵਿੱਚਾਰਸ਼ੀਲ ਨੰਦ ਲਾਲ ਜੀ ਨੇ ਪਿਤਾ ਅਤੇ ਕੁਲਗੁਰੂ ਦੀ ਸੇਵਾ ਵਿੱਚ ਬੇਨਤੀ ਕੀਤੀ ਕਿ ਮੈਂ ਆਪਣੀ ਤਸੱਲੀ ਕੀਤੇ ਬਿਨਾਂ ਕੋਈ ਧਰਮ ਨਹੀਂ ਧਾਰਨ ਕਰਾਂਗਾ।*

*ਸਨ ੧੬੫੨ ਵਿੱਚ ਪਿਤਾ ਦਾ ਦੇਹਾਂਤ ਹੋਣ ਪੁਰ ਨੰਦ ਲਾਲ ਜੀ ਉਦਾਸ ਹੋ ਕੇ ਗ਼ਜ਼ਨੀ ਤੋਂ ਚਲੇ ਆਏ ਅਤੇ ਮੁਲਤਾਨ ਦੇ ਦਿੱਲੀ ਦਰਵਾਜ਼ੇ ਘਰ ਬਣਾ ਕੇ ਰਹਿਣ ਲੱਗੇ, ਇਨ੍ਹਾਂ ਦੇ ਮਕਾਨ ਪਾਸ ਵਸੇ ਮੁਹੱਲੇ ਦਾ ਨਾਮ "ਆਗਾਪੁਰ" ਪ੍ਰਸਿੱਧ ਹੋ ਗਿਆ। ਕਿਉਂਕਿ ਨੰਦ ਲਾਲ ਜੀ ਦੇ ਸੇਵਕ ਅਤੇ ਸ਼ਾਗਿਰਦ ਇਨ੍ਹਾਂ ਨੂੰ ਆਗਾ (ਸੁਆਮੀ) ਕਹਿ ਕੇ ਬੁਲਾਇਆ ਕਰਦੇ ਸਨ।*

*ਇੱਥੇ ਹੀ ਇੱਕ ਸਿੱਖ ਘਰਾਣੇ ਦੀ ਪੁੱਤਰੀ ਨਾਲ ਆਪ ਦੀ ਸ਼ਾਦੀ ਹੋ ਗਈ। ਜਿਸ ਤੋਂ ਗੁਰਸਿੱਖੀ ਦੀ ਪ੍ਰੀਤਿ ਮਨ ਵਿੱਚ ਉਪਜੀ।*

*ਸਨ ੧੬੮੨ ਵਿੱਚ ਨੰਦ ਲਾਲ ਜੀ ਮੁਲਤਾਨੋਂ ਤੁਰ ਕੇ ਅੰਮ੍ਰਿਤਸਰ ਜੀ ਦੇ ਦਰਸ਼ਨ ਕਰਦੇ ਹੋਏ ਕਲਗੀਧਰ ਜੀ ਦੀ ਸੇਵਾ ਵਿੱਚ ਆਨੰਦਪੁਰ ਸਾਹਿਬ ਪੁੱਜੇ ਅਤੇ ਗੁਰਦੀਖਯਾ ਲੈ ਕੇ ਅਨਿਨ ਸਿੱਖ ਹੋਏ।*

*ਭਾਈ ਨੰਦ ਲਾਲ ਸਾਹਿਬ ਅਰਬੀ, ਫਾਰਸੀ ਅਤੇ ਰਿਆਜੀ ਦੇ ਪੂਰੇ ਪੰਡਿਤ ਅਤੇ ਵੱਡੀ ਚਮਤਕਾਰੀ ਬੁੱਧੀ ਰੱਖਦੇ ਸਨ। ਇਨ੍ਹਾਂ ਦੀ ਸ਼ਾਹਜ਼ਦਾ ਮੁਅੱਜਮ (ਬਹਾਦਰਸ਼ਾਹ) ਨਾਲ ਸਤਿਗੁਰਾਂ ਦੀ ਮਾਰਫਤ ਮਿਲਾਪ ਹੋ ਗਿਆ ਅਤੇ ਇਹ ਸ਼ਾਹਜ਼ਾਦੇ ਪਾਸ ਮੁਸਾਹਿਬ ਅਤੇ ਮੀਰਮੁਨਸ਼ੀ ਹੋ ਕੇ ਸਨ ੧੬੮੩ ਤੋਂ ਰਹਿਣ ਲੱਗੇ। ਇਨ੍ਹਾਂ ਦੀ ਉਸਤਤਿ ਮੁਅੱਜਮ ਤੋਂ ਅਤੇ ਆਲਿਮਾਂ ਦੀ ਸਭ ਵਿੱਚ ਕੁਰਾਨ ਦੀ ਇੱਕ ਆਯਤ ਦੇ ਚਮਤਕਾਰੀ ਅਰਥ ਸੁਣ ਕੇ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਨੂੰ ਮੁਸਲਮਾਨ ਕਰਨਾ ਚਾਹਿਆ, ਜਿਸ ਪੁਰ (ਮੁਅੱਜਮ) ਤੋਂ ਵਿਦਾ ਲੈ ਕੇ ਸਨ ੧੬੯੭ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆਨੰਦਪੁਰ ਜਾ ਰਹੇ।*

*ਆਪ ਕਲਗੀਧਰ ਦੇ ਦਰਬਾਰ ਦਾ ਭੂਸ਼ਣ ਅਤੇ ਗੁਰਮੁਖਾਂ ਦੀ ਸ਼੍ਰੇਣੀ ਵਿੱਚ ਗਿਣੇ ਜਾਂਦੇ ਸਨ, ਦਸ਼ਮੇਸ਼ ਨੇ ਸਿੱਖਾਂ ਦੇ*

ਲਹੂ ਭਿੱਜੀ ਤਲਵਾਰ ਵੇਖ ਕੇ ਸੰਸੇ-ਰੂਪੀ ਬੱਦਲਾਂ ਦੀਆਂ ਘਟਾਂਵਾਂ ਸਭ ਸੰਗਤ ਦੇ ਮਨਾਂ 'ਤੇ ਛਾ ਗਈਆਂ। ਤਿੰਨ ਵੇਰ ਸਤਿਗੁਰੂ ਜੀ ਨੇ ਮੰਗ ਦੁਹਰਾਈ, ਪਰ ਇੰਨੇ ਨੂੰ ਭਾਈ ਧਰਮ ਦਾਸ ਦਿੱਲੀ ਨਿਵਾਸੀ (ਜਾਤ ਜਟ) ਨੂੰ ਸੰਗਤਾਂ ਨੇ ਸਤਿਗੁਰੂ ਜੀ ਵੱਲ ਨੂੰ ਟੁਰੇ ਜਾਂਦਿਆ ਤੱਕਿਆ। ਇਸ ਨੂੰ ਵੀ ਸਤਿਗੁਰ ਜੀ ਤੰਬੂ ਅੰਦਰ ਲੈ ਗਏ ਅਤੇ ਤਲਵਾਰ ਦੇ ਚੱਲਣ ਦੀ ਆਵਾਜ਼ ਆਈ ਅਤੇ ਲਹੂ ਨਾਲ ਲੱਥ ਪੱਥ ਹੋਈ ਭਗਉਤੀ ਲੈ ਕੇ ਬਾਹਰ ਆ ਖੜ੍ਹੇ ਹੋਏ ਅਤੇ ਤੀਸਰੀ ਵਾਰ ਸਿਰ ਦੀ ਮੰਗ ਕੀਤੀ। ਮਸੰਦ ਦੀਵਾਨ ਵਿੱਚੋਂ ਖਿਸਕਦੇ ਮਤਾ ਪਕਾ ਕੇ ਮਾਤਾ ਜੀ ਪਾਸ ਪੁੱਜੇ ਅਤੇ ਆਖਿਆ, "ਮਾਤਾ ਜੀ, ਦੇਵੀ ਪੁੱਠੀ ਪੈ ਗਈ। ਗੁਰੂ ਜੀ ਤਾਂ ਸਿੱਖਾਂ ਨੂੰ ਤੰਬੂ ਵਿੱਚ ਲੈ ਜਾ ਕੇ ਝਟਕਾਈ ਜਾ ਰਹੇ ਹਨ।" ਸ਼ਹਿਰ ਵਿੱਚ ਰੌਲਾ ਪੈ ਗਿਆ ਕਿ ਗੁਰੂ ਕਿਆਂ ਨੂੰ ਕੁਝ ਹੋ ਗਿਆ। ਪਰ ਸਤਿਗੁਰੂ ਜੀ ਨੇ ਫਿਰ ਤਿੰਨ ਵੇਰ੍ਹਾਂ ਪੁਕਾਰਿਆ। ਕੁਝ ਛਿਨਾਂ ਪਿਛੋਂ ਜਗਨ ਨਾਥ ਦਾ ਨਿਵਾਸੀ ਹਿੰਮਤ ਰਾਏ (ਜਾਤ ਝਿਉਰ) ਉਠਿਆ। ਉਸ ਨੂੰ ਵੀ ਗੁਰੂ ਜੀ ਤੰਬੂ ਅੰਦਰ ਲੈ ਗਏ। ਇਸ ਤਰ੍ਹਾਂ ਚੌਥੀ ਵਾਰ ਭਾਈ ਮੋਹਕਮ ਚੰਦ ਜੀ ਦਵਾਰਕਾ ਵਾਸੀ (ਜਾਤ ਛੀਂਬਾ) ਅਤੇ ਪੰਜਵੀ ਵਾਰ ਭਾਈ ਸਾਹਿਬ ਚੰਦ ਬਿਦਰ ਨਿਵਾਸੀ (ਜਾਤ ਨਾਈ) ਪੇਸ਼ ਹੋਏ ਤੇ ਗੁਰੂ ਜੀ ਉਨ੍ਹਾਂ ਨੂੰ ਵੀ ਪਹਿਲੇ ਦੀ ਤਰ੍ਹਾਂ ਤੰਬੂ ਵਿੱਚ ਲੈ ਗਏ।

ਪਰ ਇਸ ਅਲੌਕਿਕ ਖੇਡ ਨੂੰ, ਜੋ ਤੰਬੂ ਅੰਦਰ ਵਰਤੀ "**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ਸਤਿਗੁਰੁ ਮੇਰਾ ਮਾਰਿ ਜੀਵਾਲੈ**" (ਪੰਨਾ ੧੧੪੨) ਦੇ ਮਹਾਂਵਾਕ ਅਨੁਸਾਰ ਪੰਜੇ ਸਿੱਖ ਸੁਰਜੀਤ ਕੀਤੇ ਅਤੇ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਗਲਵੱਕੜੀ ਵਿੱਚ ਲਿਆ ਅਤੇ ਅਨੇਕਾਂ ਵਰ ਬਖਸ਼ਦੇ ਹੋਏ ਉਨ੍ਹਾਂ ਪੰਜਾਂ ਨੂੰ ਨਾਲ ਲੈ ਕੇ ਸਾਧ ਸੰਗਤ ਦੇ ਸਨਮੁੱਖ ਹਾਜ਼ਰ ਹੋ ਗਏ। ਜਦੋਂ ਸੰਗਤ ਨੇ ਉਨ੍ਹਾਂ ਨੂੰ ਤੱਕਿਆ ਤਦ ਉਨ੍ਹਾਂ ਸੱਚ ਪ੍ਰਤੀਤ ਕੀਤਾ ਕਿ ਸਤਿਗੁਰੂ ਜੀ ਨੇ ਦੈਵੀ ਸ਼ਕਤੀ ਨਾਲ ਇਨ੍ਹਾਂ ਨੂੰ ਮੁੜ ਜਿਊਂਦੇ ਕਰ ਵਿਖਾਇਆ ਹੈ। ਸਤਿਗੁਰੂ ਜੀ ਦੀ ਮਹਿਮਾ ਸਤਿਗੁਰੂ ਜੀ ਹੀ ਜਾਣਦੇ ਹਨ। ਸਾਧ ਸੰਗਤ ਨੂੰ ਪੂਰਨ ਭਰੋਸਾ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਵਾਂਙੂ ਸਤਿਗੁਰੂ ਜੀ ਨੇ ਸਿੱਖੀ ਦੀ ਪਰਖ ਕੀਤੀ ਹੈ। ਸ਼ੁਕਰ ਹੈ ਜੋ ਪੰਜ ਸਿੱਖ ਇਸ ਪਰਖ ਵਿੱਚ ਪੂਰੇ ਉਤਰੇ। ਸਤਿਗੁਰੂ ਜੀ ਨੇ ਸੰਗਤ ਨੂੰ ਆਖਿਆ- "ਇਨ੍ਹਾਂ ਪੰਜਾਂ ਦੇ ਇੱਕੱਠ ਨੂੰ ਮੇਰੇ ਤੁੱਲ ਸਮਝੋ, ਇਨ੍ਹਾਂ ਵਿੱਚ

---

*☛ ਲੰਗਰ ਦੀ ਪ੍ਰੀਖਿਆ ਸਮੇਂ ਭਾਈ ਸਾਹਿਬ ਜੀ ਦੀ "ਸਿੱਖ ਸੇਵਾ" ਸਭ ਤੋਂ ਵਧ ਕੇ ਸਲਾਹੀ ਸੀ। ਸਤਿਗੁਰਾਂ ਦੇ ਆਨੰਦਪੁਰੋਂ ਜਾਣ ਪਿੱਛੋਂ ਭਾਈ ਸਾਹਿਬ ਜੀ ਮੁਲਤਾਨ ਵਿੱਚ ਆਪਣੇ ਘਰ ਜਾ ਰਹੇ ਅਤੇ ਉੱਥੇ ਗੁਰਮਤ ਅਤੇ ਵਿਦਿਆ ਦਾ ਪ੍ਰਚਾਰ ਕਰਦੇ ਹੋਏ ਸਮਾਂ ਬਿਤਾਇਆ, ਇਨ੍ਹਾਂ ਦਾ ਦੇਹਾਂਤ ਸਨ ੧੭੦੫ ਵਿੱਚ ਹੋਇਆ।*

*ਭਾਈ ਨੰਦ ਲਾਲ ਜੀ ਦੇ ਦੋ ਸਪੁੱਤਰ ਸਨ, ਵੱਡਾ ਲਖਪਤਿਰਾਇ ਅਤੇ ਛੋਟਾ ਲੀਲਾਰਾਮ, ਲਖਪਤਿ ਦੇ ਸੰਤਾਨ ਨਹੀਂ ਹੋਈ, ਲੀਲਾ ਰਾਮ ਜੀ ਦੀ ਵੰਸ਼ ਚਲੀ, ਜੋ ਹੁਣ ਬਹਾਵਲਪੁਰ ਅਤੇ ਮੁਲਤਾਨ ਆਦਿ ਥਾਂਈਂ ਨਿਵਾਸ ਕਰਦੀ ਹੈ। ਸਹਜਧਾਰੀ ਅਤੇ ਅੰਮ੍ਰਿਤਧਾਰੀ ਗੁਰਮੁਖ ਸੱਜਨ ਪੰਥ ਦੇ ਰਤਨ ਹਨ, ਅਰ "ਭਾਈ" ਲਕਬ ਨਾਲ ਸੰਬੋਧਨ ਕੀਤੇ ਜਾਂਦੇ ਹਨ।*

*ਭਾਈ ਨੰਦਲਾਲ ਜੀ ਨੇ ਗੁਰਮਹਿਮਾ, ਭਗਤ ਅਤੇ ਗਿਆਨ ਵਿਸ਼ਿਆਂ ਉਪਰ ਇਹ ਪੁਸਤਕ ਲਿਖੇ ਹਨ— 1. ਜ਼ਿੰਦਗੀਨਾਮਹ। 2. ਤੌਸੀਫੋਸਨਾ। 3. ਗੰਜਨਾਮਹ। 4. ਜੋਤੀਵਿਕਾਸ। 5. ਦੀਵਾਨ-ਗੋਯਾ। 6. ਇਨਸ਼ਾ ਦਸਤੂਰ। 7. ਅਰਜੁਲ ਇਲਫਾਜ। 8. ਖਾਤਮਹ, ਭਾਈ ਨੰਦਲਾਲ ਜੀ ਦਾ ਤਖਲੁੱਸ (ਛਾਪ) "ਗੋਯਾ" ਹੈ।*

ਅਤੇ ਮੇਰੇ ਵਿੱਚ ਕੋਈ ਫਰਕ ਨਹੀਂ।” ਸਭਨਾਂ ਅੰਦਰ ਇਸ ਗੱਲ ਦਾ ਪਛਤਾਵਾ ਰਹਿ ਗਿਆ ਕਿ ਅਸੀਂ ਕਿਉਂ ਨ ਉਠੇ ਪਰ ਸਤਿਗੁਰੂ ਜੀ ਨੇ ਸੰਗਤ ਵਿੱਚ ਬੈਠੇ ਗੁਰਸਿੱਖਾਂ ਨੂੰ ਵੀ ਦਿਲਾਸਾ ਦਿੱਤਾ ਅਤੇ ਆਖਿਆ ਕਿ ਤੁਸੀਂ ਵੀ ਸਨਮੁੱਖ ਰਹੇ ਹੋ, ਦੌੜੇ ਨਹੀਂ, ਗੁਰੂ ਘਰ ਦੇ ਕੌਤਕ ਨੂੰ ਵੇਖ ਕੇ ਭੈ-ਭੀਤ ਹੋ ਕੇ ਮਨਮੁੱਖਾਂ ਵਾਂਙੂੰ ਤਿਆਗ ਨਹੀਂ ਗਏ। ਆਪ ’ਤੇ ਵੀ ਗੁਰੂ ਨਾਨਕ ਦੇਵ ਜੀ ਮਿਹਰ ਕਰਨਗੇ। ਸਿੱਖੀ ਧੰਨ ਹੈ ਜਿਸ ਵਿੱਚੋਂ ਪੰਜ ਨਿੱਤਰੇ ਹਨ। ਇਹ ਪੰਥ ਜੀਉਂਦਾ ਹੈ, ਜਿਸ ਦੀ ਜਾਨ ਇਹ ਪੰਜ ਪਿਆਰੇ ਹਨ।

ਸਤਿਗੁਰੂ ਜੀ ਨੇ ਇੱਕ ਸੁੰਦਰ ਸਿੰਘਾਸਣ ਲਗਵਾਇਆ, ਚਾਰ ਚੁਫੇਰੇ-ਸੰਗਤ ਜੁੜੀ ਬੈਠੀ ਸੀ। ਪੰਜਾਂ ਨੂੰ ਇੱਕੋ ਜਿਹੇ ਬਸਤ੍ਰ ਪਹਿਨਾਏ, ਕੇਸਾਂ ਵਿੱਚ ਕੰਘਾ ਸਜਾਇਆ ਅਤੇ ਦੂਹਰੇ ਦਸਤਾਰੇ ਸਜਾਏ, ਤੇੜ ਕਛਹਿਰਾ, ਗਲ ਗਾਤਰੇ ਕ੍ਰਿਪਾਨ ਧਾਰਨ ਕਰਵਾਈ ਅਤੇ ਸੱਜੇ ਹੱਥ ਲੋਹੇ ਦਾ ਕੜਾ ਪਹਿਨਵਾਇਆ। ਪੰਜ ਬਾਹਰਲੇ ਚਿੰਨ੍ਹ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਪੰਜਾਂ ਪਿਆਰਿਆਂ ਨੂੰ ਧਾਰਨ ਕਰਵਾਏ। ਇਹ ਜੀਵਨ - ਮੁਕਤ ਪਿਆਰਿਆਂ ਨੂੰ ਆਪਣੇ ਸਾਹਮਣੇ ਖੜ੍ਹੇ ਕਰ ਲਿਆ ਅਤੇ ਆਪ ਇੱਕ ਲੋਹੇ ਦਾ ਬਾਟਾ ਮੰਗਵਾਇਆ, ਵਿੱਚ ਸਵੱਛ ਜਲ ਪਾਇਆ ਅਤੇ ਦੁਧਾਰਾ ਖੰਡਾ ਹੱਥ ਫੜ ਕੇ, ਬਾਟੇ ਵਿੱਚ ਫੇਰਨਾ ਆਰੰਭ ਕੀਤਾ ਅਤੇ ਮੁੱਖੋਂ ਜਪੁਜੀ, ਜਾਪ, ਸੁਧਾ ਸਵੈਯੇ, ਕਬਿਯੋਬਾਚ ਬੇਨਤੀ ਚੌਪਈ ਤੇ ਅਨੰਦ ਸਾਹਿਬ, ਪੰਜਾਂ ਬਾਣੀਆਂ ਦਾ ਪਾਠ ਅਤਿ ਮਧੁਰ ਧੁਨੀ ਵਿੱਚ ਕੀਤਾ। ਅਜੇ ਪਾਠ ਹੋ ਹੀ ਰਿਹਾ ਸੀ ਕਿ ਮਾਤਾ ਜੀਤੋ ਜੀ ਆਪਣੀ ਝੋਲੀ ਵਿੱਚ ਦੁੱਧ ਵਰਗੇ ਚਿੱਟੇ ਪਤਾਸੇ ਲੈ ਹਾਜ਼ਰ ਹੋਏ ਅਤੇ ਗੁਰੂ ਸਾਹਿਬ ਜੀ ਦੀ ਆਗਿਆ ਨਾਲ ਮਾਤਾ ਜੀਤੋ ਜੀ ਨੇ ਪਤਾਸੇ ਬਾਟੇ ਵਿੱਚ ਪਾ ਦਿੱਤੇ। ਪਾਠ ਸੰਪੂਰਨ ਹੋਣ ਉਪਰੰਤ ਅਰਦਾਸਾ ਸੋਧਿਆ ਅਤੇ ਪੰਜਾਂ ਨੂੰ ਅੰਮ੍ਰਿਤ ਛਕਾਇਆ। ਜਿਨ੍ਹਾਂ ਨੇ ਸੀਸ ਭੇਟ ਕੀਤੇ ਸਨ ਉਨ੍ਹਾਂ ਦੇ ਨਾਮ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਰੱਖੇ। ਮੂਲ ਮੰਤਰ ਅਤੇ ਵਾਹਿਗੁਰੂ ਮੰਤਰ ਨਾਮ ਦੀ ਦਾਤ ਇਨ੍ਹਾਂ ਪੰਜਾਂ ਨੂੰ ਬਖਸ਼ੀ ਅਤੇ ਦ੍ਰਿੜ੍ਹ ਕਰਵਾਈ। ਬਾਕੀ ਪੰਜ ਰਹਿਤਾਂ, ਚਾਰ ਬੱਜਰ ਕੁਰਹਿਤਾਂ ਅਤੇ ਹੋਰ ਦੀਖਿਆ ਦੀ ਦਾਤ ਸਤਿਗੁਰੂ ਜੀ ਨੇ ਬਖਸ਼ੀ। ਇਵੇਂ ਅਕਾਲ ਪੁਰਖ ਜੀ ਦੇ ਭਾਣੇ ਅੰਦਰ ਖਾਲਸਾ ਪੰਥ ਦੀ ਸਾਜਨਾ ਹੋਈ ਅਤੇ ਬੀਰ ਰਸ ਅਤੇ ਸ਼ਾਂਤ ਰਸ ਇੱਕੱਠੇ ਕਰਕੇ ਸੰਤ-ਖ਼ਾਲਸੇ ਦੀ ਸਿਰਜਣਾ ਕੀਤੀ। ਅੰਮ੍ਰਿਤ ਛਕਾਉਂਦਿਆਂ ਪਹਿਲੀ ਵਾਰ ਹੀ ਇਹ ਨਵਾਂ ਬੋਲਾ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਹੋਇਆ- “ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥” ਇਉਂ ਅਕਾਲ ਪੁਰਖ ਜੀ ਦੀ ਖ਼ਾਲਸਾ ਫੌਜ ਦੀ ਦਸ਼ਮੇਸ਼ ਪਿਤਾ ਜੀ ਨੇ ਸਿਰਜਣਾ ਕੀਤੀ। ਪੰਜਾਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਗੁਰੂ ਜੀ ਨੇ ਆਪ ਪੰਜਾਂ ਅੱਗੇ ਅੰਮ੍ਰਿਤ ਦੀ ਦਾਤ ਪ੍ਰਾਪਤੀ ਲਈ ਬੇਨਤੀ ਕੀਤੀ ਅਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਜੀ ਅਖਵਾਏ।

# ਅੰਮ੍ਰਿਤ ਸੰਚਾਰ ਦੀ ਰਹਿਤ ਮਰਯਾਦਾ

ਪੰਜ ਰਹਿਤਵਾਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਜਪੁਜੀ ਸਾਹਿਬ, ਜਾਪੁ ਸਾਹਿਬ, ਸੁਧਾ ਸਵੈਯੇ, ਕਬਿਯੋਬਾਚ ਬੇਨਤੀ ਚੌਪਈ ਅਤੇ ਅਨੰਦ ਸਾਹਿਬ ਦੀ ਬਾਣੀ ਦਾ ਪਾਠ ਕਰਨ ਉਪਰੰਤ ਅਰਦਾਸ ਕਰਕੇ ਅੰਮ੍ਰਿਤ ਦਾ ਬਾਟਾ ਤਿਆਰ ਕਰਦੇ ਹਨ। ਫਿਰ ਹਰ ਇੱਕ ਅੰਮ੍ਰਿਤ ਅਭਿਲਾਖੀ ਸਿੰਘ (ਬੀਬੀ) ਨੂੰ ਪਹਿਲਾਂ ਪੰਜ ਚੂਲੇ ਛਕਾਏ ਜਾਣ ਅਤੇ ਪੰਜ ਵਾਰੀ ਫਤਹਿ ਬੁਲਾਈ ਜਾਵੇ। ਫਿਰ ਪੰਜ ਵਾਰੀ ਨੇਤ੍ਰਾਂ ਵਿੱਚ ਅੰਮ੍ਰਿਤ ਦੇ ਛੱਟੇ ਮਾਰ ਕੇ ਪੰਜ ਵਾਰ ਫਤਹਿ ਬੁਲਾਈ ਜਾਵੇ। ਫਿਰ ਪੰਜ ਚੂਲੇ ਕੇਸਾਂ ਵਿੱਚ ਪਾ ਕੇ ਪੰਜ ਵੇਰਾਂ ਫਤਹਿ ਬੁਲਾਈ ਜਾਵੇ। ਮੂਲ ਮੰਤਰ, ਗੁਰਮੰਤ੍ਰ, ਦ੍ਰਿੜ ਕਰਵਾਇਆ ਜਾਵੇ। ਨਿਤਨੇਮ ਸਵੇਰ ਸਮੇਂ ਦਾ (ਪੰਜ ਬਾਣੀਆਂ-ਜਪੁਜੀ, ਜਾਪੁ ਸਾਹਿਬ, ਸੁਧਾ ਸਵੈਯੇ, ਕਬਿਯੋਬਾਚ ਬੇਨਤੀ ਚੌਪਈ, ਅਨੰਦ ਸਾਹਿਬ) ਸ਼ਾਮ ਨੂੰ ਰਹਿਰਾਸ ਸਾਹਿਬ, ਰਾਤ ਨੂੰ ਸੌਣ ਲੱਗਿਆਂ ਕੀਰਤਨ ਸੋਹਿਲੇ ਜੀ ਦੀ ਬਾਣੀ ਦਾ ਨਿਤਨੇਮ।

## ਚਾਰ ਬੱਜਰ ਕੁਰਹਿਤਾਂ:-

1. ਰੋਮਾਂ ਦੀ ਬੇਅਦਬੀ : ਸਿਰ ਦੀ ਚੋਟੀ ਤੋਂ ਲੈ ਕੇ ਪੈਰ ਦੇ ਅੰਗੂਠੇ ਤੱਕ ਸਰੀਰ ਦੇ ਕਿਸੇ ਹਿੱਸੇ ਤੋਂ ਰੋਮਾਂ ਨੂੰ ਕੱਟਣਾ ਮਨ੍ਹਾਂ ਹੈ।
2. ਪੁਰਸ਼ ਲਈ ਪਰਾਈ ਇਸਤਰੀ ਅਤੇ ਇਸਤਰੀ ਲਈ ਪਰਾਏ ਪੁਰਸ਼ ਦਾ ਸੰਗ ਕਰਨਾ ਮਨ੍ਹਾਂ ਹੈ।
3. ਕੁੱਠਾ ਨਹੀਂ ਖਾਣਾ : ਜਿਸ ਮਾਸ ਉਪਰ ਕਲਮਾ ਪੜ੍ਹਿਆ ਹੋਇਆ ਹੋਵੇ, ਉਸ ਨੂੰ ਜੰਗ ਯੁੱਧ ਵੇਲੇ ਜਾਂ ਅਮਨ ਸਮੇਂ ਵੀ ਨਹੀਂ ਵਰਤਣਾ। ਮਾਸ ਸੁਆਦ ਦੀ ਖਾਤਰ ਖਾਣ ਦੀ ਗੁਰੂ ਘਰ ਵਿੱਚ ਮਨਾਹੀ ਹੈ। ਕੇਵਲ ਜੰਗ ਯੁੱਧ ਸਮੇਂ ਜਦੋਂ ਲੰਗਰ ਪਾਣੀ ਛਕਣ ਨੂੰ ਨ ਮਿਲ ਸਕੇ ਤਦ ਸ਼ਿਕਾਰ ਖੇਡ ਕੇ ਜੂਝਣ ਦੀ ਖਾਤਰ ਹੀ ਖਾਣ ਦੀ ਆਗਿਆ ਹੈ। ਐਸ਼ਪ੍ਰਸਤੀ ਲਈ ਨਹੀਂ।
4. ਤਮਾਕੂ ਦੀ ਵਰਤੋਂ ਨਹੀਂ ਕਰਨੀ : ਤਮਾਕੂ ਅਤੇ ਹੋਰ ਭੰਗ, ਸ਼ਰਾਬ, ਅਫੀਮ, ਚਰਸ, ਗਾਂਜਾ ਆਦਿ ਸਭ ਨਸ਼ਿਆਂ ਦੀ ਗੁਰਮਤਿ ਵਿੱਚ ਵਰਤੋਂ ਕਰਨ ਦੀ ਮਨਾਹੀ ਹੈ।

**ਰਹਿਤਾਂ** : ਕਛਹਿਰਾ, ਕੜਾ, ਕੰਘਾ, ਕੇਸ, ਕ੍ਰਿਪਾਨ-ਪੰਜਾਂ ਕਕਾਰਾਂ ਨੂੰ ਕਿਸੇ ਸਮੇਂ ਵੀ ਸਰੀਰ ਨਾਲੋਂ ਤਿਆਗਣਾ ਨਹੀਂ।

**ਨਿਸ਼ਾਨਿ ਸਿਖੀ ਈਂ ਪੰਜ ਹਰਫ ਕਾਫ ॥**
**ਹਰਗਿਜ ਨ ਬਾਸ਼ਦ ਈਂ. ਪੰਜ ਮੁਆਫ ॥**
**ਕੜਾ, ਕਾਰਦੋ, ਕਛ, ਕੰਘਾ, ਬਿਦਾਨ ॥**
**ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਨ ॥**

(ਸ਼੍ਰੀ ਦਸਮ ਗ੍ਰੰਥ)

ਸਵੇਰੇ ਸ਼ਾਮ ਦੋ ਵੇਲੇ ਕੇਸਾਂ ਨੂੰ ਕੰਘਾ ਕਰਨਾ। ਜਿਹੜੇ ਰੋਮ ਕੰਘੇ ਵਿੱਚ ਨਿਕਲਣ ਉਨ੍ਹਾਂ ਨੂੰ ਸੰਭਾਲ ਕੇ ਰੱਖਣਾ, ਪੈਰਾਂ ਹੇਠਾਂ ਨਹੀਂ ਸੁੱਟਣਾ। ਮੀਣੇ-ਮਸੰਦ, ਧੀਰਮੱਲੀਏ, ਰਾਮ ਰਾਈਏ, ਕੁੜੀ ਮਾਰ, ਨੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ। ਦਸਾਂ ਨੌਹਾਂ ਦੀ ਸੱਚੀ ਸੁੱਚੀ ਕਿਰਤ ਕਰਨੀ, ਅਤੇ ਦਸਵੰਧ ਕੱਢਣਾ। ਸਿੰਘ ਨੇ ਸਿੰਘ ਦੇ ਖਿਲਾਫ ਮੁਕੱਦਮਾ ਨਹੀਂ ਕਰਨਾ ਅਤੇ ਨ ਹੀ ਹੱਥ ਚੁੱਕਣਾ ਸਗੋਂ ਸਕਾ ਵੀਰ ਸਮਝ ਕੇ ਝਗੜੇ ਸਾਧ ਸੰਗਤ ਵਿੱਚ ਹੀ ਹੱਲ ਕਰਨੇ।

ਸਤਿਗੁਰੂ ਜੀ ਨੇ ਖ਼ਾਲਸੇ ਨੂੰ ਸਪਸ਼ਟ ਕਰ ਦਿੱਤਾ ਕਿ ਖ਼ਾਲਸਾ ਜੀ, ਤੁਸੀਂ ਹੁਣ ਵਾਹਿਗੁਰੂ ਦੇ ਹੋ ਅਤੇ ਤੁਹਾਡੀ ਫਤਹਿ ਵਾਹਿਗੁਰੂ ਜੀ ਦੀ ਫਤਹਿ ਹੋਵੇਗੀ। ਇਵੇਂ ਸ੍ਰੀ ਕੇਸਗੜ੍ਹ ਤਖਤ ਤੇ ਕੇਸਾਧਾਰੀ ਖ਼ਾਲਸੇ ਦੀ ਸਿਰਜਨਾ ਹੋਈ। ਖ਼ਾਲਸੇ ਨੂੰ ਸਪਸ਼ਟ ਕੀਤਾ ਕਿ ਅੱਜ ਤੋਂ ਤੁਹਾਡਾ ਨਵਾਂ ਜਨਮ ਹੋਇਆ ਪਿਛਲੀ ਜਾਤ ਪਾਤ, ਦੇਸ਼ ਵੰਡ ਖਤਮ। ਹੁਣ ਤੁਹਾਡਾ ਗੁਰੂ ਘਰ ਵਿੱਚ ਜਨਮ ਹੋਇਆ ਹੈ, ਤੁਸੀਂ ਗੁਰਭਾਈ ਬਣ ਗਏ ਹੋ, ਸਕੇ ਵੀਰਾਂ ਨਾਲੋਂ ਵੀ ਗੂੜ੍ਹੀ ਪ੍ਰੀਤ ਤੁਹਾਡੀ ਆਪੋ ਵਿੱਚ ਹੋਵੇਗੀ, ਸਭ ਸੋਢੀ ਬੰਸ ਵਿੱਚ ਜਨਮੇ ਹੋ। ਤੁਸੀਂ ਵਾਸੀ ਅਨੰਦਪੁਰ ਸਾਹਿਬ ਦੇ, ਪਿਤਾ ਤੁਹਾਡਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਜੀ ਹਨ। ਤੁਹਾਡੇ ਪੰਜਾਂ ਵਿੱਚ ਗੁਰੂ ਨਾਨਕ ਦੇਵ ਜੀ ਦੀ ਜੋਤ ਪ੍ਰਗਟੀ ਹੈ। ਇਉਂ: '**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥**" ਪੰਨਾ ੧੪੧੨) ਇਵੇਂ ਗੁਰੂ ਸਿੱਖ, ਸਿੱਖ ਗੁਰੂ, "**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥**" ਜਿਵੇਂ ਪ੍ਰਭੂ ਜੀ ਸ੍ਵਯੰ (ਆਪਣੇ) ਆਪ ਦੇ ਆਧਾਰ 'ਤੇ ਹਨ ਉਹ ਪ੍ਰਭੂ ਜੀ ਆਖਦੇ ਹਨ ਕਿ ਮੈਂ ਭਗਤਾਂ ਦੇ ਅਧੀਨ ਹਾਂ, "**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥**" (ਪੰਨਾ ੧੨੫੩) ਇਵੇਂ ਹੀ ਸਤਿਗੁਰੂ ਜੀ ਨੇ ਖਾਲਸੇ ਨੂੰ ਮਾਣ ਬਖਸ਼ਿਆ ਪਰ ਖ਼ਾਲਸਾ ਕਦੀ ਵੀ ਬਰਾਬਰੀ ਕਰਨ ਦੀ ਭੁੱਲ ਗੁਸਤਾਖੀ ਨਹੀਂ ਕਰ ਸਕਦਾ ਸਗੋਂ ਸਤਿਗੁਰੂ ਜੀ ਦੀ ਆਗਿਆ ਵਿੱਚ ਰਿਹਾ ਅਤੇ ਸਤਿਗੁਰੂ ਜੀ ਪਹਿਲਾਂ ਵਾਗੂੰ ਤਖਤ 'ਤੇ ਸੁਭਾਇਮਾਨ ਹੁੰਦੇ ਰਹੇ। ਅੱਗੋਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦਾ ਅਧਿਕਾਰ ਸੌਂਪ ਦਿੱਤਾ। ਦੂਸਰੇ ਦਿਨ ਵੀਹ ਹਜ਼ਾਰ (20,000) ਸਿੱਖਾਂ ਨੇ ਅੰਮ੍ਰਿਤ ਛਕਿਆ। ਵਿਸਾਖੀ ਪਿੱਛੋਂ ਪੰਜਾਂ ਦਿਨਾਂ ਦੇ ਅੰਦਰ-ਅੰਦਰ ਅੱਸੀ ਹਜ਼ਾਰ (80,000) ਸਿੰਘਾਂ ਨੇ ਅੰਮ੍ਰਿਤ ਛਕਿਆ। ਇਵੇਂ ਭਰਮ ਭੇਖ ਤੋਂ ਨਿਆਰੇ ਖਾਲਸੇ, ਤੇਜਵਾਨ ਬਲਵਾਨ ਖਾਲਸੇ ਪ੍ਰਤੀ ਸੈਨਾਪਤਿ ਕਵੀ ਲਿਖਦੇ ਹਨ :-

**ਕੀਏ ਜਦ ਬਚਨ ਸਤਿਗੁਰੂ ਕਾਰਨ ਕਰਨ ॥**
**ਸਰਬ ਸੰਗਤ ਆਦਿ ਅੰਤ ਮੇਰਾ ਖਾਲਸਾ ॥**
**ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿਖ ਸਹੀ,**
**ਨਾ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ ॥**
**ਪਾਂਚ ਕੀ ਕੁਸੰਗਤ ਤਜਿ ਸੰਗਤ ਸੋ ਪ੍ਰੀਤ ਕਰੇ,**
**ਦਯਾ ਔਰ ਧਰਮ ਧਾਰ ਤਿਆਗੈ ਸਭ ਲਾਲਸਾ ॥**
**ਹੁੱਕਾ ਨਹੀਂ ਪੀਵੇ, ਸੀਸ ਦਾੜ੍ਹੀ ਨ ਮੁੰਡਾਵੈ,**
**ਸੋ ਤੋ ਵਾਹਿਗੁਰੂ ਵਾਹਿਗੁਰੂ ਜੀ ਕਾ ਖਾਲਸਾ ॥**
**ਜਾ ਕੇ ਹਿਰਦੇ ਭਰਮ ਨ ਹੋਈ ॥**
**ਭਰਮ ਭੇਖ ਤੇ ਰਹੇ ਨਿਆਰਾ ॥**
**ਸੋ ਖਾਲਸਾ ਸਤਿਗੁਰੂ ਹਮਾਰਾ ॥**

(ਗੁਰਸੋਭਾ, ਪੰਨਾ ੧੪੬)

ਇਵੇਂ ਉੱਚੇ ਸੁੱਚੇ ਆਦਰਸ਼ ਵਾਲਾ, ਵਾਹਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ ਵਾਸ ਰੱਖਣ ਵਾਲਾ, ਪਵਿੱਤਰਤਾ, ਧਰਮ ਨੇਕੀ, ਉਪਕਾਰ, ਉਚ-ਇਖਲਾਕ-ਧਾਰੀ, ਇੱਕ ਜਿਊਂਦੀ ਜਾਗਦੀ ਸਤਾ, ਆਪਾ ਨਿਛਾਵਰ ਕਰਨ ਦਾ ਅਮਿੱਟ ਉਮਾਹ[1], ਕਰਨੀ, ਕਹਿਣੀ ਕਥਨੀ ਦਾ ਪੂਰਾ, ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹਿਣ ਵਾਲਾ, ਸੰਤ ਖਾਲਸਾ ਪ੍ਰਗਟ ਕੀਤਾ। ਦੁਸ਼ਟਾਂ ਨਾਲ ਲੋਹਾ ਲੈਣਾ ਖ਼ਾਲਸਾ ਪੰਥ ਦਾ ਹੀ ਸ਼ੁਭ ਕਰਮ ਸੀ। ਇਵੇਂ ਚੜ੍ਹਦੀਆਂ ਕਲਾਂ ਵਿੱਚ ਤ੍ਰਿਸ਼ਨਾ ਤੋਂ ਰਹਿਤ, ਮਰਦਊ ਪੁਣੇ ਵਿੱਚ ਕਾਮਲ, ਇਨਸਾਨੀਅਤ ਵਿੱਚ ਮੁਕੰਮਲ ਸਿੰਘ, ਸੰਤ-ਸਿਪਾਹੀ ਅੰਦਰੋਂ ਅਨੰਤ ਵਾਹਿਗੁਰੂ ਜੀ ਨਾਲ ਨਿਰੰਤਰ ਲਿਵ ਵਿੱਚ ਜੁੜੇ ਰਹਿਣ ਵਾਲਾ ਖ਼ਾਲਸਾ ਕਲਗੀਆਂ ਵਾਲੇ ਦਸ਼ਮੇਸ਼ ਪਿਤਾ ਜੀ ਦੀ ਅਪਾਰ ਬਖਸ਼ਿਸ਼ ਨਾਲ ਪ੍ਰਗਟ ਹੋਇਆ।

ਖਾਲਸੇ ਬਾਰੇ ਕਲਗੀਧਰ ਪਾਤਸ਼ਾਹ ਜੀ ਦੇ ਬਚਨ ਹਨ :-

**(ੳ) ਜਾਗਤ ਜੋਤਿ ਜਪੈ ਨਿਸਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤ ਜਗੈ ਘਟਿ ਮੈ ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ ॥**

(੩੩ ਸਵੈਯੇ ਪਾ. ੧੦, ਪੰਨਾ-੨੨੮)

**(ਅ) ਖਾਲਸਾ ਅਕਾਲ ਪੁਰਖ ਕੀ ਫੌਜ ॥ ਪ੍ਰਗਟਿਓ ਖ਼ਲਸਾ ਪ੍ਰਮਾਤਮ ਕੀ ਮੌਜ ॥**

---

*1. ਨ ਖਤਮ ਹੋਣ ਵਾਲਾ ਉਤਸ਼ਾਹ।*

**(ਦ) ਖ਼ਾਲਸਾ ਮੇਰੋ ਰੂਪ ਹੈ ਖਾਸ ॥ ਖ਼ਾਲਸੇ ਮਹਿ ਹੌ ਕਰੌ ਨਿਵਾਸ ॥**
**ਖ਼ਾਲਸਾ ਮੇਰੋ ਪਿੰਡ ਪਰਾਨ ॥ ਖ਼ਾਲਸਾ ਮੇਰੀ ਜਾਨ ਕੀ ਜਾਨ ॥**
**ਖ਼ਾਲਸਾ ਮੇਰੋ ਸਤਿਗੁਰ ਪੂਰਾ ॥ ਖ਼ਾਲਸਾ ਮੇਰੋ ਸੱਜਨ ਸੂਰਾ ॥**

(ਸਰਬ ਲੋਹ ਗ੍ਰੰਥ, ਅੰਮ੍ਰਿਤ ਕੀਰਤਨ, ਪੰਨਾ-੧੦੫)

ਇਸ ਸਮੇਂ ਗੁਰੂ ਸਾਹਿਬ ਨੇ ਸੰਗਤ ਨੂੰ ਉਪਦੇਸ਼ ਕਰਦਿਆਂ ਜਿਹੜੀ ਤਕਰੀਰ ਕੀਤੀ ਉਸਨੂੰ ਅਹਮਦ ਸ਼ਾਹ ਬਟਾਲਵੀ ਜੋ ਔਰੰਗਜ਼ੇਬ ਦਾ ਖਬਰ-ਰਸਾਂ ਸੀ ਉਸਨੇ ਇਸ ਨੂੰ ਹੇਠ ਲਿਖੇ ਲਫਜ਼ਾਂ ਵਿੱਚ ਕਲਮ ਬੰਦ ਕੀਤਾ ਹੈ:- "ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇੱਕ ਰਾਹ ਤੇ ਚੱਲੋ ਅਤੇ ਇੱਕ ਧਰਮ ਅਪਣਾਉਂ। ਵੱਖ-ਵੱਖ ਜਾਤਾਂ ਦੇ ਵਿਖੇਵੇ ਮਿਟਾ ਦਿਉ। ਹਿੰਦੂਆਂ ਦੀਆਂ ਚਾਰ ਜਾਤਾਂ ਜਿਨ੍ਹਾਂ ਦਾ ਵਰਨਣ ਸ਼ਾਸਤਰਾਂ ਵਿੱਚ ਆਇਆ ਹੈ ਮੁਢ ਤੋਂ ਮੁਕਾ ਦਿਉ ਅਤੇ ਇੱਕ ਦੂਜੇ ਨਾਲੋਂ ਆਪਣੇ ਆਪ ਨੂੰ ਵੱਡਾ ਨਾ ਸਮਝੋ। ਪੁਰਾਣੇ ਧਾਰਮਿਕ ਗ੍ਰੰਥਾਂ ਉਤੇ ਵਿਸ਼ਵਾਸ ਨ ਰਖੋ। ਕੋਈ ਵੀ ਗਣੇਸ਼ ਆਦਿ ਵਲ ਧਿਆਨ ਨਾ ਦੇਵੋਂ। ਧਾਰਮਿਕ ਅਸਥਾਨਾਂ ਉਤੇ ਯਾਤ੍ਰਾ ਕਰਨਾ ਵਿਅਰਥ ਹੈ। ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਆਦਿ ਨੂੰ ਪੂਜਣ ਦੀ ਕੋਈ ਲੋੜ ਨਹੀਂ। ਸਿਰਫ਼ ਗੁਰੂ ਨਾਨਕ ਤੇ ਬਾਕੀ ਗੁਰੂਆਂ ਉਤੇ ਵਿਸ਼ਵਾਸ ਲਿਆਓ, ਸਾਰੀਆਂ ਜਾਤਾਂ ਇੱਕ ਬਾਟੇ ਵਿੱਚੋਂ ਅੰਮ੍ਰਿਤ ਛਕ ਕੇ ਇੱਕ ਦੂਜੇ ਲਈ ਪਿਆਰ ਪੈਦਾ ਕਰਕੇ ਨਫਰਤ ਦੂਰ ਕਰੋ।"

## ਖਾਲਸਾ ਸਾਜਣ ਤੋਂ ਬਾਅਦ ਦਾ ਸੰਖੇਪ ਇਤਿਹਾਸ

ਅਨੰਦਪੁਰ ਸਾਹਿਬ ਛਡਿਆ, ਸਰਸਾ[1] ਨਦੀ ਤੇ ਘਮਸਾਣ ਯੁੱਧ ਹੋਇਆ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਜੀ ਵਿੱਛੜ ਗਏ। ਚਮਕੌਰ ਸਾਹਿਬ[2] ਦਾ ਯੁੱਧ ਹੋਇਆ ਜਿਸ ਵਿੱਚ ਵੱਡੇ ਸਾਹਿਬਜ਼ਾਦੇ ਅਤੇ ਪੰਜ ਪਿਆਰਿਆਂ ਵਿੱਚੋਂ ਹਿੰਮਤ ਸਿੰਘ, ਮੋਹਕਮ

---

*1. **ਸਰਸਾ ਨਦੀ** - ਇੱਕ ਪਾਣੀ ਦਾ ਨਾਲਾ, ਜੋ ਆਨੰਦਪੁਰ ਅਤੇ ਚਮਕੌਰ ਦੇ ਵਿੱਚ ਹੈ, ਜਦ ਦਸ਼ਮੇਸ਼ ਆਨੰਦ ਪੁਰ ਛੱਡ ਕੇ ਚਮਕੌਰ ਨੂੰ ਗਏ ਹਨ, ਤਦ ਇਸ ਨਾਲੇ ਵਿੱਚ ਬਹੁਤ ਸਿੱਖ ਰੁੜ੍ਹ ਗਏ ਅਤੇ ਜੰਗ ਦਾ ਬਹੁਤ ਸਾਮਾਨ ਵਹਿ ਗਿਆ। ਸਿੱਖਾਂ ਵਿੱਚ ਇਸ ਦਾ ਨਾਉਂ "ਗੁਰੁਮਾਰਿਆ" ਪ੍ਰਸਿੱਧ ਹੈ।*

*2. **ਚਮਕੌਰ ਸਾਹਿਬ**- ਜ਼ਿਲਾ ਅੰਬਾਲਾ, ਤਸੀਲ ਰੋਪੜ, ਥਾਣਾ ਮੋਰੰਡਾ ਹੁਣ ਜਿਲਾ ਰੋਪੜ ਵਿੱਚ ਇੱਕ ਪਿੰਡ ਹੈ, ਇੱਥੇ ਤਿੰਨ ਗੁਰਦੁਆਰੇ ਹਨ—*

*(i). ਆਨੰਦਪੁਰ ਛੱਡਣ ਪਿੱਛੋਂ ੭ ਪੋਹ ਸੰਮਤ ੧੭੬੧ ਨੂੰ ਚਾਲੀ ਸਿੰਘ ਅਤੇ ਸ਼ਾਹਜਾਦਾ ਅਜੀਤ ਸਿੰਘ ਜੁਝਾਰ ਸਿੰਘ ਜੀ ਸਹਿਤ ਜਿਸ ਗੜ੍ਹੀ ਵਿੱਚ ਪ੍ਰਵੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਾਦਸ਼ਾਹੀ ਸੈਨਾ ਦਾ ਟਾਕਰਾ ਕੀਤਾ, ਉਸ ਦਾ ਨਾਉਂ "ਗੜ੍ਹੀ ਸਾਹਿਬ" ਹੈ। ਇੱਥੇ ਛੋਟਾ ਜਿਹਾ ਦਰਬਾਰ ਬਣਿਆ ਹੋਇਆ ਹੈ, ਰਿਆਸਤ ਪਟਿਆਲੇ ਵੱਲੋਂ ੨੫ ਰੁਪਏ ਸਾਲਾਨਾ ਮਿਲਦੇ ਹਨ। ਖ਼ਾਲਸੇ ਨੂੰ ਗੁਰਤਾ ਦਸ਼ਮੇਸ਼ ਨੇ ਇਸੇ ਥਾਂ ਬਖਸ਼ੀ ਹੈ। ਇਸ ਕਾਰਣ ਤੋਂ ਇਸ ਦਾ ਨਾਉਂ "ਤਿਲਕ ਅਸਥਾਨ" ਹੋ ਗਿਆ ਹੈ। ਰੇਲਵੇ ਸਟੇਸ਼ਨ ਦੋਰਾਹੇ ਤੋਂ ਇਹ ਗੁਰਦੁਆਰਾ ੨੫ ਮੀਲ ਪੂਰਵ ਹੈ।*

*(ii). ਦਮਦਮਾ ਸਾਹਿਬ, ਦਸ਼ਮੇਸ਼ ਇੱਕ ਵਾਰ ਕੁਰੁਛੇਤ੍ਰ ਨੂੰ ਜਾਂਦੇ ਹੋਏ ਵਿਰਾਜੇ ਹਨ, ਦਰਬਾਰ ਨਾਲ ੧੭ ਘੁਮਾਉਂ ਜ਼ਮੀਨ ਹੈ।*

*ਚਮਕੌਰ ਸਾਹਿਬ ਵਿੱਚ ਧਰਮਵੀਰ ਜੀਵਨ ਸਿੰਘ ਜੀ ਦਾ ਸ਼ਹੀਦ ਬੁੰਗਾ ਵੀ ਪਵਿਤਰ ਅਸਥਾਨ ਹੈ।*

ਸਿੰਘ, ਸਾਹਿਬ ਸਿੰਘ ਜੀ ਵੀ ਸ਼ਹੀਦੀ ਪ੍ਰਾਪਤ ਕਰ ਗਏ ਅਤੇ ਹੋਰ ਵੀ ਸਿੰਘ ਜੂਝਦੇ ਹੋਏ ਸ਼ਹੀਦੀਆਂ ਪ੍ਰਾਪਤ ਕਰ ਗਏ। ਇਥੇ ਹੀ ਚਮਕੌਰ ਦੀ ਗੜ੍ਹੀ ਵਿੱਚ ਸਿੰਘਾਂ ਨੇ ਗੁਰੂ ਸਾਹਿਬ ਨੂੰ ਗੜ੍ਹੀ ਛੱਡਣ ਦੀ ਬੇਨਤੀ ਕੀਤੀ ਜਿਸਨੂੰ ਗੁਰੂ ਸਾਹਿਬ ਨੇ ਅਪ੍ਰਵਾਨ ਕੀਤਾ ਕਿ ਮੈਂ ਇਸ ਹਾਲਾਤ ਵਿੱਚ ਗੜ੍ਹੀ ਨਹੀਂ ਛੱਡ ਸਕਦਾ ਅਤੇ ਸਿੰਘਾਂ ਨਾਲ ਹੀ ਸ਼ਹੀਦੀ ਪ੍ਰਾਪਤ ਕੀਤੀ ਜਾਵੇਗੀ। ਪ੍ਰੰਤੂ ਜਦ ਪੰਜਾਂ ਨੇ ਹੁਕਮ ਰੂਪ ਵਿੱਚ ਗੁਰੂ ਸਾਹਿਬ ਨੂੰ ਗੜ੍ਹੀ ਛਡਣ ਲਈ ਕਿਹਾ ਤਾਂ ਗੁਰੂ ਜੀ ਨੇ ਸੀਸ ਝੁਕਾਇਆ। ਇਥੇ ਹੀ ਗੁਰੂ ਸਾਹਿਬ ਜੀ ਨੇ ਬਾਬਾ ਸੰਗਤ ਸਿੰਘ ਜੀ ਨੂੰ ਆਪਣੀ ਜਿਗ੍ਹਾ ਕਲਗੀ ਅਤੇ ਬਸਤਰ ਪਹਿਨਾਏ ਤੇ ਇਸ ਤੋਂ ਬਾਅਦ ਇੱਥੋਂ ਸਤਿਗੁਰੂ ਜੀ ਤਾੜੀ ਮਾਰ ਕੇ ਦਸ ਲੱਖ ਦੇ ਘੇਰੇ ਵਿੱਚੋਂ ਨਿਕਲੇ, ਮਾਛੀਵਾੜੇ[1] ਦੇ ਜੰਗਲਾਂ ਵਿੱਚ ਪਹੁੰਚੇ, ਯਾਰੜੇ ਦੇ ਸੱਥਰ 'ਤੇ ਲੇਟ ਕੇ ਮਿੱਤਰ ਪਿਆਰੇ (ਅਕਾਲ ਪੁਰਖ ਜੀ) ਨੂੰ ਮੁਰੀਦਾਂ ਦਾ ਹਾਲ ਸੁਣਾਇਆ। ਮਾਛੀਵਾੜੇ ਦੇ ਜੰਗਲਾਂ ਵਿੱਚੋਂ ਉੱਚ ਦੇ ਪੀਰ ਬਣ ਕੇ ਨਿਕਲੇ, ਲੰਮੇ ਜੱਟਪੁਰੇ ਦੇ ਜੰਗਲਾਂ ਵਿੱਚ ਸੱਦ ਮਾਹੀ ਦੀ ਲਾਉਂਦੇ ਹੋਏ ਦੀਨਾ ਕਾਂਗੜ ਦੇ ਪ੍ਰਸਿੱਧ ਸੂਰਮੇ ਯੋਧਰਾਏ ਦੇ ਪੋਤਰੇ ਲਖਮੀਰ ਸਸ਼ਮੀਰ ਤੇ ਤਖਤ ਮੱਲ ਪਾਸ ਠਹਿਰੇ। ਇੱਥੋਂ ਹੀ ਸਤਿਗੁਰੂ ਜੀ ਨੇ ਜ਼ਫਰਨਾਮਾ (ਜਿੱਤ ਦਾ ਪੱਤਰ) ਲਿਖ ਕੇ ਭਾਈ ਦਇਆ ਸਿੰਘ ਜੀ ਦੇ ਹੱਥੀਂ ਔਰੰਗਜ਼ੇਬ ਪਾਸ ਭੇਜਿਆ। ਉਸ ਸਮੇਂ ਔਰੰਗਜ਼ੇਬ ਮਰਹੱਟਿਆਂ ਨਾਲ ਔਰੰਗਾਬਾਦ ਸ਼ਹਿਰ ਪਾਸ ਯੁੱਧ ਵਿੱਚ ਰੁਝਿਆ ਹੋਇਆ ਸੀ। ਜਦੋਂ ਔਰੰਗਜ਼ੇਬ ਨੇ ਜ਼ਫਰਨਾਮਾ ਪੜ੍ਹਿਆ ਤਦ ਉਸ ਦੀ ਜ਼ਮੀਰ ਉਸ ਨੂੰ ਲਾਹਣਤਾਂ ਪਾਉਣ ਲੱਗੀ। ਕੀਤੇ ਪਾਪ ਅੱਖਾਂ ਅੱਗੇ ਫਿਲਮ ਦੀ ਰੀਲ੍ਹ ਵਾਂਙੂ ਘੁੰਮਣ ਲੱਗੇ, ਇਧਰ ਗੁਰੂ ਜੀ ਮੁਕਤਸਰ[2] ਦੇ ਯੁੱਧ ਪਿੱਛੋਂ ਦਮਦਮਾ ਸਾਹਿਬ ਪਹੁੰਚੇ। ਦਮਦਮਾ ਸਾਹਿਬ ਦੇ ਲਾਗੇ ਰਾਏਕੋਟ ਵਿਖੇ ਰਾਏ ਕੱਲੇ ਪਾਸ ਠਹਿਰੇ ਹੋਏ ਸਨ। ਤਦ ਨੂਰੇ ਮਾਹੀ

---

*1. ਮਾਛੀਵਾੜਾ- ਜ਼ਿਲਾ ਲੁਧਿਆਣੇ ਦੀ ਸਮਰਾਲਾ ਤਸੀਲ ਵਿੱਚ ਇੱਕ ਪਿੰਡ, ਜੋ ਰੇਲਵੇ ਸਟੇਸ਼ਨ ਲੁਧਿਆਣੇ ਤੋਂ ਉੱਤਰ ਪੂਰਬ ੨੭ ਅਤੇ ਖੰਨੇ ਤੋਂ ੧੬ ਮੀਲ ਹੈ। ਇੱਥੇ ਗੁਲਾਬਚੰਦ ਮਸੰਦ ਦੇ ਘਰ ਚਮਕੌਰ ਤੋਂ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੋਹ ਸੰਮਤ ੧੭੬੧ ਵਿੱਚ ਠਹਿਰੇ ਸਨ। ਇਸੇ ਥਾਂ ਨੀਲਾਬਾਣਾ ਧਾਰਕੇ ਉੱਚ ਦੇ ਪੀਰ ਬਣੇ ਹਨ, ਗਨੀ ਖਾਂ ਅਤੇ ਨਬੀ ਖਾਂ ਪਠਾਣ ਇਸੇ ਪਿੰਡ ਦੇ ਵਸਨੀਕ ਸਨ। ਜਿਨ੍ਹਾਂ ਨੇ ਕਲਗੀਧਰ ਦੀ ਤਨ ਮਨ ਤੋਂ ਸੇਵਾ ਕੀਤੀ ਅਰ ਕਈ ਮੰਜ਼ਿਲ ਗੁਰੂ ਸਾਹਿਬ ਦਾ ਪਲੰਘ ਉਠਾ ਕੇ ਲੈ ਗਏ, ਉਨ੍ਹਾਂ ਨੂੰ ਜੋ ਹੁਕਮਨਾਮਾ ਸਤਿਗੁਰੂ ਨੇ ਬਖਸ਼ਿਆ ਹੈ, ਉਹ ਹੁਣ ਉਨ੍ਹਾਂ ਦੀ ਔਲਾਦ ਪਾਸ ਹੈ।*

*ਗੁਲਾਬੇ ਦੇ ਘਰ ਵਾਲਾ ਗੁਰਦੁਆਰਾ ਨਹੀਂ ਬਣਾਇਆ ਗਿਆ। ਗੁਲਾਬੇ ਦੇ ਬਾਗ ਵਿੱਚ ਜਿੱਥੇ ਕਲਗੀਧਰ ਪਹਿਲਾਂ ਠਹਿਰੇ ਸਨ ਅਤੇ ਜਿਸ ਥਾਂ ਭਾਈ ਧਰਮ ਸਿੰਘ, ਮਾਨ ਸਿੰਘ ਅਤੇ ਦਯਾ ਸਿੰਘ ਜੀ ਚਮਕੌਰ ਤੋਂ ਆ ਕੇ ਸਤਿਗੁਰੂ ਨੂੰ ਮਿਲੇ, ਉੱਥੇ ਗੁਰਦੁਆਰਾ ਹੈ, ਜੋ ਕਸਬੇ ਤੋਂ ਇੱਕ ਮੀਲ ਪੂਰਬ 'ਤੇ ਹੈ। ਮਹਾਰਾਜਾ ਰਣਜੀਤ ਸਿੰਘ ਦੀ ਲਗਾਈ ੨੭੦ ਵਿੱਘੇ ਜ਼ਮੀਨ ਹੈ, ਪੁਜਾਰੀ ਨਿਹੰਗ ਸਿੰਘ ਹਨ।*

*2. ਮੁਕਤਸਰ- ਜ਼ਿਲ੍ਹਾ ਫਿਰੋਜ਼ਪੁਰ ਵਿੱਚ ਪ੍ਰਸਿੱਧ ਨਗਰ, ਜਿਸ ਵਿੱਚ ਸਿੱਖਾਂ ਦਾ ਪਵਿੱਤਰ "ਮੁਕਤਸਰ" ਸਰੋਵਰ ਹੈ, ਜਿਸ ਢਾਬ ਦਾ ਨਾਮ ਪਹਿਲਾਂ "ਖਿਦਰਾਣਾ" ਸੀ। ਵਰਖਾ ਦਾ ਚਾਰੇ ਪਾਸਿਓਂ ਪਾਣੀ ਆ ਕੇ ਇੱਥੇ ਇਤਨਾ ਜਮਾਂ ਹੁੰਦਾ ਸੀ ਕਿ ਸਾਲ ਭਰ ਦੂਰ ਦੂਰ ਦੇ ਪਿੰਡਾਂ ਦੇ ਆਦਮੀ ਅਤੇ ਪਸ਼ੂ ਜਲ ਪੀਣ ਲਈ ਇਸ ਥਾਂ ਆਉਂਦੇ ਵੈਸਾਖ ਸੰਮਤ ੧੭੬੨ ਵਿੱਚ ਸਰਹਿੰਦ ਦਾ ਸੂਬਾ ਵਜੀਰ ਖਾਂ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਤਾਕੁਬ ਕਰਦਾ ਮਾਲਵੇ ਆਇਆ, ਤਦ ਸਿੰਘਾਂ ਨੇ ਇਸ ਤਾਲ ਨੂੰ ਕਬਜ਼ੇ ਕਰਕੇ ਵੈਰੀ ਦਾ ਮੁਕਾਬਲਾ ਕੀਤਾ, ਸਭ ਤੋਂ ਪਹਿਲਾਂ ਭਾਈ ਭਾਗੋ ਅਰ ਉਸ ਦੇ ਸਾਥੀ ਸਿੰਘਾਂ ਦਾ ਸ਼ਾਹੀ ਫੌਜ ਨਾਲ ਟਾਕਰਾ ਹੋਇਆ ਅਰ ਵੱਡੀ ਵੀਰਤਾ ਨਾਲ ਸ਼ਹੀਦੀ ਪਾਈ, ਭਾਈ ਮਹਾਂ ਸਿੰਘ ਨੇ ਦਸ਼ਮੇਸ਼ ਤੋਂ ਬੇਦਾਵਪਤ੍ਰ ਚਾਕ ਕਰਵਾਕੇ ਇੱਥੇ ਟੁੱਟੀ ਸਿੱਖੀ* ☛

ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਗੁਰੂ ਸਾਹਿਬ ਜੀ ਨੂੰ ਸਾਰਾ ਹਾਲ ਸੁਣਾਇਆ। ਤਦ ਸਤਿਗੁਰੂ ਜੀ ਨੇ ਤੀਰ ਦੀ ਨੋਕ ਨਾਲ ਕਾਹੀ ਦਾ ਬੂਟਾ ਜੜ੍ਹੋਂ ਪੁੱਟ ਕੇ ਫੁਰਮਾਇਆ ਕਿ ਜ਼ਾਲਮ ਔਰੰਗਜ਼ੇਬ ਦੇ ਰਾਜ ਦੀ ਜੜ੍ਹ ਪੁੱਟੀ ਗਈ ਹੈ।

ਤਲਵੰਡੀ ਸਾਬੋ[1] ਵਿਖੇ ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਨਾਲ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਪੁੱਜੇ। ਇਥੇ ਡੱਲੇ[2] ਦੀ ਪਰਖ ਕੀਤੀ। ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਅਸਥਾਨ 'ਤੇ ਦੁਬਾਰਾ ਰਚਨਾ ਹੋਈ ਅਤੇ ਭਾਈ ਮਨੀ ਸਿੰਘ ਜੀ ਨੂੰ ਸਾਰੀ ਬਾਣੀ ਦੇ ਅਰਥ ਕਰਵਾਏ। ਇਥੋਂ 1706 ਈਸਵੀ ਨੂੰ

---

*ਗੰਢੀ ਹੈ, ਕਲਗੀਧਰ ਨੇ ਸ਼ਹੀਦ ਸਿੰਘਾਂ ਨੂੰ ਮੁਕਤ ਪਦਵੀ ਬਖਸ਼ਕੇ ਤਾਲ ਦਾ ਨਾਮ "ਮੁਕਤਸਰ" ਰੱਖਿਆ ਅਰ ਆਪਣੇ ਹੱਥੀਂ ਸ਼ਹੀਦਾਂ ਦੇ ਦੇਹ ਸਸਕਾਰੇ, ਸ਼ਹੀਦਗੰਜ ਤਾਲ ਦੇ ਕਿਨਾਰੇ ਵਿਦਿਆਮਾਨ ਹੈ, ਇਸ ਥਾਂ ਇਤਨੇ ਗੁਰਦੁਆਰੇ ਹਨ—*

*੧. ਸ਼ਹੀਦਗੰਜ, ਇੱਥੇ ਕਲਗੀਧਰ ਜੀ ਨੇ ਚਾਲੀ ਮੁਕਤੇ ਅਤੇ ਹੋਰ ਸਿੰਘ ਸ਼ਹੀਦਾਂ ਦਾ ਆਪਣੇ ਹੱਥੀਂ ਸਸਕਾਰ ਕੀਤਾ ਹੈ।*

*੨. ਟਿੱਬੀ ਸਾਹਿਬ, ਸ਼ਹਿਰ ਤੋਂ ਅੱਧ ਮੀਲ ਉੱਤਰ ਪੱਛਮ ਉਹ ਟਿੱਬੀ, ਜਿੱਥੇ ਕਲਗੀਧਰ ਤੁਰਕੀ ਸੈਨਾ ਪੁਰ ਬਾਣ ਵਰਖਾ ਕਰਦੇ ਰਹੇ।*

*੩. ਤੰਬੂ ਸਾਹਿਬ, ਜਿੱਥੇ ਸਿੰਘਾਂ ਦਾ ਕੈਂਪ ਸੀ।*

*੪. ਵਡਾ ਦਰਬਾਰ, ਜਿੱਥੇ ਗੁਰੂ ਸਾਹਿਬ ਵਿਰਾਜੇ ਸਨ, ਗੁਰਦੁਆਰਾ ਸਰੋਵਰ ਦੇ ਕਿਨਾਰੇ ਸੁੰਦਰ ਬਣਿਆ ਹੋਇਆ ਹੈ, ੪੩੦੦ ਰੁਪਏ ਦੀ ਸਾਲਾਨਾ ਜਾਗੀਰ ਸਿੱਖ ਰਾਜ ਦੇ ਸਮੇਂ ਤੋਂ ਹੈ।*

*ਇਸ ਗੁਰਧਾਮ ਪੁਰ ਹਰ ਸਾਲ ਮਾਘੀ ਨੂੰ ਭਾਰੀ ਮੇਲਾ ਭਰਦਾ ਹੈ। ਮੁਕਤਸਰ ਬੀ.ਬੀ.ਐਂਡ.ਸੀ. ਆਈ. ਰੇਲਵੇ ਦਾ ਸਟੇਸ਼ਨ ਹੈ, ਜੋ ਕੋਟਕਪੂਰਾ ਜੰਕਸ਼ਨ ਤੋਂ ਵੀਹ ਮੀਲ ਹੈ।*

*੫. ਦਮਦਮਾ ਸਾਹਿਬ– ਸਤਿਗੁਰੂ ਦੇ ਵਿਰਾਜਣ ਦਾ ਉੱਚਾ ਬੁਰਜ, ਬੜਾ (ਚਬੂਤਰਾ)*

*1. **ਤਲਵੰਡੀ ਸਾਬੋ** - ਰਿਆਸਤ ਪਟਿਆਲਾ, ਨਜਾਮਤ ਬਰਨਾਲਾ, ਹੁਣ ਜਿਲਾ ਬਠਿੰਡਾ ਦੇ ਪਿੰਡ ਸਾਬੋ ਕੀ ਤਲਵੰਡੀ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਸਿੱਧ ਅਸਥਾਨ, ਜਿਸ ਨੂੰ ਸਿੱਖਾਂ ਦੀ ਕਾਸ਼ੀ ਕਿਹਾ ਜਾਂਦਾ ਹੈ। ਡੱਲੇ ਸਿੱਖ ਦਾ ਪ੍ਰੇਮ ਦੇਖ ਕੇ ਕਲਗੀਧਰ ਨੇ ਇੱਥੇ ਕਰੀਬ ਸਾਢੇ ਨੌ ਮਹੀਨੇ ਨਿਵਾਸ ਕੀਤਾ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਇਸ ਥਾਂ ਦਿੱਲੀ ਤੋਂ ਕਲਗੀਧਰ ਜੀ ਦੇ ਦਰਸ਼ਨ ਕਰਨ ਆਏ। ਦਸ਼ਮੇਸ਼ ਨੇ ਇਸੇ ਥਾਂ ਆਤਮਿਕ ਸ਼ਕਤੀ ਨਾਲ ਆਪਣੇ ਅਨੁਭਵ ਤੋਂ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਣ ਪਾਠ ਲਿਖਵਾਇਆ। ਫੂਲਵੰਸ਼ ਦੇ ਰਤਨ ਤਿਲੋਕ ਸਿੰਘ ਅਤੇ ਰਾਮ ਸਿੰਘ ਜੀ ਨੇ ਇੱਥੇ ਹੀ ਦਸ਼ਮੇਸ਼ ਤੋਂ ਅੰਮ੍ਰਿਤ ਪਾਨ ਕੀਤਾ, ਜੰਗਲ ਨੂੰ ਸਰਸਬਜ਼ ਕਰਨ ਲਈ ਨਹਿਰਾਂ ਦਾ ਵਰ ਭੀ ਇਸੇ ਥਾਂ ਬਖਸ਼ਿਆ ਹੈ। ਇਸ ਦਰਬਾਰ ਦੀ ਸੇਵਾ ਪੰਥ ਦੇ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਸਪੁਰਦ ਕੀਤੀ ਸੀ, ਜੋ ਹੁਣ ਉਸ ਦੀ ਵੰਸ਼ ਦੇ ਰਈਸ ਸ਼ਾਹਜ਼ਾਦਪੁਰ ਦੇ ਹੱਥ ਹੈ।*

*ਇੱਥੇ ਵੈਸਾਖੀ ਨੂੰ ਭਾਰੀ ਮੇਲਾ ਹੁੰਦਾ ਹੈ। ਗੁਰਪੁਰ ਨਿਵਾਸੀ ਸੰਤ ਅਤਰ ਸਿੰਘ ਜੀ ਨੇ ਇਸ ਗੁਰਧਾਮ ਦੀ ਬਹੁਤ ਸੇਵਾ ਕਰਵਾਈ ਹੈ। ਦਮਦਮਾ ਸਾਹਿਬ ਸਿੱਖ ਲਿਖਾਰੀਆਂ ਅਤੇ ਗਿਆਨੀਆਂ ਦੀ ਟਕਸਾਲ ਹੈ। ਮਹਾਰਾਜਾ ਨਾਭਾ ਵੱਲੋਂ ਸੌ ਰੁਪਏ ਮਹੀਨਾ ਲੰਗਰ ਲਈ ਮਿਲਦਾ ਹੈ। ਇਹ ਗੁਰਦੁਆਰਾ ਰੇਲਵੇ ਸਟੇਸ਼ਨ ਮਾਈਸਰਖਾਨੇ ਤੋਂ ਸੱਤ ਮੀਲ ਦੱਖਣ ਪੱਛਮ 'ਤੇ ਹੈ। ਰਾਮਾ ਸਟੇਸ਼ਨ ਬੀ.ਬੀ.ਐਂਡ.ਸੀ.ਆਈ ਰੇਲਵੇ ਤੋਂ ਪੰਜ ਮੀਲ ਹੈ।*

*੧੫. ਇਸ ਪਿੰਡ (ਤਲਵੰਡੀ ਸਾਬੋ) ਵਿੱਚ ਡੱਲ ਸਿੰਘ ਨੂੰ ਬਖਸ਼ੀਆਂ ਗੁਰ ਵਸਤੂਆਂ, ਉਸ ਦੀ ਔਲਾਦ ਸਰਦਾਰ ਸ਼ਮਸ਼ੇਰ ਸਿੰਘ ਪਾਸ ਇਹ ਹਨ:—*

*ਇੱਕ ਖੜਗ, ਦੋ ਦਸਤਾਰਾਂ, ਦੋ ਚੋਲੇ, ਦੋ ਪਜਾਮੇ, ਇੱਕ ਬਾਜ਼ ਦਾ ਡੋਰਾ, ਇਨ੍ਹਾਂ ਵਸਤਾਂ ਦਾ ਦਰਸ਼ਨ ਹਰੇਕ ਚਾਨਣੀ ਦਸਮੀ ਨੂੰ ਹੁੰਦਾ ਹੈ, ਇੱਥੇ ਹੋਰ ਗੁਰ ਅਸਥਾਨ ਇਹ ਹਨ—*

ਸਤਿਗੁਰੂ ਜੀ ਦੱਖਣ ਵੱਲ ਟੁਰ ਪਏ। ਸਰਸਾ, ਸਰੇਵਾ, ਨੌਹਰ, ਮਧੂ ਸਿੰਘਾਣਾ, ਪੁਸ਼ਕਰ ਨਰੈਣਾ, ਲਲੀਗ੍ਰਾਮ, ਮੰਘੇਰ, ਕੁਲਇਤ ਨਗਰ ਆਦਿ ਅਸਥਾਨਾਂ 'ਤੇ ਹੁੰਦੇ ਹੋਏ ਜਦੋਂ ਬਘੋਰ (ਰਾਜਸਥਾਨ) ਅਸਥਾਨ 'ਤੇ ਪੁੱਜੇ' ਜਦ ਔਰੰਗਜ਼ੇਬ ਦੀ ਮੌਤ ਦੀ ਖਬਰ ਪੁੱਜ ਗਈ। ਔਰੰਗਜ਼ੇਬ ਦੇ ਪੁੱਤਾਂ ਵਿਚਕਾਰ ਤਖਤ ਪ੍ਰਾਪਤੀ ਲਈ ਲੜਾਈ ਹੋਈ। ਬਹਾਦਰ ਸ਼ਾਹ ਨੇ ਸਤਿਗੁਰੂ ਜੀ ਦੀ ਚਰਨ ਸ਼ਰਨ ਵਿੱਚ ਪੁੱਜ ਕੇ ਸਹਾਇਤਾ ਮੰਗੀ। ਲੜਾਈ ਵਿੱਚ ਸਤਿਗੁਰੂ ਜੀ ਨੇ ਬਹਾਦਰ ਸ਼ਾਹ ਜੀ ਮਦਦ ਕੀਤੀ। ਜਿੱਤ ਦੀ ਪ੍ਰਾਪਤੀ ਪਿੱਛੋਂ ਆਗਰੇ ਦੇ ਕਿਲੇ ਵਿੱਚ ਸ਼ਾਹੀ ਦਰਬਾਰ ਲੱਗਾ, ਜਿਸ ਵਿੱਚ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਵਡਮੁੱਲੀਆਂ ਸੁਗਾਤਾਂ ਭੇਟਾ ਕੀਤੀਆਂ ਅਤੇ ਪੂਰਾ ਸਨਮਾਨ ਕੀਤਾ। ਇਸ ਪਿੱਛੋਂ ਉਜੈਨ, ਨਾਗਪੁਰ, ਲਾਲਾਪੁਰ, ਬਨੇਰਾ, ਉਮਰਾਵਤੀ, ਹਿੰਗੋਲੀ ਤੇ ਬਸਮਤ ਹੁੰਦੇ ਨੰਦੇੜ ਪੁੱਜ ਗਏ।

ਨੰਦੇੜ ਵਿਖੇ ਪੰਜ ਪੈਸੇ ਨਾਲੀਏਰ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਧਰ ਕੇ ਗੁਰੂ ਸਾਹਿਬ ਜੀ ਨੇ ਆਪ ਨਮਸਕਾਰ ਕੀਤੀ ਅਤੇ ਪੰਥ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਆਪ ੧੭੬੫ ਬਿਕਰਮੀ (1708 ਈ.) ਨੂੰ ਸੱਚਖੰਡ ਪਧਾਰ ਗਏ ਅਤੇ ਖ਼ਾਲਸੇ ਦੇ ਅੰਗ ਸੰਗ ਰਹਿਣ ਦਾ ਬਚਨ ਕੀਤਾ।

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥**

ਸੱਚਖੰਡ ਜਾ ਬਿਰਾਜਣ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਨੂੰ ਨਿਸ਼ਾਨ, ਧੌਂਸਾ, ਪੰਜ ਤੀਰ ਦੇ ਕੇ ਪੰਜਾਂ ਸਿੰਘਾਂ ਸਮੇਤ ਸਤਿਗੁਰੂ ਨੇ ਆਪ ਪੰਜਾਬ ਵੱਲ ਤੋਰਿਆ ਅਤੇ

---

*ੳ) ਜੰਡਸਰ, ਪਿੰਡ ਤੋਂ ਅੱਧ ਮੀਲ ਉੱਤਰ ਦਸਮ ਗੁਰੂ ਜੀ ਦਾ ਅਸਥਾਨ ਇੱਥੇ ਬੈਠ ਕੇ ਗੁਰੂ ਸਾਹਿਬ ਨੇ ਨੌਕਰਾਂ ਨੂੰ ਤਨਖਾਹ ਵੰਡੀ, ਜਿਸ ਜੰਡ ਨਾਲ ਘੋੜਾ ਬੱਧਾ ਸੀ ਉਹ ਹੁਣ ਮੌਜੂਦ ਹੈ।*

*ਅ) ਟਿੱਬੀ ਸਾਹਿਬ, ਪਿੰਡ ਤੋਂ ਅੱਧ ਮੀਲ ਉੱਤਰ ਸ੍ਰੀ ਦਸ਼ਮੇਸ਼ ਜੀ ਦਾ ਉਹ ਅਸਥਾਨ, ਜਿੱਥੇ ਹੋਲਾ ਮਹੱਲਾ ਖੇਡਿਆ ਸੀ, ਇਸ ਦੇ ਪਾਸ ਦੇ ਸਰੋਵਰ ਦਾ ਨਾਉਂ ਮਹੱਲਸਰ ਹੈ।*

*ੲ) ਮੰਜੀ ਸਾਹਿਬ, ਇਸ ਥਾਂ ਗੁਰੂ ਤੇਗ ਬਹਾਦਰ ਸਾਹਿਬ ਨੌ ਦਿਨ ਵਿਰਾਜੇ ਹਨ, ਵੱਡੇ ਦਰਬਾਰ ਪਾਸ ਸੁਨਹਿਰੀ ਕਲਸ ਵਾਲਾ ਗੁਰਦੁਆਰਾ ਬਣਿਆ ਹੋਇਆ ਹੈ।*

*ਸ) ਮੰਜੀ ਸਾਹਿਬ ਨੰ. 2, ਗੁਰੂਸਰ ਸਰੋਵਰ ਦੇ ਦੱਖਣ ਵੱਲ ਗੁਰੂ ਤੇਗ ਬਹਾਦਰ ਸਾਹਿਬ ਦਾ ਅਸਥਾਨ ਇਹ ਤਾਲ ਖੁਦਵਾਉਣ ਸਮੇਂ ਸਤਿਗੁਰੂ ਨੇ ਆਪਣੇ ਦੋਸ਼ਾਲੇ ਵਿੱਚ ਕਾਰ ਕੱਢੀ ਸੀ।*

*ਹ) ਲਿੱਖਣਸਰ, ਵੱਡੇ ਦਰਬਾਰ ਦੇ ਪਾਸ ਹੀ ਪੂਰਬ ਵੱਲ ਦਸ਼ਮੇਸ਼ ਦਾ ਇਹ ਅਸਥਾਨ ਹੈ, ਕਲਗੀਧਰ ਇੱਥੇ ਲਿਖਣਾਂ (ਕਲਮਾਂ) ਘੜ ਕੇ ਫਰਮਾਇਆ ਕਰਦੇ ਸਨ ਕਿ ਇਹ ਵਿਦਿਆ ਦੀ ਟਕਸਾਲ ਹੋਵੇਗੀ ਯਥਾ—*

*ਇਹ ਹੈ ਪ੍ਰਗਟ ਹਮਾਰੀ ਕਾਸੀ।*
*ਪੜ੍ਹਹੈਂ ਇਹਾਂ ਢੇਰ ਮਤਿਰਾਸੀ।*
*ਲੇਖਕ ਗੁਨੀ ਕਵਿੰਦ ਗਿਆਨੀ।*
*ਬੁੱਧਿਸਿੰਧੂ ਵੈਂ ਹੈਂ ਇਤ ਆਨੀ।*
*ਤਿਨ ਕੇ ਕਾਰਨ ਕਲਮ ਗਢ, ਦੇਤ ਪ੍ਰਗਟ ਹਮ ਡਾਰ, ਸਿੱਖ ਸਖਾ ਇਤ ਪੜ੍ਹੈਂਗੇ ਹਮਰੇ ਕਈ ਹਜ਼ਾਰ। (ਗੁਵਿ 10)*

*2. **ਭੈਲਾ** - ਸਾਬੋ ਦੀ ਤਲਵੰਡੀ ਦਾ ਜੱਟ ਸਰਦਾਰ, ਜਿਸ ਨੇ ਸੰਮਤ ੧੭੬੨-੬੩ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਪ੍ਰੇਮ ਨਾਲ ਆਪਣੇ ਪਿੰਡ ਠਹਿਰਾਇਆ ਅਤੇ ਪੂਰੀ ਸੇਵਾ ਕੀਤੀ, ਜਿੱਥੇ ਦਸ਼ਮੇਸ਼ ਵਿਰਾਜੇ ਸਨ ਉਸ ਗੁਰਦੁਆਰੇ ਦਾ ਨਾਮ 'ਦਮਦਮਾ ਸਾਹਿਬ' ਹੈ।*

ਸਮੰਤ ੧੭੬੫ (1708 ਈ.) ਬਿਕਰਮੀ ਵਿੱਚ ਹੀ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਵੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਸਮਾਏ।

**ਪੰਚਨ ਮੇ ਨਿਤ ਵਰਤਨ ਮੈ ਹੂੰ, ਪੰਚ ਮਿਲੇ ਸੇ ਪੀਰਨ ਪੀਰ॥**

ਗੁਰਮੁਖ ਪਿਆਰਿਓ! ਗੁਰੂ ਘਰ ਦੀ ਮਰਯਾਦਾ ਪਰਪੱਕ ਰੂਪ ਵਿੱਚ ਦਸਵੇਂ ਜਾਮੇ ਵਿੱਚ ਗੁਰੂ ਨਾਨਕ ਦੇਵ ਜੀ ਦੀ ਪਾਵਨ ਜੋਤ ਗੁਰੂ ਗੋਬਿੰਦ ਸਿੰਘ ਜੀ ਨੇ ਸੰਪੂਰਨ ਕੀਤੀ। ਗੁਰੂ ਘਰ ਵਿੱਚੋਂ ਨਾਮ ਦੀ ਪ੍ਰਾਪਤੀ ਅਤੇ ਗੁਰੂ ਧਾਰਨ ਕਰਨ ਦੀ ਵਿਧੀ, ਪੰਜਾਂ ਸਿੰਘਾਂ ਪਾਸੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਛਕ ਕੇ ਹੋ ਸਕਦੀ ਹੈ। ਹੋਰ ਕਿਸੇ ਦੇਹ-ਧਾਰੀ ਗੁਰੂ ਦੀ ਲੋੜ ਅੱਗੋਂ ਲਈ ਖਤਮ ਕਰ ਦਿੱਤੀ ਗਈ ਅਤੇ ਹੁਕਮ ਕਰ ਦਿੱਤਾ ਕਿ-

1. **ਪੂਜਾ ਅਕਾਲ ਪੁਰਖ ਜੀ ਦੀ।**
2. **ਪਰਚਾ ਸ਼ਬਦ (ਗੁਰੂ ਗ੍ਰੰਥ ਸਾਹਿਬ ਜੀ) ਦਾ।**
3. **ਦੀਦਾਰ ਖਾਲਸੇ ਕਾ।**

ਗੁਰੂ ਸਾਹਿਬਾਨ ਨੇ ਇੱਕ ਨੇਕ ਸੱਚੇ ਸੁੱਚੇ ਸੰਤ ਖ਼ਾਲਸੇ ਨੂੰ ਉਬਾਰਿਆ, ਦੁਸ਼ਟਾਂ ਦਾ ਨਾਸ਼ ਕੀਤਾ ਅਤੇ ਧਰਮ ਪਰਚਾਰਿਆ। ਇਹੋ ਮਿਸ਼ਨ, ਖਾਲਸਾ ਪੰਥ ਨੂੰ ਅੱਗੋਂ ਵਾਸਤੇ ਸੌਂਪਿਆ ਹੈ।

——•——

# ਕਾਂਡ - 45
# ਚਾਰ ਸਾਹਿਬਜ਼ਾਦੇ

**ਚਿਹਾ ਸ਼ੁਦ ਕਿ ਚੂੰ ਬਚਗਾਂ ਕੁਸ਼ਤ ਚਾਰ ॥**
**ਕਿ ਬਾਕੀ ਬਿਮਾਦਸ਼ਤ ਪੇਚੀਦਾ ਮਾਰ ॥**
**ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾ ਕੁਨੀਂ ॥**
**ਕਿ ਆਤਸ਼ ਦਮਾਂ ਰਾ ਫ਼ਰੋਜਾਂ ਕੁਨੀਂ ॥**

(ਜ਼ਫਰਨਾਮਾ ਪਾ: ੧੦)

ਅਰਥਾਤ :- ਕੀ ਹੋਇਆ ਤੈਨੇ ਸਾਡੇ ਚਾਰ ਬੱਚੇ ਕੋਹ ਕੇ ਮਾਰ ਦਿੱਤੇ ਹਨ। ਅਜੇ ਕੁੰਡਲੀਦਾਰ ਨਾਗ (ਭਾਵ ਖ਼ਾਲਸਾ) ਤੇਰੇ ਨਾਲ ਮੁਕਾਬਲਾ ਕਰਨ ਵਾਸਤੇ ਪਿੱਛੇ ਰਿਹਾ ਹੋਇਆ ਹੈ।

ਇਹ ਤੈਂ ਕੀ ਮਰਦਾਨਗੀ ਕੀਤੀ ਹੈ ਜੋ ਅੱਗ ਦੇ ਅੰਗਿਆਰਾਂ ਨੂੰ ਬੁਝਾਉਣਾ ਕੀਤਾ ਹੈ। ਇਨ੍ਹਾਂ ਅੰਗਿਆਰਾਂ ਦੇ ਬੁਝਾਉਣ ਦਾ ਸਗੋਂ ਉਲਟਾ ਅਸਰ ਇਹ ਹੋ ਗਿਆ ਜੋ ਤੈਂ ਆਪਣੇ ਚਾਰੋਂ ਤਰਫ ਅਗਨੀ ਪਰਜਵਲਤ ਕਰ ਲਈ ਹੈ।

**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥**
**ਚਾਰ ਮੂਏ ਤੋਂ ਕਿਆ ਭਇਆ ਜੀਵਤ ਲਾਖ ਹਜ਼ਾਰ ॥**

## ਜੀਵਨ ਬਿਓਰਾ
## ਸਾਹਿਬਜਾਦਿਆਂ ਦਾ ਜੀਵਨ

ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਮਹਿਲ ਸਨ, ਮਾਤਾ ਜੀਤ ਕੌਰ (ਵਿਆਹ 21 ਜੂਨ 1677), ਮਾਤਾ ਸੁੰਦਰੀ ਜਾਂ ਸੁੰਦਰ ਕੌਰ (ਵਿਆਹ 3 ਅਪ੍ਰੈਲ 1684) ਅਤੇ ਮਾਤਾ ਸਾਹਿਬ ਕੌਰ (14 ਅਪ੍ਰੈਲ 1700)। ਮਾਤਾ ਜੀਤ ਕੌਰ ਦੀ ਕੁੱਖੋਂ ਹੀ ਸਾਹਿਬਜ਼ਾਦਾ ਜੁਝਾਰ ਸਿੰਘ, ਜੋਰਾਵਰ ਸਿੰਘ ਤੇ ਫ਼ਤਹਿ ਸਿੰਘ ਪੈਦਾ ਹੋਏ। ਮਾਤਾ ਸੁੰਦਰ ਕੌਰ ਦੀ ਕੁੱਖੋਂ ਸਾਹਿਬਜ਼ਾਦਾ ਅਜੀਤ ਸਿੰਘ 26 ਜਨਵਰੀ 1687 ਨੂੰ ਪਾਉਂਟਾ ਸਾਹਿਬ ਵਿਖੇ ਹੋਇਆ ਸੀ। ਮਾਤਾ ਸਾਹਿਬ ਕੌਰ ਦੇ ਘਰ ਕੋਈ ਔਲਾਦ ਨਹੀਂ ਸੀ। ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਸਿੱਖ ਇਤਿਹਾਸ ਵਿੱਚ 'ਵੱਡੇ ਸਾਹਿਬਜ਼ਾਦੇ' ਅਤੇ ਸਾਹਿਬਜਾਦਾ ਜੋਰਾਵਰ ਸਿੰਘ ਅਤੇ ਸਾਹਿਬਜਾਦਾ ਫਤਿਹ ਸਿੰਘ ਜੀ ਨੂੰ "ਛੋਟੇ ਸਾਹਿਬਜਾਦੇ" ਕਰਕੇ ਯਾਦ ਕੀਤਾ ਜਾਂਦਾ ਹੈ।

# ਸਾਹਿਬਜਾਦਾ ਅਜੀਤ ਸਿੰਘ

ਸਾਹਿਬਜ਼ਾਦਾ ਅਜੀਤ ਸਿੰਘ ਬਚਪਨ ਤੋਂ ਹੀ ਬੜੇ ਜ਼ਹੀਨ, ਗੁਰਬਾਣੀ ਨਾਲ ਸਰਸ਼ਾਰ ਅਤੇ ਫੁਰਤੀਲੇ ਸਨ। ਛੋਟੀ ਉਮਰ ਵਿੱਚ ਹੀ ਘੋੜ ਸਵਾਰੀ, ਗਤਕੇਬਾਜ਼ੀ ਅਤੇ ਬੰਦੂਕ ਚਲਾਉਣ ਵਿੱਚ ਮੁਹਾਰਤ ਹਾਸਿਲ ਕਰ ਲਈ ਸੀ। 23 ਮਈ 1699 ਨੂੰ ਇੱਕ ਸੌ ਸਿੰਘਾਂ ਦੇ ਜੱਥੇ ਦੀ ਕਮਾਨ ਕਰਦੇ ਹੋਏ ਨੇੜਲੇ ਪਿੰਡ ਰੰਘੜਾਂ ਦੀ ਚੰਗੀ ਭੁਗਤ ਸਵਾਰੀ ਜਿਨ੍ਹਾਂ ਇੱਕ ਵਾਰ ਅਨੰਦਪੁਰ ਸਾਹਿਬ ਵੱਲ ਆ ਰਹੀ ਪੋਠੋਹਾਰ ਦੀ ਸੰਗਤ ਨੂੰ ਲੁੱਟ ਲਿਆ ਸੀ। 15 ਮਾਰਚ 1700 ਨੂੰ ਬਜ਼ਰੂਵ ਪਿੰਡ ਦੇ ਗੁਰਾ ਤੇ ਰੰਘੜਾਂ ’ਤੇ ਹਮਲਾ ਕੀਤਾ, ਜਿਨ੍ਹਾਂ ਇੱਕ ਵਾਰ ਦੜਪ ਦੀ ਸੰਗਤ ਨੂੰ ਲੁੱਟ ਲਿਆ ਸੀ। 29 ਅਗਸਤ 1700 ਨੂੰ ਤਾਰਾਗੜ੍ਹ ਕਿਲ੍ਹੇ ’ਤੇ ਪਹਾੜੀ ਰਾਜਿਆਂ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਿੰਘਾਂ ਸਮੇਤ ਬਹਾਦਰੀ ਨਾਲ ਹਮਲਾ ਪਛਾੜ ਦਿੱਤਾ। ਇਸੇ ਤਰ੍ਹਾਂ ਅਕਤੂਬਰ 1700 ਨੂੰ ਦੁਬਾਰਾ ਪਹਾੜੀ ਫ਼ੌਜਾਂ ਨੇ ਨਿਰਮੋਹਗੜ੍ਹ ’ਤੇ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਮੋਹਰੀ ਹੋ ਕੇ ਤਨਦੇਹੀ ਨਾਲ ਲੜਿਆ ਅਤੇ ਅਨੇਕਾਂ ਪਹਾੜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਇੱਕ ਵਾਰ ਬ੍ਰਾਹਮਣ ਦੁਵਾਰਕਾ ਦਾਸ ਦੀ ਪਤਨੀ ਨੂੰ ਬਸੀਕਲਾਂ ਦਾ ਹਾਕਮ ਚੁੱਕ ਕੇ ਲੈ ਗਿਆ। 7 ਮਾਰਚ 1703 ਨੂੰ ਭਾਈ ਉਦੈ ਸਿੰਘ ਦੇ ਨਾਲ ਇੱਕ ਸੌ ਸਿੰਘਾਂ ਦੇ ਜੱਥੇ ਨਾਲ ਸਾਹਿਬਜ਼ਾਦੇ ਨੇ ਬਸੀਕਲਾਂ ਤੋਂ ਬ੍ਰਾਹਮਣ ਦੀ ਪਤਨੀ ਛੁਡਾ ਕੇ ਬ੍ਰਾਹਮਣ ਦੇ ਹਵਾਲੇ ਕੀਤੀ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਆਪਣੀ ਉਮਰ ਦਾ ਬਹੁਤਾ ਸਮਾਂ ਅਨੰਦਪੁਰ ਸਾਹਿਬ ਦੀ ਧਰਤੀ ’ਤੇ ਹੀ ਗੁਜ਼ਾਰਿਆ। ਮਈ 1705 ਵਿੱਚ ਜਦੋਂ ਅਨੰਦਪੁਰ ਨੂੰ ਪਹਾੜੀ ਤੇ ਮੁਗ਼ਲ ਫ਼ੌਜਾਂ ਨੇ ਘੇਰਾ ਪਾਇਆ ਸੀ ਤਾਂ ਆਪ ਵੀ ਉਥੇ ਸਨ। ਦੋਵੇਂ ਵੱਡੇ ਸਾਹਿਬਜ਼ਾਦੇ ਅਨੰਦਪੁਰ ਸਾਹਿਬ ਛੱਡਣ ਸਮੇਂ ਕਲਗੀਧਰ ਪਿਤਾ ਦੇ ਨਾਲ ਸਨ। ਜਦੋਂ ਚਮਕੌਰ ਦੀ ਗੜ੍ਹੀ ਵਿੱਚ ਚਾਲ੍ਹੀ ਸਿੰਘਾਂ ਨੇ ਸਿੰਘ ਗਰਜ ਨਾਲ ਮੈਦਾਨੇ-ਜੰਗ ਵਿੱਚ ਜਾ ਕੇ ਜੋ ਜੰਗੀ ਕਰਤੱਵ ਦਿਖਾਏ ਅਤੇ ਵੈਰੀਆਂ ਨੂੰ ਮਾਰ ਮੁਕਾਇਆ ਤਾਂ ਸਾਰੇ ਦੁਸ਼ਮਣ ਖ਼ੁਦਾ-ਖ਼ੁਦਾ ਅਲਾਪਣ ਲੱਗੇ। ‘ਗੁਰੂ ਸੋਭਾ’ ਦਾ ਕਰਤਾ ਇਸ ਦਾ ਜ਼ਿਕਰ ਕਰਦਾ ਹੈ-

**ਲੇਤ ਪਰੋਇ ਪਠਾਨ ਕੋ ਸਭਹਨ ਸਾਂਗ ਖਿਲਾਇ।**
**ਦੇਖਤ ਹੀ ਸਭ ਕਰਤ ਹੈ ਅਰੇ ਖੁਦਾਇ ਖੁਦਾਇ ॥੩੮ ॥੫੦੬ ॥**
**ਟੂਟ ਕੈ ਸਾਂਗ ਦੁਇ ਟੂਕ ਹੁਇ ਭੁਇਪਰੀ,**
**ਗਹੀ ਤਰਵਾਰ ਦਲ ਬਹੁ ਮਾਰੇ।**
**ਏਕ ਕੇ ਸੀਸ ਧਰਿ ਦੁਇ ਟੂਕਰੇ ਕਰੈ,**
**ਦੁਇ ਕੇ ਸੀਸ ਧਰਿ ਕਰਤ ਚਾਰੇ।**
**ਭਾਂਤਿ ਦਰੀਆਉ ਮੈ ਪਰੇ ਸਾਰੇ ॥੪੧ ॥ ੫੦੯ ॥**

ਸ਼ਹੀਦੀ ਸਮੇਂ ਸਾਹਬਿਜ਼ਾਦਾ ਅਜੀਤ ਸਿੰਘ ਦੀ ਕੁੱਲ ਉਮਰ 18 ਸਾਲ 11 ਮਹੀਨੇ 19 ਦਿਨ ਸੀ।

## ਸ਼ਾਹਿਬਜ਼ਾਦਾ ਜੁਝਾਰ ਸਿੰਘ

ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ 14 ਮਾਰਚ 1691 ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਘਰ ਮਾਤਾ ਜੀਤ ਕੌਰ ਦੀ ਕੁੱਖੋਂ ਅਨੰਦਪੁਰ ਸਾਹਿਬ ਵਿੱਚ ਹੋਇਆ। ਬਚਪਨ ਤੋਂ ਹੀ ਆਪ ਜੀ ਬੜੇ ਬੁੱਧੀਮਾਨ, ਗੁਰਬਾਣੀ ਦੇ ਗਿਆਤਾ, ਘੋੜਸਵਾਰ ਤੇ ਤੇਗਬਾਜ਼ੀ ਵਿੱਚ ਨਿਪੁੰਨ ਹੋ ਚੁੱਕੇ ਸਨ। ਜਦੋਂ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਆਪ ਵੀ ਨਾਲ ਹਮਸਫ਼ਰ ਸਨ। ਚਮਕੌਰ ਦੀ ਜੰਗ ਸਮੇਂ ਗੜ੍ਹੀ 'ਚੋਂ ਨਿਕਲ ਕੇ, ਜੈਕਾਰੇ ਛੱਡਦੇ ਆਮ੍ਹੋ-ਸਾਹਮਣੇ ਲੜਾਈ ਲੜੀ। ਬਹੁਤ ਸਾਰੇ ਦੁਸ਼ਮਣ ਸਿਪਾਹੀਆਂ ਨੂੰ ਮਾਰ ਕੇ ਆਪ ਵੀ ਸ਼ਹੀਦੀ ਪ੍ਰਾਪਤ ਕੀਤੀ।

**ਚਹੂੰ ਓਰ ਦਲ ਦੇਖ ਕੈ, ਨਿਕਟਿ ਪਹੂਚੇ ਆਇ।**
**ਤੇਬ ਨੇਜ਼ਾ ਕਰ ਮੈ ਲਿਯੋ ਨਿਮਖ ਬਿਲਮ ਨਹੀਂ ਲਾਇ॥ ੫੧ ॥ ੫੨੬ ॥**

(ਗੁਰ ਸੋਭਾ)

ਇਸ ਜੰਗ ਦੇ ਸ਼ੁਰੂ ਹੋਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਦੋਵੇਂ ਸਾਹਿਬਜ਼ਾਦਿਆਂ ਨੂੰ ਸ਼ਹੀਦੀ ਪ੍ਰੰਪਰਾ ਤੋਂ ਜਾਣੂ ਕਰਵਾਇਆ।

**ਹੇ ਸੁਤ ਤੁਮ ਹਮ ਕੌ ਹੋ ਪਿਯਾਰੇ।**
**ਤੁਰਕ ਨਾਸ ਹਿਤ ਤੁਮ ਤਨ ਧਾਅਰੇ।**
**ਜੇ ਆਪਨੇ ਸਿਰ ਰਨ ਮੈਂ ਲਾਗੇ।**
**ਤਾ ਕਰ ਨਾਸ ਮਲੇਛ ਸੁਭਾਗੇ।**
**ਤੇ ਤੇ ਯਾ ਸਮ ਸਮਾ ਨ ਕੋਈ।**
**ਤੁਮ ਦੋਹਹੁ ਸੰਘਰ ਭਲ ਜੋਈ।**

(ਗੁਰਬਿਲਾਸ ਪਾਤਸ਼ਾਹੀ ਦਸਵੀਂ)

ਸਿਖ਼ਰ ਦੁਪਹਿਰੇ ਸ਼ੁਰੂ ਹੋਈ ਇਹ ਲੜਾਈ ਸੂਰਜ ਅਲੋਪ ਹੋਣ ਤੱਕ ਜਾਰੀ ਰਹੀ। ਇਸ ਜੰਗ ਦਾ ਜ਼ਿਕਰ ਗੁਰੂ ਸਾਹਿਬ ਨੇ 'ਜਫ਼ਰਨਾਮੇ' ਵਿੱਚ ਵੀ ਕੀਤਾ ਹੈ-

**ਚਰਾਗ ਜਹਾਂ ਚੂੰ ਸ਼ੁਦ ਬੁਰਕਾ ਪੋਸ਼।**
**ਸ਼ਹਿ ਸਬ ਬਗਾਮ ਦਹਮਾ ਜਲਵਾ ਜੋਸ਼॥ ੪੨ ॥**

'ਭਟ ਵਹੀ-ਮੁਲਤਾਨੀ ਸਿੰਧੀ' ਵਿੱਚ ਇਸ ਲੜਾਈ ਦੀ ਤਫ਼ਸੀਲ ਵੀ ਮਿਲਦੀ ਹੈ:—

**ਜੁਝਾਰ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਜੀ।**
**ਮਹਲ ਦਸਮੇਂ ਕਾ ....**
**ਸੰਮਤ ਸਤਰਾਂ ਸੈ ਬਾਸਠ,**
**ਪੋਖ ਮਾਸੇ ਸੁਦੀ ਤੀਕ, ਵੀਰਵਾਰ ਦਿਹੁੰ ......**

ਮੁਕਾਮ ਚਮਕੌਰ ਪਰਗਣਾ ਰੋਪੜ, ਤੁਰਕ ਫ਼ੌਜ ਗੈਲ ਸਾਮ੍ਹੇ, ਮਾਤੇ ਜੂਝ ਕੇ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਕੀ ਗਤਿ ਗੁਰੂ ਜਾਣੇ।”

‘ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ’ ਦਾ ਕਰਤਾ ਲਿਖਦਾ ਹੈ ਕਿ ਜੁਝਾਰ ਸਿੰਘ ਨਾਲ ਪੰਝੀ ਸਿੰਘ ਮੈਦਾਨੇ ਜੰਗ ਵਿੱਚ ਨਾਲ ਆਏ ਸਨ।

**ਜੁਝਾਰ ਸਿੰਘ ਜੀ ਪੰਝੀ ਸਿੰਘ ਨਾਲਿ ਲੈ ਆਏ।**
**ਹਛੇ ਲੜੇ, ਤੁਰਕ ਰਾਜੇ ਮਾਰਿ ਹਟਾਏ ॥ ੫੬੩ ॥**

ਸ਼ਾਮ ਤੱਕ ਲੜਾਈ ਵਿੱਚੋਂ ਕੇਵਲ ਪੰਜ ਸਿੰਘ ਹੀ ਬਚੇ ਸਨ। ਰਾਤ ਸਮੇਂ ਗੁਰੂ ਸਾਹਿਬ ਗੜ੍ਹੀ ’ਚੋਂ ਤਿੰਨ ਸਿੰਘਾਂ ਨਾਲ ਨਿਕਲ ਗਏ। ਦੋ ਸਿੰਘ 8 ਦਸੰਬਰ 1705 ਦੀ ਸਵੇਰ ਨੂੰ ਲੜਦੇ-ਲੜਦੇ ਸ਼ਹੀਦੀ ਪਾ ਗਏ। ‘ਆਹਿਕਾਮਿ-ਅਲਮਗੀਰੀ’ ਦੇ ਸਫ਼ਾ 11 ’ਤੇ ਮਿਰਜ਼ਾ ਇਨਾਇਤੁਲਾ ਖਾਂ ਇਸਮੀ ਨੇ ਵੀ ਇਸ ਦਾ ਜ਼ਿਕਰ ਕੀਤਾ ਹੈ। ਸਾਹਿਬਜ਼ਾਦਾ ਜੁਝਾਰ ਸਿੰਘ ਦੀ ਸ਼ਹੀਦੀ ਸਮੇਂ ਕੁੱਲ ਉਮਰ 14 ਸਾਲ 9 ਮਹੀਨੇ ਅਤੇ 7 ਦਿਨ ਸੀ।

## ਸਾਹਿਬਜ਼ਾਦਾ ਜ਼ੋਰਾਵਰ ਸਿੰਘ

ਜ਼ੋਰਾਵਰ ਸਿੰਘ ਦਾ ਜਨਮ 17 ਦਸੰਬਰ 1696 ਨੂੰ ਗੁਰੂ ਗੋਬਿੰਦ ਸਿੰਘ ਘਰ ਮਾਤਾ ਜੀਤ ਕੌਰ ਦੀ ਕੁੱਖੋਂ ਅਨੰਦਪੁਰ ਸਾਹਿਬ ਵਿਖੇ ਹੋਇਆ। ਛੋਟੀ ਉਮਰ ਤੋਂ ਹੀ ਉਨ੍ਹਾਂ ਦਾ ਹਿਰਦਾ ਸਿੱਖੀ ਵਿੱਚ ਪ੍ਰਪੱਕ ਸੀ। ਜਦੋਂ ਗੁਰੂ ਸਾਹਿਬ ਨੇ 5-6 ਦਸੰਬਰ 1705 ਨੂੰ ਅਨੰਦਪੁਰ ਸਾਹਿਬ ਛੱਡਣ ਦਾ ਫੈਸਲਾ ਕੀਤਾ ਤਾਂ ਇਹ ਵੀ ਉਨ੍ਹਾਂ ਦੇ ਨਾਲ ਸਨ।

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਨੇ ਸ਼ੂਕਦੀ ਸਰਸਾ ਨਦੀਂ ਆਪਣੀ ਦਾਦੀ ਮਾਤਾ ਗੁਜਰੀ ਨਾਲ ਪਾਰ ਕੀਤੀ ਤਾਂ ਇਹ ਬਾਕੀ ਕਾਫ਼ਲੇ ਨਾਲੋਂ ਵਿਛੜ ਗਏ। ਅੱਲਾ ਯਾਰ ਖਾਂ ਜੋਗੀ ਲਿਖਦਾ ਹੈ-

**ਲਖ਼ਤਿ ਜਗਿਰ ਹਜ਼ੂਰ ਕੇ ਜਿਸ ਦਮ ਬਿਛੜ ਗਏ**
**ਪਾਉਂ ਵਹੀ ਵਫ਼ੂਹਿ ਮੁਹੱਬਤ ਸੇ ਗੜ੍ਹ ਗਏ।**
**ਜ਼ੋਰਾਵਰ ਔਰ ਫ਼ਤਹਿ ਕਾ, ਇਸ ਦਮ ਬਿਆਂ ਸੁਨੋ।**
**ਪਹੁੰਚੇ ਬਿਛੜ ਕੇ ਹਾਇ, ਕਹਾਂ ਸੇ ਕਹਾਂ ਸੁਨੋਂ।**

ਸਰਸਾ ਨਦੀ ਦੇ ਕੰਢੇ ਜੋ ਉਦੈ ਸਿੰਘ ਦੇ ਜੱਥੇ ਨੇ ਵੈਰੀਆਂ ਨਾਲ ਲੜਾਈ ਲੜੀ, ਉਸ ਦਾ ਜ਼ਿਕਰ ਗੁਰੂ ਸਾਹਿਬ ਨੇ ਆਪ ਕੀਤਾ ਹੈ।

**ਸ਼ਾਹੀ ਟਿੱਬੀ ਆਨਿ ਕੈ ਖੜੇ ਤਏ ਤਿਹ ਥਾਨ।**
**ਰਾਜਾ ਅਰੁ ਤੁਰਕਾਨੁ ਸਭ ਨਿਕਟਿ ਪਹੂਚੇਆਨ।**
**ਉਦੇ ਸਿੰਘ ਲਲਕਾਰ ਕੇ ਖੁਸ਼ੀ ਕਰੀ ਕਰਤਾਰ।**
**ਸਫ਼ਲ ਜਨਮ ਇਹ ਭਾਂਤ ਕਹਿ ਦੂਤਨ ਕਰੌ ਸੰਘਾਰ।**

ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਆਪਣਾ ਰਸੋਈਆ, ਗੰਗੂ ਬ੍ਾਹਮਣ ਆਪਣੇ ਨਾਲ ਪਿੰਡ ਖੇੜੀ (ਨੇੜੇ ਮੋਰਿੰਡਾ) ਲੈ ਗਿਆ। ਉਸ ਨੇ ਇਨ੍ਹਾਂ ਨੂੰ ਆਪਣੇ ਘਰ ਵਿੱਚ ਸ਼ਰਨ ਦਿੱਤੀ। ਸਵੇਰ ਹੁੰਦਿਆਂ ਹੀ ਗੰਗੂ ਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਾ ਕੇ ਸੂਬੇਦਾਰ ਵਜ਼ੀਰ ਖਾਂ ਸਰਹਿੰਦ ਦੇ ਹਵਾਲੇ ਕਰ ਦਿੱਤਾ ਅਤੇ ਸਾਰਿਆਂ ਸ਼ਾਹੀ ਕੈਦੀਆਂ ਨੂੰ ਠੰਡੇ ਬੁਰਜ ਵਿੱਚ ਕੈਦ ਕਰ ਦਿੱਤਾ ਗਿਆ।

**ਨਵਾਬ ਵਜ਼ੀਰ ਖਾਂ ਪਾਸ ਪਕੜੇ ਗਏ।**
**ਸੀਰੰਦੀ ਜਾਇ ਦਾਦੀ ਪੋਤ੍ਰੇ ਤਿੰਨੈ ਕੈਦਿ ਪਏ ॥ ੫੫੮ ॥**

ਦੂਜੇ ਦਿਨ ਸੂਬੇਦਾਰ ਦੇ ਸਿਪਾਹੀ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿੱਚ ਪੇਸ਼ ਕਰਨ ਲਈ ਲੈ ਗਏ। ਜਦੋਂ ਸਾਹਿਬਜ਼ਾਦੇ ਕਚਹਿਰੀ ਵਿੱਚ ਪੇਸ਼ ਹੋਏ ਤਾਂ ਇਨ੍ਹਾਂ ਨੇ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ। ਪਹਿਲਾਂ ਇਨ੍ਹਾਂ ਦੋਵੇਂ ਛੋਟੇ ਮਾਸੂਮ ਬੱਚਿਆਂ ਨੂੰ ਵਾਅਦੇ ਦੇ ਕੇ ਅਤੇ ਵਰਗਲਾ ਕੇ ਮੁਸਲਮਾਨ ਧਰਮ ਕਬੂਲ ਕਰਨ ਦੀ ਪੇਸ਼ਕਸ਼ ਕੀਤੀ ਗਈ। ਜਦੋਂ ਉਨ੍ਹਾਂ ਸਾਫ਼ ਇਨਕਾਰ ਕਰ ਦਿੱਤਾ ਤਾਂ ਤਸੀਹੇ ਅਤੇ ਧਮਕੀਆਂ ਦੇਣ ਦੇ ਹਥ ਕੰਡੇ ਵਰਤੇ ਗਏ। ਮਲੇਰਕੋਟਲਾ ਦੇ ਨਵਾਬ, ਸੇਰ ਮੁਹੰਮਦ ਖਾਂ ਨੇ ਮਾਸੂਮ ਬੱਚਿਆਂ ਨੂੰ ਮਾਰਨ ਤੋਂ ਸੂਬੇਦਾਰ ਵਜ਼ੀਰ ਖਾਂ ਨੂੰ ਵਰਜਿਆ। ਕਚਹਿਰੀ ਵਿੱਚ ਹੀ ਮੌਜੂਦ ਸੂਬੇਦਾਰ ਦੇ ਦੀਵਾਨ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਮਾਰਨ ਲਈ ਵਜ਼ੀਰ ਖਾਂ ਨੂੰ ਉਕਸਾਇਆ।

**ਨਵਾਬ ਵਜ਼ੀਰ ਖਾਂ ਸੋ ਛਡਣੇ ਲਾਏ,**
**ਸੁੱਚੇ ਪੁਰੀ ਨੇ ਚੁਗਲੀ ਕਰਿ ਦੋਨੋ ਮਰਿਵਾਏ ॥ ੧੮੦**

(ਬੰਸਾਵਲੀ ਨਾਮਾ)

ਸੂਬੇਦਾਰ ਵਜ਼ੀਰ ਖਾਂ ਨੇ ਮਾਸੂਮ ਬੱਚਿਆਂ ਨੂੰ ਦੀਵਾਰ ਵਿੱਚ ਜਿੰਦਾ ਚਿਣਵਾਉਣ ਦਾ ਆਦੇਸ਼ ਦਿੱਤਾ। ਇਹ ਘਟਨਾ 12 ਦਸੰਬਰ 1705 ਦੀ ਹੈ। ਕੁਝ ਘੰਟਿਆਂ ਬਾਅਦ ਜਦੋਂ ਦੀਵਾਰ ਮੋਢਿਆਂ ਉਪਰ ਆ ਗਈ ਤਾਂ ਦੋਵੇਂ ਸਾਹਿਬਜਾਦਿਆਂ ਨੂੰ ਕੋਹ-ਕੋਹ ਕੇ ਮਾਰਿਆ ਗਿਆ। ਸ਼ਹੀਦੀ ਸਮੇਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦੀ ਕੁੱਲ ਉਮਰ 9 ਸਾਲ, ਇੱਕ ਮਹੀਨਾ ਤੇ ਪੰਜ ਦਿਨ ਸੀ।

# ਸਾਹਿਬਜ਼ਾਦਾ ਫ਼ਤਹਿ ਸਿੰਘ

ਇਨ੍ਹਾਂ ਦਾ ਜਨਮ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਘਰ ਮਾਤਾ ਜੀਤ ਕੌਰ ਦੀ ਕੁੱਖੋਂ 26 ਫਰਵਰੀ 1699 ਨੂੰ ਅਨੰਦਪੁਰ ਸਾਹਿਬ ਵਿੱਚ ਹੋਇਆ। ਮਾਤਾ ਜੀਤ ਕੌਰ ਜੀ ਦਾ ਦੇਹਾਂਤ 6 ਦਸੰਬਰ 1700 ਨੂੰ ਹੋਇਆ। ਉਸ ਸਮੇਂ ਫ਼ਤਹਿ ਸਿੰਘ ਦੀ ਉਮਰ ਇੱਕ ਸਾਲ ਦੱਸ ਮਹੀਨੇ ਸੀ। ਇਸ ਲਈ ਛੋਟੇ ਸਾਹਿਬਜ਼ਾਦਿਆ ਦੀ ਪਰਵਰਿਸ਼ ਦਾਦੀ, ਮਾਤਾ ਗੁਜ਼ਰੀ ਜੀ ਦੀ ਦੇਖ-ਰੇਖ ਹੇਠ ਪ੍ਰਵਾਨ ਚੜ੍ਹੀ। 5-6 ਦਸੰਬਰ 1705 ਨੂੰ ਮਾਤਾ ਗੁਜਰੀ ਜੀ ਅਤੇ ਵੱਡੇ ਵੀਰ ਜ਼ੋਰਾਵਰ ਸਿੰਘ ਵੀ ਕਿਲ੍ਹੇ 'ਚੋਂ ਬਾਹਰ ਇੱਕੱਠੇ ਨਿਕਲੇ ਸਨ। ਬਾਅਦ ਵਿੱਚ ਸਰਸਾ ਨਦੀ ਪਾਰ ਕਰਕੇ ਗੰਗੂ ਬ੍ਰਾਹਮਣ ਨੇ ਸਰਹਿੰਦ ਦੇ ਸੂਬੇਦਾਰ ਕੋਲੋਂ ਗ੍ਰਿਫ਼ਤਾਰ ਕਰਵਾ ਛੱਡੇ ਸਨ। ਮਾਤਾ ਗੁਜਰੀ ਤੋਂ ਵਿਦਾਇਗੀ ਲੈ ਕੇ ਜਦੋਂ ਦੋਵੇਂ ਸਾਹਿਬਜ਼ਾਦੇ ਕਚਹਿਰੀ ਵੱਲ ਜਾ ਰਹੇ ਸਨ, ਕਵੀ ਅੱਲਾ ਯਾਰ ਖਾਂ ਜੋਗੀ ਨੇ ਇਹ ਦ੍ਰਿਸ਼ ਖਿਚਿਆ ਹੈ-

**ਜਾਨੇ ਸੇ ਪਹਿਲੇ ਆਓ ਗਲੇ ਸੇ ਲਗਾ ਤੋ ਲੂੰ।**
**ਕੇਸੋਂ ਕੋ ਕੰਘੀ ਕਰੂੰ ਜ਼ਰਾ ਧੁਲਾ ਤੋਂ ਲੂੰ।**
**ਪਿਆਰੇ ਸਰੋਂ ਪੇ ਨੰਨ੍ਹੀ ਸੀ ਕਲਗੀ ਸਜਾ ਤੋਂ ਲੂੰ।**
**ਮਰਨੇ ਸੇ ਪਹਿਲੇ ਤੁਮ ਕੋ ਦੂਲਹਾ ਬਨਾ ਤੋਂ ਲੂੰ।**

ਮਾਸੂਮ ਬੱਚਿਆਂ ਨੂੰ ਬੜੇ ਲੋਭ, ਲਾਲਚ ਦਿੱਤੇ ਗਏ ਪਰ ਇਨ੍ਹਾਂ ਹਰ ਤਰ੍ਹਾਂ ਦੇ ਤਸੀਹੇ ਸਹਿ ਕੇ ਸ਼ਹਾਦਤ ਦਾ ਜਾਮ ਪੀਤਾ। ਜੋ ਸੰਸਾਰ ਦੀ ਤਵਾਰੀਖ਼ ਵਿੱਚ ਅਨੋਖੀ ਅਤੇ ਬੇਮਿਸਾਲ ਹੈ। ਆਪਣੇ ਦਾਦਾ ਗੁਰੂ ਤੇਗ ਬਹਾਦਰ ਸਾਹਿਬ ਅਤੇ ਪੜਦਾਦਾ ਗੁਰੂ ਹਰਿਗੋਬਿੰਦ ਸਾਹਿਬ ਦੇ ਮਨੋਭਾਵਾਂ, ਧਰਮ ਦੀ ਵਿੱਚਾਰਧਾਰਾ ਤੇ ਚਟਾਨ ਵਾਂਗ ਖੜ੍ਹੇ ਰਹੇ ਅਤੇ ਜ਼ਾਲਮ ਹਾਕਮਾਂ ਦੇ ਮਨਸੂਬੇ ਚਕਨਾਚੂਰ ਕੀਤੇ। ਸੰਸਾਰ ਦੇ ਇਤਿਹਾਸ ਵਿੱਚ ਇੰਝ ਪਹਿਲੀ ਵਾਰ ਹੋਇਆ ਸੀ ਕਿ ਮਾਸੂਮ ਬੱਚਿਆਂ ਨੂੰ ਭਵਿੱਖ ਦੇ ਸੁੱਖ, ਤਸੀਹੇ ਦੀਆਂ ਧਮਕੀਆਂ ਅਤੇ ਮੌਤ ਦੇ ਡਰ ਉਨ੍ਹਾਂ ਨੂੰ ਆਪਣੇ ਗੌਰਵਮਈ ਧਰਮ ਛੱਡਣ ਲਈ ਫੁਸਲਾ ਨਾ ਸਕੇ। ਇੰਜ ਮਾਸੂਮ ਬੱਚਿਆਂ ਨੇ ਆਪਣੇ ਧਰਮ ਤੇ ਸੁਤੰਤਰਤਾ ਲਈ ਕੁਰਬਾਨੀ ਦੀ ਮਿਸਾਲ ਕਾਇਮ ਕੀਤੀ। ਇਹ ਘਟਨਾ 12 ਦਸੰਬਰ 1705 ਦੀ ਹੈ।

**ਜ਼ੋਰਾਵਰ ਸਿੰਘ ਦੇ ਪ੍ਰਾਨ ਖੰਡੇ ਨਾਲਿ ਬੇਗ ਛੁਟ ਗਏ।**
**ਅਧੀ ਘੜੀ ਫਤੇ ਸਿੰਘ ਜੀ ਚਰਨ ਮਾਰਦੇ ਭਏ॥ ੫੮੧॥**

(ਬੰਸਾਵਲੀਨਾਮਾ)

ਇਨ੍ਹਾਂ ਦੋਵੇ ਸਾਹਿਬਜਾਦਿਆ ਨੂੰ ਜਾਲਮਾ ਨੇ ਤਸੀਹੇ ਦਿੱਤੇ ਅਤੇ ਜਿਉਂਦਿਆਂ ਨੂੰ ਨੀਹਾਂ ਵਿੱਚ ਚਿਣ ਕੇ ਸ਼ਹੀਦ ਕਰ ਦਿਤਾ। ਸਾਹਿਬਜ਼ਾਦਾ ਫ਼ਤਹਿ ਸਿੰਘ ਦੀ ਕੁੱਲ ਉਮਰ ਸ਼ਹੀਦੀ ਸਮੇਂ 6 ਸਾਲ, 10 ਮਹੀਨੇ ਅਤੇ 14 ਦਿਨ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜ਼ਫ਼ਰਨਾਮੇ ਵਿੱਚ ਔਰੰਗਜ਼ੇਬ ਬਾਦਸ਼ਾਹ ਨੂੰ ਲਿਖਿਆ, ਕੀ ਹੋਇਆ ਤੂੰ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ ਪਰ ਅਜੇ ਕੁੰਡਲੀਦਾਰ ਨਾਗ ਰੂਪੀ ਖ਼ਾਲਸਾ ਉਂਜ ਦਾ ਉਂਜ ਹੈ।

**ਜਿਹਾ ਸ਼ੁਦ ਕਿ ਚੂੰ ਬਚੱਗਾ ਕਸ਼ਤ: ਚਾਰ ॥**
**ਕਿ ਬਾਕੀ ਬਮਾਂਦਸਤ ਪੇਚੀਦ: ਮਾਰ ॥**

ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਅਦ ਮਾਤਾ ਗੁਜਰੀ ਜੀ ਨੇ ਜਪੁਜੀ ਸਾਹਿਬ ਦਾ ਪਾਠ ਕਰਕੇ ਅਰਦਾਸਾ ਸੋਧਿਆ ਤੇ ਚਾਦਰ ਲੈ ਕੇ ਲੇਟ ਗਏ ਤੇ ਸੱਚਖੰਡ ਪਿਆਨਾ ਕਰ ਗਏ। ਬਾਅਦ ਵਿੱਚ ਸਰਹਿੰਦ ਦੇ ਹੀ ਇੱਕ ਵਪਾਰੀ ਦੀਵਾਨ ਟੋਡਰ ਮੱਲ ਨੇ ਸੋਨੇ ਦੀਆਂ ਮੋਹਰਾਂ ਵਿਛਾ ਕੇ ਜ਼ਮੀਨ ਖਰੀਦੀ ਅਤੇ ਮਾਤਾ ਗੁਜਰੀ ਜੀ ਅਤੇ ਛੋਟੇ ਦੋਵੇਂ ਸਾਹਿਬਜ਼ਾਦਿਆਂ ਦਾ ਸੰਸਕਾਰ ਕੀਤਾ। ਇਥੇ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਤ ਹੈ॥

ਸੰਸਾਰ ਵਿੱਚ ਹੋਈ ਇਸ ਅਨੋਖੀ ਘਟਨਾ ਨੂੰ ਅੱਲਾ ਯਾਰ ਖਾਂ ਜੋਗੀ, ਬੱਚਿਆਂ ਦੀ ਸ਼ਹਾਦਤ ਨੂੰ ਸਿੱਖ ਸਲਤਨਤ ਦਾ ਨੀਂਹ-ਪੱਥਰ ਕਰਾਰ ਦਿੰਦਾ ਹੈ-

**ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ।**
**ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪਰ ਉਠਾ ਚਲੇ।**
**ਗੁਰਿਆਈ ਕਾ ਹੈ ਕਿਸਾ ਜਹਾਂ ਮੈਂ ਬਨਾ ਚਲੇ।**
**ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।**

(ਸ਼ਹੀਦਾਨਿ-ਵਫ਼ਾ)

## ਸੰਖੇਪ ਇਤਿਹਾਸਕ ਵਾਰਤਾ
## ਸੰਤ ਖਾਲਸਾ ਦੇ ਆਦਰਸ਼

### ਅਵਰ ਵਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥

(ਵਚਿਤਰ ਨਾਟਕ-145)

ਗੁਰੂ ਗੋਬਿੰਦ ਸਿੰਘ ਸਾਹਿਬ, ਇਨਕਲਾਬ ਦੀ ਸਾਕਾਰ ਮੂਰਤ, ਸਮੁੱਚੇ ਸੰਸਾਰ ਦਾ ਨੂਰ, ਤੇਜਸਵੀ ਹੁਸੀਨ ਆਤਮਾ, ਬੇਮਿਸਾਲ ਕਾਰਨਾਮਿਆਂ ਦਾ ਲਿਸ਼ਕਾਰਾ, ਨਿਡਰਤਾ ਤੇ ਚੜ੍ਹਦੀ ਕਲਾ ਜਲੌ ਤੇ ਰੂਪ, ਸੰਸਾਰ ਦੇ ਇਤਿਹਾਸ ਵਿੱਚ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ, ਜਿਨ੍ਹਾਂ ਸਾਰਾ ਸਰਬੰਸ ਹੀ ਮਨੁੱਖੀ ਆਜ਼ਾਦੀ ਲਈ, ਲੋਕਾਂ ਦੀ ਮਾਨਸਿਕ ਗੁਲਾਮੀ ਨੂੰ ਪਾਸ਼-ਪਾਸ਼ ਕਰਨ ਲਈ, ਦਲੇਰੀ ਭਰੇ ਸੰਗ੍ਰਾਮ ਹੀ ਨਹੀਂ ਲੜੇ ਸਗੋਂ ਮੁਸਮੰਮ-ਦ੍ਰਿੜ ਲੋਹ-ਸੰਕਲਪ ਦਾ ਨਵਾਂ ਅਧਿਆਇ ਇਤਿਹਾਸ ਵਿੱਚ ਆਣ ਜੋੜਿਆ।

ਗੁਰੂ ਗੋਬਿੰਦ ਸਿੰਘ ਸਾਹਿਬ ਦੀ ਦ੍ਰਿੜ੍ਹਤਾ, ਸਵੈ-ਵਿਸ਼ਵਾਸ਼, ਹੌਂਸਲੇ ਤੇ ਕੁਰਬਾਨੀ ਦੀ ਸਪਿਰਿਟ ਨੇ ਸਰਬ ਸਮਿਆਂ ਲਈ ਨਿਰਭਉ ਤੇ ਨਿਰਵੈਰ ਹੋ ਕੇ ਜੀਵਨ ਸੰਗ੍ਰਾਮ ਵਿੱਚ ਜੂਝਣ ਦੀਆਂ ਪੈੜਾ ਉਲੀਕ ਦਿੱਤੀਆਂ। ਗੁਰੂ ਸਾਹਿਬ ਨੇ ਆਪਣੀ ਛੋਟੀ ਜਿਹੀ ਉਮਰ ਵਿੱਚ ਜੋ ਕੌਤਕ, ਕਰਤੱਵ ਅਤੇ ਬਖ਼ਸ਼ਿਸ਼ਾਂ ਕਰਕੇ ਮੁਰਦਾ ਕੌਮ ਵਿੱਚ ਅਜਿਹੀ ਰੂਹ ਫੂਕੀ, ਜੋ ਸੰਸਾਰ ਦੀ ਤਵਾਰੀਖ਼ ਦਾ ਇੱਕ ਅਦਭੁਤ ਕ੍ਰਿਸ਼ਮਾ ਸੀ। ਕਲਗੀਧਰ ਪਾਤਸ਼ਾਹ ਦੀ ਜ਼ਿੰਦਗੀ ਵਿੱਚ ਅਜਿਹੇ ਸਮੇਂ ਵੀ ਆਏ ਜਦੋਂ ਉਨ੍ਹਾਂ ਨੂੰ ਭੁੱਖਾਂ ਕੱਟਣੀਆਂ ਪਈਆਂ, ਪੈਰਾਂ ਵਿੱਚ ਕੰਡੇ ਵੀ ਚੁਭਵਾਏ, ਧੁੱਪਾਂ ਵਿੱਚ ਵੀ ਸੜੇ ਅਤੇ ਅਨੇਕਾਂ ਮੁਸੀਬਤਾਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਪਰ ਆਪਣੇ ਮਿਸ਼ਨ ਵਿੱਚ ਕਦਮ-ਬ-ਕਦਮ ਅੱਗੇ ਹੀ ਤੁਰਦੇ ਗਏ। ਅਜਿਹੇ ਮਰਦ ਅੰਗਮੜੇ ਲਈ ਹੀ ਕਿਸੇ ਲਿਖਿਆ ਹੈ-

**ਏਕ ਵੋਹ ਚਲਤੇ ਹੈਂ. ਜ਼ਮਾਨੇ ਕੇ ਸਾਥ ਸਾਥ**
**ਮਰਦ ਵੋਹ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।**

ਸੰਮਤ ੧੭੫੬ (1699 ਈ.) ਦੀ ਸ਼ੁਭ ਵਿਸਾਖੀ ਨੂੰ ਖ਼ਾਲਸਾ ਪੰਥ ਸਾਜਣ ਉਪਰੰਤ ਹਜ਼ਾਰਾਂ ਸਿੰਘਾਂ ਅੰਮ੍ਰਿਤ ਛਕਿਆ। ਗੁਰੂ ਜੀ ਦੇ ਸਾਹਿਬਜ਼ਾਦਿਆਂ ਨੇ ਵੀ ਪਿੱਛੋਂ ਅੰਮ੍ਰਿਤ ਛਕਿਆ। ਇਵੇਂ -"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ॥ ਹਲਾਲ ਅਸਤ ਬੁਰਦਨ ਬ ਸ਼ਮਸ਼ੀਰੇ ਦਸਤ॥" ਦੀ ਮਹਾਨ ਵਿੱਚਾਰਧਾਰਾ ਦੇ ਦਾਤੇ ਕਲਗੀਧਰ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖ਼ਾਲਸੇ ਨੂੰ ਉਸ ਸਮੇਂ ਦੀ ਯੁੱਧ ਕਲਾ ਨਾਲ ਪੂਰੀ ਤਰ੍ਹਾਂ ਪ੍ਰਬੀਨ ਕਰ ਦਿੱਤਾ। ਹਰ ਰੋਜ਼ ਰਣਜੀਤ ਨਗਾਰਾ ਵੱਜਣ ਲੱਗਾ, ਫੌਜੀ ਸਿਖਲਾਈ, ਚੜ੍ਹਦੀ ਕਲਾ ਵਿੱਚ ਹੋਲੇ ਮੁਹੱਲੇ ਦਾ ਤਿਉਹਾਰ ਮਨਾਉਣਾ, ਅਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤਹਿਗੜ੍ਹ ਕਿਲ੍ਹਿਆਂ ਦਾ ਬਣ ਜਾਣਾ, ਅਨੰਦਪੁਰ ਸਾਹਿਬ ਸ਼ਾਹੀ ਮਹੱਲਾਂ ਅਤੇ ਅਤਿ ਸੁੰਦਰ ਬਾਗਾਂ ਨਾਲੋਂ ਵੀ ਸੁੰਦਰ ਅਦਭੁੱਤ, ਅਜੀਬ ਢੰਗ ਨਾਲ ਸਜ-ਧਜ ਜਾਣਾ, ਗੁਰੂ ਸਾਹਿਬ ਜੀ ਨੂੰ ਸਿੱਖਾਂ ਵੱਲੋਂ ਸੱਚਾ ਪਾਤਿਸ਼ਾਹ ਸੱਦਿਆ ਜਾਣਾ, ਜਾਤ-ਪਾਤ ਦੇ ਭੇਦ ਭਾਵ ਖਤਮ ਹੋ ਕੇ, ਸੰਗਤ ਪੰਗਤ ਦੀ ਸਾਂਝ ਪ੍ਰਪੱਕ ਹੋ ਜਾਣੀ, ਖ਼ਾਲਸੇ ਨੇ ਨਿਰਭੈ ਹੋ ਕੇ ਵਿੱਚਰਨਾ ਅਤੇ ਅਨੇਕਾਂ ਹੋਰ ਚੜ੍ਹਦੀ ਕਲਾ ਵਾਲੀਆਂ ਗੱਲਾਂ ਨੂੰ ਪਹਾੜੀ ਰਾਜੇ ਅਤੇ ਮੁਗਲ ਹਕੂਮਤ ਸਹਾਰ ਨ ਸਕੀ।

ਗੁਰੂ ਸਾਹਿਬ ਜੀ ਨੇ ਖ਼ਾਲਸੇ ਨੂੰ ਜ਼ੋਰ ਜ਼ੁਲਮ ਦੇ ਵਿਰੁੱਧ ਲੜਨ ਲਈ ਤਿਆਰ ਬਰ ਤਿਆਰ ਕਰ ਦਿੱਤਾ। ਅਨੰਦਪੁਰ ਸਾਹਿਬ ਦੇ ਨੇੜੇ ਦੇ ਇਲਾਕੇ ਵਿੱਚੋਂ ਦੁਖੀਆਂ ਮਜ਼ਲੂਮਾਂ ਦੀਆਂ ਫਰਿਆਦਾਂ ਸਤਿਗੁਰੂ ਜੀ ਦੇ ਸੱਚੇ ਦਰਬਾਰ ਵਿੱਚ ਪੁੱਜਣੀਆਂ ਸ਼ੁਰੂ ਹੋਈਆਂ। ਸਤਿਗੁਰੂ ਜੀ ਨੇ ਆਪਣੇ ਸੰਤ ਖ਼ਾਲਸਾ ਜੀ ਪਾਸੋਂ ਇਨ੍ਹਾਂ ਜਾਬਰ ਅਹਿਲਕਾਰਾਂ ਨੂੰ ਸੋਧਣਾ ਅਰੰਭ ਕਰ ਦਿੱਤਾ। ਇਵੇਂ ਭਾਰਤ ਦੇ ਜ਼ੁਲਮੀ ਰਾਜ ਵਿੱਚ ਸੱਚੇ ਪਾਤਸ਼ਾਹ ਜੀ ਨੇ ਸੰਤ ਖ਼ਾਲਸੇ ਦੀ ਸੱਚੀ ਹਕੂਮਤ ਕਾਇਮ ਕਰ ਦਿੱਤੀ। ਬਜਰੂੜ ਅਤੇ ਨੋਹਗ੍ਰਾਮ ਪਿੰਡਾਂ ਦੇ ਜਰਵਾਣੇ ਰੰਘੜਾਂ ਨੂੰ, ਜਿਨ੍ਹਾਂ ਨੇ ਅਨੰਦਪੁਰ ਸਾਹਿਬ ਜਾ ਰਹੀ ਸੰਗਤ ਨੂੰ ਲੁੱਟਿਆ ਸੀ, ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਖ਼ਾਲਸੇ ਨੇ ਸੋਧਿਆ। ਗੁਰੂ ਜੀ ਨੇ

ਸੰਤ ਉਬਾਰਨ, ਦੁਸ਼ਟ ਸੰਘਾਰਨ ਅਤੇ ਧਰਮ ਚਲਾਣ ਦਾ ਕਾਰਜ ਪੂਰਨ ਰੂਪ ਵਿੱਚ ਜੋਰ ਸ਼ੋਰ ਨਾਲ ਅਰੰਭ ਕਰ ਦਿੱਤਾ। ਖ਼ਾਲਸਾ ਨਿਰਭੈ ਰੂਪ ਵਿੱਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗਰੀਬ-ਮਜ਼ਲੂਮਾਂ ਦੀ ਰੱਖਿਆ ਕਰਨ ਦੇ ਕਾਰਜ ਦੀ ਜ਼ਿੰਮੇਵਾਰੀ ਨੇਕੀ, ਇਮਾਨਦਾਰੀ ਅਤੇ ਸਦਾਚਾਰਕ ਜੀਵਨ ਬਤੀਤ ਕਰਕੇ ਨਿਭਾਉਣ ਲੱਗਾ। ਇੱਕ ਦਿਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਇੱਕ ਪਿੰਡ ਦੇ ਬ੍ਰਾਹਮਣ ਦੇਵਦਾਸ ਨੇ ਸਤਿਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਬੇਨਤੀ ਕੀਤੀ, "ਸਤਿਗੁਰੂ ਜੀ! ਮੈਂ ਆਪਣੀ ਨਵਵਿਆਹੀ ਪਤਨੀ ਸਮੇਤ ਆ ਰਿਹਾ ਸੀ ਕਿ ਬਸੀ ਦੇ ਪਠਾਣ ਜਾਬਰ ਖਾਂ ਨੇ ਮੇਰੀ ਪਤਨੀ ਮੱਲੋਮੱਲੀ ਖੋਹ ਲਈ ਅਤੇ ਮੈਨੂੰ ਬਹੁਤ ਕੁੱਟਿਆ, ਕਿਰਪਾ ਕਰਕੇ ਮੇਰੀ ਮੱਦਦ ਕਰੋ।" ਸਤਿਗੁਰੂ ਜੀ ਨੇ ਬ੍ਰਾਹਮਣ ਦੀ ਬੇਨਤੀ ਸੁਣਨ ਉਪਰੰਤ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਕਮਾਨ ਹੇਠ 100 ਸਿੰਘਾਂ ਦਾ ਜਥਾ ਭੇਜਿਆ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਿੰਘ ਮੰਜ਼ਲੋ ਮੰਜ਼ਲੀ ਬਸੀ ਪੁੱਜੇ। ਫੁਰਤੀ ਨਾਲ ਪਠਾਣ ਦੀ ਹਵੇਲੀ ਦਾ ਦਰਵਾਜ਼ਾ ਤੋੜ ਕੇ ਅੰਦਰ ਦਾਖ਼ਲ ਹੋ ਗਏ। ਲੜਾਈ ਤੋਂ ਬਾਅਦ ਸਿੰਘਾਂ ਨੇ ਝੱਟਪੱਟ ਲੁਕੇ ਹੋਏ ਜਾਬਰ ਖਾਂ ਨੂੰ ਪਕੜ ਲਿਆ। ਬ੍ਰਾਹਮਣ ਨੂੰ ਸਿੰਘ ਨਾਲ ਲੈ ਗਏ ਹੋਏ ਸਨ। ਉਸ ਨੇ ਤੁਰੰਤ ਦੋਸ਼ੀ ਜਾਬਰ ਖਾਂ ਨੂੰ ਪਛਾਣ ਲਿਆ। ਸਿੱਖਾਂ ਨੇ ਬ੍ਰਾਹਮਣੀ ਨੂੰ ਹਵੇਲੀ ਵਿੱਚੋਂ ਲੱਭ ਲਿਆਂਦਾ ਅਤੇ ਉਸ ਨੂੰ ਬ੍ਰਾਹਮਣ ਹਵਾਲੇ ਕਰ ਦਿੱਤਾ। ਬ੍ਰਾਹਮਣ ਬ੍ਰਾਹਮਣੀ ਵੀ ਸਿੰਘਾਂ ਦੇ ਜਥੇ ਨਾਲ ਅਨੰਦਪੁਰ ਸਾਹਿਬ ਆਏ। ਜਾਬਰ ਖਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਬੰਨ੍ਹ ਕੇ ਘੋੜੇ ਤੇ ਬਿਠਾ ਕੇ ਗੁਰੂ ਸਾਹਿਬ ਜੀ ਦੇ ਦਰਬਾਰ ਵਿੱਚ ਪੇਸ਼ ਕੀਤਾ। ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਜਾਬਰ ਖਾਂ ਨੂੰ ਸਖਤ ਸਜ਼ਾ ਦਿੱਤੀ ਗਈ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਬਹਾਦਰੀ 'ਤੇ ਸਤਿਗੁਰੂ ਜੀ ਬਹੁਤ ਖੁਸ਼ ਹੋਏ।

ਪਹਾੜੀ ਰਾਜੇ ਗੁਰੂ ਸਾਹਿਬ ਜੀ ਦੀ ਵਧਦੀ ਤਾਕਤ ਨ ਸਹਾਰ ਸਕੇ। ਉਨ੍ਹਾਂ ਨੇ ਦਿੱਲੀ ਜਾ ਸ਼ਿਕਾਇਤ ਕੀਤੀ। ਦਿੱਲੀਓਂ ਪੈਂਦੇ ਖਾਂ, ਦੀਨਾ ਬੇਗ[1] ਦੀ ਅਗਵਾਈ ਹੇਠ ਦਸ ਹਜ਼ਾਰ ਫੌਜ ਨੇ ਪਹਾੜੀ ਰਾਜਿਆਂ ਦੀ ਫੌਜ ਸਮੇਤ ਅਨੰਦਪੁਰ ਸਾਹਿਬ 'ਤੇ ਹਮਲਾ ਕਰ ਦਿੱਤਾ। ਇਵੇਂ ਤੀਹ ਹਜ਼ਾਰ ਫੌਜ ਨੇ ਅਨੰਦਪੁਰ ਨੂੰ ਘੇਰਾ ਪਾ ਲਿਆ। ਖ਼ਾਲਸਾ ਫੌਜ ਦੀ ਅਗਵਾਈ ਪੰਜ ਪਿਆਰੇ, ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਊਦੈ

---

*1. ਦੀਨਾ ਬੇਗ ਅਦੀਨਾ ਬੇਗ ਸ਼ਰਕਪੁਰ ਨਿਵਾਸੀ ਇੱਕ ਗਰੀਬ ਚੰਨੂੰ ਅਰਾਈਂ ਦਾ ਪੁੱਤਰ ਮਾਲ ਦੇ ਮਹਿਕਮੇ (Revenue) ਦਾ ਪਟਵਾਰੀ ਸੀ। ਜੋ ਆਪਣੀ ਸਮਝ ਸੋਚ ਵੱਲ ਵਧਦਾ-ਵਧਦਾ ਜਲੰਧਰ ਦੁਆਬ ਦਾ ਨਵਾਬ ਬਣ ਗਿਆ ਸੀ ਤੇ ਅੰਤ ਪੰਜਾਬ ਦਾ ਸੂਬੇਦਾਰ (ਗਵਰਨਰ) ਹੋ ਕੇ ਮੋਇਆ ਸੀ। ਉਸ ਦਾ ਅਸਲ ਨਾਂ ਬਰਰਾਮ ਜੰਗ ਸੀ। ਅਦੀਨਹ (ਸ਼ੁਕਰਵਾਰ) ਦੇ ਦਿਨ ਜਨਮਿਆ ਸੀ, ਇਸ ਕਰਕੇ ਉਸ ਦਾ ਨਾਂ ਅਦੀਨਹ ਬੇਗ ਰਖਿਆ ਗਿਆ ਸੀ। ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੇ ਮੂਰ ਅਤੇ ਉਸ ਦੇ ਨਾਇਬ (Deputs) ਜਹਾਨ ਖਾਂ ਦਾ ਨਾਸ਼ ਕਰਨ ਲਈ ਇਸ ਨੇ ਪਹਿਲਾਂ ਸਿੱਖਾਂ ਨਾਲ ਤੇ ਫਿਰ ਮਰਹੱਟਿਆਂ ਨਾਲ ਮਿਤਰਤਾ ਗੰਢੀ। ਪਰ ਪੂਰਾ ਕਿਸੇ ਲਈ ਨ ਉਤਰ ਸਕਿਆ। ਕਿਉਂਕਿ ਮਨ ਦਾ ਬੜਾ ਕਪਟੀ ਸੀ ਤੇ ਪੂਰਾ ਪੂਰਾ ਮੌਕਾ ਸ਼ਨਾਸ ਸੀ। ਸੂਲ ਰੋਗ ਨਾਲ ਉਹ 1758 ਈ. ਵਿੱਚ ਅੱਲਾ ਨੂੰ ਪਿਆਰਾ ਹੋਇਆ। ਹੁਸ਼ਿਆਰਪੁਰ ਤੋਂ ਟਾਂਡਾ ਉੜਮੁੜ ਨੂੰ ਜਾਣ ਵਾਲੀ ਸੜਕ ਤੇ ਪਿੰਡ ਖਾਨਪੁਰ ਵਿੱਚ ਦਫਨਾਇਆ ਸੀ ਜਿੱਥੇ ਉਸ ਦੀ ਕਬਰ ਅੱਜ ਵੀ ਮੌਜੂਦ ਹੈ। ਸੰਨ 1756 ਈ. ਵਿੱਚ ਖ਼ਾਲਸਾ ਫੌਜਾਂ ਨੇ ਜਲੰਧਰ ਵਿੱਚ, ਜ਼ਾਲਿਮ ਅਤੇ ਕਾਫਰ ਨਾਸਰ ਅਲੀ ਦੀ ਲਾਸ਼ ਕਬਰ ਵਿੱਚ ਕੱਢ ਕੇ ਫੂਕੀ ਸੀ।*

ਸਿੰਘ ਜੀ ਕਰ ਰਹੇ ਸਨ। ਪਹਿਲੇ ਦਿਨ ਦੀ ਲੜਾਈ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਮੁਗਲ ਸੈਨਾ ਦੇ ਕਮਾਂਡਰ ਜਗਤੁੱਲਾ ਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਕੇਸਰੀ ਚੰਦ ਵੱਲੋਂ ਲੋਹਗੜ੍ਹ ਦੇ ਦਰਵਾਜ਼ੇ ਨੂੰ ਤੋੜਨ ਵਾਸਤੇ ਮਸਤ ਹਾਥੀ ਭੇਜਿਆ। ਤਦ ਭਾਈ ਬਚਿੱਤਰ ਸਿੰਘ ਨੇ ਨਾਗਣੀ ਮਾਰ ਕੇ ਅਤੇ ਉਸ ਦੀ ਸੁੰਡ ਕਤਲ ਕਰਕੇ ਵਾਪਸ ਭਜਾ ਦਿੱਤਾ। ਦੁਸ਼ਮਣ ਦੀਆਂ ਫੌਜਾਂ ਵੱਲੋਂ ਛਲ-ਕਪਟ, ਫਰੇਬ ਦੀਆਂ ਕਈ ਕੁਟਲ ਚਾਲਾਂ ਵਰਤੀਆਂ ਗਈਆਂ ਅਤੇ ਔਰੰਗਜ਼ੇਬ ਨੇ ਲਿਖਤੀ ਪੱਤਰ ਦੇ ਰੂਪ ਵਿੱਚ ਕੁਰਾਨ ਦੀ ਕਸਮ ਖਾਧੀ। ਹਿੰਦੂ ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਕਸਮ ਖਾਧੀ ਕਿ ਗੁਰੂ ਸਾਹਿਬ ਅਨੰਦਪੁਰ ਸਾਹਿਬ ਛੱਡ ਦੇਣ ਉਹਨਾਂ ਨੂੰ ਸ਼ਾਹੀ ਫੌਜ ਕੁਝ ਨਹੀਂ ਕਹੇਗੀ ਤਾਂ ਜੋ (ਉਹਨਾਂ ਦੀ ਚਿਰਾਂ ਤੋਂ ਅਨੰਦਪੁਰ ਸਾਹਿਬ ਨੂੰ ਘੇਰਾ ਪਾਉਣ ਤੇ ਹੋਈ ਅਸਫਲਤਾ ਕਾਰਣ ਹੋਈ ਬੇਇਜਤੀ ਕਿ ਉਹ ਲੱਖਾਂ ਦੀ ਤਾਦਾਦ ਵਿੱਚ ਹੁੰਦੇ ਹੋਏ ਭੀ ਗੁਰੂ ਸਾਹਿਬ ਅਤੇ ਮੁੱਠੀਭਰ ਸਿੰਘਾਂ ਤੇ ਫਤਿਹ ਨਹੀਂ ਪਾ ਸਕੇ ਤੋਂ) ਪਰਜਾ ਵਿੱਚ ਮੂੰਹ ਦਿਖਾਉਣ ਜੋਗੇ ਰਹਿ ਜਾਣਗੇ।

5 ਤੇ 6 ਦਸੰਬਰ 1705 ਦੀ ਤਾਰੀਖ ਹੈ। ਅਨੰਦਪੁਰ ਸਾਹਿਬ ਨੂੰ ਅੱਠ ਮਹੀਨਿਆਂ ਤੋਂ ਮੁਗਲਾਂ, ਪਹਾੜੀ ਰੰਘੜਾਂ ਤੇ ਗੁਜਰਾਂ ਨੇ ਘੇਰਿਆ ਹੋਇਆ ਹੈ। ਅਨੰਦਪੁਰ ਸਾਹਿਬ ਦੇ ਹਾਲਾਤ ਬੜੀ ਸ਼ਿੱਦਤ ਨਾਲ ਦਰਦਾਨਕ ਸਥਿਤੀ ਅਖ਼ਤਿਆਰ ਕਰ ਚੁੱਕੇ ਹਨ। ਕਿਲ੍ਹੇ ਫ਼ੌਜਾਂ ਨੇ ਬੰਦ ਕਰ ਦਿੱਤੇ ਹਨ। ਕਿਲ੍ਹੇ ਅੰਦਰ 460 ਦੇ ਕਰੀਬ ਸਿੰਘ, ਸਿੰਘਣੀਆਂ ਤੇ ਮਾਸੂਮ ਬੱਚੇ ਹਨ। ਸਿੰਘ ਰੁੱਖਾਂ ਦੇ ਪੱਤਿਆਂ ਤੇ ਛਿੱਲੜਾਂ 'ਤੇ ਗੁਜ਼ਾਰਾ ਕਰਕੇ ਵੀ ਆਪਣਾ ਸਿਦਕ ਬਲਵਾਨ ਰੱਖ ਰਹੇ ਹਨ। ਤ੍ਰਿਪੁਰਾ ਤੋਂ ਤੋਹਫ਼ੇ ਵਜੋਂ ਮਿਲਿਆ ਪਰਸਾਦੀ ਹਾਥੀ ਵੀ ਭੁੱਖਮਰੀ ਨਾਲ ਮਰ ਚੁੱਕਾ ਸੀ। ਸਿੰਘਾਂ ਕੋਲੋਂ ਹੁਣ ਹੋਰ ਭੁੱਖ ਬਰਦਾਸ਼ਤ ਨਹੀਂ ਸੀ ਹੋ ਰਹੀ। ਸਿੰਘ ਅਨੰਦਪੁਰ ਕਿਲ੍ਹੇ ਨੂੰ ਛੱਡ ਕੇ ਨਿਕਲ ਜਾਣਾ ਚਾਹੁੰਦੇ ਸਨ। ਕੁਝ ਸਿੰਘਾਂ ਨੇ ਮਾਤਾ ਗੁਜਰੀ ਜੀ ਅੱਗੇ ਫ਼ਰਿਆਦ ਕੀਤੀ। ਕਲਗੀਧਰ ਪਿਤਾ ਨੇ ਪ੍ਰਮੁੱਖ ਸਿੱਖਾਂ ਨਾਲ ਵਿੱਚਾਰ ਕਰਕੇ ਅਨੰਦਪੁਰ ਸਾਹਿਬ ਨੂੰ ਆਖ਼ਰੀ ਪ੍ਰਣਾਮ ਕਰਨ ਦਾ ਫ਼ੈਸਲਾ ਸੁਣਾ ਦਿੱਤਾ।

**ਤਬ ਸਾਹਿਬ ਆਪਣੀ ਮਾਤਾ ਗੁਜਰੀ ਨੂੰ ਐਸਾ ਕਹਿਆ।**
**ਮਾਤਾ ਜੀ ਤੁਸੀਂ ਨਿੱਕੇ ਨੀਂਗਰ ਨਾਲ ਲੈ ਚਾਹੀਐ ਗਇਆ॥**
**ਵੱਡੇ ਦੋਨੋਂ ਭਾਈ ਰਹਿਨ ਅਸਾਡੇ ਨਾਲ॥**
**ਤੁਸੀਂ ਪਹਿਲੋਂ ਟੁਰੋ ਪਾਓ ਚਾਲ॥ ੫੪੧॥**

(ਬੰਸਾਵਲੀ ਨਾਮਾ)

ਅਨੰਦਪੁਰ ਸਾਹਿਬ ਛੱਡਣ ਤੋਂ ਪਹਿਲਾਂ ਗੁਰੂ ਸਾਹਿਬ ਨੇ ਔਰੰਗਜ਼ੇਬ ਵੱਲੋਂ ਆਈ ਚਿੱਠੀ ਪੜ੍ਹੀ। ਗੁਰੂ ਸਾਹਿਬ ਨੇ ਸਾਰਿਆਂ ਨੂੰ ਸਮਝਾ ਦਿੱਤਾ ਸੀ ਕਿ ਸਾਰੇ ਪੈਦਲ,

ਇੱਕੱਠੇ ਜਾਣਗੇ ਅਤੇ ਰਸਤੇ ਵਿੱਚ ਕੋਈ ਨਹੀਂ ਰੁਕੇਗਾ। ਹਥਿਆਰਾਂ ਤੋਂ ਬਗ਼ੈਰ ਹੋਰ ਸਾਜੋ-ਸਮਾਨ ਨਾਲ ਜਾਣ ਦੀ ਸਖ਼ਤ ਮਨਾਹੀ ਸੀ।

'ਗੁਰੂ ਜੀ ਬਾਦਸ਼ਾਹ ਔਰੰਗਜ਼ੇਬ ਕੋ ਦੱਖਣ ਦੇਸ਼ ਮੇਂ ਭੇਜੀ ਪਤ੍ਰਕਾ ਕੇ ਜਵਾਬ ਕੀ ਉਡੀਕ ਮੇਂ ਸਨ। .... ਸਾਲ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁ ਪਾਂਚ ਗਏ ਦੱਖਣ ਦੇਸ਼ ਸੇ ਬਾਦਸ਼ਾਹ ਕਾ ਭੇਜਾ ਸ਼ਾਹੀ ਪ੍ਵਾਨਾ ਕੁਰਾਨ ਦੀ ਜਿਲਦ ਤੇ ਲਿਖਾ ਹੂਆ ਕਾਜ਼ੀ ਲੈ ਕੇ ਅਨੰਦਪੁਰ ਮੇਂ ਆਏ ਗਇਆ। ... ਗੁਰੂ ਜੀ ਨੇ ਉਦੈ ਸਿੰਘ ਆਦਿ ਮੁੱਖੀ ਸਿੰਘਾਂ ਸਾਥ ਵੀਚਾਰ ਕਰਕੇ ਫ਼ੈਸਲਾ ਕੀਆ ਕਿ ਆਜ ਰਾਤ ਕੇ ਸਮੇਂ ਕਿਲ੍ਹਾ ਅਨੰਦਗੜ੍ਹ ਤਿਆਗ ਦੇਣਾ ਚਾਹੀਏ।' (ਗੁਰੂ ਕੀਆ ਸਾਖੀਆਂ, ਸ੍ਰੂਪ ਸਿੰਘ ਕੋਸ਼ਿਸ਼)।

ਪਹਾੜੀ ਤੇ ਮੁਗ਼ਲਾਂ ਨੇ ਗਊ ਅਤੇ ਕੁਰਾਨ ਦੀਆਂ ਕਸਮਾਂ ਚੁੱਕੀਆਂ ਸਨ ਕਿ ਬਾਹਰ ਜਾਣ ਸਮੇਂ ਕੋਈ ਰੁਕਾਵਟ ਨਹੀਂ ਪਾਉਣਗੇ। ਕਕਰਾਲੀ ਰਾਤ ਦਾ ਹਨ੍ਹੇਰਾ, ਸਿਆਲ ਦੀ ਰੁੱਤ, ਮੋਹਲੇਧਾਰ ਬਾਰਿਸ਼, ਇਹੋ ਜਿਹੇ ਵਾਤਾਵਰਣ ਵਿੱਚ ਦੁਸ਼ਮਣ ਫ਼ੌਜਾਂ ਦੇ ਘੇਰੇ ਵਿੱਚੋਂ ਬਾਹਰ ਨਿਕਲਣਾ, ਬੜਾ ਢੁੱਕਵਾਂ ਸਮਾਂ ਸੀ। ਔਰੰਗਜ਼ੇਬ ਬਾਦਸ਼ਾਹ ਵੱਲੋਂ ਆਈ ਚਿੱਠੀ ਦਾ ਜ਼ਿਕਰ ਗੁਰੂ ਸਾਹਿਬ ਨੇ 'ਜ਼ਫ਼ਰਨਾਮਾ' ਵਿੱਚ ਵੀ ਕੀਤਾ ਹੈ।

**ਨਵਿਸ਼ਤਾ ਰਸੀਦੋ ਬ ਗੁਫ਼ਤਾ ਜ਼ਬਾ।**
**ਬ ਬਾਯਦ ਕਿ ਈਂ ਕਾਰ ਮਹਤ ਰਸਾਂ।**

ਇਸੇ ਚਿੱਠੀ ਦਾ ਜ਼ਿਕਰ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦਾ ਕਰਤਾ ਵੀ ਲਿਖਦਾ ਹੈ:—

**..... ਜੋ ਕਾਗਤ ਕਰ ਮੈ ਲੈ ਪਿਖਯੋ।**
**ਪੁਨ ਔਰੰਗ ਕੋ ਲਿਖਯੋ ਮੰਗਾਯੋ।**
**ਲਿਯੋ ਸੰਭਾਲ ਲੇਬ ਮਹਿ ਪਾਯੋ।**
**ਸਭਕੋ ਕਹਿਯੋ ਤਿਆਰ ਹੋ ਜਾਵੋ।**
**ਨਿਕਸਹੁ ਵਹਿਰ ਭਲੇ ਮਸ ਪਾਵੋ।**

(ਰਿਤੁ ਛੇਵੀਂ, ਅੰਸ਼ੂ 29)

ਇੱਕ ਪਾਸੇ ਦੁਸ਼ਮਣ ਫ਼ੌਜਾਂ ਦੀ ਘੇਰਾਬੰਦੀ, ਬਿਖੜੇ ਤੇ ਭਿਆਨਕ ਰਸਤੇ, ਜੰਗਲ ਤੇ ਮੋਹਲੇਧਾਰ ਬਾਰਿਸ਼, ਕਕਰਾਲੀ ਕਾਲੀ ਘੁੱਪ ਹਨ੍ਹੇਰੀ ਰਾਤ ਤੇ ਸ਼ੂਕਦੀ ਸਰਸਾ ਨਦੀ ਅਤੇ ਦੂਜੇ ਪਾਸੇ ਕਲਗੀਆਂ ਵਾਲੇ ਦੀ ਦ੍ਰਿੜ੍ਹਤਾ, ਸਵੈ-ਵਿਸ਼ਵਾਸ਼, ਲੋਹ-ਸੰਕਲਪ ਤੇ ਕੁਰਬਾਨੀ ਨਾਲ ਲਟ-ਲਟ ਬਲਦੇ ਹੌਂਸਲਿਆਂ ਨਾਲ ਲਬਰੇਜ਼ ਮੁੱਠੀ ਭਰ ਸਿੰਘ, ਸਿੰਘਣੀਆਂ ਤੇ ਮਾਸੂਮ ਬੱਚੇ। ਇਸ ਕਾਫ਼ਲੇ ਵਿੱਚ ਤਕਰੀਬਨ 460 ਸਿੰਘ, ਮਾਤਾ ਗੁਜਰੀ ਜੀ, ਚਾਰ ਸਾਹਿਬਜ਼ਾਦੇ, ਬੀਬੀ ਭਿੱਖਾ ਤੇ ਸੁਭਿਖੀ ਸ਼ਾਮਲ ਸਨ। ਇਨ੍ਹਾਂ ਵਿੱਚੋਂ

40 ਸਿੰਘ ਅਜਿਹੇ ਸਨ। ਜਿਨ੍ਹਾਂ ਗੁਰੂ ਸਾਹਿਬ ਦੇ ਅੰਗਸੰਗ ਰਹਿ ਕੇ ਜਾਨਾਂ ਵਾਰਨ ਦਾ ਹਲਫ਼ਨਾਮਾ ਲਿਆ ਸੀ। ਗੁਰੂ ਸਾਹਿਬ ਨੇ 'ਅਨੰਦਗੜ੍ਹ ਕਿਲ੍ਹਾ' ਰਾਤ ਸਮੇਂ ਛੱਡ ਦਿੱਤਾ। ਬਕੌਲ ਅਲ੍ਹਾ ਯਾਰ ਖਾਂ ਜੋਗੀ-

**ਤਾਰੋਂ ਕੀ ਛਾਉਂ ਕਿਲ੍ਹੇ ਸੇ ਸਤਿਗੁਰੂ ਰਵਾਂ ਹੂਏ।**
**ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੂਏ।**
**ਚਾਰੋਂ ਪਿਸਰ ਹਜ਼ੂਰ ਕੇ, ਹਮਰਾਹ ਸਵਾਰ ਥੇ।**
**ਜ਼ੋਰਾਵਰ ਔਰ ਫ਼ਤਹਿ, ਅਜੀਤ ਔਰ ਜੁਝਾਰ ਥੇ।**

ਇਹ ਸਾਰਾ ਕਾਫ਼ਲਾ ਕੀਰਤਪੁਰ ਸਾਹਿਬ ਤੱਕ ਚੁੱਪ-ਚਾਪ ਤੁਰਦਾ ਰਿਹਾ। ਕੀਰਤਪੁਰ ਤੋਂ ਬਿਲਾਸਪੁਰ ਜਾਣ ਵਾਲਾ ਮੋੜ ਲੰਘ ਕੇ ਸਰਸਾ ਨਦੀ ਵੱਲ ਜਾ ਰਿਹਾ ਸੀ ਕਿ ਕਿਸੇ ਪਹਾੜੀਏ ਨੇ ਇਸ ਕਾਫ਼ਲੇ ਨੂੰ ਦੇਖ ਲਿਆ ਤੇ ਜਾ ਕੇ ਫ਼ੌਜਾਂ ਨੂੰ ਸੂਹ ਦਿੱਤੀ। ਸਿੱਖਾਂ ਨੂੰ ਪਹਾੜੀ ਫ਼ੌਜਾਂ ਦੇ ਮਗਰ ਆਉਣ ਦੀ ਇਤਲਾਹ ਝੱਖੀਆਂ ਪਿੰਡ ਕੋਲ ਆ ਕੇ ਮਿਲੀ। ਇਹ ਖ਼ਬਰ ਮਿਲਦਿਆਂ ਹੀ ਗੁਰੂ ਸਾਹਿਬ ਨੇ ਜਾਂਬਾਜ਼ ਸਿੰਘਾਂ ਨੂੰ ਖ਼ਾਸ ਪੁਜੀਸ਼ਨਾਂ ਲੈਣ ਵਾਸਤੇ ਹਦਾਇਤਾਂ ਕੀਤੀਆਂ। ਭਾਈ ਉਦੈ ਸਿੰਘ ਨੂੰ 50 ਸਿੰਘਾਂ ਦਾ ਜੱਥਾ ਦੇ ਕੇ ਸ਼ਾਹੀ ਟਿੱਬੀ 'ਤੇ ਮੋਰਚਾ ਲਾਉਣ ਲਈ ਹੁਕਮ ਕੀਤਾ। ਭਾਈ ਜੀਵਨ ਸਿੰਘ (ਜੈਤਾ) ਨੂੰ 100 ਸਿੰਘ ਦੇ ਕੇ ਝੱਖਿਆਂ ਪਿੰਡ ਦੇ ਲਾਗੇ ਸਰਸਾ ਨਦੀ ਦੇ ਕਿਨਾਰੇ ਮੋਰਚਾ ਲਾਉਣ ਦੀ ਹਦਾਇਤ ਕੀਤੀ। ਇੱਕ ਸੌ (100) ਸਿੱਖਾਂ ਦਾ ਤੀਜਾ ਜੱਥਾ ਭਾਈ ਬਚਿੱਤਰ ਸਿੰਘ ਦੀ ਕਮਾਨ ਹੇਠ ਰੋਪੜ ਤੋਂ ਆ ਰਹੀ ਨਵਾਬ ਸਰਹਿੰਦ ਦੀ ਫ਼ੌਜ ਨੂੰ ਰੋਕਣ ਲਈ ਹੁਕਮ ਕੀਤਾ। ਗੁਰੂ ਸਾਹਿਬ ਨੇ ਭਾਈ ਉਦੈ ਸਿੰਘ ਨੂੰ ਹਦਾਇਤ ਦਿੱਤੀ ਕਿ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਬੁੱਢਾ ਸਿੰਘ ਦੇ ਜੱਥੇ ਨੂੰ ਇਤਲਾਹ ਦੇਣੀ ਕਿ ਉਹ ਸਰਸਾ ਨਦੀ ਪਾਰ ਕਰਕੇ ਕੋਟਲਾ ਨਿਹੰਗ ਵਿੱਚ ਭਾਈ ਨਿਹੰਗ ਖਾਂ ਦੇ ਕਿਲ੍ਹੇ ਵਿੱਚ ਪੁੱਜ ਜਾਣ। ਇਸੇ ਸਮੇਂ ਦੌਰਾਨ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਬ੍ਰਾਹਮਣ (ਰਸੋਈਆ) ਆਪਣੇ ਪਿੰਡ ਖੇੜੀ ਲੈ ਗਿਆ। ਇਸ ਨਿਮਕ ਹਰਾਮ ਨੇ ਮਾਤਾ ਜੀ ਤੇ ਮਾਸੂਮ ਬੱਚਿਆਂ ਨੂੰ ਸਰਹਿੰਦ ਦੇ ਨਵਾਬ ਕੋਲੋਂ ਗ੍ਰਿਫ਼ਤਾਰ ਕਰਾ ਕੇ ਵੱਡੇ ਇਨਾਮ ਪ੍ਰਾਪਤ ਕੀਤੇ (ਇਸੇ ਗੰਗੂ ਦੀ ਵੰਸ਼ ਨੇ ਬਾਅਦ ਵਿੱਚ ਸਿੱਖਾਂ 'ਤੇ ਅਨੇਕਾਂ ਜ਼ੁਲਮ ਢਾਏ, ਜੋ ਇੱਕ ਵੱਖਰੀ ਪੁਸਤਕ ਦੀ ਮੰਗ ਕਰਦੀ ਹੈ)।

ਗੁਰੂ ਸਾਹਿਬ ਤੇ ਸਿੰਘਾਂ ਨੇ ਸਰਸਾ ਨਦੀ ਦੇ ਹੜਿਆਲੇ ਪਾਣੀਆਂ ਨੂੰ ਪਾਰ ਕੀਤਾ, ਕੁਝ ਸਿੰਘ ਰੁੜ੍ਹ ਵੀ ਗਏ। ਗੁਰੂ ਸਾਹਿਬ ਤੇ ਕੁਝ ਸਿੰਘ ਦਰਿਆ ਸਤਲੁਜ ਦੇ ਕਿਨਾਰੇ-ਕਿਨਾਰੇ ਠਿੱਡੇ ਤੇ ਲੋਧੀ ਮਾਜਰਾ ਪਿੰਡਾਂ ਦੀ ਸਰਜ਼ਮੀਨ 'ਚ ਹੁੰਦੇ ਹੋਏ ਨਿਹੰਗ ਖਾਂ ਦੀ ਗੜ੍ਹੀ ਪੁੱਜੇ ਸਨ। ਦੂਜੇ ਪਾਸੇ ਬਚਿੱਤ੍ਰ ਸਿੰਘ ਅਤੇ ਉਸ ਦੇ ਜੱਥੇ ਨੇ ਰੋਪੜ ਨੂੰ ਜਾਂਦਿਆਂ ਮਲਕਪੁਰ ਦੇ ਰੰਘੜਾਂ ਤੇ ਰੋਪੜ ਦੇ ਪਠਾਣਾਂ ਨਾਲ ਗਹਿਗੱਚ ਲੜਾਈ ਲੜੀ। ਇਸ ਵਿੱਚ ਬਚਿੱਤ੍ਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਸਾਹਿਬਜ਼ਾਦਾ ਅਜੀਤ ਸਿੰਘ ਤੇ ਹੋਰ ਸਿੰਘਾਂ ਨੇ ਰਸਤੇ 'ਤ ਪਏ ਜ਼ਖ਼ਮੀ ਬਚਿੱਤ੍ਰ ਸਿੰਘ ਨੂੰ ਚੁੱਕ ਕੇ ਨਿਹੰਗ ਖਾਂ

ਦੀ ਗੜ੍ਹੀ ਵਿੱਚ ਲਿਆਂਦਾ, ਜਿੱਥੇ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਸਿੰਘ ਉਡੀਕ ਕਰ ਰਹੇ ਸਨ।

ਗੁਰੂ ਸਾਹਿਬ ਤੇ ਸਿੰਘ ਸਾਰਾ ਦਿਨ 6 ਦਸੰਬਰ 1705 ਨੂੰ ਨਿਹੰਗ ਖਾਂ ਦੀ ਗੜ੍ਹੀ ਵਿੱਚ ਠਹਿਰੇ। ਜ਼ਖ਼ਮੀ ਭਾਈ ਬਚਿੱਤ੍ਰ ਸਿੰਘ ਨੂੰ ਇਲਾਜ ਲਈ ਉਥੇ ਛੱਡ, ਸਾਰੇ ਸਿੰਘ ਤੇ ਗੁਰੂ ਸਾਹਿਬ ਰਾਤ ਸਮੇਂ ਲਖਮੀਪੁਰ ਵੱਲ ਨਿਕਲ ਤੁਰੇ। ਨਿਹੰਗ ਖਾਂ ਦੇ ਬੇਟੇ ਆਲਿਮ ਖਾਂ ਨੇ ਰਾਤ ਸਮੇਂ ਰਸਤਾ ਦੱਸਣ ਦੀ ਸੇਵਾ ਕੀਤੀ। ਤੁਰਨ ਤੋਂ ਪਹਿਲਾਂ ਗੁਰੂ ਸਾਹਿਬ ਨੇ ਨਿਹੰਗ ਖਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਉਸ ਨੂੰ ਇੱਕ ਕਟਾਰ ਤੇ ਢਾਲ ਬਖ਼ਸ਼ੀ। ਗੁਰੂ ਸਾਹਿਬ ਨੇ ਕੋਟਲਾ ਨਿਹੰਗ ਖਾਂ ਤੋਂ ਬੂਰ ਮਾਜਰਾ, ਮਾਛੀਵਾੜਾ ਆਦਿ ਦਿਸ਼ਾ ਵੱਲ ਜਾਣਾ ਸੀ। ਬੂਰ ਮਾਜਰਾ ਪਿੰਡ ਕੋਲ ਗੁਰੂ ਸਾਹਿਬ ਨੂੰ ਸੂਚਨਾ ਮਿਲੀ ਕਿ ਦੁਸ਼ਮਣ ਦੀਆਂ ਫ਼ੌਜਾਂ ਪਿੱਛਾ ਕਰ ਰਹੀਆਂ ਹਨ। ਗੁਰੂ ਸਾਹਿਬ ਨੇ ਉਸ ਸਮੇਂ ਚਮਕੌਰ ਵੱਲ ਜਾਣ ਦਾ ਫ਼ੈਸਲਾ ਕੀਤਾ। ਇੱਕ ਸੋਮੇ ਅਨੁਸਾਰ ਗੁਰੂ ਸਾਹਿਬ ਦੁਘਰੀ ਤੇ ਸ਼ਹਿਨਸ਼ਾਹ ਦੀ ਥੇਹ ਹੁੰਦੇ ਹੋਏ ਚਮਕੌਰ ਪਹੁੰਚੇ ਸਨ। ਦੁਸ਼ਮਣਾਂ ਦੀ ਫ਼ੌਜ ਬੜੀ ਰਫ਼ਤਾਰ ਨਾਲ ਪਿੱਛੇ ਆ ਰਹੀ ਸੀ ਅਤੇ ਚਮਕੌਰ ਨੂੰ ਸਾਰੀਆਂ ਦਿਸ਼ਾਵਾਂ ਵੱਲੋਂ ਘੇਰ ਲਿਆ। ਗੁਰੂ ਸਾਹਿਬ ਨੇ ਬੁਧੀ ਚੰਦ ਦੀ ਹਵੇਲੀ (ਚਮਕੌਰ ਦੀ ਗੜ੍ਹੀ) ਵਿੱਚ ਰਹਿ ਕੇ ਬੇਮਿਸਾਲ ਦਲੇਰੀ ਨਾਲ ਜਿਵੇਂ ਦੁਸ਼ਮਣ ਫ਼ੌਜਾਂ ਦਾ ਮੁਕਾਬਲਾ ਕੀਤਾ, ਉਹ ਸੰਸਾਰ ਦੀ ਜੰਗੀ-ਤਵਾਰੀਖ਼ ਦਾ ਇੱਕ ਅਹਿਮ ਸੁਨਿਹਰੀ ਵਰਕਾ ਹੈ।

**ਕਹਾ ਬੀਰ ਚਾਲੀ ਛਧਾਵੰਤ ਭਾਰੇ।**
**ਕਹਾ ਏਕ ਨੇ ਲਾਖ ਆਏ ਹਕਾਰੇ।**

(ਗੁਰਪ੍ਰਤਾਪ ਸੂਰਜ ਗ੍ਰੰਥ, ਰਿੱਤੁ-6)

ਇਥੇ ਇਹ ਬਾਤ ਗੌਰਤਲਬ ਹੈ ਕਿ ਅਨੰਦਪੁਰ ਸਾਹਿਬ ਦੇ ਚਾਲ੍ਹੀ ਮੁਕਤਿਆਂ ਵਿੱਚੋਂ ਚਮਕੌਰ ਪੁੱਜਣ ਤੱਕ 37 ਸਿੰਘ ਰਹਿ ਗਏ ਸਨ। ਭਾਈ ਜੀਵਨ ਸਿੰਘ, ਉਦੈ ਸਿੰਘ ਤੇ ਬਚਿੱਤ੍ਰ ਸਿੰਘ ਸ਼ਹੀਦੀ ਪ੍ਰਾਪਤ ਕਰ ਚੁੱਕੇ ਸਨ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਜਦੋਂ ਗੁਰੂ ਸਾਹਿਬ ਚਮਕੌਰ ਪੁੱਜੇ ਸਨ, ਉਸ ਸਮੇਂ ਹੋਰ ਸਿੰਘ ਵੀ ਨਾਲ ਸ਼ਾਮਲ ਹੋ ਚੁੱਕੇ ਸਨ, ਜਿਨ੍ਹਾਂ ਦੀ ਗਿਣਤੀ 47 ਹੋ ਚੁੱਕੀ ਸੀ (37 ਅਨੰਦਪੁਰੀ ਮੁਕਤੇ, 8 ਨਵੇਂ ਸਿੰਘ ਅਤੇ ਦੋ ਵੱਡੇ ਸਾਹਿਬਜ਼ਾਦੇ)। ਇਸ ਲੜਾਈ ਦਾ 'ਬਚਿੱਤਰ ਨਾਟਕ' ਵਿੱਚ ਜ਼ਿਕਰ ਆਉਂਦਾ ਹੈ-

**ਮਾਨੋ ਘਟਾ ਉਮਡੀ ਚਹੂੰ ਓਰ ਤੇ ਉਮਡ ਦਲ ਦੂਤ ਕੇ ਆਈ।**
**ਘੇਰਿ ਲਈ ਚਮਕ ਉਰਾ ਸਬੇ ਸੁ ਰਹਿਓ ਕਹੀ ਰਾਹ ਕਹੋ ਕਿਤ ਜਾਹੀ॥**
**ਚਾਰੇ ਦਿਸ਼ਾ ਦਲ ਆਨ ਪਰੇ ਤਾ ਦੇਖਤ ਸਿੰਘ ਉਠੇ ਭਭਕਾਹੀ।**
**ਸਾਹਿਬ ਸਿਉਂ ਤਬ ਲੇਤ ਖੁਸ਼ੀ ਮਨ ਮੇ ਕਰਿ ਅਨੰਦ ਜੂਝਨ ਜਾਹੀ।**

'ਚਮਕੌਰ ਦੀ ਗੜ੍ਹੀ' ਵਿੱਚ ਮੁੱਠੀ ਭਰ ਸਿੰਘਾਂ ਨੇ ਬੜੀ ਬਹਾਦਰੀ ਨਾਲ ਜੰਗ ਲੜੀ ਜਿਸ ਵਿੱਚ 37 ਸਿੰਘਾਂ ਸਮੇਤ ਦੋ ਵੱਡੇ ਸਾਹਿਬਜ਼ਾਦਿਆਂ ਨੇ ਸ਼ਹੀਦੀ ਪ੍ਰਾਪਤ ਕੀਤੀ।

## ਸਾਕਾ ਚਮਕੌਰ

### ਵੱਡੇ ਸਾਹਿਬਜ਼ਾਦਿਆਂ ਅਤੇ ਸਿੰਘਾਂ ਦੀ ਸ਼ਹੀਦੀ

ਇਸੇ ਰਾਤ ਨੂੰ ਪਿੱਛੋਂ ਪਹਾੜੀ ਰਾਜਿਆਂ ਦੀ ਸੈਨਾ ਅਤੇ ਮੁਗਲ ਸੈਨਾ ਪੁੱਜੀ ਅਤੇ ਖਵਾਜਾ ਮਰਦੂਦ ਵੀ ਦਿੱਲੀਓਂ ਹੋਰ ਕੁਮਕ[1] ਲੈ ਕੇ ਪੁੱਜ ਗਿਆ। ਰਾਤੋ ਰਾਤ ਦਸ ਲੱਖ ਫੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਸਤਿਗੁਰੂ ਜੀ ਨੇ ਅੱਠ ਅੱਠ ਸਿੰਘ ਇੱਕ ਇੱਕ ਬਾਹੀ 'ਤੇ ਥਾਪ ਦਿੱਤੇ। ਭਾਈ ਦਇਆ ਸਿੰਘ, ਸੰਗਤ ਸਿੰਘ, ਸਾਹਿਬਜ਼ਾਦੇ ਅਤੇ ਸਤਿਗੁਰੂ ਜੀ ਆਪ ਉਪਰਲੀ ਅਟਾਰੀ 'ਤੇ ਪੁੱਜ ਗਏ। ਭਾਈ ਮਦਨ ਸਿੰਘ, ਭਾਈ ਕਾਠਾ ਸਿੰਘ ਗੜ੍ਹੀ ਦੇ ਦਰਵਾਜ਼ੇ 'ਤੇ ਪਹਿਰੇਦਾਰ ਥਾਪੇ ਗਏ। ਡਿਊਟੀਆਂ ਲਾਉਣ ਉਪਰੰਤ ਖ਼ਾਲਸੇ ਨਾਲ ਸਤਿਗੁਰੂ ਜੀ ਨੇ ਵਿਚਾਰਾਂ ਕੀਤੀਆਂ। ਸਤਿਗੁਰੂ ਜੀ ਨੇ ਫੁਰਮਾਇਆ, "ਖ਼ਾਲਸਾ ਜੀ, ਜੇਕਰ ਅੱਠ ਦਿਨ ਅਨੰਦਗੜ੍ਹ ਦੇ ਕਿਲ੍ਹੇ ਅੰਦਰ ਭੁੱਖ ਦਾ ਦੁੱਖ ਹੋਰ ਜਰ ਲੈਂਦੇ ਤਦ ਅਕਾਲ ਪੁਰਖ ਜੀ ਦੇ ਭਾਣੇ ਅੰਦਰ ਹੋਰ ਖੇਡ ਵਾਪਰਦੀ, ਪਰ ਹੱਠ ਕਰਨ ਕਰਕੇ ਇਹ ਕੁਝ ਵਾਪਰਿਆ। ਪਰ ਖ਼ਾਲਸੇ ਨੂੰ ਹਰ ਸਮੇਂ ਜੰਗ ਯੁੱਧ ਵਿੱਚ ਚੜ੍ਹਦੀ ਕਲਾ ਵਿੱਚ ਰਹਿਣਾ ਚਾਹੀਦਾ ਹੈ। ਸੁ ਇਸ ਗੜ੍ਹੀ ਦੇ ਅੰਦਰ ਆਪਾਂ ਸਭਨਾਂ ਨੂੰ "ਅਤਿ ਹੀ ਰਣ ਮੇਂ ਤਬ ਜੂਝ ਮਰੋਂ" ਅਨੁਸਾਰ ਡੱਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ। ਸਭਨਾਂ ਨੇ ਆਪੋ ਆਪਣੇ ਤੀਰ ਕਮਾਨ, ਨੇਜ਼ੇ ਭਾਲੇ ਤਲਵਾਰਾਂ ਸਭ ਸ਼ਸ਼ਤ੍ਰ ਸੰਭਾਲ ਲਏ। ਸਾਰੀ ਰਾਤ ਅਮਨ ਚੈਨ ਨਾਲ ਲੰਘੀ। ਗੜ੍ਹੀ ਅੰਦਰ ਹੀ ਦੀਵਾਨ ਸਜਿਆ। ਆਸਾ ਜੀ ਦੀ ਵਾਰ ਦਾ ਪਾਠ ਕੀਤਾ ਗਿਆ, ਅਰਦਾਸਾ ਸੋਧਿਆ ਅਤੇ ਅਕਾਲ ਪੁਰਖ ਜੀ ਦਾ ਧੰਨਵਾਦ ਕੀਤਾ ਗਿਆ।

ਦਿਨ ਚੜ੍ਹਦੇ ਸਾਰ ਟਿੱਡੀ ਦਲ ਵਾਂਗੂੰ ਮੁਗਲ ਸੈਨਾ ਨੇ ਗੜ੍ਹੀ ਨੂੰ ਘੇਰ ਲਿਆ। ਗੁਰੂ ਜੀ ਅਤੇ ਖ਼ਾਲਸੇ ਜੀ ਨੇ ਅਕਾਲ ਪੁਰਖ ਜੀ ਦੀ ਓਟ ਤੇ ਯੁੱਧ ਸ਼ੁਰੂ ਕਰ ਦਿੱਤਾ। ਸੰਸਾਰ ਦੇ ਇਤਿਹਾਸ ਵਿੱਚ ਇਹ ਇੱਕ ਅਨੋਖਾ ਯੁਧ ਸੀ। ਇੱਕ ਪਾਸੇ ਗੁਰੂ ਜੀ ਦੀ ਫੌਜ ਦੇ ਚਾਲ੍ਹੀ ਸੂਰਮੇ ਸਿੰਘ, ਦੂਜੇ ਪਾਸੇ ਮੁਗਲ ਫੌਜ ਦੇ ਦਸ ਲੱਖ ਸਿਪਾਹੀ। ਮੁਗਲ ਫੌਜ ਨੂੰ ਇਹ ਪੂਰਾ ਵਿਸ਼ਵਾਸ ਸੀ ਕਿ ਚਾਲੀ ਸਿੰਘ ਕੀ ਹਨ ? ਅਸੀਂ ਇਨ੍ਹਾਂ ਨੂੰ ਝਟਪਟ ਹੀ ਫਤਹਿ ਕਰ ਲਵਾਂਗੇ। ਇਸ ਵਾਸਤੇ ਬਿਲਕੁੱਲ ਆਰਾਮ ਨਾਲ ਲੜਾਈ ਲੜੋ, ਮੁਗਲ ਸੈਨਾ ਸ਼ਰਾਬੀ ਕਬਾਬੀ ਹੋਣ ਕਾਰਨ ਆਲਸੀ ਵੀ ਸੀ। ਉਹ ਗੁਰੂ ਸਾਹਿਬ ਅਤੇ ਖ਼ਾਲਸੇ ਦੀ ਬਹਾਦਰੀ ਬਾਬਤ ਵੀ ਜਾਣਦੇ ਸਨ। ਮੁਗਲਾਂ ਨੇ ਛੋਟੇ-ਛੋਟੇ ਦਸਤੇ ਗੜ੍ਹੀ ਵੱਲ ਭੇਜਣੇ ਸ਼ੁਰੂ ਕੀਤੇ ਪਰ ਸਿੰਘ ਅਤੇ ਸਤਿਗੁਰੂ ਜੀ ਤੇ ਤੀਰਾਂ ਨਾਲ ਉਹ ਮੂੰਹ ਦੀ ਖਾ ਕੇ ਅਸਫਲ ਰਹੇ। ਸੈਂਕੜੇ ਮੁਗਲ ਮੌਤ ਦੇ ਘਾਟ ਉਤਾਰੇ। ਪੰਜ-ਪੰਜ ਸਿੰਘਾਂ ਦਾ ਜਥਾ ਹੁਣ ਗੜ੍ਹੀ ਤੋਂ ਬਾਹਰ ਆ ਕੇ ਮੁਗਲ ਫੌਜ ਨਾਲ ਜੂਝਣ ਲੱਗਾ। ਇਵੇਂ ਦਿਨ ਢਲ ਗਿਆ, ਖਿਜ਼ਰ ਖਾਂ, ਗੁਲਸ਼ੇਰ ਖਾਂ, ਨਾਹਰ ਖਾਂ ਵੱਡੇ ਸੂਰਮਿਆਂ ਨੇ ਭਾਰੀ ਸੈਨਾ ਲੈ ਕੇ

---

*1. ਫੌਜ਼ੀ ਸਹਾਇਤਾ।*

ਜ਼ਬਰਦਸਤ ਹੱਲਾ ਕੀਤਾ। ਸਤਿਗੁਰੂ ਜੀ ਦੇ ਤੀਰ ਨਾਲ ਨਾਹਰ ਖਾਂ ਮਾਰਿਆ ਗਿਆ ਪਰ ਖਵਾਜਾ ਮਰਦੂਦ ਕੰਧ ਉਹਲੇ ਲੁਕ ਕੇ ਬਚ ਗਿਆ। ਗੈਰਤ ਖਾਂ ਮਾਰਿਆ ਗਿਆ। ਜਿਹੜਾ ਵੀ ਦੀਵਾਰ ਲਾਗੇ ਪੁੱਜਿਆ ਉਹ ਤੀਰ ਖਾ ਕੇ ਮਾਰਿਆ ਗਿਆ। ਜ਼ਫ਼ਰਨਾਮੇ ਵਿੱਚ ਸਤਿਗੁਰੂ ਜੀ ਫੁਰਮਾਉਂਦੇ ਹਨ:-

**26 ਬਰੰਗਿ ਮਗਸ ਸਯਾਹ ਪੋਸ਼ ਆਮਦੰਦ ॥ ਬ: ਯਕ-ਬਾਰਗੀ ਦਰ ਖਰੋਸ਼ ਆਮਦੰਦ ॥**

**27 ਹਰ ਆਂ ਕੱਸ ਦੀਵਾਰ ਆਮਦ ਬਿਰੂੰ ॥ ਬਖ਼ੁਰਦਨ ਯਕੇ ਤੀਰ ਸ਼ੁੱਦ ਗਰਕਿ ਖ਼ੂੰ ॥**

**28 ਕਿ ਬੈਰੂੰ ਨਯਾਮਦ ਕਸੇ ਜ਼ਾਂ ਦੀਵਾਰ ॥ ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼ਵਾਰ ॥**

**29 ਚੂ ਦੀਦਮ ਕਿ ਨਾਹਰ ਬਿਯਾਂਮਦ ਬਜੰਗ ॥ ਚਸ਼ੀਦ : ਯਕੇ ਤਰਿ ਮਨ ਬੇਦਰੰਗ ॥**

-------------------------------------------

**31 ਕਿ ਅਫਗਾਨਿ ਦੀਗਰ ਬਯਾਮਦ ਬਜੰਗ ॥ ਚੁ ਸੈਲਿ ਰਵਾਂ ਹਮਚੁ ਤੀਰੋ ਤੁੰਫੰਗ ॥**

**32 ਬਸੇ ਹਮਲਾ ਕਰਦੰਦ ਬ-ਮਰਦਾਨਗੀ ॥ ਹਮ ਅਜ਼ ਹੋਸ਼ਗੀ ਹਮ ਜ਼ਿ ਦੀਵਾਨਗੀ ॥**

**33 ਬਸੇ ਹਮਲਾ ਕਰਦੰਦ ਬਸੇ ਜ਼ਖਮ ਖ਼ਰਦੁ ॥ ਦੋ ਕਸ ਰਾ ਬਜਾਂ ਕੁਸ਼ਤ ਹਮ ਜਾਂ ਸਪੁਰਦ ॥**

**34 ਕਿ ਆਂ ਖਵਾਜਾ ਮਰਦੂਦ ਸਾਯ ਏ ਦੀਵਾਨ ॥ ਨਯਾਮਦ ਬ-ਮੈਦਾਂ-ਬ ਮਰਦਾਨਾ ਵਰ ॥**

26. ਤੇਰੀ ਕਾਲੀ ਪੋਸ਼ ਫੌਜ ਮੱਖੀਆਂ (ਮਖੀਲ) ਵਾਂਗ ਆ ਪਈ ਅਤੇ ਸ਼ੋਰ ਮਚਾਉਂਦੀ ਇੱਕ ਦਮ ਟੁੱਟ ਪਈ।

27. ਜੋ ਵੀ ਕੋਈ ਦੀਵਾਰ (ਚਮਕੌਰ ਦੀ ਕੱਚੀ ਗੜ੍ਹੀ) ਦੀ ਓਟ ਤੋਂ ਜ਼ਰਾ ਬਾਹਰ ਆਇਆ ਉਹ ਇੱਕੋ ਤੀਰ ਖਾ ਕੇ ਲਹੂ ਵਿੱਚ ਗਰਕ ਹੋ ਗਿਆ।

28. ਫਿਰ ਉਸ ਦੀਵਾਰ ਤੋਂ ਕੋਈ ਵੀ ਬਾਹਰ ਨਾ ਆਇਆ, ਨਾ ਉਨ੍ਹਾਂ ਤੀਰ ਖਾਧੇ ਤੇ ਨਾ ਹੀ ਖੁਆਰ ਹੋਏ।

29. ਜਦ ਮੈਂ ਨਾਹਰ ਖਾਂ ਨੂੰ ਮੈਦਾਨੇ ਜੰਗ ਵਿੱਚ ਆਇਆ ਵੇਖਿਆ ਤਾਂ ਉਸਨੇ ਫੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ ਅਰਥਾਤ ਉਹ ਤੀਰ ਖਾ ਕੇ ਥਾਂ ਹੀ ਢਹਿ ਢੇਰੀ ਹੋ ਗਿਆ।

31. ਇਸ ਪਿਛੋਂ ਇੱਕ ਹੋਰ ਪਠਾਣ ਤੇ ਹੜ੍ਹ ਵਾਂਗ (ਬੰਦੂਕ ਦੀ ਗੋਲੀ) ਵਾਂਗ ਲੜ੍ਹਨ ਲਈ ਅਗੇ ਆਇਆ।

32. ਉਸ ਨੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ (ਕੁਝ ਸੂਝ ਬੂਝ ਨਾਲ ਕੁਝ ਬੇ ਸਮਝੀ ਨਾਲ)

33. ਉਸ ਨੇ ਕਈ ਹੱਲੇ ਕੀਤੇ ਅਤੇ ਖੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ ਨੂੰ ਜਾਨੋਂ ਮਾਰ ਦਿਤਾ ਤੇ ਆਖਰ ਆਪ ਵੀ ਆਪਣੀ ਜਾਨ ਦੇ ਗਿਆ।

34. ਉਹ ਮਰਦੂਦ ਖੁਆਜਾ ਜਫ਼ਰਬੇਗ ਬੁਜਦਿਲ ਸਰਦਾਰ ਗੜ੍ਹੀ ਦੀ ਦੀਵਾਰ

ਦੀ ਓਟ ਹੇਠ (ਉਹਲੇ) ਹੀ ਰਿਹਾ ਬਹਾਦਰਾਂ ਵਾਂਗ ਮੈਦਾਨ ਵਿੱਚ ਸਾਹਮਣੇ ਨਹੀਂ ਆਇਆ।

ਸਿੰਘ ਕਾਲੇ ਮਖੀਲ ਦੀਆਂ ਮੱਖੀਆਂ ਵਾਂਗ ਕੁੱਦ ਪਏ ਤੇ ਪਲਾਂ ਵਿੱਚ ਵੈਰੀਆਂ 'ਤੇ ਕਾਬੂ ਪਾ ਲਿਆ। ਜੋ ਕੋਈ ਵੀ ਦੀਵਾਰ ਤੋਂ ਬਾਹਰ ਆ ਗਿਆ ਇੱਕੋ ਤੀਰ ਨਾਲ ਖੂਨੋ ਖੂਨ ਹੋ ਗਿਆ। ਪਰ ਜੋ ਵੀ ਦੀਵਾਰ ਦੇ ਅੰਦਰ ਰਿਹਾ ਨ ਕਿਸੇ ਤੀਰ ਨਾਲ ਜ਼ਖ਼ਮੀ ਹੋਇਆ ਤੇ ਨ ਪਰੇਸ਼ਾਨ ਹੋਇਆ। ਜਦੋਂ ਨਾਹਰ ਲੜਾਈ ਵਿੱਚ ਆਇਆ ਇੱਕੋ ਤੀਰ ਦੀ ਮਾਰ ਨਾਲ ਸਰੀਰ ਤਿਆਗ ਗਿਆ। ਬਾਕੀ ਰਹਿੰਦੇ ਪਠਾਣ ਜੰਗ ਵਿੱਚ ਸ਼ਾਮਲ ਹੋਏ ਤੇ ਬੜਾ ਖੂੰ-ਖਾਰ ਹੱਲਾ ਬੋਲਿਆ। ਬੜੀ ਮਰਦਾਨਗੀ ਨਾਲ ਹੱਲਾ ਬੋਲਿਆ ਪਰ ਬੜੀ ਕਾਇਰਤਾ ਤੇ ਮੂਰਖਤਾ ਨਾਲ ਉਨ੍ਹਾਂ ਵਿੱਚੋਂ ਬਹੁਤਿਆਂ ਨੇ ਜੰਗ ਕੀਤਾ ਤੇ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਰੱਬ ਨੂੰ ਪਿਆਰੇ ਹੁੰਦੇ ਗਏ। ਉਹ ਮਰਦੂਦ ਖਵਾਜਾ (ਕਮਾਂਡਰ) ਕੰਧ ਦੇ ਉਹਲੇ ਖੜ੍ਹਾ ਰਿਹਾ-ਕਾਇਰਾਂ ਵਾਂਗ ਲੜਾਈ ਵਿੱਚ ਸ਼ਾਮਲ ਨ ਹੋਇਆ।

ਇਸ ਯੁੱਧ ਵਿੱਚ ਕਾਫੀ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਪਹਿਰੇਦਾਰ ਮਦਨ ਸਿੰਘ ਅਤੇ ਕਾਠਾ ਸਿੰਘ ਵੀ ਸ਼ਹੀਦ ਹੋ ਗਏ। ਪਹਿਲਾਂ ਦਾਨ ਸਿੰਘ, ਸ਼ਿਆਮ ਸਿੰਘ ਅਤੇ ਧਿਆਨ ਸਿੰਘ ਪਹਿਰੇਦਾਰ ਸਿੰਘਾਂ ਪਿੱਛੋਂ ਬਾਹਰ ਮੁਗਲ ਸੈਨਾ ਨਾਲ ਲੜੇ ਉਹ ਵੀ ਸ਼ਹੀਦੀ ਪਾ ਗਏ। ਟਿੱਡੀ ਦਲ ਵਾਂਙੂ ਮੁਗਲ ਸੈਨਾ ਗੜ੍ਹੀ ਦੇ ਦਰਵਾਜ਼ੇ ਵੱਲ ਨੂੰ ਵਧੀ ਆਉਂਦੀ ਦੇਖ ਕੇ ਭਾਈ ਮੋਹਕਮ ਸਿੰਘ ਜੀ ਨੇ ਜੰਗ ਦੇ ਮੈਦਾਨ ਵਿੱਚ ਵੈਰੀਆਂ ਨਾਲ ਜੂਝਣ ਲਈ ਸਤਿਗੁਰੂ ਸਨਮੁਖ ਹਾਜ਼ਰ ਹੋ ਕੇ ਆਗਿਆ ਮੰਗੀ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਆਪਣੇ ਹੱਥ ਦੀ ਤਲਵਾਰ ਬਖਸ਼ੀ ਅਤੇ ਅਸ਼ੀਰਵਾਦ ਦੇ ਕੇ ਜੰਗ ਨੂੰ ਜਾਣ ਦੀ ਆਗਿਆ ਦੇ ਦਿੱਤੀ। ਪੰਜਾਂ ਪਿਆਰਿਆਂ ਵਿੱਚੋਂ ਭਾਈ ਮੋਹਕਮ ਸਿੰਘ ਜੀ ਇਕੱਲਾ ਸਵਾ ਲੱਖ ਮੁਗਲਾਂ ਵੱਲੋਂ ਲੜਦੀ ਫੌਜ ਨਾਲ ਜੂਝਿਆ ਅਤੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰਿਆ। "ਸਵਾ ਲਾਖ ਸੇ ਏਕ ਲੜਾਊਂ" ਦਾ ਵਚਨ ਪੂਰਾ ਕਰ ਵਿਖਾਇਆ ਅਤੇ ਸ਼ਹੀਦੀ ਪ੍ਰਾਪਤ ਕਰ ਗਿਆ।

ਇਸ ਪਿੱਛੋਂ ਬਿਜਲੀ ਵਾਂਗੂੰ ਪਿਆਰੇ ਸਾਹਿਬ ਸਿੰਘ ਅਤੇ ਪਿਆਰੇ ਹਿੰਮਤ ਸਿੰਘ (ਪੰਜਾਂ ਪਿਆਰਿਆਂ ਵਿੱਚੋਂ) ਵੀ ਦੁਸ਼ਮਣਾਂ ਦੇ ਟਿੱਡੀ ਦਲ 'ਤੇ ਟੁੱਟ ਪਏ। ਅਜਿਹੀ ਤਲਵਾਰ ਚਲਾਈ ਕਿ ਦਰਵਾਜ਼ੇ ਅੱਗੇ ਪੁੱਜੀ ਸੈਨਾ ਦਾ ਸਫਾਇਆ ਕਰ ਦਿੱਤਾ। ਖੂਨ ਦੀਆਂ ਨਦੀਆਂ ਵਗ ਟੁਰੀਆਂ। ਅੰਤ ਜੰਗੇ-ਮੈਦਾਨ ਵਿੱਚ ਇਹ ਵੀ ਦੋਵੇਂ ਸ਼ਹੀਦ ਹੋ ਗਏ। ਇਵੇਂ ਹੀ ਈਸ਼ਰ ਸਿੰਘ, ਦੇਵਾ ਸਿੰਘ, ਮਿਹਰ ਸਿੰਘ, ਕੀਰਤ ਸਿੰਘ, ਅਨੰਦ ਸਿੰਘ, ਲਾਲ ਸਿੰਘ, ਕੇਸਰਾ ਸਿੰਘ, ਮਦੱਵਰ ਅਮੋਲਕ ਸਿੰਘ ਵੀ ਵੈਰੀ ਦਲ ਨੂੰ ਮਾਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ। ਦੁਬਾਰਾ ਖਵਾਜਾ ਅਤੇ ਗੁਲਸ਼ੇਰ ਖਾਂ ਨੇ ਭਾਰੀ ਹਮਲਾ ਕੀਤਾ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਸਤਿਗੁਰੂ ਜੀ ਪਾਸੋਂ ਜੰਗੇ-ਮੈਦਾਨ ਵਿੱਚ ਜਾਣ ਦੀ ਆਗਿਆ ਮੰਗੀ। ਪੰਜ ਸਿੰਘਾਂ ਨੂੰ ਨਾਲ ਲੈ ਕੇ ਜੰਗੇ-ਮੈਦਾਨ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਪੁੱਜ ਗਏ। ਇੱਕ ਭਿਆਨਕ ਯੁੱਧ ਛਿੜਿਆ, ਤੀਰਾਂ

ਦੀ ਬਾਛੜ ਪੈਣ ਲੱਗੀ, ਨੇਜ਼ੇ, ਤਲਵਾਰਾਂ ਚੱਲਣ ਲੱਗੀਆਂ। ਸਾਹਿਬਜ਼ਾਦੇ ਦੇ ਭੱਥੇ ਵਿੱਚੋਂ ਤੀਰ ਮੁੱਕ ਗਏ, ਸਾਂਗ ਧੂਹੀ ਅਤੇ ਦੁਸ਼ਮਣਾਂ 'ਤੇ ਟੁੱਟ ਪਏ। ਇੱਕ ਪਠਾਣ ਦੀ ਜ਼ਰਾ ਬਕਤਰ[1] ਵਿੱਚ ਸਾਂਗ ਫਸ ਗਈ। ਜਦੋਂ ਜ਼ੋਰ ਨਾਲ ਖਿੱਚੀ ਤਦ ਸਾਂਗ ਟੁੱਟ ਗਈ। ਫੇਰ ਤਲਵਾਰ ਨਾਲ ਜੂਝਣਾ ਸ਼ੁਰੂ ਕਰ ਦਿੱਤਾ। ਨਾਲ ਆਏ ਪੰਜੇ ਸਿੰਘ ਵੀ ਸ਼ਹਾਦਤ ਪ੍ਰਾਪਤ ਕਰ ਗਏ। ਮੁਗਲ ਫੌਜ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਘੇਰ ਲਿਆ। ਸਾਹਿਬਜ਼ਾਦੇ ਵੱਲੋਂ ਅਨਵਰ ਖਾਂ 'ਤੇ ਤਲਵਾਰ ਦਾ ਭਰਵਾਂ ਵਾਰ ਕੀਤਾ ਗਿਆ ਪਰ ਮੁਗਲ ਸੈਨਾ ਵੱਲੋਂ ਕੀਤੇ ਵਾਰ ਨਾਲ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ। ਸਤਿਗੁਰੂ ਜੀ ਨੇ ਆਪਣੇ ਦੁਲਾਰੇ ਨੂੰ ਜੂਝਦਿਆਂ, ਘੇਰੇ ਵਿੱਚ ਘਿਰਦਿਆਂ, ਘਾਇਲ ਹੁੰਦਿਆਂ, ਆਪਾ ਨਿਛਾਵਰ ਕਰਦਿਆਂ ਵੇਖਿਆ, ਪਰ ਆਂਦਰਾਂ ਦੇ ਮੋਹ ਨੇ ਡੁਲਾਇਆ ਨਹੀਂ। ਇਵੇਂ ਪੁੱਤਰ ਸੰਤ ਖ਼ਾਲਸਾ, ਸਿਪਾਹੀ ਯੋਧਾ ਬਾਬਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ।

ਵੱਡੇ ਵੀਰ ਨੂੰ ਸ਼ਹੀਦ ਹੁੰਦਿਆਂ ਵੇਖ, ਸਾਹਿਬਜ਼ਾਦਾ ਜੁਝਾਰ ਸਿੰਘ ਨੇ ਵੀ ਸਤਿਗੁਰੂ ਜੀ ਪਾਸੋਂ ਯੁੱਧ ਵਿੱਚ ਜਾਣ ਦੀ ਆਗਿਆ ਮੰਗੀ। ਸਤਿਗੁਰੂ ਜੀ ਨੇ ਪਿਆਰ ਨਾਲ ਕੰਡ ਤੇ ਹੱਥ ਫੇਰਿਆ ਅਤੇ ਬਹਾਦਰੀ ਨਾਲ ਰਣ ਖੇਤਰ ਵਿੱਚ ਜੂਝਣ ਲਈ ਅਸ਼ੀਰਵਾਦ ਦਿੱਤੀ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਵੀ ਪੰਜਾਂ ਸਿੰਘਾਂ ਸਮੇਤ ਯੁੱਧ ਦੇ ਮੈਦਾਨ ਵਿੱਚ ਪੁੱਜੇ ਅਤੇ ਪਹਿਲੇ ਸ਼ਹੀਦ ਹੋ ਚੁੱਕੇ ਸਿੰਘਾਂ ਵਾਂਙੂ ਜੂਝਣ ਲੱਗੇ। ਸੈਂਕੜੇ ਮੁਗਲ ਅਤੇ ਪਹਾੜੀ ਰਾਜਿਆਂ ਦੀ ਫੌਜ ਨੂੰ ਮੌਤ ਦੇ ਘਾਟ ਉਤਾਰਿਆ। ਇਸ ਵੇਲੇ ਤ੍ਰਕਾਲਾਂ ਪੈ ਚੁੱਕੀਆਂ ਸਨ। ਛੇਆਂ ਬਹਾਦਰ ਸਿੰਘਾਂ ਨੇ ਗੜ੍ਹੀ ਦੇ ਦਰਵਾਜ਼ੇ ਅੱਗਿਓਂ ਟਿੱਡੀ ਦਲ ਵਾਂਙੂ ਵਧੀ ਆ ਰਹੀ ਫੌਜ ਦਾ ਸਫਾਇਆ ਕਰ ਦਿੱਤਾ। ਸਾਹਿਬਜ਼ਾਦਾ ਅਜੀਤ ਸਿੰਘ ਵਾਂਙੂ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਵੀ ਬਹੁਤ ਬਹਾਦਰੀ, ਦਲੇਰੀ, ਨਿਰਭੈਤਾ ਨਾਲ ਲੜੇ। ਅਣ-ਗਿਣਤ ਵੈਰੀਆਂ ਦੇ ਦਲ ਵਿੱਚ ਲੜਦੇ ਘਿਰ ਗਏ, ਕਾਫੀ ਜ਼ਖਮੀ ਹੁੰਦਿਆਂ ਹੋਇਆਂ ਵੀ ਆਖਰੀ ਦਮ ਤੱਕ ਲੜਦੇ ਰਹੇ, ਪੰਜੇ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਤਿ ਜ਼ਖਮੀ ਹੋ ਕੇ ਸ਼ਹੀਦ ਹੋ ਗਏ। ਇਸ ਵੇਲੇ ਕਾਫੀ ਹਨੇਰਾ ਹੋ ਗਿਆ ਸੀ। ਵੈਰੀ ਸੈਨਾ ਵੀ ਗੜ੍ਹੀ ਤੋਂ ਪਿਛਾਂਹ ਹੱਟ ਗਈ ਸੀ। ਸਤਿਗੁਰੂ ਜੀ ਨੇ ਦੀਵਾਨ ਸਜਾਇਆ, ਰਹਿਰਾਸ ਜੀ ਦਾ ਪਾਠ ਕੀਤਾ, ਅੱਜ ਅਰਦਾਸ ਸਤਿਗੁਰੂ ਜੀ ਨੇ ਆਪ ਕੀਤੀ ਅਤੇ ਵਾਹਿਗੁਰੂ ਜੀ ਦਾ ਧੰਨਵਾਦ ਕੀਤਾ ਕਿ ਤਿੰਨ ਮਹਾਨ ਕਸ਼ਟ-ਭਰੀਆਂ ਰਾਤਾਂ ਖ਼ਾਲਸੇ ਨੂੰ ਚੜ੍ਹਦੀ ਕਲਾ ਨਾਲ ਬੀਤੀਆਂ ਅਤੇ ਵਾਹਿਗੁਰੂ ਅੰਗ ਸੰਗ ਰਹੇ। ਜਿਨ੍ਹਾਂ ਨੂੰ ਆਪਣੀ ਗੋਦ ਵਿੱਚ ਸੱਦਣਾ ਮਨਜ਼ੂਰ ਸੀ, ਉਨ੍ਹਾਂ ਨੂੰ ਚੜ੍ਹਦੀ ਕਲਾ ਵਿੱਚ ਆਪਣੇ ਸਨਮੁਖ ਰਹਿੰਦਿਆਂ ਚਿੱਤ ਵਿੱਚ ਨਾਮ ਤੇ ਮੂੰਹ ਵਿੱਚ ਫਤਹਿ, ਆਪਣੇ ਦਰ ਸੱਦ ਲਿਆ। ਘਾਲ ਪ੍ਰਵਾਨ ਹੋਈ। ਉਹ ਦਰ ਅੱਪੜੇ ਜੋ ਬਾਕੀ ਰਹੇ, ਆਪ ਦੀ ਓਟ ਵਿੱਚ ਸਾਵਧਾਨ, ਭਾਣੇ ਤੇ ਰਜ਼ਾ ਵਿੱਚ ਰਾਜ਼ੀ, ਚੜ੍ਹਦੀਆਂ ਕਲਾਂ ਵਿੱਚ ਤਿਆਰ-

---

*1. ਲੋਹੇ ਦੀ ਬਣੀ ਹੋਈ ਕੋਟੀ।*

ਬਰ-ਤਿਆਰ ਹਨ। ਇਹ ਵਾਹਿਗੁਰੂ ਆਪ ਦੀ ਮੇਹਰ ਹੈ। ਫੇਰ ਆਪ ਨੇ ਸਭ ਸ਼ਹੀਦਾਂ ਦੀ ਆਤਮਾ ਨੂੰ ਅਸੀਸਾਂ ਬਖਸ਼ੀਆਂ।

ਇਸ ਵੇਲੇ ਸਭ ਸਿੰਘਾਂ ਨੇ ਸਤਿਗੁਰੂ ਜੀ ਨੂੰ ਗੜ੍ਹੀ ਛੱਡ ਜਾਣ ਲਈ ਬੇਨਤੀ ਕੀਤੀ। ਸਿੰਘਾਂ ਵੱਲੋਂ ਪੰਥਕ ਰੂਪ ਵਿੱਚ ਕੀਤੀ ਬੇਨਤੀ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਈ ਅਤੇ ਗੜ੍ਹੀ ਛੱਡਣ ਤੋਂ ਪਹਿਲਾਂ ਆਪਣੀ ਸ਼ਕਲ ਨਾਲ ਮਿਲਦੇ ਜੁਲਦੇ ਭਾਈ ਸੰਗਤ ਸਿੰਘ ਜੀ ਦੇ ਸੀਸ 'ਤੇ ਜਿਗਾ-ਕਲਗੀ ਸਜਾਈ ਅਤੇ ਬਸਤਰ ਵੀ ਪਹਿਨਵਾ ਦਿੱਤੇ। (ਗਿਆਨੀ ਗਿਆਨ ਸਿੰਘ, ਭਾਈ ਸੁਖਾ ਸਿੰਘ, ਸੋਹਣ ਸਿੰਘ ਸੀਤਲ ਤੇ ਪ੍ਰਿੰਸੀਪਲ ਸਤਬੀਰ ਸਿੰਘ ਆਦਿ ਇਤਿਹਾਸਕਾਰਾਂ ਅਨੁਸਾਰ ਜਿਗਾ-ਕਲਗੀ ਭਾਈ ਸੰਗਤ ਸਿੰਘ ਜੀ ਨੂੰ ਪਹਿਨਾਉਣ ਦਾ ਜ਼ਿਕਰ ਕੀਤਾ ਹੈ) ਭਾਈ ਦਇਆ ਸਿੰਘ, ਧਰਮ ਸਿੰਘ ਅਤੇ ਮਾਨ ਸਿੰਘ ਨੂੰ ਨਾਲ ਲੈ ਕੇ ਤਾੜੀ ਸਾਹਿਬ ਗੁਰਦੁਆਰੇ ਵਾਲੇ ਅਸਥਾਨ 'ਤੇ ਪੁੱਜ ਕੇ ਲਲਕਾਰਿਆ ਕਿ ਸਿੱਖਾਂ ਦਾ ਗੁਰੂ ਜਾ ਰਿਹਾ ਹੈ। ਇਵੇਂ ਤਿੰਨ ਵੇਰਾਂ ਪੁਕਾਰਿਆ, ਇੱਕ ਦਮ ਹਫੜਾ-ਦਫੜੀ ਮਚ ਗਈ। ਆਪੋ ਵਿੱਚ ਕਟਾ-ਵੱਢ ਸ਼ੁਰੂ ਹੋ ਗਈ। ਸਤਿਗੁਰੂ ਤਿੰਨਾਂ ਸਿੰਘਾਂ ਨੂੰ ਤਾਰੇ ਦੀ ਸੇਧੇ ਆਉਣ ਦਾ ਹੁਕਮ ਦੇ ਕੇ ਦੁਸ਼ਮਣ ਦੀਆਂ ਸਫਾਂ ਚੀਰਦੇ ਨਿਕਲ ਗਏ। ਗੜ੍ਹੀ ਵਿੱਚ ਅਟਾਰੀ ਉਪਰ ਸੰਤ ਸਿੰਘ, ਸੰਗਤ ਸਿੰਘ ਚੜ੍ਹ ਗਏ। ਰਾਮ ਸਿੰਘ, ਸੰਤੋਖ ਸਿੰਘ, ਕੇਹਰ ਸਿੰਘ ਦੇਵਾ ਸਿੰਘ ਚਹੁੰ ਬੁਰਜਾਂ 'ਤੇ ਡਟ ਗਏ। ਜੀਵਨ ਸਿੰਘ ਅਤੇ ਕਾਠਾ ਸਿੰਘ ਧੌਂਸਾ ਵਜਾਉਣ ਲੱਗੇ। ਸਭਨਾਂ ਨੇ ਇਸ ਵੇਲੇ ਤੀਰਾਂ ਨਾਲ ਦੁਸ਼ਮਣਾਂ ਦੀਆਂ ਫੌਜਾਂ 'ਤੇ ਵਾਰ ਕਰ ਦਿੱਤੇ। ਰਾਤ ਲੰਘਣ ਉਪਰੰਤ ਦੁਸ਼ਮਣਾਂ ਨੇ ਗੜ੍ਹੀ ਨੂੰ ਘੇਰ ਲਿਆ ਸਾਰੇ ਸਿੰਘ ਜੂਝਦੇ ਸ਼ਹੀਦ ਹੋ ਗਏ। ਜਦੋਂ ਭਾਈ ਸੰਗਤ ਸਿੰਘ ਨੂੰ ਕਲਗੀ ਤੇ ਬਸਤਰ ਪਹਿਨੇ ਵੇਖਿਆ ਤਦ ਉਨ੍ਹਾਂ ਨੂੰ ਸਤਿਗੁਰੂ ਜੀ ਦੇ ਸ਼ਹੀਦ ਹੋ ਜਾਣ ਦਾ ਸ਼ੱਕ ਪਿਆ। ਪਰ ਪਿੱਛੋਂ ਸੂਹੀਏ ਵੱਲੋਂ ਖਬਰ ਮਿਲਣ 'ਤੇ ਬਹੁਤ ਹੈਰਾਨ ਰਹਿ ਗਏ। ਦਿਨੇ ਮੁਗਲ ਆਪਣੀਆਂ ਫੌਜਾਂ ਦੇ ਮਰ ਚੁੱਕੇ ਸਿਪਾਹੀਆਂ ਦੀਆਂ ਲੋਥਾਂ ਵੱਡੇ ਵੱਡੇ ਟੋਏ ਪੁੱਟ ਕੇ ਦਬਦੇ ਰਹੇ। ਸ਼ਾਮ ਵੇਲੇ ਉਹ ਆਪਣੇ ਆਪਣੇ ਘਰਾਂ ਨੂੰ ਪਰਤਣ ਲਈ ਉਤਾਵਲੇ ਸਨ। ਸ਼ਹੀਦ ਸਿੰਘਾਂ ਦੇ ਪਾਵਨ ਸਰੀਰ ਕਿਸੇ ਨੇ ਨ ਸੰਭਾਲੇ। ਰਾਤ ਪੈ ਗਈ। ਬਹਾਦਰ ਸਿੰਘਣੀ ਬੀਬੀ ਸ਼ਰਨ ਕੌਰ ਜੰਗ ਦੇ ਮੈਦਾਨ ਵਿੱਚ ਪੁੱਜ ਗਈ। ਤੁਰਕ ਫੌਜ ਆਰਾਮ ਕਰ ਰਹੀ ਸੀ। ਉਸ ਨੇ ਪਠਾਣੀਆਂ ਵਾਲਾ ਭੇਸ ਧਾਰਿਆ ਹੋਇਆ ਅਤੇ ਇੱਕ ਦੀਵਾ ਹੱਥ ਵਿੱਚ ਫੜਿਆ ਹੋਇਆ ਸੀ। ਤੜਕਾ ਹੋਣ ਤੋਂ ਪਹਿਲਾਂ ਉਸ ਨੇ ਸਾਹਿਬਜ਼ਾਦਿਆਂ ਅਤੇ ਕੁੱਝ ਸ਼ਹੀਦ ਸਿੰਘਾਂ ਦੀਆਂ ਪਾਵਨ ਦੇਹਾਂ ਇਕੱਤਰ ਕਰ ਲਈਆਂ। ਅੰਗੀਠਾ ਤਿਆਰ ਕਰ ਲਿਆ। ਅਰਦਾਸਾ ਸੋਧ ਕੇ ਅੰਗੀਠੇ ਨੂੰ ਅੱਗ ਪ੍ਰਚੰਡ ਕਰ ਦਿੱਤੀ। ਤੁਰਕ ਫੌਜ ਦਾ ਇੱਕ ਦਸਤਾ ਭੱਜਾ ਆਇਆ। ਉਨ੍ਹਾਂ ਇੱਕ ਔਰਤ ਨੂੰ ਵੇਖਿਆ, ਉਸ ਨੂੰ ਫੜਿਆ, ਘਸੀਟ ਕੇ ਪਰ੍ਹਾਂ ਕਰਕੇ ਅੱਗ ਬਾਲਣ ਦਾ ਕਾਰਨ ਪੁੱਛਿਆ ਪਰ ਉਸ ਦਲੇਰ ਬੀਬੀ ਨੇ ਮੂੰਹੋਂ ਇੱਕ ਸ਼ਬਦ ਵੀ ਨ ਬੋਲਿਆ ਅਤੇ ਅੰਤ ਇੱਕ ਤੁਰਕ ਨੇ ਬਰਛਾ ਮਾਰ ਕੇ ਸ਼ਹੀਦ ਕਰ ਦਿੱਤਾ ਅਤੇ ਉਸ ਨੂੰ ਵੀ ਅੰਗੀਠੇ

ਵਿੱਚ ਸੁੱਟ ਦਿੱਤਾ। ਇਵੇਂ ਪੰਥ ਤੋਂ ਕੁਰਬਾਨ ਹੋਣ ਵਾਲੇ ਬਹਾਦਰ ਸਪੂਤਾਂ ਦਾ ਅੰਤਿਮ ਸਸਕਾਰ ਹੋਇਆ। ਇਸ ਘਟਨਾ ਤੋਂ ਪਿੱਛੋਂ ਕੁਝ ਸਿੰਘਾਂ ਨੇ ਪਠਾਣਾਂ ਦਾ ਭੇਸ ਬਣਾ ਕੇ ਬਾਕੀ ਰਹਿੰਦੇ ਸ਼ਹੀਦ ਸਿੰਘਾਂ ਦੀਆਂ ਪਾਵਨ ਦੇਹਾਂ ਇਕੱਤਰ ਕਰਕੇ ਸੰਸਕਾਰ ਕਰਨ ਦੀ ਸੇਵਾ ਕੀਤੀ।

ਅਲਹ ਯਾਰ ਖਾਂ ਜੋਗੀ ਜੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਕਾ ਚਮਕੌਰ ਦਾ ਦ੍ਰਿਸ਼ ਸਨਮੁਖ ਰੱਖਦਿਆ ਇਉਂ ਸ਼ਰਧਾਂਜਲੀ ਭੇਟ ਕਰਦੇ ਹਨ।

**(ੳ) 'ਯਾਕੂਬ' ਕੋ 'ਯੂਸਫ਼' ਕੇ ਬਿਛੜਨੇ ਨੇ ਰੁਲਾਇਆ॥**
**ਸਾਬਰ ਕੋਈ ਕਮ ਕੈਸਾ, ਰਸੂਲੋਂ[1] ਮੇਂ ਹੈ ਆਇਆ॥**
**ਕਟਵਾ ਕੇ ਪਿਸਰ ਚਾਰੇ, ਇਕ ਆਂਸੂ ਨ ਗਿਰਾਇਆ॥**
**ਰੁਤਬਾ ਗੁਰੂ ਗੋਬਿੰਦ ਨੇ ਰਿਸ਼ੀਓਂ ਕਾ ਬੜ੍ਹਾਇਆ॥**
**'ਡੰਡਕ' ਮੇਂ ਫਿਰੇ 'ਰਾਮ' ਤੋਂ 'ਸੀਤਾ' ਥੀ ਬਗ਼ਲ ਮੇਂ॥**
**ਵੁਹ ਫਖਹਿ 'ਜਹਾਂ, ਹਿੰਦ ਕੀ ਮਾਤਾ ਥੀ ਬਗ਼ਲ ਮੈਂ॥**

**(ਅ) 'ਲਛਮਨ' ਸਾ ਬਰਾਦਰ ਪਇ-ਤਸਕੀਨਿ-ਜਿਗਰ[2] ਥਾ॥**
**'ਸੀਤਾ' ਸੀ ਪਤੀਬਰਤ ਸੋ, ਬਨ 'ਰਾਮ' ਕੋ ਘਰ ਥਾ॥**
**ਬਾਕੀ ਹੈਂ 'ਕਨ੍ਹੱਯਾ ਤੋਂ ਨਹੀਂ ਉਨ ਕਾ ਪਿਸਰ ਥਾ॥**
**ਸੱਚ ਹੈ ਗੁਰ ਗੋਬਿੰਦ ਕਾ ਰੁਤਬਾ ਹੀ ਦਿਗਰ[3] ਥਾ॥**

## ਸਾਕਾ ਸਰਹੰਦ
## ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਸਤਿਗੁਰੂ ਜੀ ਮਾਛੀਵਾੜੇ ਦੇ ਜੰਗਲ ਵਿੱਚ ਪੁੱਜ ਗਏ। ਅਕਾਲ ਪੁਰਖ ਜੀ ਦਾ ਧੰਨਵਾਦ ਕੀਤਾ। ਭਾਈ ਦਇਆ ਸਿੰਘ, ਧਰਮ ਸਿੰਘ ਅਤੇ ਮਾਨ ਸਿੰਘ ਜੀ ਵੀ ਪੁੱਜ ਗਏ। ਇੱਥੇ ਸੰਘਣਾ ਬਾਗ ਸੀ। ਬਾਗ ਵਿੱਚ ਖੂਹ ਹੈ। ਖੂਹ ਤੋਂ ਸਤਿਗੁਰੂ ਜੀ ਨੇ ਜਲ ਛਕਿਆ ਅਤੇ ਨਿਵੇਕਲੀ ਥਾਂ 'ਤੇ ਲੇਟ ਗਏ। ਰਾਤ ਦੇ ਹਨ੍ਹੇਰੇ ਵਿੱਚ ਭਾਈ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਤੇ ਸਤਿਗੁਰੂ ਜੀ ਭਾਈ ਗੁਲਾਬੇ ਦੇ ਚੁਬਾਰੇ ਵਿੱਚ ਪੁੱਜ ਗਏ। ਇੱਥੇ ਪ੍ਰਸ਼ਾਦਾ ਪਾਣੀ ਛਕਿਆ ਅਤੇ ਆਰਾਮ ਕੀਤਾ। ਇੱਥੇ ਹੀ ਇੱਕ ਮੱਟ ਵਿੱਚ ਨੀਲ ਪਾ ਕੇ ਨੀਲੇ ਬਸਤਰ ਰੰਗੇ ਗਏ ਅਤੇ ਸਤਿਗੁਰੂ ਜੀ ਨੂੰ ਪਹਿਨਾਏ ਗਏ। ਨਬੀ ਖਾਂ ਅਤੇ ਗਨੀ ਖਾਂ ਨੇ ਭਾਈ ਦਇਆ ਸਿੰਘ, ਧਰਮ ਸਿੰਘ ਅਤੇ ਮਾਨ ਸਿੰਘ ਜੀ

---

*1. ਅਵਤਾਰਾ, ਨਬੀਆਂ, 2. ਦਿਲ ਪਰਚਾਵੇ ਲਈ, 3. ਹੋਰ ਹੀ ਅਨੋਖਾ।*

ਨੂੰ ਵੀ ਪਠਾਣੀ ਬਸਤਰ ਪਵਾ ਦਿੱਤੇ। ਸਤਿਗੁਰੂ ਜੀ ਨੂੰ ਸੂਫੀ ਫ਼ਕੀਰਾਂ ਵਾਲੇ ਬਸਤਰ ਪਹਿਨਵਾਏ। ਇੱਕ ਸੁੰਦਰ ਸਿੰਘਾਸਣ 'ਤੇ ਬਿਠਾ ਕੇ, ਨਬੀ ਖਾਂ, ਗਨੀ ਖਾਂ, ਭਾਈ ਦਇਆ ਸਿੰਘ, ਧਰਮ ਸਿੰਘ ਚੌਹਾਂ ਨੇ ਸਿੰਘਾਸਣ ਉਠਾ ਲਿਆ ਅਤੇ ਮਾਨ ਸਿੰਘ ਜੀ ਚੌਰ ਕਰਨ ਲੱਗੇ। ਇਵੇਂ 'ਉੱਚ ਦੇ ਪੀਰ' ਬਣ ਕੇ ਸਤਿਗੁਰੂ ਜੀ ਪਠਾਣੀ ਫੌਜ ਦੇ ਘੇਰੇ ਵਿੱਚੋਂ ਪਾਰ ਹੋ ਗਏ। ਘੁਲਾਲ, ਲਲਾਂ, ਕਟਾਣੀ, ਰਾਮਪੁਰ ਹੁੰਦੇ ਹੋਏ ਹੇਹਰ ਪੁੱਜ ਗਏ। ਜੱਟ ਪੁਰੇ ਰਾਏ ਕੱਲੇ ਪਾਸ ਠਹਿਰੇ ਹੋਏ ਸਨ। ਰਾਏ ਕੱਲੇ ਦੇ ਕੁੜਮ ਨਿਹੰਗ ਖਾਂ ਨੇ ਆਪਣੇ ਪੁੱਤਰ ਆਲਮ ਖਾਂ ਨੂੰ ਆਖਿਆ ਕਿ ਉਹ ਸਤਿਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸਰਹੰਦ ਤੋਂ ਖ਼ਬਰ ਮੰਗਵਾਏ। ਆਲਮ ਖਾਂ ਨੇ ਨੂਰੇ ਮਾਹੀ ਨੂੰ ਸਰਹੰਦ ਭੇਜਿਆ। ਨੂਰੇ ਮਾਹੀ ਨੇ ਵਾਪਸ ਆ ਕੇ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਸਤਿਗੁਰੂ ਜੀ ਨੂੰ ਇਉਂ ਦੱਸੀ:—

"ਸਰਸਾ ਨਦੀ ਘਮਸਾਨ ਯੁੱਧ ਸਮੇਂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਜੀ ਬਾਕੀ ਖ਼ਾਲਸਾ ਵਹੀਰ ਨਾਲੋਂ ਨਿਖੜ ਗਏ। ਗੰਗੂ ਬ੍ਰਾਹਮਣ ਆਪਣੇ ਘਰ ਪਿੰਡ ਖੇੜੀ ਲੈ ਗਿਆ। ਸ਼ਾਮ ਨੂੰ ਰਹਿਰਾਸ ਦਾ ਪਾਠ ਕਰਨ ਉਪਰੰਤ ਦਾਦੀ ਮਾਂ ਨੇ ਆਪਣੇ ਪੋਤਰਿਆਂ ਨੂੰ ਗਲਵੱਕੜੀ ਵਿੱਚ ਲਿਆ, ਅਸੀਸਾਂ ਦਿੱਤੀਆਂ ਅਤੇ ਛਾਤੀ ਨਾਲ ਲਗਾ ਕੇ ਅਰਾਮ ਕਰਨ ਵਾਸਤੇ ਤਿੰਨੋਂ ਲੇਟ ਗਏ। ਰਾਤ ਦੇ ਹਨ੍ਹੇਰੇ ਵਿੱਚ ਗੰਗੂ ਬ੍ਰਾਹਮਣ 'ਮੋਹਰਾਂ ਦੀ ਖੁਰਜੀ' ਆਰਾਮ ਕਰ ਰਹੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਪਾਸੋਂ ਚੁੱਪ-ਚਾਪ ਚੋਰੀ ਕਰਕੇ ਲੈ ਗਿਆ। ਜਦੋਂ ਦਿਨ ਚੜ੍ਹੇ ਮਾਤਾ ਜੀ ਨੇ ਗੰਗੂ ਪਾਸੋਂ ਪੁੱਛਿਆ ਤਦ ਉਹ ਉਲਟਾ ਲਾਲ ਪੀਲਾ ਹੋਣ ਲੱਗਾ ਕਿ "ਮੈਨੂੰ ਇਹ ਨੇਕੀ ਦਾ ਚੰਗਾ ਫਲ ਦੇਣ ਲੱਗੇ ਹੋ? ਆਪਣੀ ਜਾਨ ਤਲੀ 'ਤੇ ਰੱਖ ਕੇ ਮੈਂ ਤੁਹਾਨੂੰ ਘਰ ਆਸਰਾ ਦਿੱਤਾ, ਹੁਣ ਤੁਸੀਂ ਚੋਰ ਆਖਦੇ ਹੋ?" ਇਵੇਂ ਕੀਤੇ ਪਾਪ ਨੂੰ ਛੁਪਾਣ ਲਈ ਉਸ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਸਿੱਧਾ ਮੁਰਿੰਡੇ ਦੇ ਕੋਤਵਾਲ ਜਾਨੀ ਖਾਂ ਅਤੇ ਮਾਨੀ ਖਾਂ ਪਾਸ ਜਾ ਕੇ ਰਿਪੋਰਟ ਦਰਜ ਕਰਵਾਈ ਕਿ "ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਅਤੇ ਦੋ ਛੋਟੇ ਸਾਹਿਬਜ਼ਾਦੇ ਮੇਰੇ ਘਰ ਆ ਕੇ ਲੁਕੇ ਹੋਏ ਹਨ।" ਇਹ ਖ਼ਬਰ ਸੁਣ ਕੇ ਸਿਪਾਹੀ ਤੁਰੰਤ ਗੰਗੂ ਬ੍ਰਾਹਮਣ ਨਾਲ ਖੇੜੀ ਪੁੱਜੇ। ਜਦੋਂ ਉਹ ਗੰਗੂ ਦੇ ਵਿਹੜੇ ਵਿੱਚ ਪੁੱਜੇ ਤਦ ਨਗਰ ਦੇ ਵਸਨੀਕ ਹੈਰਾਨੀ ਨਾਲ ਵੇਖਣ ਲੱਗੇ ਕਿ ਪੁਲਿਸ ਅੱਜ ਗੰਗੂ ਬ੍ਰਾਹਮਣ ਦੇ ਘਰ ਕਿਉਂ ਦਾਖਲ ਹੋਈ?

ਕੁੱਝ ਸਮੇਂ ਮਗਰੋਂ ਸਿਪਾਹੀ ਮਾਤਾ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਕੇ ਘਰੋਂ ਬਾਹਰ ਨਿਕਲ ਟੁਰੇ। ਤਦ ਲੋਕਾਂ ਦੀ ਹੈਰਾਨੀ ਦੀ ਹੱਦ ਨ ਰਹੀ। ਭਾਂਤ-ਭਾਂਤ ਦੀਆਂ ਗੱਲਾਂ ਹੋਣ ਲੱਗੀਆਂ। ਲੋਕ ਆਖਣ ਲੱਗੇ, "ਗੰਗੂ ਬ੍ਰਾਹਮਣ ਲੂਣ ਹਰਾਮੀ ਨਿਕਲਿਆ, ਇਸ ਨੇ ਨਿਰਦੋਸ਼ਾਂ ਨੂੰ ਖ਼ਾਹ-ਮਖ਼ਾਹ ਗ੍ਰਿਫ਼ਤਾਰ ਕਰਵਾਇਆ।" ਅਜਿਹੀਆਂ ਫਿਟਕਾਰਾਂ ਲੋਕਾਂ ਵੱਲੋਂ ਗੰਗੂ ਨੂੰ ਪਈਆਂ। ਸਿਪਾਹੀ ਤਿੰਨਾਂ ਨੂੰ ਮੋਰਿੰਡੇ ਲੈ ਕੇ ਪੁੱਜ ਗਏ, ਜਦ ਨੂੰ ਲੌਢਾ ਪਹਿਰ ਹੋ ਗਿਆ। ਸ਼ਾਮ ਤੱਕ ਪੁਲਿਸ ਉਨ੍ਹਾਂ ਨੂੰ ਸਰਹੰਦ

ਲੈ ਪੁੱਜੀ ਅਤੇ ਠੰਡੇ ਬੁਰਜ ਵਿੱਚ ਕੈਦ ਕਰ ਦਿੱਤੇ ਗਏ। ਹਾਂ, ਦਾਦੀ ਪੋਤਿਆਂ ਸਮੇਤ ਕੈਦ ਕਰ ਦਿੱਤੀ ਗਈ। ਧੰਨ ਮਾਤਾ ਗੁਜਰੀ ਜੀ, ਧੰਨ ਸਾਹਿਬਜ਼ਾਦੇ ਜਿਨ੍ਹਾਂ ਅਸਾਡੀ ਖਾਤਰ ਪੋਹ ਦੀਆਂ ਠੰਡੀਆਂ ਰਾਤਾਂ ਦੇ ਦੁੱਖੜੇ ਝੱਲੇ, ਰਾਤ ਭਰ ਨੀਂਦਰ ਨ ਆਈ, ਦਿਨ ਚੜ੍ਹਿਆ ਪਰ ਬੁਰਜ ਅੰਦਰ ਫਿਰ ਵੀ ਸੂਰਜ ਦੀ ਧੁੱਪ ਨ ਲੱਗੀ। ਸੂਰਜ ਦੀ ਧੁੱਪ ਜਿਹੜੀ ਹਰ ਗਰੀਬ ਅਮੀਰ ਨੂੰ ਮੁਫਤ ਮਿਲਦੀ ਹੈ, ਰਾਜਸੀ ਹਾਕਮਾਂ ਦੀ ਤੰਗ-ਦਿਲੀ ਨੇ ਜਗਤ ਗੁਰੂ ਜੀ ਦੇ ਮਾਤਾ ਜੀ ਨੂੰ ਅਤੇ ਸਾਹਿਬਜ਼ਾਦਿਆਂ ਨੂੰ ਉਸ ਤੋਂ ਵੀ ਵਾਂਝਿਆ ਰੱਖਿਆ।

ਜਦ ਨੂੰ ਮੁਰਿੰਡੇ ਵਾਲਾ ਰੰਘੜ ਆਇਆ, ਸਮੇਤ ਦੋਵੇਂ ਸਾਹਿਬਜ਼ਾਦਿਆਂ ਨੂੰ ਬਾਹੋਂ ਫੜ ਕੇ ਸਰਹੰਦ ਦੇ ਨਵਾਬ ਵਜ਼ੀਰ ਖਾਂ ਦੀ ਕਚਹਿਰੀ ਵੱਲ ਲੈ ਟੁਰਿਆ। ੧੦ ਪੋਹ ਨੂੰ ਮਾਤਾ ਜੀ ਪਾਸੋਂ ਸਾਹਿਬਜ਼ਾਦਿਆਂ ਨੂੰ ਜੁਦਾ ਕਰਕੇ ਕਚਹਿਰੀ ਪੇਸ਼ ਕੀਤਾ ਗਿਆ। ਨਵਾਬ ਨੂੰ ਸਲਾਮ ਕਰਨ ਦੀ ਥਾਂ ਸਾਹਿਬਜ਼ਾਦਿਆਂ ਨੇ 'ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥" ਗੱਜ ਕੇ ਬੁਲਾਈ। ਸਭ ਕਚਹਿਰੀ ਹੈਰਾਨ ਰਹਿ ਗਈ। ਵਜ਼ੀਰ ਖਾਂ ਨੇ ਬੱਚਿਆਂ ਨੂੰ ਪਿਆਰ ਨਾਲ ਆਖਿਆ, "ਤੁਸੀਂ ਇਸਲਾਮ ਕਬੂਲ ਕਰ ਲਵੋ, ਤੁਹਾਨੂੰ ਮੂੰਹ ਮੰਗੀਆਂ ਮੁਰਾਦਾਂ ਮਿਲਣਗੀਆਂ।" ਪਿਆਰ ਨਾਲ ਪ੍ਰੇਰਨ ਦੀ ਕੋਸ਼ਿਸ਼ ਕੀਤੀ ਗਈ ਪਰ ਸਾਹਿਬਜ਼ਾਦਿਆਂ ਨੇ ਸਭ ਦਲੀਲਾਂ ਠੁਕਰਾ ਦਿੱਤੀਆਂ। ਦੂਜੇ ਦਿਨ ਫਿਰ ਕਚਹਿਰੀ ਲੱਗੀ। ਦੀਨ ਕਬੂਲਣ ਲਈ ਨਵਾਬ ਵੱਲੋਂ ਆਖਿਆ ਗਿਆ। ਪਰ ਸਾਹਿਬਜ਼ਾਦਿਆਂ ਨੇ ਤੁਰੰਤ ਉੱਤਰ ਦਿੱਤਾ "ਜਿਵੇਂ ਤੁਹਾਨੂੰ ਤੁਹਾਡਾ ਧਰਮ ਪਿਆਰਾ ਹੈ, ਤਿਵੇਂ ਸਾਨੂੰ ਅਸਾਡਾ ਧਰਮ ਪਿਆਰਾ ਹੈ।" ਸਾਰੇ ਦਰਬਾਰ ਵਿੱਚ ਖਲਬਲੀ ਮਚ ਗਈ। ਦੁਸ਼ਟ ਮਨਾਂ ਵਾਲਿਆਂ ਨੂੰ ਬੱਚਿਆਂ ਦੀ ਦ੍ਰਿੜ੍ਹਤਾ ਵੇਖ ਕੇ ਬਹੁਤ ਪੀੜ ਹੋਈ। ਸੁੱਚਾ ਨੰਦ ਨੇ ਆਖਿਆ ਕਿ ਇਹ ਛੋਟੇ ਛੋਟੇ ਹੀ ਇੰਨੇ ਦਲੇਰ ਹਨ, ਵੱਡੇ ਹੋ ਕੇ ਖ਼ਬਰੇ ਕੀ ਆਫ਼ਤ ਪੈਦਾ ਕਰਨ ? ਸੁ ਇਨ੍ਹਾਂ ਨੂੰ ਛੱਡਣਾ ਯੋਗ ਨਹੀਂ। ਮਲੇਰ ਕੋਟਲੇ ਦੇ ਨਵਾਬ ਨੇ ਆਪਣੀ ਰਾਇ ਦਿੰਦਿਆਂ ਆਖਿਆ, "ਇੱਕ ਮਾਸੂਮ ਬੱਚਿਆਂ 'ਤੇ ਹੱਥ ਚੁੱਕਣਾ ਕਾਇਰਪੁਣਾ ਹੈ, ਇਨ੍ਹਾਂ ਸਾਡਾ ਕੁਝ ਨਹੀਂ ਵਿਗਾੜਿਆ, ਇਨ੍ਹਾਂ ਨੂੰ ਛੱਡ ਦੇਣਾ ਯੋਗ ਹੈ।" ਪਰ ਖੁਸ਼ਾਮਦੀ ਦਰਬਾਰੀਆਂ ਨੇ ਵਜ਼ੀਰ ਖਾਂ ਦੀ ਹਾਂ ਵਿੱਚ ਹਾਂ ਮਿਲਾਈ। ਮੌਤ ਦੇ ਡਰਾਵੇ ਦਿੱਤੇ ਗਏ, ਪਰ ਸੂਰਬੀਰ ਨ ਡੋਲੇ। ਇਵੇਂ ਦਲੀਲਾਂ ਵਿੱਚ ੧੧, ੧੨ ਪੋਹ ਲੰਘ ਗਿਆ ਅੰਤ ੧੩ ਪੋਹ ਨੂੰ ਕੰਧਾਂ ਵਿੱਚ ਚਿਣ ਕੇ ਮਾਰ ਦੇਣ ਦਾ ਫਤਵਾ ਦਿੱਤਾ ਗਿਆ। ਇਵੇਂ ਹੀ ਹੋਇਆ। ੧੩ ਪੋਹ ੧੭੬੧ ਬਿਕਰਮੀ (1704 ਈ.) ਨੂੰ ਸਵੇਰੇ-ਸਵੇਰੇ ਦੋਨਾਂ ਸਾਹਿਬਜ਼ਾਦਿਆਂ ਨੂੰ ਜੱਲਾਦਾਂ ਪਾਸੋਂ ਕੰਧ ਵਿੱਚ ਨਵਾਬ ਨੇ ਚਿਣਵਾਉਣਾ ਸ਼ੁਰੂ ਕਰ ਦਿੱਤਾ, ਕੰਧ ਕੁੱਝ ਉੱਚੀ ਹੋਈ ਪਰ ਡਿੱਗ ਪਈ। ਜਦੋਂ ਬੱਚੇ ਸਾਵਧਾਨ ਹੋਏ, ਦੁਬਾਰਾ ਫਿਰ ਇਸਲਾਮ ਕਬੂਲਣ ਲਈ ਨਵਾਬ ਨੇ ਆਖਿਆ ਪਰ ਸਾਹਿਬਜ਼ਾਦਿਆਂ ਚੜ੍ਹਦੀ ਕਲਾ ਵਿੱਚ ਰਹਿੰਦਿਆਂ ਅਤੇ ਧਰਮ ਵਿੱਚ ਦ੍ਰਿੜ੍ਹ ਰਹਿਣ ਦਾ ਇਰਾਦਾ ਸਪੱਸ਼ਟ ਕਰ ਦਿੱਤਾ। ਜੱਲਾਦਾਂ ਨੇ ਦੁਬਾਰਾ ਕੰਧ ਉਸਾਰਨੀ ਅਰੰਭ ਕੀਤੀ।

ਜਦੋਂ ਕੰਧ ਛਾਤੀਆਂ ਤੱਕ ਪੁੱਜ ਗਈ ਤਦ ਨਵਾਬ ਵਜ਼ੀਰ ਖਾਂ ਨੇ ਉਨ੍ਹਾਂ ਨੂੰ ਜੱਲਾਦ ਪਾਸੋਂ ਕਤਲ ਕਰਵਾ ਦਿੱਤਾ।"

ਇਵੇਂ ਸਤਿਗੁਰੂ ਜੀ ਦੇ ਹੋਣਹਾਰ ਨੌਨਿਹਾਲ, ਸੱਤ ਧਰਮ ਦੀਆਂ ਉਮੀਦਾਂ ਦੇ ਪੁੰਜ, ਨਿਰਦੈਤਾ ਨਾਲ ਸ਼ਹੀਦ ਕਰ ਦਿੱਤੇ ਗਏ। ਕਹਿਰ ਦੀ ਹਨ੍ਹੇਰੀ ਵਗੀ, ਜੜ੍ਹਾਂ ਤੋਂ ਦਰੱਖਤ ਉਖੜੇ, ਧਰਤੀ ਕੰਬੀ, ਭੂਚਾਲ ਆਇਆ। ਜਦੋਂ ਮਾਤਾ ਜੀ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖਬਰ ਸੁਣੀ ਤਦ ਜਪੁਜੀ ਸਾਹਿਬ ਦਾ ਪਾਠ ਕਰਕੇ, ਅਰਦਾਸਾ ਸੋਧ ਕੇ ਮਾਤਾ ਜੀ ਚਾਦਰਾ ਲੈ ਕੇ ਲੇਟ ਗਏ ਅਤੇ ਪੰਜ ਭੂਤਕ ਸਰੀਰ ਤਿਆਗ ਕੇ ਸੱਚਖੰਡ ਪੁੱਜ ਗਏ, ਜਿੱਥੇ ਚਾਰ ਸਾਹਿਬਜ਼ਾਦੇ ਅਨੇਕਾਂ ਸਿੰਘ ਸਿੰਘਣੀਆਂ ਪੁੱਜ ਚੁੱਕੀਆਂ ਸਨ। ਟੋਡਰ ਮੱਲ ਜਿਹੜਾ ਇੱਕ ਵੱਡਾ ਅਮੀਰ ਜੌਹਰੀ ਸੀ, ਪਰ ਗੁਰੂ ਘਰ ਦਾ ਸ਼ਰਧਾਲੂ ਸਿੱਖ ਸੀ, ਨਵਾਬ ਪਾਸ ਹਾਜ਼ਰ ਹੋਇਆ। ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੀਆਂ ਪਾਵਨ ਦੇਹਾਂ ਦੇ ਸਸਕਾਰ ਵਾਸਤੇ ਮੋਹਰਾਂ ਵਿਛਾ ਕੇ ਧਰਤੀ ਮੁੱਲ ਲਈ ਅਤੇ ਚੰਦਨ ਦਾ ਅੰਗੀਠਾ ਸਜਾ ਕੇ ਸਸਕਾਰ ਕੀਤਾ। ਇਸ ਅਸਥਾਨ 'ਤੇ ਗੁਰਦੁਆਰਾ ਜੋਤੀ ਸਰੂਪ ਕਾਇਮ ਹੈ। ਏਨੀ ਛੋਟੀ ਉਮਰ ਦੇ ਸ਼ਹੀਦਾਂ ਦੀ ਮਿਸਾਲ ਸਾਰੀ ਦੁਨੀਆਂ ਵਿੱਚ ਨਹੀਂ ਮਿਲਦੀ। ਛੋਟੇ ਬੱਚਿਆਂ ਵੱਲੋਂ ਵੱਡੇ ਬਜ਼ੁਰਗਾਂ ਜੇਹੇ ਕਾਰਨਾਮੇ ਕੀਤੇ ਗਏ। ਇਸ ਲਈ ਉਨ੍ਹਾਂ ਨੂੰ ਸਤਿਕਾਰ ਨਾਲ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਹਿ ਸਿੰਘ ਜੀ ਆਖ ਕੇ ਯਾਦ ਕਰਦੇ ਹਾਂ। ਗੁਰਦੁਆਰਾ ਫਤਹਿਗੜ੍ਹ ਸਾਹਿਬ ਜੀ ਅੱਜ ਵੀ ਸਾਨੂੰ ਸੱਚੇ ਸੁੱਚੇ ਸਿੰਘ ਬਣਨ ਦਾ ਸੰਦੇਸ਼ ਦੇ ਰਿਹਾ ਹੈ। ਅਲਹ ਯਾਰ ਖਾਂ ਜੋਗੀ ਆਪਣੀ ਸਰਧਾਂਜਲੀ ਰਾਹੀਂ ਫੁਰਮਾਉਂਦੇ ਹਨ :-

**ਹਮ ਜਾਨ ਦੇ ਕੇ ਔਰੋ ਕੀ ਜਾਨੇ ਬਚਾ ਚਲੇ।**
**ਸਿਖੀ ਦੀ ਨੀਂਵ ਹਮ ਹੈ ਸਰੋਂ ਪਰ ਉਠਾ ਚਲੇ।**
**ਗੁਰਿਆਈ ਕਾ ਹੈਂ ਕਿੱਸਾ ਜਹਾਂ ਮੇਂ ਬਨਾ ਚਲੇ॥**
**ਸਿੰਘੋਂ ਕੀ ਸਲਤਨਤ ਕਾ ਹੈਂ ਪੌਦ ਲਗਾ ਚਲੇ॥**

**ਗੱਦੀ ਸੇ ਤਾਜੋ-ਤਖ਼ਤ ਬਸ ਅਬ ਕੌਮ ਪਾਏਗੀ**
**ਦੁਨੀਆ ਸੇ ਜ਼ਾਲਿਮੋਂ ਕਾ ਨਿਸ਼ਾਂ ਤਕ ਮਿਟਾਏਗੀ।**

——•——

# ਕਾਂਡ - 46

# ਭਾਈ ਮਨੀ ਸਿੰਘ ਜੀ

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥

(ਬਾਣੀ ਕਬੀਰ ਜੀਉ ਕੀ, ਪੰਨਾ-੧੧੦੫)

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥

(ਸਲੋਕ ਮਹਲਾ ੯, ਪੰਨਾ-੧੪੨੭)

## ਜੀਵਨ ਬਿਓਰਾ

| | | |
|---|---|---|
| **ਜਨਮ** | : | ੧੭੦੧ ਬਿਕਰਮੀ (1644 ਈ.) ਨੂੰ ਹੋਇਆ। ਮੁਲਤਾਨ ਲਾਗੇ ਅਲੀਪੁਰ ਦੇ ਵਸਨੀਕ ਸਨ। |
| **ਪਿਤਾ** | : | ਮਾਈ ਦਾਸ ਬ੍ਰਾਹਮਣ। |
| **ਅਕਾਲ ਚਲਾਣਾ** | : | ਪੰਚਮੀ ਸੰਮਤ ੧੭੯੫ (1738 ਈ.) ਨੂੰ ਲਾਹੌਰ ਸ਼ਹੀਦ ਕੀਤੇ ਗਏ। |

**ਕੁਝ ਹੋਰ ਹਵਾਲਾ :**

ਮਨੀ ਸਿੰਘ ਮਾਈ ਦਾਸ ਕਾ, ਪੋਤਾ ਬਲੂ ਕਾ ਪੜਪੋਤਾ ਮੂਲੇ ਕਾ,
ਸ਼ਾਹੀ ਹੁਕਮ ਗੈਲ ਅਸਾੜ ਸੁਦੀ ਪੰਚਮੀ ਸੰਬਤ ੧੭੯੫ ਕੋ ਲਾਹੌਰ
ਕੇ ਮਲਹਾਨ ਛੇ ਘੜੀ ਦਿਨ ਚੜ੍ਹੇ ਬੰਦ ਬੰਦ ਕਾਟਾ।

(ਭੱਟ ਵਹੀ ਮੁਲਤਾਨੀ ਸਿੰਧੀ, ਕੁਰੂਖਸ਼ੇਤਰ)

---

*1. ਕਈ ਪੁਰਾਤਨ ਲਿਖਤਾਂ ਵਿੱਚ ਲਿਖਿਆ ਹੈ ਕਿ ਆਪ ਜੀ ਦੇ ਪਿਤਾ ਦਾ ਨਾਮ ਕੱਲ੍ਹਾ ਜੀ ਸੀ, ਜਿਹੜੇ ਸੁਨਾਮ ਦੇ ਨੇੜੇ ਕੈਂਬੋਵਾਲ ਪਿੰਡ ਦੇ ਵਸਨੀਕ ਸਨ। ਪਰ ਨਾਦਰ ਸ਼ਾਹ ਦੇ ਹਮਲੇ ਸਮੇਂ ਇਹ ਨਗਰ ਉਜੜ ਗਿਆ ਸੀ ਅਤੇ ਇੱਥੋਂ ਦੇ ਵਸਨੀਕ ਲੌਂਗੋਵਾਲ ਵਿੱਚ ਜਾ ਵਸੇ ਸਨ। ਲੌਂਗੋਵਾਲ ਵਿੱਚ ਆਪ ਜੀ ਦੀ ਯਾਦ ਵਿੱਚ ਗੁਰਦੁਆਰਾ ਸਥਾਪਤ ਹੈ। ਹੋ ਸਕਦਾ ਹੈ ਆਪ ਦੇ ਦਾਦੇ ਪੜਦਾਦੇ ਮੁਲਤਾਨ ਛੱਡ ਕੇ ਇਸ ਨਗਰ (ਕੈਂਬੋਵਾਲ) ਆ ਵਸੇ ਹੋਣ ਅਤੇ ਫਿਰ ਲੌਂਗੋਵਾਲ ਆ ਗਏ ਹੋਣ। ਪੁਰਾਤਨ ਲਿਖਤਾਂ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਆਪ ਭਾਈ ਦਿਆਲ ਦਾਸ ਜੀ, ਜਿਹੜੇ ਚਾਂਦਨੀ ਚੌਂਕ ਦਿੱਲੀ ਵਿਖੇ ਸ਼ਹੀਦ ਕੀਤੇ ਗਏ, ਉਨ੍ਹਾਂ ਦੇ ਸਭ ਤੋਂ ਛੋਟੇ ਭਰਾ ਸਨ। ਆਪ ਜੀ ਦੇ ਪਿਤਾ ਜੀ ਵੀ ਗੁਰੂ ਘਰ ਦੇ ਸ਼ਰਧਾਲੂ ਸਨ।*

**ਯਾਦਗਾਰ —** ਜਿਥੇ ਆਪ ਜੀ ਨੂੰ ਸ਼ਹੀਦ ਕੀਤਾ ਗਿਆ ਉਸ ਅਸਥਾਨ 'ਤੇ ਪਵਿੱਤਰ ਗੁਰਦੁਆਰਾ ਸ਼ਹੀਦ ਗੰਜ ਭਾਈ ਮਨੀ ਸਿੰਘ ਜੀ, ਲਾਹੌਰ ਦੇ ਕਿਲ੍ਹੇ ਪਾਸ ਸਥਾਪਤ ਹੈ।

ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਦੂਜੀ ਵਾਰ ਸੰਪਾਦਨਾ ਕਰਨ ਸਮੇਂ ਆਪ ਜੀ ਨੂੰ ਲਿਖਣ ਦੀ ਸੇਵਾ ਸੌਂਪੀ। ਗੁਰਸਿੱਖਾਂ ਦੇ ਬੇਨਤੀ ਕਰਨ 'ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਦੇ ਅਰਥ ਸੁਣਾਏ ਜਿੱਥੋਂ, ਦਮਦਮੀ ਟਕਸਾਲ ਪ੍ਰਚੱਲਤ ਹੋਈ। ਟਕਸਾਲ ਦਾ ਵੇਰਵਾ ਇਸ ਪੁਸਤਕ ਦੇ ਅਗਲੇ ਪੰਨਿਆਂ ਵਿੱਚ ਬਾਬਾ ਦੀਪ ਸਿੰਘ ਜੀ ਦੀ ਜੀਵਨੀ ਵਿੱਚ ਦਿੱਤਾ ਹੈ।

## ਸੰਖੇਪ ਜੀਵਨ

ਭਾਈ ਮਨੀ ਸਿੰਘ ਜੀ ਦਾ ਜਨਮ ੧੭੦੧ ਬਿਕਰਮੀ (1644 ਈ.) ਨੂੰ ਮਾਈ ਦਾਸ ਬ੍ਰਾਹਮਣ ਦੇ ਘਰ ਹੋਇਆ। ਆਪ ਜੀ ਭਾਈ ਦਿਆਲ ਦਾਸ ਜਿਹੜੇ ਚਾਂਦਨੀ ਚੌਂਕ ਦਿੱਲੀ ਵਿਖੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਨਮੁਖ ਸ਼ਹੀਦ ਕੀਤੇ ਗਏ ਸਨ, ਦੇ ਸਕੇ ਭਰਾ ਸਨ। ਆਪ ਦੇ ਪਰਿਵਾਰ ਦਾ ਪਿਆਰ ਗੁਰੂ ਘਰ ਨਾਲ ਮੁੱਢ ਤੋਂ ਸੀ। ਆਪ ਨੇ ਆਪਣੇ ਮਾਤਾ ਪਿਤਾ ਨਾਲ ਸੱਤਵੇਂ ਪਾਤਸ਼ਾਹ ਗੁਰੂ ਹਰਿ ਰਾਏ ਜੀ ਦੇ ਦਰਸ਼ਨ ਬਚਪਨ ਵਿੱਚ ਕੀਤੇ। ਫਿਰ ਪਿਛੋਂ ਗੁਰੂ ਤੇਗ ਬਹਾਦਰ ਜੀ ਪਾਸ ਪਾਵਨ ਦਰਬਾਰ ਵਿੱਚ ਰਹਿਣ ਲੱਗ ਪਏ। ਅਧੁਨਿਕ ਅਤੇ ਪੁਰਾਤਨ ਲੇਖਕਾਂ ਨੇ ਆਪ ਜੀ ਨੂੰ ਭਾਈ ਦਿਆਲ ਦਾਸ ਜੀ ਦੇ ਸਭ ਤੋਂ ਛੋਟੇ ਭਰਾ ਦੱਸਿਆ ਹੈ।

ਇਹ ਹੋ ਸਕਦਾ ਹੈ ਕਿ ਭਾਈ ਮਨੀ ਸਿੰਘ ਜੀ ਦੇ ਵੱਡੇ ਵਡੇਰੇ ਕਾਫੀ ਸਮਾਂ ਪਹਿਲਾਂ ਮੁਲਤਾਨ ਦਾ ਇਲਾਕਾ ਛੱਡ ਕੇ ਪਿੰਡ ਕੈਂਬੋਵਾਲ ਆ ਕੇ ਵਸ ਗਏ ਹੋਣ ਤੇ ਕੈਂਬੋਵਾਲ ਦੇ ਉਜੜਨ ਪਿੱਛੋਂ ਪਿੰਡ ਲੌਂਗੋਵਾਲ ਦੇ ਵਸਨੀਕ ਬਣ ਗਏ ਹੋਣ। ਭਾਈ ਸਾਹਿਬ ਜੀ ਨੇ ਸਤਿਗੁਰੂ ਜੀ ਦੇ ਪਾਵਨ ਦਰਬਾਰ ਵਿੱਚ ਰਹਿ ਕੇ, ਵਿਦਿਆ ਪ੍ਰਾਪਤ ਕੀਤੀ ਅਤੇ ਜਦੋਂ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ ਤਦੋਂ ਭਾਈ ਸਾਹਿਬ ਜੀ ਵੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਅਤੇ ਗੁਰਮੁਖੀ, ਸੰਸਕ੍ਰਿਤ, ਫਾਰਸੀ, ਆਦਿ ਭਾਸ਼ਾਵਾਂ ਵਿੱਚ ਨਿਪੁੰਨਤਾ ਪ੍ਰਾਪਤ ਕੀਤੀ। ਗੁਰਬਾਣੀ ਦੇ ਅਰਥ-ਭਾਵ ਗੁਰੂ ਸਾਹਿਬ ਪਾਸੋਂ ਸੁਰਤ ਜੋੜ ਕੇ ਸੁਣੇ ਅਤੇ ਹਿਰਦੇ ਅੰਦਰ ਵਸਾਏ।

ਜਦੋਂ ੬ ਪੋਹ ਸੰਮਤ ੧੭੬੧ (1704 ਈ.) ਬਿਕਰਮੀ ਨੂੰ ਅੱਧੀ ਰਾਤ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਸਮੇਤ ਅਨੰਦਗੜ੍ਹ ਕਿਲ੍ਹਾ ਛੱਡਿਆ ਤਦੋਂ ਆਪ ਨੂੰ ਗੁਰੂ ਸਾਹਿਬ ਜੀ ਨੇ ਆਪਣੇ ਮਹਿਲਾਂ (ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਜੀ) ਨੂੰ ਇਸ ਜੰਗ ਯੁੱਧ ਤੋਂ ਬਚਾ ਕੇ ਦਿੱਲੀ ਜਾਣ ਦਾ ਹੁਕਮ ਦਿੱਤਾ। ਸਰਸਾ ਨਦੀ ਤੋਂ ਆਪ ਸਤਿਗੁਰੂ ਜੀ ਨਾਲੋਂ ਨਿੱਖੜੇ ਅਤੇ ਬੜੀ ਸਾਵਧਾਨੀ ਨਾਲ ਦਿੱਲੀ ਪੁੱਜੇ। ਪਰ ੧੭੬੨

ਬਿਕਰਮੀ (1705 ਈ.) ਨੂੰ ਆਪ ਮਾਤਾ ਸਾਹਿਬ ਕੌਰ ਜੀ ਅਤੇ ਮਾਤਾ ਸੁੰਦਰ ਕੌਰ ਜੀ ਨਾਲ ਦਮਦਮਾ ਸਾਹਿਬ ਵਾਪਸ ਮੁੜੇ। ਜਦੋਂ ਮਾਤਾ ਜੀ ਨੇ ਸਤਿਗੁਰੂ ਜੀ ਦੇ ਪਾਵਨ ਚਰਨ ਪਰਸੇ ਅਤੇ ਆਪਣੇ ਚਾਰੇ ਲਾਲ ਨਜ਼ਰੀ ਨ ਪੈਂਦੇ ਦੇਖ ਕੇ ਪੁੱਛਿਆ, ਤਦ ਸਤਿਗੁਰੂ ਜੀ ਨੇ ਉਹਨਾਂ ਦੀ ਸ਼ਹਾਦਤ ਦਾ ਹਾਲ ਦੱਸ ਕੇ ਆਖਿਆ, **"ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ ॥"** ਅਤੇ ਧੀਰਜ ਦਿੱਤਾ। ਭਾਈ ਮਨੀ ਸਿੰਘ ਜੀ ਵੀ ਅਤਿ ਵੈਰਾਗ-ਮਈ ਦਸ਼ਾ ਵਿੱਚ ਹੋ ਗਏ। ਜਦੋਂ ਉਨ੍ਹਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਸਾਰੇ ਜੰਗਾਂ ਯੁੱਧਾਂ ਵਿੱਚ ਅਤਿ ਪਿਆਰੇ ਖ਼ਾਲਸਾ ਜੀ ਦੀਆਂ ਸ਼ਹਾਦਤਾਂ ਦਾ ਵਰਣਨ ਸੁਣਿਆ ਤਾਂ ਮਨ ਠੱਲ੍ਹਿਆ ਨਾ ਜਾਵੇ। ਪਰ ਸਤਿਗੁਰੂ ਜੀ ਵਲੋਂ ਭਾਣਾ ਮੰਨਣ ਦਾ ਹੁਕਮ ਹੋਣ ਕਰਕੇ ਅੰਦਰ ਦੀ ਪੀੜਾ ਨੂੰ ਬਹੁਤ ਪ੍ਰਗਟ ਨ ਕਰ ਸਕੇ।

ਦਮਦਮੇ ਸਾਹਿਬ ਹੀ ਸਤਿਗੁਰੂ ਜੀ ਨੇ ਫੂਲਕੀਆ ਵੰਸ਼ ਨੂੰ ਵਰਦਾਨ ਦਿੱਤੇ। ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕਿਆ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਜ਼ਮੀਨਾਂ ਦੇ ਮਾਲਕ ਹੋਣ ਦੇ ਵਰਦਾਨ ਦਿੱਤੇ। ਮਾਲਵੇ ਨੂੰ ਵੱਧਣ ਫੁੱਲਣ ਦੇ ਵਰ ਬਖਸ਼ੇ। ਇਥੇ ਹੀ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਭਾਈ ਮਨੀ ਸਿੰਘ ਜੀ ਪਾਸੋਂ ਤਿਆਰ ਕਰਵਾਈ। ਇਸ ਦੇ ਅਰਥ ਵੀ ਸਤਿਗੁਰੂ ਜੀ ਨੇ ਖ਼ਾਲਸੇ ਨੂੰ ਕਰਵਾਏ। ਭਾਈ ਮਨੀ ਸਿੰਘ ਜੀ ਨੇ ਸਤਿਗੁਰੂ ਜੀ ਵੱਲੋਂ ਕਰਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਹਜ ਅਰਥਾਂ ਨੂੰ ਇੱਕਾਗਰ ਚਿੱਤ ਹੋ ਕੇ ਸੰਪੂਰਨ ਰੂਪ ਵਿੱਚ ਦਮਦਮੇ ਸਾਹਿਬ (ਗੁਰੂ ਜੀ ਕੀ ਕਾਂਸ਼ੀ) ਵਿਖੇ ਹੀ ਸੁਣਿਆ। ਸਤਿਗੁਰੂ ਜੀ ਨੇ ਪਰਿਵਾਰ ਨੂੰ ਫਿਰ ਦਿੱਲੀ ਤੋਰ ਦਿੱਤਾ ਅਤੇ ਆਪ ਦੱਖਣ ਵੱਲ ਟੁਰ ਪਏ। ਬਘੌਰ[1] ਤੋਂ ਦਿੱਲੀ ਆ ਗਏ। ਆਗਰੇ ਬਹਾਦਰ ਸ਼ਾਹ ਨੇ ਆਪ ਜੀ ਦੇ ਪਾਵਨ ਚਰਨ ਪਰਸੇ ਅਤੇ ਹੋਈਆਂ ਭੁੱਲਾਂ ਦੀ ਖ਼ਿਮਾਂ ਮੰਗੀ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਕੱਤਕ ਸੁਦੀ ੫ ਸੰਮਤ ੧੭੬੫ (1708 ਈ.) ਨੂੰ ਜੋਤੀ ਜੋਤ ਸਮਾ ਗਏ ਤਦ ਭਾਈ ਮਨੀ ਸਿੰਘ ਜੀ ਦਿੱਲੀ ਵਿੱਚ ਮਾਤਾ ਸੁੰਦਰ ਕੌਰ ਜੀ ਪਾਸ ਰਹਿਣ ਲੱਗੇ। ਇਥੇ ਰਹਿ ਕੇ ਆਪ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਦੇ ਅਰਥ ਸਿੰਘਾਂ ਨੂੰ ਸਿਖਾਉਂਦੇ ਰਹੇ ਅਤੇ ਨਿਰਮਲੇ ਮਹਾਤਮਾ ਨੂੰ ਵੀ ਗੁਰਬਾਣੀ ਦੇ ਅਰਥ-ਭਾਵ ਸਮਝਾਉਣ ਦੀ ਸੇਵਾ ਕਰਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਬੰਦਾ ਸਿੰਘ ਬਹਾਦਰ ਖ਼ਾਲਸਾ ਫੌਜ ਨਾਲ ਪੰਜਾਬ ਵੱਲ ਆਇਆ। ਸਤਿਗੁਰੂ ਜੀ ਦੀ ਮਿਹਰ ਨਾਲ, ਉਹਨਾਂ ਸੁੱਚਾ ਨੰਦ ਅਤੇ ਸੂਬੇਦਾਰ ਵਜ਼ੀਰ ਖਾਂ ਨੂੰ ਸੋਧਿਆ। ਸਰਹੰਦ ਦੀ ਇੱਟ ਨਾਲ ਇੱਟ ਖੜਕਾਈ, ਸਮਾਣੇ ਨੂੰ ਜਿਤਿਆ ਅਤੇ ਸੱਯਦ ਜਲਾਲ ਦੀਨ ਅਤੇ ਹੋਰ ਦੁਸ਼ਟਾਂ ਦਾ ਨਾਸ਼ ਕੀਤਾ। ਸ਼ਾਹਬਾਦ, ਮੁਸਤਫਾਬਾਦ, ਸਢੌਰਾ ਅਤੇ

---

*1. ਬਘੌਰ ਅਥਵਾ ਬਾਗੌਰ ਰਾਜ ਉਦਯਪੁਰ ਵਿੱਚ ਇੱਕ ਨਗਰ ਜੋ ਕੋਠਾਰੀ ਨਦੀ ਦੇ ਖੱਬੇ ਕਿਨਾਰੇ ਅਤੇ ਉਦਯੇਪੁਰ ਤੋਂ 20 ਮੀਲ ਉੱਤਰ ਪੂਰਬ ਹੈ, ਗੁਰੂ ਗੋਬਿੰਦ ਸਿੰਘ ਸਾਹਿਬ ਜਦ ਮਾਲਵੇ ਤੋਂ ਦੱਖਣ ਨੂੰ ਜਾ ਰਹੇ ਸਨ, ਤਾਂ ਇੱਥੇ ਔਰੰਗਜ਼ੇਬ ਦੇ ਮਰਨ ਦੀ ਖਬਰ ਮਿਲੀ ਸੀ। ਭਾਈ ਸੰਤੋਖ ਸਿੰਘ ਦੇ ਲੇਖ ਅਨੁਸਾਰ ਇਹ ਉਹ ਅਸਥਾਨ ਹੈ, ਜਿੱਥੇ ਭੀਮਸੇਨ ਨੇ ਕੀਚਕ ਮਾਰਿਆ ਸੀ।*

ਅਨੇਕ ਹੋਰ ਨਗਰਾਂ ਵਿੱਚ ਵੱਸਦੇ ਜਾਬਰ ਹਾਕਮਾਂ ਤੇ ਉਨ੍ਹਾਂ ਦੇ ਦੁਸ਼ਟ ਅਹਿਲਕਾਰਾਂ ਨੂੰ ਮੌਤ ਦੇ ਘਾਟ ਉਤਾਰਿਆ। ਪਰ ਬੰਦਾ ਸਿੰਘ ਬਹਾਦਰ ਜੀ, ਖੇੜੀ ਗੁਰਦਾਸ ਨੰਗਲ (ਗੁਰਦਾਸਪੁਰ) ਵਿੱਚ ਸਿੰਘਾਂ ਸਮੇਤ ਮੁਗਲ ਫੌਜ ਦੇ ਘੇਰਾ ਪੈਣ ਨਾਲ ਗ੍ਰਿਫਤਾਰ ਕੀਤੇ ਗਏ ਅਤੇ ਦਿੱਲੀ ਵਿਖੇ ਤਸੀਹੇ ਦੇ ਕੇ ਸਭ ਸ਼ਹੀਦ ਕਰ ਦਿੱਤੇ ਗਏ। ਬੰਦਾ ਸਿੰਘ ਬਹਾਦਰ ਜੀ (1716 ਈ.) ਨੂੰ ਸ਼ਹੀਦ ਕਰ ਦਿੱਤੇ ਗਏ। ਬੰਦਾ ਸਿੰਘ ਬਹਾਦਰ ਜੀ ਦੀ ਸ਼ਹੀਦੀ ਪਿਛੋਂ ਸਿਆਣੇ ਜਥੇਦਾਰ ਦੀ ਅਣਹੋਂਦ ਕਾਰਨ, ਬੰਦਈ ਖ਼ਾਲਸਾ ਅਤੇ ਤੱਤ ਖ਼ਾਲਸਾ, ਪੰਥ ਦੇ ਦੋ ਧੜੇ ਬਣ ਗਏ। ਜਦੋਂ ਮਾਤਾ ਸੁੰਦਰ ਕੌਰ ਜੀ ਨੂੰ ਪਤਾ ਲੱਗਾ ਤਦ ਉਨ੍ਹਾਂ ਪੰਥ ਦੀ ਫੁੱਟ ਮਿਟਾਉਣ ਲਈ ਭਾਈ ਮਨੀ ਸਿੰਘ ਜੀ ਨੂੰ ਭੇਜਿਆ। ਭਾਈ ਮਨੀ ਸਿੰਘ ਨੇ ਪੰਥ ਨੂੰ ਇਸ ਫੁੱਟ ਦੇ ਸ਼ਿਕਾਰ ਹੋਣੋਂ ਬਚਾ ਲਿਆ ਅਤੇ ਦਰਬਾਰ ਸਾਹਿਬ ਹਰਿਮੰਦਰ ਸਾਹਿਬ ਜੀ ਦਾ ਪ੍ਰਬੰਧ ਅਤੇ ਹਰਿਮੰਦਰ ਸਾਹਿਬ ਜੀ ਦੇ ਮੁਖੀ ਗ੍ਰੰਥੀ ਦੀ ਸੇਵਾ ਜੋ ਮਾਤਾ ਸੁੰਦਰ ਕੌਰ ਜੀ ਵੱਲੋਂ ਭਾਈ ਮਨੀ ਸਿੰਘ ਜੀ ਨੂੰ ਸੌਂਪੀ ਗਈ, ਸਾਰੇ ਪੰਥ ਨੇ ਖਿੜੇ ਮੱਥੇ ਪ੍ਰਵਾਨ ਕਰ ਲਈ।

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਲਗ ਭਗ ੮੦ ਵਰ੍ਹੇ ਖ਼ਾਲਸਾ ਪੰਥ ਨੇ ਬਹੁਤ ਦੁੱਖ ਝੱਲੇ। ਜੋ ਕੁਰਬਾਨੀਆਂ, ਘਾਲਾਂ ਘਾਲ ਕੇ ਪੰਥ ਖ਼ਾਲਸਾ ਜੀ ਨੇ ਦੇਸ਼ ਨੂੰ ਜ਼ੁਲਮ ਰਾਜ ਤੋਂ ਮੁਕਤ ਕਰਵਾਉਣ ਲਈ ਕੀਤੀਆਂ, ਸੰਸਾਰ ਦੇ ਇਤਿਹਾਸ ਵਿੱਚ ਅਜਿਹੀ ਮਿਸਾਲ ਮਿਲਣੀ ਮੁਸ਼ਕਲ ਹੈ। ਲਾਹੌਰ ਦੇ ਸੂਬੇਦਾਰਾਂ, ਜ਼ਬਰਦਸਤ ਖਾਂ, ਦਲੇਰ-ਜੰਗ, ਖਾਨ-ਬਹਾਦਰ ਜ਼ਕਰੀਆ ਖਾਂ, ਮੀਰ ਮਨੂੰ ਅਤੇ ਮੁਰਾਦ ਬੇਗ਼ਮ, ਲਖਪਤ ਰਾਏ ਆਦਿ ਸਭਨਾਂ ਨੇ ਵਾਰੋ ਵਾਰੀ ਖ਼ਾਲਸੇ ਦੇ ਲਹੂ ਨਾਲ ਹੱਥ ਰੰਗੇ। ਖੁਰਾ ਖੋਜ ਮਿਟਾਉਣ ਦੇ ਕੋਝੇ ਯਤਨ ਕੀਤੇ, ਸਿੱਖਾਂ ਦੀ ਕਤਲੇਆਮ ਸ਼ੁਰੂ ਕੀਤੀ, ਅਨੇਕਾਂ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ, ਸ਼ਹੀਦਾਂ ਦੇ ਸਿਰਾਂ ਨਾਲ ਖੂਹ ਭਰੇ, ਕਈ ਮੁਨਾਰ ਚਿਣੇ, ਖ਼ਾਲਸਾ ਪੰਥ ਨੇ ਸਭ ਔਕੜਾਂ ਖਿੜੇ ਮੱਥੇ ਝੱਲੀਆਂ। ਖ਼ਾਲਸਾ ਨਿੱਡਰ, ਅਡੋਲ ਰਿਹਾ, ਹਜ਼ਾਰਾਂ ਸਿੰਘ ਸ਼ਹੀਦ ਹੋਣ ਉਪਰੰਤ ਵੀ ਖ਼ਾਲਸਾ ਪੰਥ ਚੜ੍ਹਦੀਆਂ ਕਲਾਂ ਵਿੱਚ ਰਿਹਾ। ਇਵੇਂ ਸਿੱਖ ਇਤਿਹਾਸ ਕੁਰਬਾਨੀਆਂ ਨਾਲ ਭਰਪੂਰ ਹੈ। ਅੰਤ ਸਰਦਾਰ ਸ਼ਾਮ ਸਿੰਘ ਜੀ ਦੀ ਜਥੇਦਾਰੀ ਹੇਠ ਡੇਢ ਲੱਖ ਖ਼ਾਲਸਾ ਫੌਜ ਨੇ ਕਸੂਰ, ਸਰਹੰਦ, ਅਟਕ ਤੋਂ ਲੈ ਕੇ ਅਵੱਧ ਦੀ ਸਰਹੱਦ ਤੱਕ ਦਾ ਇਲਾਕਾ ਸਾਂਭ ਲਿਆ। ਖ਼ਾਲਸੇ ਨੇ ਦਿੱਲੀ ਵੀ ਜਿੱਤ ਲਈ ਅਤੇ ਕਾਸਗੰਜ ਤੱਕ ਸਭ ਇਲਾਕਾ ਖ਼ਾਲਸੇ ਨੇ ਆਪਣੇ ਅਧਿਕਾਰ ਹੇਠ ਲੈ ਲਿਆ। ਮੁਗਲ ਰਾਜ ਅੱਖੀਂ ਨਸ਼ਟ ਹੁੰਦਾ ਵੇਖ ਕੇ ਸਰਦਾਰ ਸ਼ਾਮ ਸਿੰਘ ਜੀ ਬਿੰਝਲਪੁਰ ਵਿੱਚ ਸੰਮਤ ੧੮੩੫ (1778 ਈ.) ਨੂੰ ਸੁਰਗਵਾਸ ਹੋ ਗਏ।

ਇਸੇ ਸਮੇਂ ਵਿੱਚ ਲਾਲਚ, ਰੋਹਬ ਜਾਂ ਡਰ, ਖ਼ਾਲਸੇ ਨੂੰ ਅਸਲ ਮੰਤਵ ਤੋਂ ਖਿੜਕਾ ਨਾ ਸਕੇ। ਪਰ ਇਸ ਸਮੇਂ ਵਿੱਚ ਅਨੇਕਾਂ ਪੂਰਨ ਬ੍ਰਹਮ-ਗਿਆਨੀ, ਉੱਚ ਕੋਟੀ ਦੇ ਵਿਦਵਾਨ, ਮਹਾਂ-ਪੁਰਸ਼ ਸ਼ਹੀਦ ਹੋਏ। ਖਾਨ ਬਹਾਦਰ ਨੇ ਚੁਣ ਚੁਣ ਕੇ ਸਿੰਘਾਂ ਨੂੰ

ਸ਼ਹੀਦ ਕਰਵਾਇਆ, ਸਿੰਘਾਂ ਨੂੰ ਰਾਜ-ਧਰੋਹੀ, ਬਾਗੀ ਕਰਾਰ ਦਿੱਤਾ ਗਿਆ, ਤਾਰਾ ਸਿੰਘ ਵਾਈਆਂ, ਭਾਈ ਮਨੀ ਸਿੰਘ ਜੀ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਭਾਈ ਤਾਰੂ ਸਿੰਘ ਜੀ ਵੱਡੇ ਘਲੂਘਾਰੇ ਅਤੇ ਛੋਟੇ ਘਲੂਘਾਰੇ ਵਿੱਚ ਲਗਭਗ ੯੦ ਹਜ਼ਾਰ ਸਿੰਘ ਸ਼ਹੀਦ ਹੋਏ। ਅਹਿਮਦ ਸ਼ਾਹ ਨਾਲ ਯੁੱਧ ਸਮੇਂ ਬਾਬਾ ਦੀਪ ਸਿੰਘ ਅਤੇ ਅਨੇਕਾਂ ਸਿੰਘ ਸ਼ਹੀਦ ਹੋਏ। ਗੁਰਬਖਸ਼ ਸਿੰਘ ਜੀ, ਨਵਾਬ ਕਪੂਰ ਸਿੰਘ ਜੀ, ਬਾਬਾ ਬਿਨੋਦ ਸਿੰਘ ਜੀ ਤ੍ਰੇਹਣ, ਬਾਬਾ ਕਾਹਨ ਸਿੰਘ ਜੀ, ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਆਂ, ਭਾਈ ਸੁੱਖਾ ਸਿੰਘ ਜੀ, ਸ. ਜੱਸਾ ਸਿੰਘ ਆਹਲੂਵਾਲੀਆ, ਆਦਿ ਅਨੇਕਾਂ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਗਏ। ਅਣਗਿਣਤ ਸਿੰਘ ਸਿੰਘਣੀਆਂ, ਭੁਝੰਗੀ ਲਾਹੌਰ ਅਤੇ ਦਿੱਲੀ ਵਿੱਚ ਸ਼ਹੀਦ ਕੀਤੇ ਗਏ। ਪਰ ਸਭਨਾਂ ਸ਼ਹੀਦ ਸਿੰਘਾਂ ਸਿੰਘਣੀਆਂ ਦੀਆਂ ਸੰਪੂਰਨ ਜੀਵਨੀਆਂ ਦੀ ਜੰਗਾਂ ਯੁੱਧਾਂ ਦੇ ਕਾਰਨ ਲਿਖਤੀ ਰੂਪ ਵਿੱਚ ਸੰਭਾਲ ਨਹੀਂ ਹੋ ਸਕੀ। ਕੁਝ ਕੁ ਦੇ ਹਵਾਲੇ ਪੁਰਾਤਨ ਲਿਖਤਾਂ ਤੋਂ ਮਿਲਦੇ ਹਨ। ਇਨ੍ਹਾਂ ਦੇ ਜੀਵਨ ਖਾਲਸਾ ਪੰਥ ਲਈ ਉੱਚ ਕੋਟੀ ਦੇ ਚਾਨਣ-ਮੁਨਾਰਿਆਂ ਦੇ ਤੁੱਲ ਹਨ, ਜਿਨ੍ਹਾਂ ਦੇ ਪ੍ਰਕਾਸ਼ ਵਿੱਚ ਟੁਰ ਕੇ ਕਲਗੀਧਰ ਪਾਤਿਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਰਹਿਮਤਾਂ ਦੀ ਪ੍ਰਾਪਤੀ ਹੋ ਸਕਦੀ ਹੈ।

ਉਪਰੋਕਤ ਮਹਾਨ ਪਰਉਪਕਾਰੀ ਬਲੀਦਾਨੀਆਂ ਵਿੱਚੋਂ ਅਸੀਂ ਭਾਈ ਮਨੀ ਸਿੰਘ ਜੀ ਦੇ ਜੀਵਨ-ਦਰਸ਼ਨ ਦੀ ਝਲਕ ਲਿਖਤ ਦੇ ਰੂਪ ਵਿੱਚ ਇਤਿਹਾਸਕ ਹਵਾਲਿਆਂ ਦੀ ਸਹਾਇਤਾ ਨਾਲ ਬਿਆਨ ਕਰਨ ਦਾ ਯਤਨ ਗੁਰੂ ਸਾਹਿਬ ਜੀ ਦੀ ਮਿਹਰ ਨਾਲ ਕੀਤਾ ਹੈ— ਲਾਹੌਰ ਦੇ ਸੂਬੇਦਾਰ ਖਾਨ ਜ਼ਕਰੀਆ ਖਾਂ ਦੇ ਹੁਕਮ ਨਾਲ, ਦੀਵਾਨ ਲਖਪਤ ਰਾਏ, ਜਿਸ ਨੂੰ ਜ਼ਕਰੀਆ ਖਾਂ ਨੇ ਅੰਮ੍ਰਿਤਸਰ ਦਾ ਹਾਕਮ ਥਾਪਿਆ ਅਤੇ ਇਸ ਦੇ ਨਾਲ ਅਬਦੁੱਲ ਰਜ਼ਾਕ ਨੂੰ ਸ਼ਹਿਰ ਦਾ ਪ੍ਰਬੰਧਕ (ਕੋਤਵਾਲ) ਮੁਕੱਰਰ ਕੀਤਾ। ਇਨ੍ਹਾਂ ਦੋਨਾਂ ਨੇ ਹਰ ਇੱਕ ਪਿੰਡ ਵਿੱਚ ਗਸ਼ਤੀ ਫੌਜ ਨਿਯੁਕਤ ਕਰ ਦਿੱਤੀ। ਸੰਮਤ ੧੭੯੫ (1738 ਈ.) ਦੀ ਵਿਸਾਖੀ ਦਾ ਪੁਰਬ ਆ ਰਿਹਾ ਸੀ। ਸਿੰਘਾਂ ਨੇ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਦਰਸ਼ਨ ਇਸ਼ਨਾਨ ਵਾਸਤੇ ਇਕੱਤਰ ਹੋਣਾ ਸੀ। ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਲਈ ਜ਼ਾਲਮ ਹਾਕਮ ਭਾਂਤ ਭਾਂਤ ਦੇ ਕੋਝੇ ਯਤਨ ਕਰ ਰਹੇ ਸਨ। ਅੰਮ੍ਰਿਤਸਰ ਵਿੱਚ ਢੋਲ ਵਜਾ ਕੇ ਲਖਪਤ ਰਾਏ ਨੇ ਢੰਡੋਰਾ ਫਿਰਵਾਇਆ "ਜੇ ਕੋਈ ਸਿੰਘ ਨੂੰ ਵੇਖੇ ਤੁਰੰਤ ਉਸ ਨੂੰ ਗ੍ਰਿਫਤਾਰ ਕਰਾਏ, ਕੋਈ ਆਸਰਾ ਨ ਦੇਵੇ, ਹਰਿਮੰਦਰ ਵੱਲ ਕੋਈ ਨ ਆਵੇ, ਜੋ ਆਵੇਗਾ ਮਾਰ ਦਿੱਤਾ ਜਾਵੇਗਾ।"

ਢੰਡੋਰਾ ਦਿੱਤੇ ਜਾਣ ਪਿੱਛੋਂ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿੱਤੇ ਗਏ। ਸਰੋਵਰ ਦੇ ਚੌਹੀ ਪਾਸੀਂ ਸਖ਼ਤ ਪਹਿਰਾ ਲਗਾ ਦਿੱਤਾ ਗਿਆ। ਪਰ ਹਿੰਦੂ ਸਾਧੂਆਂ, ਸੂਫੀ ਫਕੀਰਾਂ ਅਤੇ ਨਿਰਮਲੇ ਸਿੱਖ ਸੰਤ ਮਹਾਤਮਾਵਾਂ ਤੋਂ ਹਾਕਮ ਝਿਜਕਦੇ ਸਨ, ਜਿਸ ਕਾਰਨ ਇਨ੍ਹਾਂ ਮਹਾਂਪੁਰਖਾਂ ਤੇ ਸਹਿਜੇ ਕੀਤੇ ਹੱਥ ਨਹੀਂ ਸੀ ਚੁੱਕਦੇ। ਉਹਨਾਂ ਭਾਈ ਮਨੀ ਸਿੰਘ ਜੀ ਅਤੇ ਉਹਨਾਂ ਦੇ ਸਾਥੀ ਗੁਰਮੁਖਾਂ ਨੂੰ ਕੁਝ ਨ ਆਖਿਆ। ਪਰ

ਹਰਿਮੰਦਰ ਸਾਹਿਬ ਨੂੰ ਜਬਰਨ ਬੰਦ ਕਰਨ ਕਰਕੇ ਭਾਈ ਮਨੀ ਸਿੰਘ ਜੀ ਨੂੰ ਆਪਣੇ ਡੇਰਾ ਸੁਲਤਾਨ ਵਿੰਡ ਦੇ ਇਲਾਕੇ (ਹੁਣ ਪੰਜਾਬ ਸਿੰਘ ਵਾਲੀ ਗਲੀ ਦੀ ਵੱਸੋਂ) ਵਿੱਚ ਇੱਕ ਖੂਹ 'ਤੇ ਕੱਚੇ ਕੋਠਿਆਂ, ਛੰਨਾ ਢਾਰਿਆਂ ਵਿੱਚ ਠਿਕਾਣਾ ਮੱਲਣਾ ਪਿਆ। ਪਰ ਰੋਜ਼ ਨਿਤਨੇਮ ਅਨੁਸਾਰ ਗੁਰਮੁਖ ਪਿਆਰੇ ਸੰਤ ਗਿਆਨੀ, ਮਹਾਂ ਵਿਦਵਾਨ ਭਾਈ ਮਨੀ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਅਤੇ ਗੁਰਬਾਣੀ ਦੇ ਅਰਥ—ਭਾਵ ਸਿਖਾਉਂਦੇ ਅਤੇ ਸ਼ਰਧਾਲੂ ਗੁਰਸਿੱਖਾਂ ਨੂੰ ਪੜ੍ਹਾਉਂਦੇ। ਸ਼ਾਮ ਨੂੰ ਇਤਿਹਾਸਕ ਕਥਾ-ਵਾਰਤਾ ਤੇ ਬਚਨ-ਬਿਲਾਸ ਹੁੰਦੇ। ਸਾਰੇ ਸ਼ਹਿਰ ਵਿੱਚ ਭਾਈ ਮਨੀ ਸਿੰਘ ਨੂੰ ਅਥਾਹ ਸਤਿਕਾਰ, ਮਾਣ ਪ੍ਰਾਪਤ ਸੀ। ਇਸ ਵਾਸਤੇ ਹਿੰਦੂ, ਸੂਫੀ ਫ਼ਕੀਰ ਅਤੇ ਕਈ ਸਿੰਘ ਭੇਸ ਬਦਲ ਕੇ ਸਵੇਰੇ ਸ਼ਾਮ ਸਤਿਸੰਗ ਦਾ ਰਸ ਮਾਣਦੇ। ਹਰ ਸਮੇਂ ਇਥੇ ਲੰਗਰ ਚਾਲੂ ਰਹਿੰਦਾ। ਆਇਆ ਗਿਆ ਗੁਰਮੁਖ ਅੰਨ ਛਕਦਾ, ਇਥੇ ਤਾਂ ਭਾਈ ਸਾਹਿਬ ਜੀ ਵੱਲੋਂ ਗੁਰਮਤਿ ਪ੍ਰਚਾਰ ਦਾ ਪ੍ਰੋਗਰਾਮ ਚਲਦਾ। ਪਰ ਸ਼ਹਿਰ ਵਿੱਚ ਦੁਬਾਰਾ ਢੰਡੋਰਾ ਫਿਰਵਾਇਆ ਗਿਆ, "ਕੋਈ ਇਸਤ੍ਰੀ ਪੁਰਸ਼ ਨ ਬਾਣੀ ਪੜ੍ਹੇ, ਨ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰੇ ਅਤੇ ਨ ਹੀ ਕੋਈ ਕਿਸੇ ਸਿੰਘ ਨੂੰ ਆਸਰਾ ਦੇਵੇ। ਜੋ ਕੋਈ ਇਨ੍ਹਾਂ ਹੁਕਮਾਂ ਦੀ ਉਲੰਘਣਾ ਕਰੇਗਾ ਉਸ ਨੂੰ ਮੌਤ ਦਾ ਦੰਡ ਦਿੱਤਾ ਜਾਵੇਗਾ।"

ਜੋ ਕੋਈ ਸਿੰਘ ਫੌਜ ਦੇ ਹੱਥ ਆਇਆ, ਉਸ ਨੂੰ ਤੁਰੰਤ ਫੜ ਲਿਆ ਅਤੇ ਕਤਲ ਕਰਕੇ ਉਸ ਦਾ ਸਿਰ ਦੁਖ-ਭੰਜਨੀ ਬੇਰੀ 'ਤੇ ਟੰਗ ਦਿੱਤਾ ਜਾਂਦਾ ਜਾਂ ਪਰਕਰਮਾ ਵਿੱਚ ਸੁੱਟ ਦਿੱਤਾ ਜਾਂਦਾ। ਹਕੂਮਤ ਪਾਸ ਇਸ ਜ਼ੁਲਮ ਵਿਰੁੱਧ ਕੋਈ ਫਰਿਆਦ ਨਹੀਂ ਕਰ ਸਕਦਾ ਸੀ। ਉਹਨਾਂ ਮਜ਼੍ਹਬੀ ਤੁਅਸਬ[1] ਤੇ ਈਰਖਾ ਦੇ ਵੱਸ ਹੋ ਕੇ ਪ੍ਰਮਾਤਮਾ ਦੇ ਘਰ, ਹਰਿਮੰਦਰ ਸਾਹਿਬ ਨੂੰ ਬੰਦ ਕਰ ਦਿੱਤਾ। ਰਾਜ ਕਰਨ ਦੀ ਭੁੱਖ ਨੇ ਬੁੱਧ ਭ੍ਰਿਸ਼ਟ ਕਰ ਦਿੱਤੀ, ਤੁਅੱਸਬ ਦੇ ਨਸ਼ੇ ਨਾਲ ਅੰਨ੍ਹੇ ਹੋ ਗਏ। ਹੰਕਾਰ, ਵਿਸ਼ੇ ਵਿਕਾਰਾਂ ਦੀ ਵਾਸ਼ਨਾ ਨੇ ਹਾਕਮਾਂ ਦੀ ਮੱਤ ਮਾਰ ਲਈ, ਉਨ੍ਹਾਂ ਗੁਰੂ ਸਾਹਿਬ ਜੀ ਦੀ ਵਸਾਈ ਨਗਰੀ ਵਿੱਚ ਧੀਆਂ ਭੈਣਾਂ ਦੀ ਇੱਜ਼ਤ ਲੁੱਟਣੋਂ ਵੀ ਗੁਰੇਜ਼[2] ਨਾ ਕੀਤਾ। ਪ੍ਰੇਮਾ-ਭਗਤੀ ਤੋਂ ਸੱਖਣੇ ਨਿਰੀ ਰਾਜਸੀ ਸ਼ਕਤੀ ਦੇ ਮਾਲਕ ਹਾਕਮਾਂ ਨੇ ਗਰੀਬ ਗੁਰਬੇ ਨਿਹੱਥੇ, ਮਾਸੂਮਾਂ ਅਤੇ ਅਬਲਾ ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ।

ਇਨ੍ਹਾਂ ਘੋਰ ਪਾਪਾਂ ਬਾਰੇ ਜਦੋਂ ਗੁਰਮੁਖ ਪਿਆਰਿਆਂ ਨੇ ਭਾਈ ਮਨੀ ਸਿੰਘ ਜੀ ਨੂੰ ਦੱਸਿਆ। ਉਹ ਇਸ ਨੂੰ ਸਹਾਰ ਨਾ ਸਕੇ, ਸਾਰੀ ਰਾਤ ਉਪਰਾਮਤਾ ਵਿੱਚ ਲੰਘੀ, ਪਿਛਲੇ ਜੀਵਨ ਦੇ ਸਭ ਭਿਆਨਕ ਸਾਕੇ ਅੱਖਾਂ ਅੱਗੇ ਆਉਣ ਲੱਗੇ। ਸੰਮਤ ੧੭੬੧ (1704-1721 ਈ.) ਤੋਂ ਲੈ ਕੇ ੧੭੭੮ ਤੱਕ ਦੇ ਸਤਾਰ੍ਹਾਂ ਵਰ੍ਹਿਆਂ ਵਿੱਚ ਵਾਪਰੀਆਂ ਘਟਨਾਵਾਂ ਨੇ ਭਾਈ ਸਾਹਿਬ ਜੀ ਦੀ ਸੁਰਤ ਨੂੰ ਉਪਰਾਮ ਕਰ ਦਿੱਤਾ। ਦਿੱਲੀ ਦੇ

---

*1. ਮਜ਼ਹਬੀ ਨਫ਼ਰਤ, 2. ਝਿਜਕਣਾ।*

ਬਾਦਸ਼ਾਹ ਫਰੁੱਖਸੀਅਰ ਪਿਛੋਂ ਮੁਹੰਮਦ ਸ਼ਾਹ ਦਿੱਲੀ ਦੇ ਤਖਤ 'ਤੇ ਬੈਠਾ ਜਿਸ ਨੇ ਅਬਦੁੱਲ ਸਮੱਦ ਖਾਂ ਦੀ ਥਾਂ ਜ਼ਕਰੀਆ ਖਾਂ ਨੂੰ ਸੂਬੇਦਾਰ ਥਾਪਿਆ। ਇਹ ਬਹੁਤ ਤੁਅੱਸਬੀ ਤੇ ਜ਼ਾਲਮ ਸੂਬੇਦਾਰ ਸੀ, ਜਿਸ ਦੇ ਹੁਕਮ ਅਨੁਸਾਰ ਲਾਹੌਰ ਵਿੱਚ ਅਨੇਕਾਂ ਸਿੰਘ ਸ਼ਹੀਦ ਕੀਤੇ ਗਏ। ਭਾਈ ਮਨੀ ਸਿੰਘ ਪਾਸ ਰਹਿ ਰਹੇ ਸੂਫ਼ੀ ਫਕੀਰ ਪਾਸੋਂ ਇਹ ਅਨਿਆਂ ਬਰਦਾਸ਼ਤ ਨ ਹੋ ਸਕਿਆ। ਉਸ ਨੇ ਲਖਪਤ ਰਾਏ ਅਤੇ ਕਾਜ਼ੀ ਅਬਦੁੱਲ ਰਜ਼ਾਕ ਦੇ ਰਹਿਣ ਵਾਲੇ ਅਸਥਾਨ 'ਤੇ ਪੁੱਜ ਕੇ ਉਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਦਾ ਪਰਦਾ ਫਾਸ਼ ਕੀਤਾ, "ਐਸਾ ਰਾਜ ਕਿਵੇਂ ਰਹੇਗਾ ਜਿਹੜਾ ਮਸੂਮ ਕੰਨਿਆਵਾਂ ਤੇ ਹਮਲੇ ਕਰੇ, ਕਚ-ਕੌਲ[1] ਦਿਲਾਂ ਉੱਤੇ ਸੱਟਾਂ ਮਾਰੇ, ਨਿਰਦੋਸ਼ ਸਿੰਘਾਂ ਉੱਤੇ ਜ਼ੁਲਮ ਕਰੇ, ਤੁਸੀਂ ਸ਼ੈਤਾਨ ਦੇ ਮਿਤ੍ਰ ਬਣ ਰਹੇ ਹੋ, ਤੁਸੀਂ ਗੁਰੂ ਜੀ ਦੀ ਨਗਰੀ ਪ੍ਰਮਾਤਮਾ (ਅੱਲ੍ਹਾ) ਦੇ ਘਰ ਜਿਥੋਂ ਦਾ ਆਬੇ-ਹਯਾਤ (ਅੰਮ੍ਰਿਤ) ਜ਼ਿੰਦਗੀ ਬਖਸ਼ਦਾ ਹੈ ਇਸ ਨਗਰੀ ਵਿੱਚ ਬੈਠ ਕੇ ਵੇਸਵਾਵਾਂ ਦੇ ਨਾਚ ਕਰਵਾਉਂ ? ਸ਼ਰਾਬ ਕਬਾਬ ਵਰਤੋਂ ? ਤੁਸੀਂ ਪ੍ਰਬੰਧਕ ਨਹੀਂ, ਖ਼ੁਦਾ ਤੁਹਾਨੂੰ ਸਖ਼ਤ ਸਜ਼ਾ ਦੇਵੇਗਾ।"

ਲਖਪਤ ਰਾਏ ਅਤੇ ਅਬਦੁੱਲ ਰਜ਼ਾਕ ਸੂਫੀ ਫ਼ਕੀਰ ਦੀਆਂ ਖਰੀਆਂ ਖਰੀਆਂ ਸੁਣ ਕੇ ਕ੍ਰੋਧ ਵਿੱਚ ਤਾਂ ਆਏ ਪਰ ਡਰਦੇ ਕੁਝ ਮੂੰਹੋਂ ਨ ਬੋਲ ਸਕੇ। ਸ਼ਹਿਰ ਵਿੱਚ ਲਿਆਂਦੀਆਂ ਨਿਰਦੋਸ਼ ਮੁਟਿਆਰਾਂ ਨੂੰ ਸਾਈਂ ਜੀ ਨੇ ਆਖਿਆ, "ਉਠੋ ਬੇਟੀ, ਚਲੋ ਮੇਰੇ ਨਾਲ"। ਸਭ ਮੁਟਿਆਰਾਂ ਸਾਈਂ ਜੀ ਨਾਲ ਟੁਰ ਪਈਆਂ। ਦੋਵੇਂ ਅੱਖਾਂ ਪਾੜ ਪਾੜ ਵੇਖਦੇ ਰਹਿ ਗਏ। ਸਾਈਂ ਜੀ ਪਰਉਪਕਾਰ ਕਰਨ ਉਪਰੰਤ ਭਾਈ ਮਨੀ ਸਿੰਘ ਜੀ ਪਾਸ ਪੁੱਜ ਗਏ।

ਪਰ ਦੂਸਰੇ ਦਿਨ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕਾਂ ਨੂੰ ਕਹੀਆਂ ਟੋਕਰੀਆਂ ਸਮੇਤ ਜਬਰਨ ਦਰਬਾਰ ਸਾਹਿਬ ਲਿਆਂਦਾ ਗਿਆ ਅਤੇ ਗੁਰੂ ਰਾਮਦਾਸ ਜੀ ਵਲੋਂ ਬਣਾਏ ਗਏ ਸਰੋਵਰ ਨੂੰ ਮਿੱਟੀ ਨਾਲ ਪੂਰਨਾ ਸ਼ੁਰੂ ਕਰ ਦਿੱਤਾ। ਕੁਝ ਕੁ ਅਣਖ ਵਾਲੇ ਕਾਰੀਗਰਾਂ ਨੇ ਸਰੋਵਰ ਨੂੰ ਲੱਗੀਆਂ ਇੱਟਾਂ ਉਖੇੜਨੋਂ ਨਾਂਹ ਕਰ ਦਿੱਤੀ। ਜਦੋਂ ਇਨ੍ਹਾਂ ਨੇਕ ਇਨਸਾਨਾਂ ਤੇ ਜਾਬਰ ਹਾਕਮਾਂ ਨੇ ਹੱਥ ਚੁਕਿਆ ਤਦ ਪ੍ਰਭੂ ਜੀ ਨੇ ਭਾਣਾ ਵਰਤਾਇਆ। ਤੇਜ਼ ਹਨ੍ਹੇਰੀ ਝੱਖੜ ਝੁੱਲਿਆ, ਦਰਖਤਾਂ ਦੇ ਟਾਹਣ ਟੁੱਟ ਟੁੱਟ ਡਿਗਣ ਲੱਗੇ, ਸਖ਼ਤ ਬਾਰਸ਼ ਸ਼ੁਰੂ ਹੋ ਗਈ, ਰੱਬੀ ਤਾਕਤਾਂ ਵਲੋਂ ਜ਼ਾਲਮਾਂ ਨੂੰ ਦੰਡ ਮਿਲਿਆ। ਲਖਪਤ ਰਾਏ ਅਤੇ ਅਬਦੁਲ ਰਜ਼ਾਕ ਆਪਣੇ ਬਚਾਉ ਲਈ ਦੌੜੇ। ਅਚਾਨਕ ਇੱਕ ਤੇਜ਼ ਬੁੱਲਾ ਆਇਆ, ਦੋਨਾਂ ਦੇ ਪੈਰ ਉਖੜੇ ਅਤੇ ਧਰਤੀ ਤੇ ਡਿੱਗੇ, ਡਾਡਾਂ ਨਿਕਲ ਗਈਆਂ, ਦੋਨਾਂ ਦੀ ਜਾਨ ਮੁੱਠ ਵਿੱਚ ਆਈ, ਦੀਵਾਨ ਦੀਆਂ ਨਾਸਾਂ ਵਿੱਚ ਲਹੂ ਵਗਣ ਲੱਗਾ। ਕੁਝ ਸਮੇਂ ਪਿਛੋਂ ਹਨ੍ਹੇਰੀ ਮੀਂਹ ਬੰਦ ਹੋਣ ਉਪਰੰਤ ਉਹ ਘਾਬਰੀ ਦਸ਼ਾ ਵਿੱਚ ਆਪਣੇ ਠਿਕਾਣੇ ਪੁੱਜੇ।

---

*1. ਕੋਮਲ ਦਿਲਾਂ ਵਾਲੇ।*

ਅਬਦੁਲ ਰਜ਼ਾਕ ਆਪਣੇ ਠਿਕਾਣੇ ਪੁੱਜਾ ਹੀ ਸੀ ਕਿ ਉਸ ਦਾ ਪੁੱਤਰ ਦਰਦ ਨਾਲ ਮੰਜੇ 'ਤੇ ਤੜਫ ਰਿਹਾ ਸੀ। ਪੁੱਤਰ ਦਾ ਵਿਰਲਾਪ ਨ ਸਹਾਰ ਸਕਿਆ, ਭੱਜਾ ਭੱਜਾ ਭਾਈ ਮਨੀ ਸਿੰਘ ਜੀ ਪਾਸ ਪੁੱਜਾ। ਨਮਸਕਾਰ ਕਰਨ ਉਪਰੰਤ ਬੇਨਤੀ ਕੀਤੀ ਕਿ ਮੇਰੇ ਪੁੱਤਰ ਦੀ ਜਾਨ ਬਖ਼ਸ਼ੀ ਕਰੋ, ਆਪ ਅੱਲਾ ਦੇ ਕਾਮਲ[1] ਫਕੀਰ ਹੋ। ਭਾਈ ਸਾਹਿਬ ਜੀ "**ਨਾ ਕੋ ਬੈਰੀ ਨਹੀ ਬਿਗਾਨਾ**" ਦੇ ਮਾਰਗ ਦੇ ਟੁਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਸੰਤ-ਸਿਪਾਹੀ, ਅਬਦੁੱਲ ਰਜ਼ਾਕ ਨਾਲ ਟੁਰ ਪਏ। ਸਭ ਵੇਖਣ ਵਾਲੇ ਹੈਰਾਨ ਸਨ ਕਿ ਇਹ ਸਿੱਖ ਸੰਤ ਕੈਸੇ ਹਨ ? ਵੈਰੀ ਨਾਲ ਵੀ ਪਿਆਰ ਕਰਦੇ ਹਨ, ਵੈਰੀ ਦੇ ਪੁੱਤਰ ਨੂੰ ਬਚਾਉਣ ਤੁਰ ਪਏ ਹਨ। ਅੰਮ੍ਰਿਤ-ਸਰੋਵਰ ਤੋਂ ਜਲ ਮੰਗਵਾਇਆ, ਅਬਦੁੱਲ ਰਜ਼ਾਕ ਦੇ ਬੀਮਾਰ ਪੁੱਤਰ ਨੂੰ ਛਕਾਇਆ ਅਤੇ ਗੁਰਬਾਣੀ ਦਾ ਪਾਠ ਸੁਣਾਇਆ, ਕੰਡ ਤੇ ਹੱਥ ਫੇਰਿਆ। ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਉਸ ਦਾ ਪੁੱਤਰ ਬਚ ਗਿਆ।

ਅਬਦੁੱਲ ਰਜ਼ਾਕ ਦੇ ਮਨ ਅੰਦਰ ਭਾਈ ਮਨੀ ਸਿੰਘ ਜੀ ਦਾ ਬਹੁਤ ਸਤਿਕਾਰ ਬਣ ਗਿਆ। ਕੁਝ ਸਮਾਂ ਕਸ਼ਟਾਂ-ਭਰਿਆ ਲੰਘਦਾ ਗਿਆ। ਇਕੱਲਾ-ਦੁਕੱਲਾ ਜਿਹੜਾ ਸਿੰਘ ਇਸ਼ਨਾਨ ਕਰਨ ਅੰਮ੍ਰਿਤ ਸਰੋਵਰ ਪੁੱਜਦਾ, ਗਸ਼ਤੀ ਫੌਜ ਉਸ ਨੂੰ ਮਾਰ ਦਿੰਦੀ। ਸੰਗਤਾਂ ਨੇ ਭਾਈ ਮਨੀ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਜੇਕਰ ਅਬਦੁੱਲ ਰਜ਼ਾਕ, ਜ਼ਕਰੀਆ ਖਾਨ ਪਾਸੋਂ ਆਗਿਆ ਲੈ ਦੇਵੇ ਤਦ ਦੀਵਾਲੀ ਦਾ ਪੁਰਬ ਧੂਮ ਧਾਮ ਨਾਲ ਮਨਾਇਆ ਜਾਵੇ। ਭਾਈ ਸਾਹਿਬ ਜੀ ਨੇ ਅਬਦੁੱਲ ਰਜ਼ਾਕ ਨੂੰ ਸਾਧ ਸੰਗਤ ਵਲੋਂ ਮਤੇ ਬਾਬਤ ਦਸਿਆ ਅਤੇ ਲਾਹੌਰ ਨੂੰ ਜਾਣ ਲਈ ਬੇਨਤੀ ਕੀਤੀ ਤਾਂ ਜੋ ਜ਼ਕਰੀਆ ਖਾਨ ਪਾਸੋਂ ਪਰਵਾਨਗੀ ਮਿਲ ਸਕੇ। ਅਬਦੁੱਲ ਰਜ਼ਾਕ ਲਾਹੌਰ ਪੁੱਜਾ, ਜ਼ਕਰੀਆ ਖਾਨ ਨਾਲ ਸਾਜ਼ਿਸ਼ ਰਚੀ ਕਿ ਸਿੰਘਾਂ ਨੂੰ ਇਸ ਪੁਰਬ ਮਨਾਉਣ ਦੀ ਆਗਿਆ ਪੰਜ ਹਜ਼ਾਰ ਰੁਪਿਆ ਲੈਣਾ ਕਰਕੇ ਦੇ ਦਿੱਤੀ ਜਾਵੇ। ਪਰ ਜਦੋਂ ਸਿੰਘ ਇੱਕੱਠੇ ਹੋ ਜਾਣ ਤਦ ਫੌਜ ਇੱਕੱਠੀ ਕਰਕੇ ਅੰਮ੍ਰਿਤਸਰ ਨੂੰ ਘੇਰਾ ਪਾ ਕੇ ਹਮਲਾ ਕੀਤਾ ਜਾਵੇ ਅਤੇ ਸਭ ਸਿੰਘ ਮਾਰ ਮੁਕਾ ਦਿੱਤੇ ਜਾਣ। ਇਸ ਗੁਪਤ ਸਾਜ਼ਿਸ਼ ਦੀ ਪੂਰੀ ਸਕੀਮ ਜ਼ਕਰੀਆ ਖਾਂ ਨਾਲ ਘੜ ਕੇ ਅਬਦੁੱਲ ਰਜ਼ਾਕ ਅੰਮ੍ਰਿਤਸਰ ਪੁੱਜਾ ਅਤੇ ਭਾਈ ਸਾਹਿਬ ਜੀ ਨੂੰ ਪੰਜ ਹਜ਼ਾਰ ਰੁਪਏ ਦੇਣ ਦਾ ਵਾਇਦਾ ਲੈ ਕੇ ਦੀਵਾਲੀ ਦਾ ਪੁਰਬ ਮਨਾਉਣ ਦੀ ਆਗਿਆ ਦੇ ਦਿੱਤੀ।

ਭਾਈ ਮਨੀ ਸਿੰਘ ਜੀ ਨੇ ਸਭ ਸਿੰਘਾਂ ਨੂੰ ਸੇਵਾਦਾਰਾਂ ਦੇ ਹੱਥੀਂ ਪੱਤਰਕਾਵਾਂ ਲਿਖ ਕੇ ਭੇਜ ਦਿੱਤੀਆਂ ਕਿ ਲਾਹੌਰ ਦੇ ਸੂਬੇਦਾਰ ਵਲੋਂ ਆਗਿਆ ਮਿਲਣ ਕਾਰਨ ਦੀਵਾਲੀ ਦਾ ਪੁਰਬ ਧੂਮ ਧਾਮ ਨਾਲ ਮਨਾਇਆ ਜਾਵੇਗਾ। ਸਭ ਸੰਗਤਾਂ ਹੁੰਮ ਹੁਮਾ ਕੇ ਦਰਸ਼ਨ ਦੇਣ। ਕੁਝ ਦਿਨ ਪਹਿਲਾਂ ਹਰਿਮੰਦਰ ਸਾਹਿਬ ਜੀ ਦੀਆਂ ਚਾਬੀਆਂ ਵੀ ਭਾਈ ਮਨੀ

---

*1. ਪੂਰਾ-ਸੰਪੂਰਨ।*

ਸਿੰਘ ਜੀ ਨੂੰ ਅਬਦੁੱਲ ਰਜ਼ਾਕ ਨੇ ਦੇ ਦਿੱਤੀਆਂ। ਸਫਾਈ ਕਰਵਾਈ ਗਈ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਅਜੇ ਦੋ ਦਿਨ ਪੂਰਬ ਵਿੱਚ ਰਹਿੰਦੇ ਸਨ ਕਿ ਦੀਵਾਨ ਕੌੜਾ ਮੱਲ ਜੀ ਨੇ ਇੱਕ ਗੁਪਤ ਸੁਨੇਹਾ ਭੇਜ ਕੇ ਲਖਪਤ ਰਾਏ, ਜ਼ਕਰੀਆ ਖਾਨ ਤੇ ਅਬਦੁੱਲ ਰਜ਼ਾਕ ਵੱਲੋਂ ਰਚੀ ਗਈ ਸਾਜ਼ਿਸ਼ ਦਾ ਸਾਰਾ ਹਾਲ ਲਿਖ ਕੇ ਭਾਈ ਮਨੀ ਸਿੰਘ ਨੂੰ ਪਹੁੰਚਾ ਦਿੱਤਾ। ਭਾਈ ਮਨੀ ਸਿੰਘ ਪੱਤ੍ਰਿਕਾ ਪੜ੍ਹ ਕੇ ਬਹੁਤ ਹੈਰਾਨ ਹੋਏ ਪਰ ਦੀਵਾਨ ਕੌੜਾ ਮੱਲ ਦੇ ਦਸਤਖ਼ਤ ਵੇਖ ਕੇ ਮਨ ਨੂੰ ਪੂਰੀ ਤਸੱਲੀ ਹੋ ਗਈ। ਰਾਤੋ-ਰਾਤ ਹਰ ਥਾਂ ਦੁਬਾਰਾ ਚਿੱਠੀਆਂ ਲਿਖ ਕੇ ਸੇਵਾਦਾਰ ਘੱਲੇ ਕਿ ਲਖਪਤ ਰਾਏ ਦੀ ਖ਼ਾਲਸੇ ਨੂੰ ਖਤਮ ਕਰਨ ਦੀ ਸਾਜ਼ਿਸ਼ ਹੈ, ਖ਼ਾਲਸਾ ਜੀ! ਤੁਸੀਂ ਦੀਵਾਲੀ 'ਤੇ ਹੁਣ ਅੰਮ੍ਰਿਤਸਰ ਨਹੀਂ ਆਉਣਾ।

ਦੀਵਾਲੀ ਦਾ ਦਿਨ ਆ ਗਿਆ। ਲਖਪਤ ਰਾਏ ਵੀ ਸ਼ਹਿਰ ਵਿੱਚ ਚੋਰੀ ਪੁੱਜ ਚੁੱਕਾ ਸੀ ਅਤੇ ਇਸ ਤਾੜ ਵਿੱਚ ਸੀ ਕਿ ਉਹ ਕਦੋਂ ਖ਼ੂਨੀ ਕਾਰਾ ਕਰੇ। ਦੁਸ਼ਟ ਆਤਮਾ ਆਪਣੇ ਦੇਸ਼-ਵਾਸੀਆਂ ਦੇ ਖ਼ੂਨ ਨਾਲ ਹੱਥ ਰੰਗਣ ਲਈ ਤੁਲੀ ਹੋਈ ਸੀ। ਅੰਮ੍ਰਿਤ ਵੇਲੇ ਸਾਧੂ ਸੰਤਾਂ ਮਹਾਤਮਾ ਸਮੇਤ ਭਾਈ ਮਨੀ ਸਿੰਘ ਜੀ ਹਰਿਮੰਦਰ ਸਾਹਿਬ ਪੁੱਜੇ, ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਹੁਕਮਨਾਮਾ ਲਿਆ ਅਤੇ ਖ਼ਾਲਸਾ ਪੰਥ ਦੀ ਰਖਿਆ ਵਾਸਤੇ ਸਤਿਗੁਰੂ ਜੀ ਦੇ ਹਜ਼ੂਰ ਦੋਏ ਹੱਥ ਜੋੜ ਕੇ, ਸਮਾਧੀ ਵਿੱਚ ਲਿਵਲੀਨ ਹੋ ਕੇ ਅੰਤਰ-ਆਤਮੈ ਅਰਦਾਸ ਕੀਤੀ। ਦਿਨ ਚੜ੍ਹਨ ਉਪਰੰਤ ਭਾਈ ਸਾਹਿਬ ਜੀ ਨੇ ਹੁਕਮਨਾਮੇ ਦੀ ਕਥਾ ਸਾਧ ਸੰਗਤ ਨੂੰ ਸੁਣਾਈ। ਕੁਝ ਕੁ ਸੰਤ ਮਹਾਤਮਾ ਕਥਾ ਸੁਣ ਰਹੇ ਸਨ ਕਿ "**ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥**" ਦੇ ਜੈਕਾਰਿਆਂ ਨਾਲ ਸਭ ਪਰਕਰਮਾ ਦਾ ਆਲਾ-ਦੁਆਲਾ ਗੂੰਜ ਉਠਿਆ। ਇਸ ਜਥੇ ਨੂੰ ਨਾ ਆਉਣ ਵਾਲੀ ਪੱਤ੍ਰਿਕਾ ਨਾ ਮਿਲ ਸਕੀ ਸੀ। ਖ਼ਾਲਸਾ ਫੌਜ ਨੇ ਝੱਟ ਪੱਟ ਇਸ਼ਨਾਨ ਕੀਤੇ ਅਤੇ ਹਰਿਮੰਦਰ ਸਾਹਿਬ ਮੱਥਾ ਟੇਕਿਆ। ਇੰਨੇ ਸਮੇਂ ਵਿੱਚ ਸਭਨਾਂ ਨੂੰ ਭਾਈ ਸਾਹਿਬ ਜੀ ਨੇ ਲਖਪਤ ਦੀ ਸਾਜ਼ਿਸ਼ ਬਾਬਤ ਦਸ ਦਿੱਤਾ। ਤੁਰੰਤ ਖ਼ਾਲਸਾ ਘੋੜਿਆਂ 'ਤੇ ਅਸਵਾਰ ਹੋਇਆ ਅਤੇ ਹਰਨ ਹੋ ਗਏ। ਆਲੇ-ਦੁਆਲੇ ਘੇਰਾ ਪਾਈ ਤੁਰਕ ਸੈਨਾ ਨਾਲ ਕੁਝ ਝੜਪਾਂ ਹੋਈਆਂ ਪਰ ਸਿੰਘ ਫੁਰਤੀ ਨਾਲ ਨਿਕਲ ਗਏ। ਪ੍ਰੰਤੂ ਹੋਰ ਜਥੇ ਘੇਰੇ ਵਿੱਚ ਫਸ ਗਏ ਜਿਸ ਕਾਰਨ ਕਾਫੀ ਸਿੰਘ ਸ਼ਹੀਦ ਹੋ ਗਏ।

ਭਾਈ ਮਨੀ ਸਿੰਘ ਜੀ ਨੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਕੀਤੀ ਅਤੇ ਗੁਰੂ ਗ੍ਰੰਥ ਸਾਹਿਬ ਸੁਖਆਸਣ ਕਰਨ ਉਪਰੰਤ ਆਪਣੇ ਖ਼ੂਹ ਵਾਲੇ ਡੇਰੇ ਲੈ ਗਏ। ਤੁਰਕਾਂ ਦੀ ਫੌਜ ਦਾ ਘੇਰਾ ਸਾਰੇ ਅੰਮ੍ਰਿਤਸਰ ਦੁਆਲੇ ਰਿਹਾ ਪਰ ਉਨ੍ਹਾਂ ਦੀ ਸਾਜ਼ਿਸ਼ ਪੂਰੀ ਸਫਲ ਨ ਹੋ ਸਕੀ। ਦੀਵਾਲੀ ਲੰਘ ਗਈ। ਲਾਹੌਰ ਵਲੋਂ ਪੱਤਰਕਾ ਲੈ ਕੇ ਅਬਦੁੱਲ ਰਜ਼ਾਕ ਭਾਈ ਮਨੀ ਸਿੰਘ ਜੀ ਪਾਸ ਪੁੱਜ ਗਿਆ-ਜਿਸ ਵਿੱਚ ਲਿਖਿਆ ਸੀ ਕਿ ਭਾਈ ਮਨੀ ਸਿੰਘ ਪਾਸੋਂ ਪੰਜ ਹਜ਼ਾਰ ਰੁਪਿਆ ਵਸੂਲ ਕੀਤਾ ਜਾਵੇ। ਜੇਕਰ ਨ ਦੇਣ ਤਦ ਤੁਰੰਤ ਗ੍ਰਿਫਤਾਰ ਕਰਕੇ ਲਾਹੌਰ ਪਹੁੰਚਾਇਆ ਜਾਵੇ। ਸੰਗਤਾਂ ਨੇ ਪੰਜ ਹਜ਼ਾਰ

ਰੁਪਿਆ ਦੇ ਕੇ ਭਾਈ ਮਨੀ ਸਿੰਘ ਨੂੰ ਤੁਰਕਾਂ ਦੇ ਜ਼ੁਲਮਾਂ ਵਲੋਂ ਬਚਾਉਣਾ ਚਾਹਿਆ ਪਰ ਭਾਈ ਮਨੀ ਸਿੰਘ ਜੀ ਨੇ ਇਹ ਗੱਲ ਪ੍ਰਵਾਨ ਨ ਕੀਤੀ ਅਤੇ ਆਖਿਆ–"ਸਾਧ ਸੰਗਤ ਜੀ, ਅਸੀਂ ਝੂਠੀ ਚੱਟੀ ਨਹੀਂ ਭਰਨੀ, ਤੁਸੀਂ ਸਭਨਾਂ ਨੇ ਅਕਾਲ ਪੁਰਖ ਦਾ ਭਾਣਾ ਮੰਨਣਾ, ਅਸੀਂ ਹੁਣ ਲਾਹੌਰ ਜਾ ਰਹੇ ਹਾਂ।"

ਭਾਈ ਮਨੀ ਸਿੰਘ ਨੂੰ ਗ੍ਰਿਫਤਾਰ ਕਰਕੇ ਪਿਆਦੇ ਲਾਹੌਰ ਪੁੱਜ ਗਏ। ਅੰਮ੍ਰਿਤਸਰ ਦੇ ਬੱਚੇ ਬੱਚੇ ਦੀਆਂ ਅੱਖਾਂ ਵਿੱਚ ਹੰਝੂ ਸਨ। ਇਸਤ੍ਰੀ, ਪੁਰਸ਼, ਬਾਲ ਬੁੱਢੇ ਸਭ ਮਾਯੂਸ ਹੋਏ ਪਿਪਲੀ ਸਾਹਿਬ ਤੋਂ ਵਾਪਸ ਮੁੜੇ। ਸੰਗਤਾਂ ਦੇ ਮਨਾਂ ਵਿੱਚ ਵਿਛੋੜੇ ਦੀ ਪੀੜ ਉਮਡ ਰਹੀ ਸੀ। ਇੱਕ ਮਾਤਮ ਛਾ ਗਿਆ। ਭਾਈ ਮਨੀ ਸਿੰਘ ਨੂੰ ਬੰਦੀਖਾਨੇ ਵਿੱਚ ਕੈਦ ਕਰਕੇ ਨੰਗੀ ਤਲਵਾਰ ਦਾ ਪਹਿਰਾ ਲਾਇਆ ਗਿਆ। ਰਾਤ ਭਾਈ ਸਾਹਿਬ ਜੀ ਸਤਿਗੁਰੂ ਜੀ ਦੇ ਪਾਵਨ ਚਰਨ–ਕਮਲਾਂ ਵਿੱਚ ਸੁਰਤ ਜੋੜ ਕੇ ਗੁਰਬਾਣੀ ਦਾ ਜਾਪ ਕਰਦੇ ਰਹੇ। ਦਿਨ ਚੜ੍ਹੇ ਭਾਈ ਸਾਹਿਬ ਜੀ ਨੂੰ ਖਾਨ ਬਹਾਦਰ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਕਾਜ਼ੀਆਂ, ਮੌਲਾਨਿਆਂ ਵਲੋਂ ਲਾਲਚ ਦਿੱਤੇ, ਡਰਾਵੇ ਦਿੱਤੇ, ਅਨੇਕਾਂ ਪ੍ਰਸ਼ਨ ਪੁੱਛੇ ਗਏ। ਭਾਈ ਸਾਹਿਬ ਸਭਨਾਂ ਦੇ ਉੱਤਰ ਨਿਧੜਕ ਹੋ ਕੇ ਦਿੰਦੇ ਰਹੇ। ਸਭ ਬਚਨ ਸਤਿ ਸਨ, ਪਰ ਮੁਤਅੱਸਬੀ ਮੌਲਾਨਿਆਂ ਅਤੇ ਰਾਜ ਮਦ ਵਿੱਚ ਅੰਨ੍ਹੇ ਹੋਏ ਖਾਨ ਬਹਾਦਰ ਦੇ ਦਿਲਾਂ ਤੇ ਕੋਈ ਅਸਰ ਨ ਹੋਇਆ। ਰਾਜ, ਧਨ, ਦੌਲਤ, ਉੱਚੇ ਅਹੁਦਿਆਂ ਦੀ ਭੁੱਖ ਨੇ ਬਘਿਆੜ ਤੇ ਮਗਰਮੱਛ ਵਾਂਙੂ ਹਾਕਮਾਂ ਨੂੰ ਬਣਾ ਛੱਡਿਆ ਸੀ, ਜਿਹੜੇ ਸੰਸਾਰ ਸਾਗਰ ਵਿੱਚ ਮੂੰਹ ਅੱਡੀ ਫਿਰਦੇ ਸਨ। 'ਕਾਜੀਆਂ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ' ਦੇ ਮਹਾਂਵਾਕ ਅਨੁਸਾਰ ਖਾਨ ਬਹਾਦਰ ਨੇ ਭਾਈ ਮਨੀ ਸਿੰਘ ਤੋਂ ਪੰਜ ਹਜ਼ਾਰ ਮਸੂਲ ਨ ਦੇਣ ਦਾ ਕਾਰਨ ਪੁਛਿਆ। ਭਾਈ ਸਾਹਿਬ ਜੀ ਨੇ ਆਖਿਆ, ਤੁਸੀਂ ਦੀਵਾਲੀ ਦਾ ਪੁਰਬ ਮਨਾਉਣ ਨਹੀਂ ਦਿੱਤਾ, ਹੁਣ ਟੈਕਸ ਮੰਗਦੇ ਹੋ ? ਇਹ ਧੱਕਾ, ਅਨਿਆਏ, ਜੁਲਮ ਨਹੀਂ ਹੋ ਸਕਦਾ, ਖੁਦਾ ਸਭ ਕੁਝ ਵੇਖਦਾ ਹੈ। ਕਾਜ਼ੀ ਮੁਫਤੀ[1] ਸਲਾਹਕਾਰ, ਸ਼ਰ੍ਹਾ ਦੀ ਕਿਤਾਬਾਂ ਦੇ ਹਵਾਲੇ ਸੁਣਾਉਣ ਲੱਗੇ। ਤਦ ਖਾਨ ਬਹਾਦਰ ਜ਼ਕਰੀਆ ਖਾਨ ਦੀ ਜ਼ਬਾਨ ਖੁਲ੍ਹੀ ਜਿਸ ਵਿੱਚੋਂ ਜ਼ੁਲਮ–ਭਰਿਆ ਹੁਕਮ ਨਿਕਲਿਆ–"ਭਾਈ ਮਨੀ ਸਿੰਘ ਮਹੰਤ ਹਰਿਮੰਦਰ ਅੰਮ੍ਰਿਤਸਰ ਦੀਵਾਲੀ ਦੇ ਮੇਲੇ ਦਾ ਟੈਕਸ ਪੰਜ ਹਜ਼ਾਰ ਨਹੀਂ ਦੇ ਸਕਿਆ, ਨ ਹੀ ਦੀਨ ਕਬੂਲਣ ਲਈ ਤਿਆਰ ਹੈ, ਇਸ ਵਾਸਤੇ ਇਸ ਨੂੰ ਨੌ ਲੱਖਾ ਚੌਂਕ ਵਿੱਚ ਲੋਕਾਂ ਦੇ ਸਾਹਮਣੇ ਅੰਗ ਅੰਗ ਕੱਟ ਕੇ ਤਸੀਹੇ ਦੇ ਕੇ ਕਤਲ ਕਰ ਦਿੱਤਾ ਜਾਵੇ।"

ਇਹ ਹੁਕਮ ਸੁਣ ਕੇ ਭਾਈ ਸਾਹਿਬ ਮੁਸਕਰਾਏ। ਜ਼ਕਰੀਆ ਖਾਨ ਹੁਕਮ ਦੇ ਕੇ ਦਰਬਾਰ ਵਿੱਚੋਂ ਚਲਾ ਗਿਆ। ਕਾਜ਼ੀਆਂ ਨੇ ਦੁਬਾਰਾ ਮੁਸਲਮਾਨ ਬਣਨ ਜਾਂ ਪੰਜ ਹਜ਼ਾਰ ਰੁਪਏ ਦੇਣ ਲਈ ਭਾਈ ਸਾਹਿਬ ਜੀ ਨੂੰ ਮਨਾਉਣ ਦਾ ਉਪਰਾਲਾ ਕੀਤਾ ਪਰ

---

*1. ਫੈਸਲਾ ਦੇਣ ਵਾਲਾ ਜੱਜ, ਫਤਵਾ ਦੇਣ ਵਾਲਾ ਕਾਜ਼ੀ।*

ਕਾਜ਼ੀ ਅਸਫਲ ਰਹੇ, ਬ੍ਰਹਮ-ਗਿਆਨੀ ਭਾਈ ਮਨੀ ਸਿੰਘ ਨੂੰ ਕਾਜ਼ੀ ਸਿੱਖੀ ਸਿਦਕ ਤੋਂ ਨ ਡੁਲਾ ਸਕੇ।

ਭਾਈ ਮਨੀ ਸਿੰਘ ਜੀ ਨੂੰ ਲਾਹੌਰ ਨੌ ਲੱਖੇ ਚੌਂਕ ਦੇ ਖੁੱਲ੍ਹੇ ਮੈਦਾਨ ਵਿੱਚ ਲੈ ਜਾਇਆ ਗਿਆ। ਹਜ਼ਾਰਾਂ ਲੋਕ ਦੂਰ ਦੂਰ, ਮਾਯੂਸੀ ਵਿੱਚ ਘਿਰੇ ਉਦਾਸ ਖੜ੍ਹੇ ਸਨ। ਉਨ੍ਹਾਂ ਦੀਆਂ ਅੱਖਾਂ ਵਿੱਚੋਂ ਅੱਥਰੂ ਡੁੱਲ੍ਹਣ ਨੂੰ ਤਿਆਰ ਸਨ ਪਰ ਹਕੂਮਤ ਦੇ ਭੈ ਕਾਰਨ ਅਨਡੁੱਲ੍ਹ ਅੱਥਰੂ ਅੱਖਾਂ ਅੰਦਰ ਹੀ ਗ਼ਮ ਦੇ ਮਾਰੇ ਅਲੋਪ ਰਹੇ। ਕੋਈ ਵੀ ਹਾਅ ਦਾ ਨਾਅਰਾ ਮਾਰਨ ਵਾਲਾ ਉਥੇ ਹਾਜ਼ਰ ਨਹੀਂ ਸੀ। ਲੋਕ ਹੈਰਾਨ ਸਨ ਕਿ ਮਜ਼ਹਬੀ ਤੁਅੱਸਬ, ਸ਼ੈਤਾਨੀ ਹਾਕਮ ਆਪਣੀ ਹਕੂਮਤ ਕਾਇਮ ਰੱਖਣ ਖਾਤਰ ਖ਼ਾਹ-ਮਖ਼ਾਹ ਨਿਰਦੋਸ਼ ਮਹਾਂਪੁਰਖ ਭਾਈ ਸਾਹਿਬ ਮਨੀ ਸਿੰਘ ਜੀ ਨੂੰ ਸ਼ਹੀਦ ਕਰ ਰਹੇ ਹਨ। ਭਾਈ ਮਨੀ ਸਿੰਘ ਜੀ ਨੂੰ ਖੁੱਲ੍ਹੇ ਮੈਦਾਨ ਵਿਚਕਾਰ ਬਿਠਾ ਦਿੱਤਾ ਗਿਆ। ਸੰਗਲ ਖੋਲ੍ਹ ਦਿੱਤੇ ਗਏ, ਕਾਜ਼ੀ ਖੜ੍ਹੇ ਸਨ ਜਿਹੜੇ ਆਪਣੇ ਆਪ ਨੂੰ ਸੱਚੇ ਈਮਾਨ ਵਾਲੇ ਸਮਝਦੇ ਸਨ ਪਰ ਲਾਲਚ, ਹਉਮੈਂ, ਖੁਦੀ, ਤਕੱਬਰੀ[1], ਤੁਅੱਸਬ ਦੇ ਕਾਰਨ ਗਿਆਨ-ਰੂਪੀ ਅੱਖਾਂ ਤੋਂ ਅੰਨ੍ਹੇ ਸਨ। ਉਹ ਸੱਚੇ ਸੁੱਚੇ ਦੀਨਦਾਰ[2], ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਖ਼ਾਲਸੇ ਨੂੰ ਨ ਪਛਾਣ ਸਕੇ।

ਜੱਲਾਦ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ। ਉਂਗਲਾਂ ਦੇ ਪੋਟਿਆਂ ਤੋਂ ਜ਼ਾਲਮਾਂ ਨੇ ਬੰਦ ਬੰਦ ਕੱਟਣੇ ਸ਼ੁਰੂ ਕੀਤੇ। ਭਾਈ ਸਾਹਿਬ ਜੀ ਜਪੁਜੀ ਦਾ ਪਾਠ ਮਧੁਰ ਧੁਨੀ ਵਿੱਚ ਉਚਾਰਦੇ ਰਹੇ, ਜਦੋਂ ਤੱਕ "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ" ਅੰਤਲੀਆਂ ਪੰਗਤੀਆਂ ਦਾ ਉਚਾਰਨ ਸੰਪੂਰਨ ਹੋਇਆ, ਜੱਲਾਦ ਵੀ ਅੰਗ ਅੰਗ ਕਟਦਾ ਸੀਸ ਤੇ ਵਾਰ ਕਰਨ ਲਈ ਪੁੱਜ ਗਿਆ। ਅੰਤ ਜੱਲਾਦ ਦੀ ਤਲਵਾਰ ਦਾ ਵਾਰ ਹੋਇਆ, ਸੀਸ ਧੜ ਨਾਲੋਂ ਜੁਦਾ ਹੋ ਗਿਆ। ਇਵੇਂ ਬ੍ਰਹਮ-ਗਿਆਨੀ ਗੁਰਬਾਣੀ ਦੇ ਗਿਆਤਾ ਭਾਈ ਮਨੀ ਸਿੰਘ ਜੀ ਸ਼ਹੀਦੀ ਪ੍ਰਾਪਤ ਕਰ ਗਏ। ਸੱਚਖੰਡ ਅਕਾਲ ਪੁਰਖ ਜੀ ਦੀ ਪਾਵਨ ਗੋਦ ਵਿੱਚ, ਕਲਗੀਧਰ ਪਾਤਿਸ਼ਾਹ ਜੀ ਦੇ ਚਰਨ-ਕਮਲਾਂ ਵਿੱਚ ਜਾ ਬਿਰਾਜੇ। ਆਖਦੇ ਹਨ, ਲਾਲ ਹਨ੍ਹੇਰੀ ਆਈ, ਜਿਸ ਨੇ ਪਾਪੀਆਂ ਦੀ ਕਾਲੀ ਕਰਤੂਤ ਦੀ ਪ੍ਰਤੱਖ ਰੂਪ ਵਿੱਚ ਲੋਕਾਂ ਦੇ ਦਿਲਾਂ ਅੰਦਰ ਹਾਹਾਕਾਰ ਦੀ ਦਿਲ-ਚੀਰਵੀਂ ਸੱਦ ਪੈਦਾ ਕਰ ਦਿੱਤੀ ਕਿ ਇਹ ਜ਼ੁਲਮੀ ਰਾਜ ਹੁਣ ਖਤਮ ਹੋਣ ਵਾਲਾ ਹੈ।

ਇਹ ਸਾਕਾ ਅਸਾੜ੍ਹ ਸੁਦੀ ਪੰਚਮੀ ਸੰਮਤ ੧੭੯੫ (1738 ਈ.) ਨੂੰ ਲਾਹੌਰ ਵਿਖੇ ਹੋਇਆ।

---

*1. ਖੁਦੀ (ਜਿਸ ਦਾ ਮੂਲ ਵਡਿਆਈ ਹੈ), 2. ਧਰਮੀ।*

ਗੁਰਮੁਖ ਪਿਆਰੇ ਖ਼ਾਲਸਾ ਜੀ! ਭਾਈ ਸਾਹਿਬ ਜੀ ਦੀ ਪਾਵਨ ਸ਼ਹਾਦਤ ਤੋਂ ਇਹ ਦ੍ਰਿੜ੍ਹ ਨਿਸਚਾ ਸਤਿਗੁਰੂ ਜੀ ਬਖਸ਼ਣ ਤਾਂ ਜੋ ਅਸੀਂ ਵੀ, ਖ਼ੁਦਗਰਜ਼ੀ, ਲੋਭ, ਲਾਲਚ, ਮੋਹ, ਮਾਇਆ, ਹਉਮੈਂ ਤਿਆਗ ਕੇ ਆਪਣਾ ਜੀਵਨ ਪੰਥ-ਖ਼ਾਲਸਾ ਜੀ ਦੇ ਮਾਰਗ 'ਤੇ ਟੁਰਦਿਆਂ ਬਤੀਤ ਕਰੀਏ ਅਤੇ ਸਿਮਰਨ ਭਜਨ, ਨਾਮ ਬਾਣੀ ਦਾ ਅਭਿਆਸ ਕਮਾਈ ਕਰ ਕੇ ਸੱਚੇ ਸੁੱਚੇ ਸੰਤ ਖ਼ਾਲਸਾ ਬਣ ਸਕੀਏ।

———•———

# ਕਾਂਡ — 47
# ਭਾਈ ਤਾਰੂ ਸਿੰਘ ਜੀ

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ-ਪੂਰਨੁ ਪਰਮਾਨੰਦੁ ॥੨੨॥ (ਪੰਨਾ-੧੩੬੫)

.... .... .... ..... ..... ....

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ।
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥ (ਪੰਨਾ-੧੩੬੫)

.... .... .... ..... .... ....

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ-ਪਰਾ ਹਮਾਰੈ ਬਾਰ ॥੬੧॥
(ਪੰਨਾ-੧੩੬੭)

## ਜੀਵਨ ਬਿਓਰਾ

**ਜਨਮ:**—ਆਪ ਪਿੰਡ ਪੂਹਲਾ ਜ਼ਿਲ੍ਹਾ ਲਾਹੌਰ ਦੇ ਵਸਨੀਕ ਸਨ। ਆਪ ਖੇਤੀ ਬਾੜੀ ਦਾ ਕੰਮ ਕਰਦੇ ਸਨ।

**ਸ਼ਹੀਦੀ:**— (1746 ਈ:) ਨੂੰ ਭਾਈ ਤਾਰੂ ਸਿੰਘ ਨੂੰ ਲਾਹੌਰ ਵਿਖੇ ਸ਼ਹੀਦ ਕੀਤਾ ਗਿਆ।

ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਪਿਛੋਂ ੩ ਸਾਲਾਂ ਦੇ ਅੰਦਰ ਖ਼ਾਨ ਬਹਾਦਰ ਜ਼ਕਰੀਆਂ ਖ਼ਾ ਦਾ ਸਾਰਾ ਖ਼ਾਨਦਾਨ ਤੇ ਰਾਜ ਭਾਗ ਪੰਜਾਬ ਵਿੱਚੋਂ ਖ਼ਤਮ ਹੋ ਗਿਆ। ਐਸੇ ਮਹਾਂ ਬਲੀ ਭਾਈ ਤਾਰੂ ਸਿੰਘ ਜੀ ਸਨ।

**ਯਾਦਗਾਰਾਂ:**—ਇੱਕ ਯਾਦਗਾਰ ਸ਼ਹੀਦ ਗੰਜ ਲਾਹੌਰ ਰੇਲਵੇ ਸਟੇਸ਼ਨ ਦੇ ਨੇੜੇ ਅਸਥਾਨ (ਗੁਰਦੁਆਰਾ ਸ਼ਹੀਦ ਭਾਈ ਤਾਰੂ ਸਿੰਘ ਜੀ ) ਹੈ। ਦੂਸਰਾ ਗੁਰਦੁਆਰਾ ਪਿੰਡ ਪੂਹਲਾ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੈ।

**ਰਾਖੀ ਪੈਜ ਸਿੰਘ ਕੀ ਸਤਿਗੁਰੂ ਸਿੱਖੀ ਸਿਦਕ ਨਿਬਾਹਿਯ ॥**
**ਅਮਰ ਭਈ ਸਾਖੀ ਸਿੰਘ ਜੀ ਕੀ ਝੰਡਾ ਲਾਹੌਰ ਝੁਲਾਯੋ ॥**
**ਦਿੱਲੀ ਦਰਵਾਜੇ ਕੇ ਬਾਹਰ ਆਹਿ ਦੇਹੁਰਾ ਭਾਰੀ ॥**
**ਜੋ ਮੰਨਤਾ ਬਾਂਛਤ ਫਲ ਪਾਵਤ ਚਾਰ ਵਰਨ ਨਰ ਨਾਰੀ ॥**

(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ ਜੀ, ਪੰਨਾ-643)

## ਸੰਖੇਪ ਜੀਵਨ

ਗੁਰੂ ਨਾਨਕ ਪਾਤਸ਼ਾਹ ਜੀ ਨੇ ਦਸ ਪਾਤਸ਼ਾਹੀਆਂ ਦੇ ਸਰੂਪਾਂ ਵਿੱਚ ਦਸ ਜਾਮੇ ਧਾਰਨ ਕੀਤੇ। ਦਸਵੇਂ ਸਰੂਪ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਗੁਰਮਤਿ ਦੇ ਮਾਰਗ ਦੀ ਰੂਪ ਰੇਖਾ ਖ਼ਾਲਸਾ ਪੰਥ ਸਾਜ ਕੇ ਪਾਵਨ ਕੇਸਗੜ੍ਹ ਜੀ ਦੇ ਅਸਥਾਨ 'ਤੇ ਸੰਪੂਰਨ ਰੂਪ ਵਿੱਚ ਪ੍ਰਗਟ ਕੀਤੀ। ਖ਼ਾਲਸਾ ਪੰਥ ਦੇ ਸਰੂਪ ਵਿੱਚ, ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕਰਕੇ, ਖ਼ਾਲਸੇ ਨੂੰ ਸਭ ਕੁਝ ਸੌਂਪ ਦਿੱਤਾ। ਗ਼ੈਰਾਂ ਦੇ ਪੈਰਾਂ ਹੇਠ ਮਧੋਲੀ ਲਤਾੜੀ, ਰੁਲਦੀ ਨਿਆਸਰੀ ਲੋਕਾਈ ਨੂੰ ਬ੍ਰਹਮ-ਗਿਆਨ ਦਾ ਪਾਠ ਪੜ੍ਹਾ ਕੇ, ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਬੁਝ ਚੁਕੀਆਂ ਆਤਮਕ ਜੋਤਾਂ ਨੂੰ ਸੁਰਜੀਤ ਕਰ ਦਿਤਾ। ਕਾਇਰਾਂ, ਡਰਪੋਕਾਂ ਵਿੱਚੋਂ ਸੂਰਬੀਰ, ਵਰਿਆਮ, ਦਲੇਰ ਯੋਧਿਆਂ ਦੀ ਜਥੇਬੰਦੀ ਕਾਇਮ ਕੀਤੀ,ਜਿਸ ਨੇ ਦੇਸ਼ ਨੂੰ ਗੁਲਾਮੀ ਦੇ ਜੂਲੇ ਹੇਠੋਂ ਕੱਢਣ ਲਈ ਅਣਖ, ਸ਼ਾਨ, ਸਿੱਖੀ ਸਿਦਕ ਕਾਇਮ ਰੱਖਦਿਆਂ ਆਪਣੀਆਂ ਪਿਆਰੀਆਂ ਜਾਨਾਂ ਖ਼ੁਸ਼ੀ ਖ਼ੁਸ਼ੀ ਕੁਰਬਾਨ ਕੀਤੀਆਂ।

ਬਹਾਦਰ ਸ਼ਾਹ ਦੀ ਮੌਤ ਪਿਛੋਂ ਫ਼ਰੁੱਖ਼ਸ਼ੀਅਰ ਆਇਆ, ਜਿਸ ਨਾਲ ਖ਼ਾਨ ਬਹਾਦਰ ਜ਼ਕਰੀਆਂ ਖ਼ਾਂ ਨੇ ਇੱਕ ਗੁਪਤ ਸਾਜ਼ਸ਼ ਰਚੀ ਕਿ ਸਿੰਘਾਂ ਨਾਲ ਮੇਲ-ਮਿਲਾਪ ਕਰਕੇ ਪ੍ਰਗਟ ਕੀਤਾ ਜਾਵੇ ਕਿ ਅਸੀਂ ਖ਼ਾਲਸਾ ਪੰਥ ਦੇ ਦੁਸ਼ਮਣ ਨਹੀਂ। ਇਸ ਕਾਰਜ ਵਾਸਤੇ ਭਾਈ ਸੁਬੇਗ ਸਿੰਘ ਨੂੰ ਜ਼ਕਰੀਆਂ ਖ਼ਾਂ ਨੇ ਸਾਲਸ[1] ਮੰਨ ਲਿਆ ਜਿਹੜਾ ਖ਼ਾਲਸੇ ਨਾਲ ਗੱਲਬਾਤ ਤੇ ਸਮਝੌਤਾ ਕਰਵਾਏ। ਭਾਈ ਸੁਬੇਗ ਸਿੰਘ ਨੇ ਜ਼ਕਰੀਆਂ ਖ਼ਾਂ ਵਲੋਂ ਰੱਖੀ ਤਜਵੀਜ਼ ਪੇਸ਼ ਕੀਤੀ। ਨਵਾਬੀ ਸਾਧ ਸੰਗਤ ਵਲੋਂ ਨਵਾਬ ਕਪੂਰ ਸਿੰਘ ਨੂੰ ਦਿਤੀ ਗਈ ਅਤੇ ਦਿਆਲ ਪੁਰ, ਕੰਗਣ ਪੁਰ ਤੇ ਝਬਾਲ ਤੇ ਪਰਗਣਿਆਂ ਦੀ ਜਗੀਰ ਅਤੇ ਕੀਮਤੀ ਖ਼ਿਲਤ (ਪੁਸ਼ਾਕ) ਖ਼ਾਲਸੇ ਨੂੰ ਸੌਂਪੀ ਗਈ। ਖ਼ਾਲਸੇ ਵਿੱਚ ਹਕੂਮਤ ਨਾਲ ਮਿਲਵਰਤਣ ਕਰਨ ਜਾਂ ਨਾਮਿਲਵਰਤਣ ਕਰਨ ਤੇ ਕਾਫੀ ਵਿਚਾਰਾਂ ਹੁੰਦੀਆਂ ਰਹੀਆਂ। ਪਰ ਕੋਈ ਨਿਰਣਾ ਨ ਹੋ ਸਕਿਆ। ਕੁਝ ਸਮਾਂ ਹਕੂਮਤ ਵਲੋਂ ਮੇਲ-ਮਿਲਾਪ ਕਰਨ

*1. ਸਮਝੌਤਾ ਕਰਵਾਉਣ ਵਾਲਾ ਵਿੱਚੋਲਾ।*

ਵਾਲੇ ਸਿੰਘਾਂ ਨੂੰ ਕੁਝ ਨ ਕਿਹਾ ਗਿਆ ਪਰ ਨਾ-ਮਿਲਵਰਤੋਂ ਕਰਨ ਵਾਲੇ ਸਿੰਘਾਂ ਵਿਰੁੱਧ ਜ਼ੁਲਮ ਹੁੰਦਾ ਰਿਹਾ। ਜ਼ਕਰੀਆਂ ਖ਼ਾਂ ਦਾ ਪੁੱਤਰ ਯਹੀਯਾ ਖਾਂ ਮਿਲਵਰਤੋਂ ਰੱਖਣ ਵਾਲੇ ਸਿੰਘਾਂ ਦੇ ਵੀ ਮਗਰ ਪੈ ਗਿਆ। ਭਾਈ ਸੁਬੇਗ ਸਿੰਘ ਜੀ ਹਕੂਮਤ ਦੇ ਕਾਰਿੰਦੇ ਸਨ। ਪਰ ਜ਼ਕਰੀਆਂ ਖ਼ਾਂ ਨੇ ਸੁਬੇਗ ਸਿੰਘ ਅਤੇ ਹੋਰ ਮਿਲਵਰਤੋਂ ਰੱਖਣ ਵਾਲੇ ਸਿੰਘਾਂ ਤੇ ਅੱਤਿਆਚਾਰ ਕਰਨੇ ਅਰੰਭ ਦਿੱਤੇ ਅਤੇ ਸਭ ਸਿੰਘ ਬਾਗੀ ਕਰਾਰ ਦਿੱਤੇ ਗਏ।

ਜਿਸ ਇਲਾਕੇ ਦੀ ਜਾਗੀਰ ਖ਼ਾਲਸੇ ਪੰਥ ਨੂੰ ਮਿਲੀ, ਇਸ ਵਿੱਚ ਹੀ ਝਬਾਲ ਦੇ ਲਾਗੇ ਇੱਕ ਛੋਟਾ ਨਗਰ ਪੂਹਲਾ ਹੈ। ਇਸ ਨਗਰ ਦੇ ਲਾਗੇ ਹੀ ਬਾਬਾ ਬੁੱਢਾ ਜੀ ਦੀ ਬੀੜ ਹੈ, ਜਿਥੇ ਬਾਬਾ ਬੁੱਢਾ ਜੀ ਗੁਰੂ ਘਰ ਦੀਆਂ ਗਊਆਂ ਚਾਰਿਆ ਕਰਦੇ ਸਨ। ਇਸ ਪਵਿੱਤ੍ਰ ਬੀੜ ਵਿੱਚ ਸੰਘਣਾ ਜੰਗਲ ਸੀ, ਜਿਥੇ ਸਿੰਘਾਂ ਦੇ ਜਥੇ ਆਉਂਦੇ ਜਾਂਦੇ ਆਰਾਮ ਕਰਦੇ ਸਨ ਕਿਉਂਕਿ ਕਲਗੀਧਰ ਪਾਤਸ਼ਾਹ ਜੀ ਦੇ ਬਹਾਦਰ ਸੰਤ ਸਿਪਾਹੀ ਜਿਨ੍ਹਾਂ ਨੂੰ ਸਰਕਾਰ ਨੇ ਬਾਗੀ ਕਰਾਰ ਦੇ ਦਿੱਤਾ ਸੀ, ਕਿਸੇ ਅਬਾਦੀ ਵਿੱਚ ਨਹੀਂ ਰਹਿ ਸਕਦੇ ਸਨ। ਘੋੜਿਆਂ ਦੀਆਂ ਕਾਠੀਆਂ ਅਤੇ ਸੰਘਣੇ ਜੰਗਲ ਉਹਨਾਂ ਦੇ ਘਰ ਸਨ। ਇਸ ਵੇਲੇ ਸਿੰਘਾਂ ਦੀਆਂ ਸ਼ਹੀਦੀਆਂ ਦਾ ਸਮਾਂ ਸੀ।

ਜਿੰਨੇ ਸਿੰਘ ਜ਼ਕਰੀਆਂ ਖ਼ਾਂ ਕਤਲ ਕਰਦਾ, ਸਤਿਗੁਰੂ ਜੀ ਦੀ ਮਿਹਰ ਨਾਲ ਉਨੇ ਹੋਰ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਹੋ ਜਾਂਦੇ। ਲਾਹੌਰ ਦੇ ਸੂਬੇ ਦਾ ਹੁਕਮ ਸੀ ਕਿ ਕੋਈ ਬੰਦਾ ਵੀ ਸਿੰਘ ਨੂੰ ਘਰ ਨ ਰੱਖੇ, ਨ ਹੀ ਸਹਾਇਤਾ ਦੇਵੇ। ਸਗੋਂ ਸਰਕਾਰ ਨੂੰ ਇਤਲਾਹ ਦੇਵੇ, ਜਿਉਂਦਾ ਫੜਾਉਣ ਵਾਲੇ ਨੂੰ ਇਨਾਮ ਮਿਲੇਗਾ, ਜਗੀਰ ਮਿਲੇਗੀ।

ਪਰ ਪੂਹਲੇ ਨਗਰ ਦੇ ਵਸਨੀਕ ਭਾਈ ਤਾਰੂ ਸਿੰਘ ਜੀ, ਜਿਹੜੇ ਖੇਤੀ ਦਾ ਕੰਮ ਕਰਦੇ ਸੀ, ਜਦੋਂ ਦਾ ਕਲਗੀਧਰ ਪਾਤਿਸ਼ਾਹ ਜੀ ਦਾ ਅੰਮ੍ਰਿਤ ਛਕਿਆ, ਜੂਹ (ਬਾਬਾ ਬੁੱਢਾ ਜੀ ਦੀ ਬੀੜ) ਵਿੱਚ ਆਏ ਸਿੰਘਾਂ ਦੀ ਲੰਗਰ ਬਸਤ੍ਰ ਆਦਿ ਨਾਲ ਨਿਧੜਕ ਸੇਵਾ ਕਰਦੇ ਸੀ। ਉਨ੍ਹਾਂ ਦੀ ਇੱਕ ਬਿਰਧ ਮਾਤਾ ਅਤੇ ਇੱਕ ਭੈਣ ਸੀ। ਇਸ ਢੰਗ ਨਾਲ ਪੰਥ ਖ਼ਾਲਸਾ ਜੀ ਦੀ ਸੇਵਾ ਕਰਦਿਆਂ, ਖੇਤੀ ਬਾੜੀ ਕਰਦੇ ਦਸਾਂ ਨੌਹਾਂ ਦੀ ਕਿਰਤ ਕਰਦਿਆਂ, ਨਾਮ ਜਪਦਿਆਂ, ਬਾਣੀ ਪੜ੍ਹਦਿਆਂ ਕੁਝ ਸਮਾਂ ਲੰਘ ਗਿਆ। ਨਗਰ ਦੇ ਲੋਕ ਭਾਈ ਤਾਰੂ ਸਿੰਘ ਜੀ ਦਾ ਸਤਿਕਾਰ ਕਰਦੇ ਸਨ। ਜਦੋਂ ਸਿੰਘ ਆਉਂਦੇ, ਲੋਕ ਖ਼ੁਸ਼ੀ ਨਾਲ ਭਾਈ ਤਾਰੂ ਸਿੰਘ ਜੀ ਨੂੰ ਖਾਣ ਪੀਣ ਦੀ ਰਸਦ, ਬਸਤ੍ਰ ਦਿੰਦੇ। ਭਾਈ ਸਾਹਿਬ ਜੀ ਗੁਰਸਿੱਖਾਂ ਦੀ ਸੇਵਾ ਨੂੰ ਕਲਗੀਧਰ ਪਾਤਸ਼ਾਹ ਜੀ ਦੀ ਸੇਵਾ ਸਮਝ ਕੇ ਉਤਸ਼ਾਹ ਪੂਰਬਕ ਲੰਗਰ ਪਾਣੀ ਦੀ ਸੇਵਾ ਕਰਦੇ।

ਜਿੱਥੇ ਫੁੱਲ ਹੁੰਦਾ ਹੈ ਉਥੇ ਕੰਡੇ ਵੀ ਹੁੰਦੇ ਹਨ। ਇਸੇ ਨਗਰ ਵਿੱਚ ਇੱਕ ਖੁਸ਼ਾਲਾ ਰਹਿੰਦਾ ਸੀ, ਜਿਸ ਦੀ ਦਾੜ੍ਹੀ ਕਤਰੀ ਹੋਈ, ਹੁੱਕਾ ਪੀਣ ਵਾਲਾ ਸੱਠ ਸਾਲਾ ਪੁਰਖ ਗੁਰਸਿੱਖਾਂ ਦਾ ਦੋਖੀ ਸੀ। ਜਦੋ ਉਹ ਭਾਈ ਤਾਰੂ ਸਿੰਘ ਵਲੋਂ ਸਿੰਘਾਂ ਨੂੰ ਲੰਗਰ ਛਕਾਉਂਦੇ

ਵੇਖਦਾ ਤਦ ਉਹ ਮਨ ਵਿੱਚ ਈਰਖਾ ਦੀ ਅੱਗ ਨਾਲ ਸੜਦਾ ਭੁਜਦਾ ਸੀ। ਉਸ ਨੂੰ ਚੁਗਲੀ ਦੀ ਭੈੜੀ ਆਦਤ ਵੀ ਸੀ। ਭਾਈ ਤਾਰੂ ਸਿੰਘ ਜੀ ਤੀਹ ਸਾਲ ਦੇ ਗੱਭਰੂ, ਛੇ ਫੁੱਟ ਉੱਚੇ, ਸੁੰਦਰ ਜੁਆਨ, ਗੋਲ ਚਿੱਟੀ ਦਸਤਾਰ, ਸੁੰਦਰ ਦਾਹੜਾ, ਗਲ ਕੁੜਤਾ ਖੱਦਰ ਦਾ ਅਤੇ ਲੱਕ ਖੱਦਰ ਦੇ ਪਰਨੇ ਦਾ ਕਮਰ-ਕੱਸਾ ਕੀਤਾ ਹੋਇਆ, ਹੱਥ ਵਿੱਚ ਸੋਟੀ ਅਤੇ ਸਿਰ 'ਤੇ ਟੋਕਰੀ ਵਿੱਚ ਲੰਗਰ ਪਾਣੀ ਲੈ ਕੇ ਨਗਰੋਂ ਬਾਹਰ ਟੁਰਿਆ ਜਾ ਰਿਹਾ ਸੀ ਕਿ ਅੱਗੋਂ ਖ਼ੁਸ਼ਾਲਾ ਮਿਲ ਪਿਆ। ਮੂੰਹੋਂ ਤਾਂ ਕੁਝ ਨ ਬੋਲਿਆ ਪਰ ਚੋਰ ਅੱਖ ਨਾਲ ਭਾਈ ਤਾਰੂ ਸਿੰਘ ਜੀ ਵੱਲ ਵੇਖਦਾ ਰਿਹਾ। ਸੱਪ ਵਾਂਙੂ ਜ਼ਹਿਰ ਘੋਲਦੇ ਨੇ ਵੇਖਦਿਆਂ ਮਨ ਹੀ ਮਨ ਵਿੱਚ ਆਖਿਆ, ''ਤਾਰੂ ਸਿੰਘ, ਸਿੰਘਾਂ ਵਾਸਤੇ 'ਬੀੜ' ਵਿੱਚ ਲੰਗਰ ਲੈ ਕੇ ਗਿਆ ਹੈਂ, ਕਈ ਵੇਰਾਂ ਆਖਿਆ ਪਰ ਇਸ ਕੰਮ ਤੋਂ ਹਟਿਆ ਨਹੀਂ, ਅੱਜ ਮੈਂ ਝਬਾਲ ਜਾਂਦਾ ਹਾਂ।'' ਖੁਦਗਰਜ਼, ਅਕ੍ਰਿਤਘਣ, ਖ਼ੁਸ਼ਾਲਾ ਗ਼ੁਲਾਮੀ ਦੇ ਸੰਗਲਾਂ ਵਿੱਚ ਭਾਰਤ ਵਾਸੀਆਂ ਨੂੰ ਜਕੜਣ ਵਾਲੀ ਜ਼ਾਲਮ ਸਰਕਾਰ ਦੀ ਹਮਾਇਤ ਕਰਦਾ ਹੈ ਅਤੇ ਜਿਸ ਦੇਸ਼, ਧਰਮ, ਕੌਮ ਵਿੱਚ ਜੰਮਿਆ ਪਲਿਆ ਉਨ੍ਹਾਂ ਦਾ ਮੰਦਾ ਲੋਚਣ ਵਾਲਾ ਗ਼ਦਾਰ ਹੈ। ਇਨ੍ਹੀਂ ਦਿਨੀਂ ਸਿੰਘਾਂ ਨੂੰ ਫੜਵਾਉਣ ਵਾਲਾ ਹਰਭਗਤ ਨਿਰੰਜਣੀਆਂ ਜੰਡਿਆਲੇ ਦਾ ਵਾਸੀ ਸੀ । ਇਸਨੇ ਬਹੁਤ ਅੱਤ ਚੁੱਕੀ ਹੋਈ ਸੀ।

ਭਾਈ ਤਾਰੂ ਸਿੰਘ ਜੀ ਨੇ ਬੀੜ ਵਿੱਚ ਪੁੱਜ ਕੇ ਸਿੰਘਾਂ ਦੀ ਸੇਵਾ ਕੀਤੀ। ਕੁਝ ਜ਼ਖ਼ਮੀ ਸਿੰਘਾਂ ਦੇ ਮਲ੍ਹਮ ਪੱਟੀ ਕੀਤੀ। ਕੁਝ ਸਿੰਘਾਂ ਨੂੰ ਨਗਰੋਂ ਦੁਬਾਰਾ ਆ ਕੇ ਬਸਤਰ ਆਦਿ ਪਹੁੰਚਾਏ, ਪੰਥ ਦਾ ਹਾਲ-ਹਵਾਲ ਪੁੱਛਿਆ। ਪਰ ਉਧਰ ਖ਼ੁਸ਼ਾਲਾ ਝਬਾਲ ਹੁੰਦਾ ਹੋਇਆ ਗੁਰੂ ਕੇ ਜੰਡਿਆਲੇ ਪੁੱਜਾ। ਭਾਈ ਤਾਰੂ ਸਿੰਘ ਜੀ ਵਿਰੁੱਧ ਹਰ ਭਗਤ ਨਿਰੰਜਣੀਏ ਪਾਸ ਚੁਗਲੀ ਮਾਰੀ। ਉਸ ਨੇ ਵੀ ਵਫ਼ਾਦਾਰੀ ਪ੍ਰਗਟ ਕਰਨ ਲਈ ਜਾ ਜ਼ਕਰੀਆਂ ਖ਼ਾਂ ਪਾਸ ਪੁੱਜ ਕੇ ਸ਼ਿਕਾਇਤ ਕਰ ਦਿੱਤੀ।

ਇਧਰ ਭਾਈ ਸਾਹਿਬ ਨਿਸਚਿੰਤ ਹੀ ਬੀੜ ਤੋਂ ਵਾਪਸ ਆਏ, ਗਊਆਂ ਨੂੰ ਪੱਠੇ ਪਾਏ। ਸ਼ਾਮ ਨੂੰ ਦੁੱਧ ਚੋਇਆ ਅਤੇ ਘਰ ਪੁੱਜ ਗਏ। ਰਹਿਰਾਸ ਸਾਹਿਬ ਜੀ ਦਾ ਪਾਠ ਕਰਨ ਉਪਰੰਤ ਅਰਦਾਸ ਕੀਤੀ। ਸਤਿਗੁਰੂ ਜੀ ਦੇ ਪਾਵਨ ਚਰਨਾਂ ਵਿੱਚ ਆਪ ਜੀ ਦੀ ਸੁਰਤ ਅੱਠੇ ਪਹਿਰ ਜੁੜੀ ਰਹਿੰਦੀ ਸੀ। ਇਹ ਦਾਤ ਆਪ ਨੂੰ ਸਤਿਗੁਰੂ ਜੀ ਦੀ ਮਿਹਰ ਨਾਲ ਮਾਤਾ ਜੀ ਦੀ ਗੁਰਸਿੱਖੀ ਪ੍ਰਤੀ ਸ਼ਰਧਾ ਅਤੇ ਪਿਤਾ ਜੀ ਦੀ ਸ਼ਹੀਦੀ ਕਾਰਨ ਛੋਟੀ ਉਮਰ ਤੋਂ ਪ੍ਰਾਪਤ ਹੋ ਗਈ ਸੀ। ਇਵੇਂ ਜਤ ਸਤ ਵਿੱਚ ਪਰਪੱਕ ਰਹਿੰਦਿਆਂ ਸਿੱਖੀ ਰੰਗਣ ਵਿੱਚ ਪੂਰੀ ਤਰ੍ਹਾਂ ਰੰਗੇ ਹੋਏ ਸਨ। ਪੰਜਾਂ ਮਹਾਂ ਬਲੀਆਂ ਦੇ ਭੈੜੇ ਪ੍ਰਭਾਵ ਨੂੰ ਗੁਰੂ ਸਾਹਿਬ ਵਲੋਂ ਬਖ਼ਸ਼ੇ ਵਾਹਿਗੁਰੂ ਮੰਤਰ ਜੀ ਦੇ ਜਾਪ ਦੁਆਰਾ ਜਿੱਤ ਚੁੱਕੇ ਸਨ। ਆਸ਼ਾ ਤ੍ਰਿਸ਼ਨਾ, ਖੁਦਗ਼ਰਜ਼ੀ ਹਉਮੈ ਕਦੀ ਵੀ ਆਪ ਦੀ ਆਤਮਾ ਵਿੱਚ ਨਹੀਂ ਉਪਜੀਆਂ ਸਨ। ਇੱਕੋ ਇੱਕ ਨਿਸ਼ਾਨਾ ਸੀ-ਭਜਨ ਬੰਦਗੀ ਅਤੇ ਸਿੰਘਾਂ ਦੀ ਨਿਸ਼ਕਾਮ ਸੇਵਾ। ਆਪ ਗੁਰੂ ਸਾਹਿਬ ਜੀ ਦੇ ਮਾਰਗ ਤੇ ਟੁਰਨ ਵਾਲੇ ਪੂਰਨ ਗੁਰਸਿੱਖ ਸਨ। ਰਾਗ ਦ੍ਵੈਖ ਅਹੰਭਾਵ, ਜ਼ਾਤ-ਪਾਤ, ਵਰਣ-ਆਸ਼ਰਮ ਦੇ ਵੱਟਾਂ ਵਿਤਕਰਿਆਂ ਨੂੰ ਲੰਘ ਕੇ

'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥'ਦੀ ਅਵਸਥਾ ਪ੍ਰਾਪਤ ਕਰ ਚੁਕੇ ਸਨ।

ਘਰ ਪੁੱਜਣ ਉਪਰੰਤ ਭਾਈ ਤਾਰੂ ਸਿੰਘ ਜੀ ਨੂੰ ਖੁਸ਼ਾਲੇ ਵਲੋਂ ਕੀਤੀ ਗ਼ੱਦਾਰੀ ਦਾ ਪਤਾ ਲੱਗ ਗਿਆ। ਮਾਤਾ ਨੇ ਪੁੱਤਰ ਨੂੰ ਛਾਤੀ ਨਾਲ ਲਾਇਆ ਅਤੇ ਅਸੀਸ ਦਿੱਤੀ, ''ਕਲਗੀਧਰ ਪਾਤਸ਼ਾਹ! ਤੇਰਾ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ, ਡੋਲਣਾ ਨਹੀਂ ਹਰ ਸਮੇਂ ਚੜ੍ਹਦੀ ਕਲਾ ਵਿੱਚ ਰਹਿਣਾ''। ਰਾਤ ਪੈ ਗਈ, ਸਾਰਾ ਪੂਹਲਾ ਨਗਰ ਬੇਫਿਕਰ ਸੁੱਤਾ ਪਿਆ ਸੀ। ਪਰ ਗੁਰਮੁਖ ਪਿਆਰਾ, ਜਾਗਦਾ ਹੋਇਆ ਪ੍ਰੇਮਾ-ਭਗਤੀ ਦੇ ਰੰਗ ਵਿੱਚ ਮਗਨ ਹੈ। ਕੁਝ ਕੁ ਅਰਾਮ ਕਰਨ ਉਪਰੰਤ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕੀਤਾ। ਰਸਭਰੀ ਮਧੁਰ ਸੁਰ ਨਾਲ ਸਤਿਗੁਰੂ ਜੀ ਦੀ ਪਾਵਨ ਗੁਰਬਾਣੀ ਦਾ ਨਿਤਨੇਮ ਕੀਤਾ। ਸੁਰਤ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੀ, ਨੇਤਰ ਮੁੰਦੇ ਸਨ, ਚਿਹਰਾ ਰੱਬੀ ਜਲਾਲ ਨਾਲ ਨੂਰੋ ਨੂਰ ਸੀ। ਸੂਰਜ ਦੀਆਂ ਕਿਰਨਾਂ ਰੱਬੀ ਰੰਗਣ ਵਿੱਚ ਰੰਗੇ ਚਿਹਰੇ 'ਤੇ ਪਈਆਂ। ਕੁਝ ਸਮੇਂ ਪਿਛੋਂ ਨੇਤਰ ਖੁੱਲ੍ਹੇ।

ਅਜੇ ਭਾਈ ਸਾਹਿਬ ਰੱਬੀ ਰੰਗ ਵਿੱਚ ਹੀ ਮਗਨ ਸਨ ਕਿ ਮੁਗ਼ਲ ਆ ਗਏ। 'ਅੰਦਰ ਵੜ ਜਾਓ', ਧੀਆਂ ਨੂੰ ਲਕੋ ਲਵੋ' ਆਦਿ ਅਵਾਜ਼ਾਂ ਸੁਣਾਈ ਦੇਣ ਲੱਗੀਆਂ। ਬੇ-ਅਸੂਲੇ ਮੁਗ਼ਲ ਸਿਪਾਹੀਆਂ ਤੋਂ ਧਨ ਦੌਲਤ ਤੇ ਧੀਆਂ ਭੈਣਾਂ ਦੀ ਇੱਜ਼ਤ ਦਾ ਹਰ ਵੇਲੇ ਖ਼ਤਰਾ ਸੀ। ਸਿੰਘਾਂ ਦੀਆਂ ਸ਼ਹੀਦੀਆਂ ਦਾ ਜ਼ੋਰ ਸੀ। ਭਾਈ ਤਾਰਾ ਸਿੰਘ, ਸੁੱਖਾ ਸਿੰਘ, ਮਹਿਤਾਬ ਸਿੰਘ, ਭਾਈ ਬੋਤਾ ਸਿੰਘ ਅਤੇ ਗਰਜਾ ਸਿੰਘ, ਬ੍ਰਹਮ ਗਿਆਨੀ ਭਾਈ ਮਨੀ ਸਿੰਘ ਵਰਗੇ ਮਹਾਂਪੁਰਖ ਅਤੇ ਅਨੇਕਾਂ ਸਿੰਘ ਸ਼ਹੀਦ ਕਰ ਦਿੱਤੇ ਸਨ। ਭਾਈ ਸਾਹਿਬ ਜੀ ਘਰੋਂ ਉਠੇ ਅਤੇ ਜਿਧਰੋਂ ਪੁਲਿਸ ਆ ਰਹੀ ਸੀ ਉਧਰ ਨੂੰ ਵਾਹਿਗੁਰੂ ਜੀ ਦਾ ਜਾਪ ਕਰਦੇ ਰੱਬੀ ਰੰਗ ਵਿੱਚ ਬੇਖ਼ੌਫ਼ ਟੁਰਦੇ ਪਿੰਡੋਂ ਬਾਹਰ ਨਿਕਲ ਗਏ। ਭਾਈ ਸਾਹਿਬ ਜੀ ਨਹੀਂ ਚਾਹੁੰਦੇ ਸਨ ਕਿ ਨਗਰ ਨਿਵਾਸੀਆਂ ਨੂੰ ਮੇਰੇ ਕਰਕੇ ਦੁੱਖ ਝੱਲਣੇ ਪੈਣ। ਆਪ ਖਿੜੇ ਮੱਥੇ ਮੁਗ਼ਲਾਂ ਦੇ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਸਨ।

ਪੁਲਿਸ ਪੁੱਜ ਗਈ। ਕੁਝ ਬੁੱਢੇ ਮਰਦ ਭਾਈ ਤਾਰੂ ਸਿੰਘ ਜੀ ਪਾਸ ਖੜ੍ਹੇ ਸਨ। ਬਾਕੀ ਕੁਝ ਲੋਕ ਕੋਠਿਆਂ ਉਪਰ ਚੋਰੀ-ਚੋਰੀ ਇਸ ਜ਼ੁਲਮ ਦੀ ਹਨੇਰੀ ਨੂੰ ਤੱਕ ਰਹੇ ਸਨ। ਪੁਲਿਸ ਨੇ ਪੁੱਛ-ਗਿੱਛ ਕੀਤੀ। ਭਾਈ ਤਾਰੂ ਸਿੰਘ ਖ਼ੁਦਾਈ ਦਰਵੇਸ਼ ਜੀ ਆਪਣੇ ਆਪ ਪੁਲਿਸ ਦੇ ਪੇਸ਼ ਹੋ ਗਏ ਅਤੇ ਸਪਸ਼ਟ ਆਖ ਦਿੱਤਾ, ''ਸਿੰਘਾਂ ਦੀ ਸੇਵਾ ਕਰਨ ਵਾਲਾ ਮੈਂ ਹੀ ਹਾਂ, ਕਿਸੇ ਹੋਰ ਨਗਰ ਨਿਵਾਸੀ ਨੂੰ ਤੰਗ ਕਰਨ ਦੀ ਖੇਚਲ ਨਾ ਕਰੋ, ਮੈਂ ਹੀ ਦੋਸ਼ੀ ਹਾਂ, ਮੈਨੂੰ ਗ੍ਰਿਫਤਾਰ ਕਰ ਲਵੋ।''ਰੱਬੀ ਬੰਦੇ ਦੇ ਦਰਸ਼ਨਾਂ ਨਾਲ ਪੁਲਿਸ ਦੇ ਮਨਾਂ ਵਿੱਚ ਵੀ ਠੰਡ ਵਾਪਰੀ ਕਿ ਸੱਚਮੁੱਚ ਭਾਈ ਸਾਹਿਬ ਜੀ ਸੱਚੇ-ਸੁੱਚੇ ਰੱਬੀ ਫ਼ਕੀਰ ਹਨ-ਉਨ੍ਹਾਂ ਦਾ ਹੰਕਾਰ, ਮਜ਼ਬੀ-ਤੁਅੱਸਬ, ਰਾਜ ਮਦ ਕੁੱਝ ਮੱਠਾ ਪਿਆ। ਭਾਈ ਤਾਰੂ ਸਿੰਘ ਜੀ ਨੇ ਉਨ੍ਹਾਂ ਸਿਪਾਹੀਆਂ ਨੂੰ ਲੰਗਰ ਪਾਣੀ ਦੀ ਸੇਵਾ ਪੁੱਛੀ, ਅਤੇ ਅਦਬ ਸਤਿਕਾਰ ਨਾਲ ਇੱਕ ਹਵੇਲੀ ਵਿੱਚ ਬੈਠਾ ਕੇ ਲੰਗਰ ਛਕਾਇਆ। ਭਾਈ ਸਾਹਿਬ ਜੀ

ਨੇ ਅੰਤਲੇ ਸਮੇਂ ਸਤਿਕਾਰਯੋਗ ਮਾਤਾ ਜੀ ਤੇ ਭੈਣ ਜੀ ਦੇ ਦਰਸ਼ਨ ਕਰਨ ਉਪਰੰਤ ਉਨ੍ਹਾਂ ਤੋਂ ਆਗਿਆ ਲਈ। ਸਿੱਖੀ ਸਿਦਕ ਵਿੱਚ ਪਰਪੱਕ ਮਾਂ, ਧੀ ਨੇ ਪਿਆਰ-ਭਰੀਆਂ ਅੱਖੀਆਂ ਨਾਲ ਸ਼ਹੀਦ ਹੋਣ ਜਾ ਰਹੇ ਗੁਰਮੁਖ ਪਿਆਰੇ ਦੇ ਅੰਤਿਮ ਦਰਸ਼ਨ ਕੀਤੇ।

ਭਾਈ ਤਾਰੂ ਸਿੰਘ ਨੂੰ ਸਿਪਾਹੀਆਂ ਗ੍ਰਿਫ਼ਤਾਰ ਕਰ ਲਿਆ। ਸਭ ਨਗਰ ਨਿਵਾਸੀਆਂ ਦੇ ਦੇਖਦਿਆਂ ਦੇਖਦਿਆਂ ਜ਼ਾਲਮ ਸਿਪਾਹੀ ਭਾਈ ਸਾਹਿਬ ਨੂੰ ਲੈ ਕੇ ਦੂਰ ਨਿਕਲ ਗਏ। ਸਭ ਨਗਰ ਵਿੱਚ ਹਾਹਾਕਾਰ ਮਚੀ, ਸ਼ੋਕ-ਗ਼ਮ-ਦੁੱਖ ਦਾ ਮਾਤਮ ਛਾ ਗਿਆ। ਸਭ ਲੋਕ ਸੋਚਦੇ ਸਨ ਕਿ ਭਾਈ ਤਾਰੂ ਸਿੰਘ ਨੂੰ ਵੀ ਮੁਗ਼ਲ ਜ਼ਰੂਰ ਸ਼ਹੀਦ ਕਰ ਦੇਣਗੇ। ਰਾਤ ਮਾਂ ਧੀ ਨੂੰ ਨੀਂਦਰ ਨਾ ਆਈ ਅਤੇ ਨਾ ਹੀ ਉਨ੍ਹਾਂ ਕੁਝ ਖਾਧਾ। ਭਾਈ ਸਾਹਿਬ ਜੀ ਦੇ ਪ੍ਰੇਮੀਆਂ ਨੇ ਜੂਹ ਵਿੱਚ ਅਟਕੇ ਸਿੰਘਾਂ ਨੂੰ ਇਸ ਦੁਖਦਾਈ ਘਟਨਾ ਦੀ ਖ਼ਬਰ ਪਹੁੰਚਾਈ। ਭਾਈ ਦੁਸ਼ਮਣ-ਦਲ ਸਿੰਘ ਜਿਸ ਨੇ ਭਾਈ ਮਨੀ ਸਿੰਘ ਜੀ ਦੀ ਸੰਗਤ ਕੀਤੀ ਸੀ, ਇੱਕ ਉੱਚੇ ਇੱਕਲਾਕ ਵਾਲਾ ਭਜਨੀਕ ਪੁਰਖ ਸੀ, ਤੁਰੰਤ ਘੋੜਾ ਲਿਆ ਅਤੇ ਸਰਪਟ ਦੁੜਾ ਕੇ ਰਾਵੀ ਦੇ ਝੱਲ ਵੱਲ ਟੁਰਿਆ, ਜਿਥੇ ਭਾਈ ਸੁੱਖਾ ਸਿੰਘ ਜੀ ਦਾ ਜਥਾ ਟਿਕਿਆ ਹੋਇਆ ਸੀ। ਸਾਰੀ ਵਾਰਤਾ ਸੁਣਾਈ , ਕੂਚ ਦਾ ਹੁਕਮ ਹੋਇਆ, ਕਲਗੀਧਰ ਪਾਤਿਸ਼ਾਹ ਜੀ ਦੀ ਅਕਾਲੀ ਫੌਜ ਝੱਲ ਰੂਪ ਕਿਲ੍ਹੇ ਤੋਂ ਬਾਹਰ ਨਿਕਲੀ ਹੀ ਸੀ ਕਿ ਮੁਗਲਾਂ ਦੀ ਇੱਕ ਗਸ਼ਤੀ ਫੌਜ ਦੇ ਦਸਤੇ ਨਾਲ ਟੱਕਰ ਹੋ ਗਈ। ਖੱਚਾ-ਖੱਚ, ਖੱਟਾ-ਖੱਟ ਤਲਵਾਰ ਚਲੀ, ਬਿਜਲੀ ਦੀ ਲਿਸ਼ਕ ਵਾਂਙੂ ਚੰਡੀ ਮੈਦਾਨ ਵਿੱਚ ਲਿਸ਼ਕੀ, ਇੱਕ ਘੰਟਾ ਘਮਸਾਨ ਦਾ ਯੁੱਧ ਹੋਇਆ। ਮੁਗ਼ਲਾਂ ਦੇ ਪੈਰ ਉਖੜ ਗਏ। ਪਰ ਇਸ ਦੁਖਦਾਈ ਘਟਨਾ ਵਾਪਰ ਜਾਣ ਨਾਲ ਜਥਾ ਭਾਈ ਤਾਰੂ ਸਿੰਘ ਜੀ ਨੂੰ ਛੁਡਵਾ ਨਾ ਸਕਿਆ। ਪੁਲਸ ਨੇ ਭਾਈ ਤਾਰੂ ਸਿੰਘ ਨੂੰ ਲਾਹੌਰ ਪਹੁੰਚਾ ਦਿੱਤਾ ਅਤੇ ਹਕੂਮਤ ਦੇ ਹੁਕਮ ਨਾਲ ਭਾਈ ਸਾਹਿਬ ਜੀ ਨੂੰ ਜੇਲ੍ਹ ਵਿੱਚ ਕੈਦ ਕਰ ਦਿਤਾ ਗਿਆ।

ਦੂਸਰੇ ਦਿਨ ਭਾਈ ਤਾਰੂ ਸਿੰਘ ਜੀ ਨੂੰ ਜ਼ਕਰੀਆਂ ਖਾਂ ਦੇ ਦਰਬਾਰ ਵਿੱਚ ਪੇਸ਼ ਕੀਤਾ ਗਿਆ। ਸਿੰਘ ਸਾਹਿਬ ਜੀ ਨੇ **'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥'**ਗੱਜ ਕੇ ਬੁਲਾਈ, ਜਿਸ ਨੂੰ ਸੁਣਦਿਆਂ, ਖ਼ਾਨ ਬਹਾਦਰ ਅਤੇ ਤੁਅੱਸਬੀ ਕਾਜ਼ੀ ਮੌਲਾਣੇ ਸੜ ਬਲ ਉਠੇ। ਭਾਈ ਸਾਹਿਬ ਜੀ ਦੇ ਚਿਹਰੇ 'ਤੇ ਅਨੋਖਾ ਜਲਾਲ ਸੀ। ਭਾਈ ਸਾਹਿਬ ਨੂੰ ਪੁਛਿਆ ''ਕੀ ਤੂੰ ਸਿੰਘਾਂ ਨੂੰ ਲੰਗਰ ਛਕਾਉਂਦਾ ਹੈ ?''ਭਾਈ ਸਾਹਿਬ ਜੀ ਨੇ ਸਪਸ਼ਟ ਆਖ ਦਿੱਤਾ, ''ਗ਼ਰੀਬਾਂ ਲੋੜਵੰਦਾਂ, ਦੁਖੀਆਂ ਦੀ ਮਦਦ ਕਰਨਾ ਖ਼ਾਲਸੇ ਦਾ ਧਰਮ ਹੈ, ਧਰਮ ਪਿਆਰ ਦਾ ਨਾਮ ਹੈ, ਈਰਖਾ ਨਹੀਂ। ਅੱਲਾ, ਰਹੀਮ, ਖ਼ੁਦਾ, ਵਾਹਿਗੁਰੂ, ਰਾਮ ਗੋਬਿੰਦ ਇੱਕੋ ਪ੍ਰਭੂ ਦੇ ਨਾਮ ਹਨ।''**ਸਚ ਸੁਣਾਇਸੀ ਸਚ ਕੀ ਬੇਲਾ'** ਦੇ ਫੁਰਮਾਣ ਅਨੁਸਾਰ ਮੁਤੱਸਬੀ ਲੋਕ ਸੱਚ ਦੀ ਅਵਾਜ਼ ਨੂੰ ਸਹਿਨ ਨਾ ਕਰ ਸਕੇ। ਭਾਈ ਸਾਹਿਬ ਨੂੰ ਨਵਾਬ ਸਾਹਿਬ ਵਲੋਂ ਹੁਕਮ ਦਿੱਤਾ ਗਿਆ ਕਿ ਇਸ ਦੇ ਜਬਰਨ ਕੇਸ ਕਤਲ ਕਰਕੇ ਮੁਸਲਮਾਨ ਬਣਾਇਆ ਜਾਵੇ।

ਭਾਈ ਸਾਹਿਬ ਕੇਸਾਂ ਦੀ ਤੌਹੀਨ ਸਹਾਰ ਨਾ ਸਕੇ। ਬੀਰ-ਰਸ ਵਿੱਚ ਸਿੰਘ ਸਾਹਿਬ ਗਰਜ ਕੇ ਬੋਲੇ, ''ਖ਼ਾਨ ਬਹਾਦਰ! ਜ਼ਬਾਨ ਸੰਭਾਲ ਕੇ ਬੋਲ, ਕੇਸ ਕਲਗੀਧਰ ਪਾਤਸ਼ਾਹ ਜੀ ਦੀ ਬਖ਼ਸ਼ੀ ਹੋਈ ਮੋਹਰ ਹਨ, ਜਿੰਨਾ ਚਿਰ ਸਿੱਖ ਦੇ ਸੁਆਸ ਹਨ ਓਨਾ ਚਿਰ ਤੱਕ ਤੂੰ ਕੇਸਾਂ ਦੀ ਬੇਅਦਬੀ ਨਹੀਂ ਕਰ ਸਕਦਾ। ਐਨਾ ਹੰਕਾਰ ਇਨਸਾਫ਼ ਦੀ ਕੁਰਸੀ 'ਤੇ ਬੈਠ ਕੇ ਨਹੀਂ ਕਰਨਾ ਚਾਹੀਦਾ, ਖ਼ੁਦਾ ਦੇਖਦਾ ਹੈ। ਇਹ ਕੇਸ ਨਹੀਂ ਕੱਟੇ ਜਾਣਗੇ। ਜੁੱਤੀਆਂ ਤੇਰੇ ਸਿਰ ਵਿੱਚ ਪੈਣਗੀਆਂ।''

ਖ਼ਾਨ ਬਹਾਦਰ ਹੋਰ ਰੋਹ ਵਿੱਚ ਆ ਕੇ ਬੋਲਿਆ, ''ਲੈ ਜਾਓ ਫੜ ਕੇ ਇਸ ਨੂੰ ਕਤਲਗਾਹ ਵਿੱਚ, ਨਾਈ ਸੱਦ ਕੇ ਤੁਰੰਤ ਇਸ ਦੇ ਕੇਸ ਕਟਵਾ ਦਿਓ।'' ਭਾਈ ਸਾਹਿਬ ਜੀ ਦੇ ਹੱਥ ਪੈਰ ਬੰਨ੍ਹੇ ਗਏ ਅਤੇ ਫੜ ਕੇ ਲਾਹੌਰ ਦੇ ਦਿੱਲੀ ਦਰਵਾਜ਼ੇ ਦੇ ਬਾਹਰ ਲੰਡੇ ਬਜ਼ਾਰ ਦੀ ਕੋਤਵਾਲੀ ਵਿੱਚ (ਜਿਥੇ ਹੁਣ ਗੁਰਦੁਆਰਾ ਸ਼ਹੀਦ ਗੰਜ ਹੈ) ਲਿਆ ਕੇ ਬਿਠਾਇਆ ਗਿਆ। ਨਾਈ ਆਪਣੀਆਂ ਕੈਂਚੀਆਂ ਲੈ ਕੇ ਪੁੱਜ ਗਏ। ਭਾਈ ਤਾਰੂ ਸਿੰਘ ਜੀ ਨੇ ਸੁਰਤ ਕਲਗੀਧਰ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਜੋੜੀ ਅਤੇ ਅੰਤਰ-ਆਤਮੇ ਅਰਦਾਸ ਕੀਤੀ, ''ਸਤਿਗੁਰੂ ਜੀ, ਆਪਣੇ ਬਿਰਦ ਬਾਣੇ ਦੀ ਲਾਜ ਰੱਖਣੀ, ਮੇਰੇ ਅਵਗੁਣ ਨਾ ਚਿਤਾਰਨੇ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾ ਦੇਣੀ।''

ਨਾਈ ਨੇ ਕੇਸਾਂ ਨੂੰ ਕੱਟਣ ਦੇ ਉਪਰਾਲੇ ਕੀਤੇ ਪਰ ਸਤਿਗੁਰੂ ਜੀ ਨੇ ਆਪ ਮਿਹਰ ਕਰਕੇ ਕੇਸਾਂ ਵਿੱਚ ਲੋਹੇ ਵਾਂਙੂ ਸ਼ਕਤੀ ਭਰ ਦਿੱਤੀ। ਕੈਂਚੀਆਂ ਬਦਲ ਕੇ ਵੇਖੀਆਂ, ਪਰ ਇੱਕ ਵੀ ਰੋਮ ਦੀ ਬੇਅਦਬੀ ਨਾ ਹੋ ਸਕੀ। ਸਭ ਮਾਯੂਸ ਹੋ ਗਏ। ਵੇਖਣ ਵਾਲੇ ਲੋਕ ਇਸ ਚਮਤਕਾਰ ਨੂੰ ਵੇਖ ਕੇ ਅਸਚਰਜ ਸਨ। ਇੰਨੇ ਨੂੰ ਖ਼ਾਲਸਾ ਫ਼ੌਜ ਨੇ ਲਾਹੌਰ 'ਤੇ ਹੱਲਾ ਬੋਲ ਦਿੱਤਾ ਪਰ ਸ਼ਹਿਰ ਤੋਂ ਬਾਹਰ ਹੀ ਤੁਰਕ ਸੈਨਾ ਨਾਲ ਖ਼ਾਲਸਾ ਫ਼ੌਜ ਦੀ ਝੜਪ ਹੋ ਗਈ। ਕਾਫ਼ੀ ਯੁੱਧ ਮਚਿਆ। ਮੁਗ਼ਲ ਸੈਨਾ ਬਹੁਤ ਜ਼ਿਆਦਾ ਹੋਣ ਕਾਰਨ ਖ਼ਾਲਸਾ ਫ਼ੌਜ ਭਾਈ ਤਾਰੂ ਸਿੰਘ ਜੀ ਪਾਸ ਪੁੱਜਣ ਵਿੱਚ ਅਸਫਲ ਰਹੀ।

ਜ਼ਕਰੀਆਂ ਖਾਂ ਆਪਣੇ ਹਰਮ ਵਿੱਚ ਪਲੰਘ 'ਤੇ ਲੇਟਿਆ ਹੋਇਆ ਕੁਝ ਚਿੰਤਤ ਸੀ। ਬੇਗਮਾਂ, ਲੌਂਡੀਆਂ ਅੱਗੇ ਪਿਛੇ ਫਿਰਦੀਆਂ ਸਨ ਕਿਉਂਕਿ ਖ਼ਾਨ ਬਹਾਦਰ ਦੀ ਸਿਹਤ ਖ਼ਰਾਬ ਸੀ। ਇਸ ਵੇਲੇ ਦੀਵਾਨ ਤੇ ਕੋਤਵਾਲ ਅੰਦਰ ਆ ਕੇ ਦੋਵੇਂ ਝੁਕ ਕੇ ਸਲਾਮ ਕਰਕੇ ਬੇਨਤੀ ਕਰਨ ਲੱਗੇ, ''ਜਹਾਂ ਪਨਾਹ! ਤਾਰੂ ਸਿੰਘ ਜੀ ਦੇ ਕੇਸਾਂ ਨੂੰ ਕੈਂਚੀਆਂ ਉਸਤਰੇ ਨਹੀਂ ਕੱਟ ਸਕੇ, ਹੁਣ ਕੀ ਕੀਤਾ ਜਾਵੇ?''ਹਾਕਮ ਦੀ ਜ਼ਿੰਮੇਵਾਰੀ ਤਾਂ ਹੁੰਦੀ ਹੈ ਕਿ ਉਹ ਪਰਜਾ ਦੀ ਰਖਿਆ ਕਰੇ ਪਰ ਐਸ਼-ਪ੍ਰਸਤ, ਖ਼ੁਦਗਰਜ਼, ਸੁਆਰਥੀ, ਮਜ਼ਹਬੀ ਜਨੂਨ (ਤੁਅਸਬ) ਵਿੱਚ ਅੰਨ੍ਹਾ ਹੋਇਆ ਕ੍ਰੋਧ ਵਿੱਚ ਲਾਲ-ਪੀਲਾ ਹੋ ਕੇ ਬੋਲਿਆ। ਇਸ ਬਾਬਤ ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ:—

**ਤਬ ਨਵਾਬ ਬਹੁ ਕ੍ਰੋਧਹਿ ਭਰਾ ॥ ਸੋਊ ਹੁਕਮ ਉਨ ਮੋਚੀਅਨ ਕਰਾ ॥**
**ਇਸ ਦੀ ਖੋਪਰੀ ਸਾਥੇ ਬਾਲ ॥ ਕਾਟ ਉਤਾਰੋ ਰੰਬੀ ਨਾਲ ॥**

(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ-੧੪੩)

ਹੁਕਮ ਮਿਲਦਿਆਂ ਸਾਰ ਹੀ ਅਹਿਲਕਾਰ ਜਬਰਨ ਮੋਚੀਆਂ ਨੂੰ ਫੜ ਲਿਆਏ। ਹੈਂਕੜਬਾਜ਼ ਜ਼ਾਲਮਾਂ ਦੇ ਜ਼ੁਲਮ ਤੋਂ ਡਰਦੇ ਗ਼ਰੀਬ ਬੇਬਸੀ ਵਿੱਚ ਫਸੇ ਉਸ ਥਾਂ ਪੁੱਜੇ ਜਿਥੇ ਭਾਈ ਸਾਹਿਬ ਜੀ ਨੂੰ ਬੰਨ੍ਹ ਕੇ ਬਿਠਾਇਆ ਹੋਇਆ ਸੀ। ਮੋਚੀਆਂ ਨੇ ਕੇਸਾਂ ਸਮੇਤ ਖੋਪੜੀ ਉਤਾਰ ਦਿੱਤੀ। ਆਪਣੇ ਮਨ ਅੰਦਰ ਭਾਈ ਤਾਰੂ ਸਿੰਘ ਜੀ ਨੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਕਿ ਆਪ ਜੀ ਨੇ ਮਿਹਰ ਕੀਤੀ ਜੋ ਕੇਸਾਂ ਦੀ ਰਖਿਆ ਵੀ ਕਰ ਦਿੱਤੀ, ਭਾਵੇਂ ਖੋਪਰੀ ਜ਼ਾਲਮਾਂ ਨੇ ਉਤਾਰ ਦਿੱਤੀ। ਦੇਖਣ ਵਾਲੇ ਇਹ ਵੇਖ ਕੇ ਹੈਰਾਨ ਸਨ ਕਿ ਭਾਈ ਸਾਹਿਬ ਮਧੁਰ ਸੁਰ ਨਾਲ ਗੁਰਬਾਣੀ ਦਾ ਪਾਠ ਕਰ ਰਹੇ ਹਨ। ਸਾਰਾ ਸਰੀਰ ਲਹੂ ਨਾਲ ਲਥ-ਪੱਥ ਹੋ ਗਿਆ ਪਰ ਭਾਈ ਸਾਹਿਬ ਜੀ ਨੇ ਮੁੱਖੋਂ ਸੀ ਨਾ ਉਚਾਰੀ।

ਜੁੱਗਾਂ ਜੁਗਾਂਤਰਾਂ ਤੋਂ ਅਕਾਲ ਪੁਰਖ ਜੀ ਆਪਣੇ ਪਿਆਰਿਆਂ ਦੀ ਲਾਜ ਰੱਖਦੇ ਆ ਰਹੇ ਹਨ। **"ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ"** ਦੇ ਫੁਰਮਾਣ ਅਨੁਸਾਰ ਭਾਈ ਤਾਰੂ ਸਿੰਘ ਜੀ ਦੇ ਬਚਨ ਪੂਰੇ ਹੋਣ ਲੱਗੇ। ਮਹਿਲਾਂ ਅੰਦਰ ਜ਼ਕਰੀਆ ਖ਼ਾਂ ਮੰਜੇ ਤੇ ਪਿਆ ਤੜਫਣ ਲੱਗਾ, ਪਿਸ਼ਾਬ ਬੰਦ ਹੋ ਗਿਆ, ਹਕੀਮ ਸੱਦੇ ਗਏ। ਜੰਤਰ ਮੰਤਰ ਪੜ੍ਹਨ ਵਾਲੇ ਕਾਜ਼ੀਆਂ ਬਹੁਤ ਕਲਮਾਂ ਪੜ੍ਹੀਆਂ ਪਰ ਕੋਈ ਫਰਕ ਨਾ ਪਿਆ, ਅੰਤ ਉਸ ਨੂੰ ਭਾਈ ਸਾਹਿਬ ਜੀ ਦੇ ਸ਼ਬਦ ਯਾਦ ਆਏ। ਘਰ ਵਿੱਚ ਹਾਜ਼ਰ ਅਹਿਲਕਾਰਾਂ ਨੂੰ ਆਖਣ ਲੱਗਾ, "ਜੇਕਰ ਮੈਨੂੰ ਬਚਾਉਣਾ ਹੈ ਤਦ ਭਾਈ ਤਾਰੂ ਸਿੰਘ ਨੂੰ ਮਨਾਓ।" ਅਹਿਲਕਾਰਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਸ਼ਹੀਦ ਗੰਜ ਪਾਸ ਇੱਕ ਕਮਰੇ ਵਿੱਚੋਂ ਬਾਹਰ ਕੱਢ ਕੇ ਬਿਠਾ ਦਿੱਤਾ। ਪਰ ਭਾਈ ਸਾਹਿਬ ਜੀ ਦੀ ਸੁਰਤ ਜੁੜੀ ਰਹੀ, ਉਹ ਪਾਠ ਕਰਦੇ ਰਹੇ।

ਭਾਈ ਸਬੇਗ ਸਿੰਘ ਜੀ, ਜਿਸ ਨੂੰ ਖ਼ਾਹ-ਮਖ਼ਾਹ ਹੀ ਕੈਦ ਕਰ ਲਿਆ ਸੀ, ਜ਼ਕਰੀਆਂ ਖ਼ਾਂ ਨੇ ਰਿਹਾਅ ਕਰਵਾ ਕੇ ਆਪਣੇ ਪਾਸ ਬੁਲਾਇਆ ਅਤੇ ਖ਼ਾਲਸਾ ਪੰਥ ਪਾਸੋਂ ਭੁੱਲ ਬਖ਼ਸ਼ਾਉਣ ਲਈ ਨਿਮਰਤਾ ਪੂਰਬਕ ਬੇਨਤੀ ਕਰਕੇ ਭੇਜਿਆ। ਭਾਈ ਸਬੇਗ ਸਿੰਘ ਜੀ ਜੰਗਲਾਂ ਵਿੱਚ ਟੋਲਦੇ ਭਾਲਦੇ ਖ਼ਾਲਸਾ ਪੰਥ ਪਾਸ ਪੁੱਜੇ। ਜਥੇਦਾਰ ਸਮੇਤ ਸਭਨਾਂ ਨੇ ਦੁਸ਼ਟ ਜ਼ਕਰੀਆ ਖ਼ਾਂ ਨੂੰ ਮੁਆਫ ਕਰਨੋਂ ਇਨਕਾਰ ਕਰ ਦਿੱਤਾ। ਪਰ ਅੰਤ ਜਥੇਦਾਰ ਨੇ ਆਖ ਦਿੱਤਾ, "ਤਾਰੂ ਸਿੰਘ ਜੀ ਦਾ ਵਚਨ ਪੂਰਾ ਹੋਣਾ ਹੈ ਉਸ ਦੀਆਂ ਜੁੱਤੀਆਂ ਸਿਰ ਵਿੱਚ ਮਾਰੋ ਤਾਂ ਪਿਸ਼ਾਬ ਆ ਜਾਵੇਗਾ।"

ਪੰਥ ਦਾ ਹੁਕਮ ਭਾਈ ਸੁਬੇਗ ਸਿੰਘ ਜੀ ਨੇ ਖ਼ਾਨ ਬਹਾਦਰ ਨੂੰ ਸਪਸ਼ਟ ਦੱਸ ਦਿਤਾ ਅਤੇ ਭਾਈ ਤਾਰੂ ਸਿੰਘ ਜੀ ਦਾ ਜੋੜਾ ਵੀ ਲਿਆ ਕੇ ਹਾਜ਼ਰ ਕਰ ਦਿੱਤਾ।

ਜ਼ਕਰੀਆਂ ਖ਼ਾਨ ਦੇ ਕਹਿਣ 'ਤੇ ਭਾਈ ਸੁਬੇਗ ਸਿੰਘ ਜੀ ਨੇ ਭਾਈ ਤਾਰੂ ਸਿੰਘ ਦਾ ਜੋੜਾ (ਜੁੱਤੀ) ਉਸ ਦੇ ਸਿਰ ਵਿੱਚ ਮਾਰਨਾ ਸ਼ੁਰੂ ਕਰ ਦਿੱਤਾ। ਇਸ ਨਾਲ ਕੁਝ ਪਿਸ਼ਾਬ ਆਇਆ ਫਿਰ ਖ਼ਾਨ ਬਹਾਦਰ ਆਪ ਹੀ ਜੋੜਾ (ਜੋਤੀ) ਫੜ ਕੇ ਆਪਣੇ ਸਿਰ ਮਾਰਨ ਲੱਗ ਪਿਆ। ਦੱਸਿਆ ਜਾਂਦਾ ਹੈ ਕਿ ਅਠਾਰਾਂ ਦਿਨ ਜਕਰੀਆ ਖਾਂ ਨੂੰ ਭਾਈ ਤਾਰੂ ਸਿੰਘ ਜੀ ਦੀਆਂ ਜੁਤੀਆਂ ਦੀ ਮਾਰ ਪਈ। ਜਦੋਂ ਸਿੰਘਾਂ ਨੇ ਭਾਈ ਤਾਰੂ ਸਿੰਘ ਨੂੰ ਦਸਿਆ ਕਿ ਮੁਗ਼ਲ ਮਰ ਗਿਆ ਤਦ ਆਪ ਜੀ ਅੰਤਰ-ਆਤਮੇਂ ਅਰਦਾਸ ਕਰਕੇ ਪੰਜ-ਭੂਤਕ ਸਰੀਰ ਦਾ ਤਿਆਗ ਕਰ ਸੱਚ ਖੰਡ ਜਾ ਬਿਰਾਜੇ। ਇਹ ਸਾਕਾ ੧ ਸਾਵਣ ੧੮੦੨ ਸੰਮਤ ਨੂੰ ਵਾਪਰਿਆ।

ਕੁਝ ਦਿਨਾਂ ਪਿੱਛੋਂ ਭਾਈ ਸੁਬੇਗ ਸਿੰਘ ਅਤੇ ਉਨ੍ਹਾਂ ਦੇ ਸੁਪੱਤਰ ਸ਼ਾਹਬਾਜ਼ ਸਿੰਘ ਜੀ ਨੂੰ ਵੀ ਜ਼ਕਰੀਆਂ ਖ਼ਾਂ ਦੇ ਸੁਪੱਤਰ ਯਹੀਆਂ ਖਾਂ ਨੇ ਲਖਪਤ ਦੀ ਸਲਾਹ ਨਾਲ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕਰਵਾ ਦਿੱਤਾ।

ਗੁਰਮੁਖ ਪਿਆਰੇ ਖ਼ਾਲਸਾ ਜੀ! ਵੇਖੋ ਆਪਣੇ ਸਤਿਕਾਰਯੋਗ, ਬ੍ਰਹਮ ਗਿਆਨੀ, ਸੰਤ ਖ਼ਾਲਸਾ ਭਾਈ ਤਾਰੂ ਸਿੰਘ ਜੀ ਦੀ ਕੁਰਬਾਨੀ, ਖੋਪਰੀ ਤਾਂ ਲੁਹਾ ਲਈ ਪਰ ਕਲਗੀਧਰ ਜੀ ਦੀ ਮਿਹਰ ਨਾਲ ਸਿੱਖੀ ਕੇਸਾਂ ਸੁਆਸਾਂ ਨਾਲ ਨਿਭ ਗਈ। ਸੇਵਕ ਦੀ ਪ੍ਰੀਤ ਓੜਕ ਤੱਕ ਨਿਭੀ, ਸਾਨੂੰ ਇਸ ਵਡਮੁੱਲੀ ਸ਼ਹੀਦੀ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਕੇਸ ਸਤਿਗੁਰੂ ਜੀ ਦੀ ਮੋਹਰ ਹਨ। ਕਦੀ ਭੁੱਲ ਕੇ ਵੀ ਦਾੜ੍ਹੇ ਅਤੇ ਕੇਸਾਂ ਦੀ ਬੇਅਦਬੀ ਨਹੀਂ ਕਰਨੀ ਅਤੇ ਰਹਿਤ-ਮਰਯਾਦਾ ਵਿੱਚ ਪਰਪੱਕ ਰਹਿ ਕੇ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭ ਜਾਣ ਦੀ ਮੰਗ ਸਤਿਗੁਰੂ ਜੀ ਪਾਸੋਂ ਮੰਗਦੇ ਰਹਿਣਾ ਚਾਹੀਦਾ ਹੈ।

—•—

# ਕਾਂਡ - 48
# ਬਾਬਾ ਦੀਪ ਸਿੰਘ ਜੀ

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥**

(ਸਲੋਕ ਵਾਰਾਂ ਤੇ ਵਧੀਕ, ਪੰਨਾ-੧੪੧੨)

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸ ਤਾ ਕੈ ਜਾ ਕਾ ਸਤਿਗੁਰੁ ਪੂਰਾ ॥**

(ਧਨਾਸਰੀ ਮ: ੫, ਪੰਨਾ-੬੮੦)

## ਜੀਵਨ ਬਿਓਰਾ

**ਜਨਮ** : ਨਗਰ ਪਹੂ ਵਿੰਡ, ੧੪ ਮਾਘ ੧੭੩੯ ਬਿਕਰਮੀ ਸੰਮਤ (1682 ਈ:) ਨੂੰ ਅੰਮ੍ਰਿਤ ਵੇਲੇ ਜ਼ਿਲ੍ਹਾ ਲਾਹੌਰ ਤਹਿਸੀਲ ਪੱਟੀ ਵਿਖੇ ਜਨਮ ਲਿਆ।

**ਪਿਤਾ** : ਭਾਈ ਭਗਤਾ ਜੀ ਸੰਧੂ ਜੱਟ।

**ਮਾਤਾ** : ਮਾਤਾ ਜਿਉਣੀ ਜੀ।

**ਅਕਾਲ ਚਲਾਣਾ**: ਸੰਮਤ ੧੮੧੪ ਨੂੰ ਦਰਬਾਰ ਸਾਹਿਬ ਜੀ ਦੀਆਂ ਪਰਕਰਮਾਂ ਵਿੱਚ ਸੀਸ ਪਹੁੰਚਾ ਕੇ ਸ਼ਹੀਦ ਹੋ ਗਏ। ਜਿਸ ਅਸਥਾਨ ਤੱਕ ਆਪ ਖੰਡਾ ਖੜਕਾਉਂਦੇ ਪੁੱਜੇ ਅਤੇ ਸ਼ਹੀਦੀ ਪ੍ਰਾਪਤ ਕਰ ਗਏ, ਉਸੇ ਅਸਥਾਨ 'ਤੇ ਪਰਕਰਮਾ ਵਿੱਚ ਇੱਕ ਸੰਗਮਰਮਰ ਦਾ ਚੌੜਾ ਪੱਥਰ ਲਗਾਇਆ ਹੋਇਆ ਹੈ। ਇਸ ਦੇ ਨੇੜੇ ਹੀ ਸ਼ਹੀਦੀ ਬੁੰਗਾ ਬਾਬਾ ਦੀਪ ਸਿੰਘ ਵੀ ਬਣਾਇਆ ਹੋਇਆ ਹੈ।

## ਮਹਾਨ ਬਖ਼ਸ਼ਿਸ਼

ਸੀਸ ਤਲੀ 'ਤੇ ਧਰ ਕੇ ਲੜਨ ਦੀ ਖੇਡ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਬਖ਼ਸ਼ਿਸ਼ ਨਾਲ ਹੀ ਵਾਪਰੀ, ਜਿਸਨੂੰ ਸੰਸਾਰਕ ਸਿਆਣਪ ਨਹੀਂ ਸਮਝ ਸਕਦੀ। ਕੇਵਲ ਨਾਮ ਅਭਿਆਸੀ, ਮਹਾਂ-ਪੁਰਖ ਸੰਤ ਖ਼ਾਲਸਾ ਹੀ ਇਸ ਖੇਡ ਬਾਬਤ ਗੁਰੂ ਸਾਹਿਬ ਜੀ ਦੀ ਮਿਹਰ ਨਾਲ ਕੁਝ ਕੁ ਸਮਝ ਸਕਦੇ ਹਨ, ਜੋ ਸਾਰੀ ਦੁਨੀਆਂ ਦੇ ਇਤਿਹਾਸ ਵਿੱਚ ਇੱਕਹਿਰੀ ਮਸਾਲ ਹੈ।

## ਯਾਦਗਾਰੀ ਅਸਥਾਨ

(੧) ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪ੍ਰਕਰਮਾ ਵਿੱਚ ਬਾਬਾ ਦੀਪ ਸਿੰਘ ਜੀ ਦੇ ਸ਼ਹੀਦ ਹੋਣ ਵਾਲੇ ਅਸਥਾਨ 'ਤੇ ਬੁੰਗਾ ਸਥਾਪਤ ਹੈ।

(੨) ਦਮਦਮੇ ਸਾਹਿਬ ਇੱਕ ਬੁਰਜ ਅਤੇ ਖੂਹ ਬਾਬਾ ਦੀਪ ਸਿੰਘ ਜੀ ਦੀ ਯਾਦਗਾਰ ਹਨ।

(੩) ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਅੰਮ੍ਰਿਤਸਰ ਵਿਖੇ ਦਰਵਾਜ਼ਾ ਚਾਟੀਵਿੰਡ ਦੇ ਲਾਗੇ ਹੈ।

## ਸੰਖੇਪ ਜੀਵਨ

ਗੁਰਮੁਖ ਪਿਆਰੇ ਮਹਾਂਪੁਰਸ਼ਾਂ ਦੀ ਅਸ਼ੀਰਵਾਦ ਨਾਲ ਬਾਬਾ ਦੀਪ ਸਿੰਘ ਜੀ ਦਾ ਜਨਮ ੧੪ ਮਾਘ ੧੭੩੯ ਨੂੰ ਭਾਈ ਭਗਤਾ ਸੰਧੂ ਜੱਟ ਅਤੇ ਮਾਤਾ ਜੀਉਣੀ ਦੇ ਗ੍ਰਹਿ ਵਿਖੇ ਨਗਰ ਪਹੂ ਵਿੰਡ (ਭਿੱਖੀ ਵਿੰਡ ਦੇ ਨੇੜੇ) ਤਸੀਲ ਪੱਟੀ ਜ਼ਿਲਾ ਲਾਹੌਰ ਵਿਖੇ ਹੋਇਆ। ਆਪ ਦੇ ਪਿਤਾ ਜੀ ਇੱਕ ਸਰਦੇ-ਪੁੱਜਦੇ ਜ਼ਿਮੀਂਦਾਰ ਸਨ। ਆਪ ਦੀ ਪਾਲਣਾ-ਪੋਸ਼ਣਾ ਬੜੇ ਚਾਵਾਂ ਮਲ੍ਹਾਰਾਂ ਵਿੱਚ ਹੋਈ। ਭਰ ਜੁਆਨੀ ਵਿੱਚ ਆਪ ਵੀ ਖੇਤੀਬਾੜੀ ਦਾ ਧੰਦਾ ਕਰਨ ਲੱਗੇ। ਕਲਗੀਧਰ ਪਾਤਸ਼ਾਹ ਜੀ ਨੇ ਸਾਹਸ-ਹੀਣ ਤੇ ਕਮਜ਼ੋਰ ਲੋਕਾਂ ਵਿੱਚ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਫੁਰਮਾਇਆ "**ਚਿੜੀਓਂ ਸੇ ਮੈਂ ਬਾਜ ਤੁੜਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ** ॥" ਸੰਮਤ ੧੭੫੬ ਦੀ ਪਾਵਨ ਵਿਸਾਖੀ ਦੇ ਮਹਾਨ ਪੁਰਬ ਸਮੇਂ ਪੰਥ ਦੀ ਸਾਜਨਾ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਅਤੇ ਆਪ ਉਨ੍ਹਾਂ ਤੋਂ ਅੰਮ੍ਰਿਤ ਛਕ ਕੇ ਕੀਤੀ। ਥੋੜ੍ਹੇ ਦਿਨਾਂ ਵਿੱਚ ਅੱਸੀ ਹਜ਼ਾਰ ਸਿੰਘਾਂ ਨੇ ਅੰਮ੍ਰਿਤ ਛਕਿਆ ਅਤੇ ਪੰਥ ਖ਼ਾਲਸਾ ਦੀ ਜਥੇਬੰਦੀ ਬਣੀ, ਜਿਸ ਵਿੱਚ ਹਰ ਇੱਕ ਅੰਮ੍ਰਿਤਧਾਰੀ ਸਿੰਘ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਨਾਦੀ ਸੁਪੁੱਤ੍ਰ ਬਣ ਕੇ ਜਾਤ-ਪਾਤ, ਊਚ-ਨੀਚ, ਭੈ-ਭਰਮ ਵਿਤਕਰਿਆਂ ਤੋਂ ਉਪਰ ਉੱਠਕੇ ਅਕਾਲ ਪੁਰਖ ਜੀ ਦੀ ਅਕਾਲੀ ਫ਼ੌਜ ਦਾ ਇੱਕ ਬਹਾਦਰ ਸੰਤ ਸਿਪਾਹੀ ਬਣ ਗਿਆ।

ਬਾਬਾ ਦੀਪ ਸਿੰਘ ਜੀ ਦੀ ਉਮਰ ਉਸ ਸਮੇਂ ੧੯ ਕੁ ਸਾਲ ਦੀ ਸੀ। ਮੁੱਛ ਫੁੱਟ ਇੱਕ ਤੱਕੜਾ ਜੁਆਨ ਗੱਭਰੂ ਸੀ। ਉਹ ਬਚਪਨ ਤੋਂ ਮਾਤਾ ਪਿਤਾ ਜੀ ਪਾਸੋਂ ਗੁਰੂ-ਘਰ ਦੀਆਂ ਅਨੇਕਾਂ ਸਾਖੀਆਂ ਸੁਣ ਕੇ ਇੱਕ ਅਟੁੱਟ ਸ਼ਰਧਾ ਰੱਖਣ ਵਾਲੇ, ਗੁਰਬਾਣੀ ਦਾ ਪਾਠ ਕਰਨ ਵਾਲੇ, ਸ਼ੁੱਧ ਮਨ ਵਾਲੇ ਸਾਊ ਨੌਜਵਾਨ ਸਨ। ਉਨ੍ਹਾਂ ਅੰਦਰ ਵੀ ਕਲਗੀਧਰ ਪਾਤਿਸ਼ਾਹ ਜੀ ਦੇ ਦਰਸ਼ਨਾਂ ਲਈ ਇੱਛਾ ਪੈਦਾ ਹੋਈ। ਮਾਤਾ ਪਿਤਾ ਸਮੇਤ ਬਾਬਾ ਦੀਪ ਸਿੰਘ, ਜਿਨ੍ਹਾਂ ਨੂੰ ਲਾਡ ਨਾਲ ਮਾਪੇ, 'ਦੀਪਾ' ਸੱਦਦੇ ਸਨ, ਅਨੰਦਪੁਰ

ਸਾਹਿਬ ਕਲਗੀਧਰ ਪਾਤਿਸ਼ਾਹ ਜੀ ਦੇ ਪਾਵਨ ਦਰਬਾਰ ਵਿੱਚ ਹਾਜ਼ਰ ਹੋਏ ਅਤੇ ਅੰਮ੍ਰਿਤ ਛਕ ਕੇ ਭਾਈ ਭਗਤ ਸਿੰਘ, ਮਾਤਾ ਜੀਵਨ ਕੌਰ ਅਤੇ ਦੀਪ ਸਿੰਘ ਬਣ ਗਏ। ਸਡੌਲ, ਸੁੰਦਰ, ਫੁਰਤੀਲੇ ਭਾਈ ਦੀਪ ਸਿੰਘ ਜੀ ਗੁਰੂ ਘਰ ਵਿੱਚ ਲੰਗਰ ਆਦਿ ਦੀ ਸੇਵਾ ਬਹੁਤ ਪਿਆਰ ਨਾਲ ਕਰਨ ਲੱਗੇ। ਮਾਤਾ ਪਿਤਾ ਤਾਂ ਕੁਝ ਸਮੇਂ ਪਿਛੋਂ ਵਾਪਸ ਨਗਰ ਪੁੱਜ ਗਏ ਪਰ ਬਾਬਾ ਦੀਪ ਸਿੰਘ ਜੀ ਸਤਿਗੁਰੂ ਜੀ ਪਾਸ ਹੀ ਰਹਿ ਪਏ। ਇਥੇ ਰਹਿੰਦਿਆਂ ਬਾਬਾ ਦੀਪ ਸਿੰਘ ਜੀ ਨੇ ਸੇਵਾ ਸਿਮਰਨ ਕਰਦਿਆਂ, ਅਰਬੀ, ਫਾਰਸੀ, ਸੰਸਕ੍ਰਿਤ ਤੇ ਗੁਰਮੁਖੀ ਦੀ ਚੋਖੀ ਵਿਦਿਆ ਗ੍ਰਹਿਣ ਕੀਤੀ ਅਤੇ ਸ਼ਸਤਰ-ਵਿਦਿਆ ਵਿੱਚ ਵੀ ਨਿਪੁੰਨ ਹੋ ਗਏ। ਆਪ ਨਿਰਭੈ ਯੋਧੇ ਅਤੇ ਉੱਚ ਆਚਰਣ ਵਾਲੇ ਪੂਰਨ ਗੁਰਮੁਖ ਬਣ ਗਏ। ਅਨੰਦਪੁਰ ਸਾਹਿਬ ਦੇ ਸਭ ਯੁੱਧਾਂ ਵਿੱਚ ਆਪ ਬਹੁਤ ਬਹਾਦਰੀ ਨਾਲ ਲੜੇ।

ਜਦੋਂ ਸਤਿਗੁਰੂ ਜੀ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਉਸ ਵੇਲੇ ਆਪ ਨੂੰ ਵੀ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਜੀ ਨਾਲ ਭਾਈ ਮਨੀ ਸਿੰਘ, ਧੰਨਾ ਸਿੰਘ ਤੇ ਜਵਾਹਰ ਸਿੰਘ ਮੁਖੀ ਬਣਾ ਕੇ ਦਿੱਲੀ ਵੱਲ ਭੇਜਿਆ। ਕੁਝ ਸਮਾਂ ਆਪ ਦਿੱਲੀ ਰਹੇ ਫਿਰ ਆਪਣੇ ਪਿੰਡ ਪਹੂ ਵਿੰਡ ਆ ਗਏ। ਕਲਗੀਧਰ ਪਾਤਸ਼ਾਹ ਜੀ ਸਰਸਾ ਯੁੱਧ, ਚਮਕੌਰ ਯੁੱਧ, ਮਾਛੀਵਾੜੇ ਹੁੰਦਿਆਂ ਫਿਰ ਮੁਕਤਸਰ ਦਾ ਯੁੱਧ ਕਰਦੇ ਲੱਖੀ ਜੰਗਲ ਹੁੰਦਿਆ ਹੋਇਆਂ ਪਿੰਡ ਤਲਵੰਡੀ ਸਾਬੋ ਕੀ (ਦਮਦਮਾ ਸਾਹਿਬ) ਪੁੱਜ ਗਏ। ਜੰਗਾਂ ਯੁੱਧਾਂ ਪਿੱਛੋਂ ਫਿਰ ਸਤਿਗੁਰੂ ਜੀ ਨੇ ਟਿਕ ਕੇ ਦੀਵਾਨ ਸਜਾਉਣਾ ਸ਼ੁਰੂ ਕਰ ਦਿੱਤਾ। ਹਜ਼ਾਰਾਂ ਸਿੰਘ ਮੁੜ ਇਕੱਤਰ ਹੋ ਗਏ। ਇਥੋਂ ਹੀ ਸਤਿਗੁਰੂ ਜੀ ਨੇ ਸਿੰਘਾਂ ਨੂੰ ਧੀਰ ਮੱਲ ਪਾਸੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਲਿਆਉਣ ਲਈ ਕਰਤਾਰਪੁਰ ਭੇਜਿਆ। ਉਸ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇਣੋਂ ਇਨਕਾਰ ਕਰ ਦਿੱਤਾ। ਸਿੰਘ ਖ਼ਾਲੀ ਹੱਥੀ ਵਾਪਸ ਦਮਦਮੇ ਸਾਹਿਬ ਮੁੜ ਆਏ ਅਤੇ ਸਤਿਗੁਰੂ ਜੀ ਨੂੰ ਸਾਰਾ ਹਾਲ ਦੱਸਿਆ। ਇਨ੍ਹੀ ਦਿਨੀਂ ਭਾਈ ਮਨੀ ਸਿੰਘ ਜੀ ਵੀ ਦਿੱਲੀ ਤੋਂ ਇਥੇ ਆ ਪੁੱਜੇ ਸਨ। ਬਾਬਾ ਦੀਪ ਸਿੰਘ ਜੀ ਨੂੰ ਵੀ ਪਹੂ ਵਿੰਡ ਤੋਂ ਸੱਦਾ ਭੇਜ ਕੇ ਮੰਗਵਾਇਆ ਗਿਆ।

ਇਥੇ ਹੀ ਨਿਵੇਕਲੀ ਥਾਂ ਤੰਬੂ ਲਾਇਆ ਗਿਆ। ਸਤਿਗੁਰੂ ਜੀ ਆਪ ਆਦਿ ਤੋਂ ਲੈ ਕੇ ਅੰਤ ਤੱਕ ਪਹਿਲੀ ਪਾਵਨ ਬੀੜ ਦੀ ਬਾਣੀ ਦਾ ਹੂ-ਬ-ਹੂ ਉਚਾਰਨ ਕਰਦੇ ਰਹੇ ਅਤੇ ਭਾਈ ਮਨੀ ਸਿੰਘ ਜੀ ਲਿਖਦੇ ਰਹੇ। ਬਾਬਾ ਦੀਪ ਸਿੰਘ ਜੀ ਇਸ ਕਾਰਜ ਵਿੱਚ ਮਦਦ ਕਰਦੇ ਰਹੇ। ਇਵੇਂ ੯ ਮਹੀਨੇ ੯ ਦਿਨ ੯ ਘੜੀਆਂ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤਿਆਰ ਹੋ ਗਈ। ਖ਼ਾਲੀ ਥਾਵਾਂ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਬਾਣੀ ਵੀ ਦਰਜ ਕੀਤੀ ਗਈ। ਗੁ. ਦਮਦਮਾ ਸਾਹਿਬ ਜੀ ਵਿਖੇ ਸਥਾਪਨ ਕਰਕੇ ਅਖੰਡ ਪਾਠ ਕਰਵਾਇਆ ਗਿਆ। ਇਸ ਪਾਵਨ ਬੀੜ ਦਾ ਨਾਂ ਹੀ ਦਮਦਮੀ ਬੀੜ ਪੈ ਗਿਆ। ਇਸ ਅਸਥਾਨ ਦਾ ਨਾਮ 'ਲਿਖਣ-ਸਰ'ਹੈ। ਗੁਰੂ ਸਾਹਿਬ ਜੀ ਨੇ ਬਾਬਾ ਦੀਪ ਸਿੰਘ ਜੀ ਨੂੰ ਦਮਦਮੇ ਸਾਹਿਬ ਰਹਿ ਕੇ ਗੁਰਮਤਿ ਦਾ

ਪ੍ਰਚਾਰ ਕਰਨ ਦਾ ਹੁਕਮ ਦਿੱਤਾ। ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਵਲੋਂ ਗੁਰੂ ਗ੍ਰੰਥ ਸਾਹਿਬ ਦੇ ਅਰਥ-ਭਾਵਾਂ ਨੂੰ ਗੁਰਸਿੱਖਾਂ ਨੂੰ ਸਿਖਾਉਣ ਦੀ ਵਿਦਿਆ-ਪ੍ਰਣਾਲੀ, ਦਮਦਮੀ ਟਕਸਾਲ ਦੇ ਨਾਂ ਨਾਲ ਪ੍ਰਫੁਲਤ ਹੋਈ। ਇਸ ਦੀਆਂ ਹੁਣ ਤਿੰਨ ਸ਼ਾਖਾਂ ਸੇਵਾ ਨਿਭਾ ਰਹੀਆਂ ਹਨ:—੧. ਭਿੰਡਰਾਂ ਵਾਲੀ ਟਕਸਾਲ, ੨. ਭਿੰਡਰਾਂ ਵਾਲੀ ਟਕਸਾਲ (ਮਹਿਤਾ ਚੌਕ ਅੰਮ੍ਰਿਤਸਰ) ਅਤੇ ੩. ਅੰਮ੍ਰਿਤਸਰ ਸਾਹਿਬ ਟਕਸਾਲ (ਸੰਤ ਗਿਆਨੀ ਅਮੀਰ ਸਿੰਘ ਜੀ ਗਲੀ ਸਤੋ ਵਾਲੀ, ਕਟੜਾ ਕਰਮ ਸਿੰਘ)

ਬਾਬਾ ਦੀਪ ਸਿੰਘ ਜੀ ਨੇ ਦਮਦਮੀ ਬੀੜ ਤੋਂ ਉਤਾਰਾ ਕਰਕੇ ਚਾਰ ਬੀੜਾਂ ਆਪਣੇ ਹੱਥਾਂ ਨਾਲ ਲਿਖ ਕੇ ਗੁਰੂ ਪੰਥ ਨੂੰ ਸੌਂਪੀਆਂ। ਇੱਕ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ ਹੈ, ਜਿਸ ਦੀ ਜਿਲਦ ਤੇ ਦੋ ਸੇਰ ਸੋਨਾ ਲੱਗਾ ਹੋਇਆ ਹੈ। ਦੂਜੀ ਬੀੜ ਤਖ਼ਤ ਸ਼੍ਰੀ ਕੇਸਗੜ੍ਹ ਅਨੰਦਪੁਰ ਸਾਹਿਬ, ਤੀਜੀ ਤਖ਼ਤ ਸ੍ਰੀ ਪਟਨਾ ਸਾਹਿਬ, ਚੌਥੀ ਬੀੜ ਸ਼੍ਰੀ ਅਬਚਲ ਨਗਰ (ਨੰਦੇੜ) ਦੱਖਣ ਹਜ਼ੂਰ ਸਾਹਿਬ ਵਿਖੇ ਅਸਥਾਪਨ ਹੈ। ਇੱਕ ਬੀੜ ਅਰਬੀ ਬੋਲੀ ਵਿੱਚ ਵੀ ਬਾਬਾ ਦੀਪ ਸਿੰਘ ਜੀ ਵੱਲੋਂ ਲਿਖੇ ਜਾਣ ਬਾਬਤ ਆਖਿਆ ਜਾਂਦਾ ਹੈ, ਜਿਹੜੀ ਅਰਬ ਦੇਸ਼ ਵਿੱਚ ਹੈ। ਕਈ ਵਰ੍ਹੇ ਬਾਬਾ ਦੀਪ ਸਿੰਘ ਜੀ ਨੇ ਗੁਰਮਤਿ ਦਾ ਪ੍ਰਚਾਰ ਕੀਤਾ ਅਤੇ ਲੰਗਰ ਦੀ ਸੇਵਾ ਦੇ ਨਾਲ-ਨਾਲ ਵਿਦਿਆਰਥੀਆਂ ਨੂੰ ਵਿਦਿਆ ਪੜ੍ਹਾਉਣ ਦੀ ਵੀ ਸੇਵਾ ਕਰਦੇ ਰਹੇ। ਆਪ ਜੀ ਨੇ ਮਾਲਵੇ ਵਿੱਚ ਪਾਣੀ ਦੀ ਥੁੜ੍ਹ ਨੂੰ ਮੁੱਖ ਰਖਦਿਆਂ ਦਮਦਮੇ ਸਾਹਿਬ ਇੱਕ ਵੱਡਾ ਖੂਹ ਲਗਵਾਇਆ। ਜਦੋਂ ਗੁਰੂ ਸਾਹਿਬ ਜੀ ਦੇ ਜੋਤੀ-ਜੋਤਿ ਸਮਾਉਣ ਪਿੱਛੋਂ ਬੰਦਾ ਸਿੰਘ ਬਹਾਦਰ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਪੰਜਾਬ ਆਇਆ ਤਦ ਬਾਬਾ ਦੀਪ ਸਿੰਘ ਜੀ ਪੰਜ ਸੌ ਸਿੰਘਾਂ ਦਾ ਜਥਾ ਲੈ ਕੇ ਸਰਹੰਦ ਦੇ ਮੈਦਾਨ ਵਿੱਚ ਬੰਦਾ ਸਿੰਘ ਬਹਾਦਰ ਨਾਲ ਮਿਲਕੇ ਯੁੱਧ ਵਿੱਚ ਆਪ ਜੂਝੇ। ਆਪ ਨੂੰ ਬੰਦਾ ਸਿੰਘ ਬਹਾਦਰ ਵਲੋਂ ਬਹੁਤ ਮਾਣ ਸਤਿਕਾਰ ਮਿਲਿਆ। ਵਾਪਸ ਦਮਦਮੇ ਪੁੱਜ ਗਏ। ਜਦੋਂ ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ ਬਣ ਕੇ ਫੁੱਟ ਪੈਣ ਦਾ ਆਪ ਨੂੰ ਪਤਾ ਲੱਗਾ। ਤਦ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਨੇ ਬੜੀ ਸਿਆਣਪ ਨਾਲ ਹਰਿ ਕੀ ਪੌੜੀ ਦੇ ਸਾਹਮਣੇ ਸਰੋਵਰ ਵਿੱਚ ਦੋਵੇਂ ਚਿੱਠੀਆਂ ਲਿਖ ਕੇ ਰੱਖ ਦਿੱਤੀਆਂ-ਬੰਦਈ ਖ਼ਾਲਸੇ ਵਾਲੀ ਚਿੱਠੀ ਡੁੱਬ ਗਈ, ਤੱਤ ਖ਼ਾਲਸੇ ਵਾਲੀ ਚਿੱਠੀ ਤਰ ਗਈ। ਬੰਦਈ ਖ਼ਾਲਸੇ ਨੇ ਪੰਥ ਦਾ ਹੁਕਮ ਪ੍ਰਵਾਨ ਕਰ ਲਿਆ ਅਤੇ ਤੱਤ ਖ਼ਾਲਸੇ ਨੂੰ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਸੌਂਪੀ ਗਈ। ੧੭੯੫ (1738 ਈ:) ਬਿਕਰਮੀ ਨੂੰ ਜ਼ਕਰੀਆਂ ਖਾਂ ਦੇ ਹੁਕਮ ਨਾਲ ਭਾਈ ਮਨੀ ਸਿੰਘ ਦਾ ਬੰਦ ਬੰਦ ਕੱਟ ਕੇ ਲਾਹੌਰ ਵਿੱਚ ਸ਼ਹੀਦ ਕਰ ਦਿੱਤਾ ਗਿਆ। ਸਿੰਘਾਂ ਦੀਆਂ ਸ਼ਹਾਦਤਾਂ ਦਾ ਦੌਰ ਚੱਲ ਪਿਆ। ਛੋਟਾ ਘੱਲੂਘਾਰਾ ਹੋਇਆ। ਵੱਡਾ ਘੱਲੂਘਾਰਾ ਹੋਇਆ। ਅਨੇਕ ਬ੍ਰਹਮ ਗਿਆਨੀ,ਗੁਰਮੁਖ ਪਿਆਰੇ ਸ਼ਹੀਦ ਕਰ ਦਿੱਤੇ ਗਏ। ਅੰਤ ਬਾਰਾਂ ਮਿਸਲਾਂ ਦੇ ਰੂਪ ਵਿੱਚ ਸਿੰਘਾਂ ਦੀਆਂ ਜਥੇਬੰਦੀਆਂ ਬਣ ਗਈਆਂ। ਪਰ ਪੰਥ ਖ਼ਾਲਸਾ ਮਜ਼ਲੂਮਾਂ,

ਦੁਖੀਆਂ, ਗ਼ਰੀਬਾਂ ਦੀ ਰਖਿਆ ਕਰਦਾ ਰਿਹਾ- ਭਾਵੇਂ ਹਜ਼ਾਰਾਂ ਸਿੰਘ ਮਨੁੱਖਤਾ ਦੀ ਸੇਵਾ ਕਰਦਿਆਂ ਸ਼ਹੀਦ ਹੋ ਗਏ।

ਮੀਰ ਮਨੂੰ ਦੀ ਮੌਤ ਪਿਛੋਂ ਅਹਿਮਦ ਸ਼ਾਹ ਦਿੱਲੀ ਨੇ ਤਿੰਨ ਸਾਲ ਦੇ ਬੱਚੇ ਮਹਿਮੂਦ ਨੂੰ ਦਿੱਲੀ ਦੇ ਤਖ਼ਤ ਤੇ ਬਿਠਾਇਆ ਪਰ ਮੁਰਾਦ ਬੇਗ਼ਮ (ਮਨੂੰ ਦੀ ਔਰਤ) ਨੇ ਸਾਜ਼ਸ਼ ਰਚ ਕੇ ਦਿੱਲੀ ਦਰਬਾਰ ਵਿੱਚ ਫੁੱਟ ਪੁਆ ਦਿੱਤੀ ਅਤੇ ਅਹਿਮਦ ਸ਼ਾਹ ਅਬਦਾਲੀ ਨੂੰ ਭਾਰਤ ਤੇ ਹੱਲਾ ਕਰਨ ਲਈ ਵੀ ਮੁਰਾਦ ਬੇਗ਼ਮ ਨੇ ਪੱਤਰ ਲਿਖ ਭੇਜਿਆ। ਅਬਦਾਲੀ ਨੇ ਇੱਕ ਲੱਖ ਫੌਜ ਨਾਲ ਲੈ ਕੇ ਹਮਲਾ ਕਰ ਦਿੱਤਾ। ਔਰਤਾਂ ਦੀ ਬੇਪਤੀ ਹੋਈ, ਫਿਰ ਆਗਰਾ ਲੁੱਟਿਆ, ਮਥਰਾ ਬਿੰਦਰਾਬਨ ਵਿੱਚ ਕਤਲੇ-ਆਮ ਕੀਤੀ, ਮੰਦਰ ਲੁੱਟੇ, ਸੋਨੇ ਚਾਂਦੀ ਦੀ ਲੁੱਟ ਕੀਤੀ ਅਤੇ ਮੂਰਤੀਆਂ, ਖ਼ੂਬਸੂਰਤ ਔਰਤਾਂ ਦੀ ਬੇਪਤੀ ਕੀਤੀ। ਉਸ ਨੇ ਕਾਮ-ਵਾਸ਼ਨਾ ਵਿੱਚ ਅੰਨ੍ਹੇ ਹੋ ਕੇ ਭਾਰਤ ਦੀ ਅਣਖ ਤੇ ਗੈਰਤ ਨੂੰ ਮਿੱਟੀ ਵਿੱਚ ਮਿਲਾ ਦਿੱਤਾ। ਹਜ਼ਾਰਾਂ ਸੁੰਦਰ ਮੁਟਿਆਰਾਂ ਅਤੇ ਮਾਲ ਅਸਬਾਬ ਦੇ ਗੱਡੇ ਭਰ ਕੇ, ਫ਼ੌਜ ਦਾ ਸੱਜੇ ਖੱਬੇ ਸਖ਼ਤ ਪਹਿਰਾ ਲਾ ਕੇ ਵਾਪਸ ਕਾਬਲ ਨੂੰ ਮੁੜ ਪਿਆ। ਇਸ ਖ਼ੂਨੀ ਖੇਡ ਦਾ ਖ਼ਾਲਸਾ ਪੰਥ ਨੂੰ ਪਤਾ ਲੱਗਾ । ਮਜ਼ਲੂਮਾਂ ਦੀ ਰਖਿਆ ਅਤੇ ਨੇਕ ਇਨਸਾਨਾਂ ਦੀ ਸੇਵਾ ਵਾਸਤੇ ਸਾਜਿਆ ਕਲਗੀਧਰ ਜੀ ਦਾ ਖਾਲਸਾ ਇਹ ਜਬਰ ਜ਼ੁਲਮ ਨਾ ਝੱਲ ਸਕਿਆ। "ਖ਼ਾਲਸਾ ਸੋ ਜੋ ਚੜ੍ਹੇ ਤੁਰੰਗ। ਖ਼ਾਲਸਾ ਸੋ ਜੋ ਕਰੇ ਨਿਤ ਜੰਗ।"ਲੋਹ ਪ੍ਰਕਾਸ਼ ਗ੍ਰੰਥ ਦੇ ਕਥਨਾਂ ਨੂੰ ਯਾਦ ਕਰਦਿਆਂ ਸਿੰਘਾਂ ਦੇ ਸਭ ਜਥਿਆਂ ਦਾ ਗੁਪਤ ਗੁਰਮਤਾ ਹੋਇਆ। ਬਾਬਾ ਦੀਪ ਸਿੰਘ ਜੀ ਵੀ ਪੰਜ ਸੌ ਦਾ ਜਥਾ ਲੈ ਕੇ ਥਾਨੇਸਰ ਦੇ ਜੰਗਲਾਂ ਵਿੱਚ ਪੁੱਜ ਗਏ, ਜਿਥੇ ਸਭ ਸਿੰਘ ਅਬਦਾਲੀ ਦੀ ਉਡੀਕ ਕਰ ਰਹੇ ਸਨ।

ਹੰਕਾਰ ਨਾਲ ਮਤਿਆ, ਸ਼ਰਾਬ ਨਾਲ ਰੱਜਿਆ ਵਿਭਚਾਰੀ ਅਹਿਮਦ ਸ਼ਾਹ ਅਬਦਾਲੀ ਹਾਥੀ 'ਤੇ ਸਵਾਰ ਸੀ। ਅੱਗੇ ਅੱਗੇ ਸ਼ਾਹੀ ਫੌਜ, ਦਰਮਿਆਨ ਵਿੱਚ ਲੁੱਟ ਦਾ ਮਾਲ ਅਤੇ ਅਬਲਾ ਦੇਵੀਆਂ, ਸੱਜੇ ਖੱਬੇ ਸ਼ਰਾਬ ਵਿੱਚ ਮਸਤ ਹੋਈ ਹੋਈ ਫੌਜ, ਪਿਛੇ ਵੀ ਫੌਜ ਦਾ ਪਹਿਰਾ। ਇਹ ਲੋਟੂ ਟੋਲਾ ਰਾਤ ਸ਼ਾਹਬਾਦ ਮਾਰਕੰਡਾ ਤੇ ਪਿੱਪਲੀ ਦੇ ਵਿਚਕਾਰ ਡੇਰਾ ਲਾ ਕੇ ਸ਼ਰਾਬ ਦੇ ਨਸ਼ੇ ਵਿੱਚ ਮਖ਼ਮੂਰ, ਖ਼ੁਦਾ ਦੀ ਖ਼ੁਦਾਈ ਨੂੰ ਵਿਸਾਰ ਕੇ ਜਮਾਂ ਦਾ ਰੂਪ ਧਾਰੀ ਬੈਠਾ ਸੀ। ਇਸੇ ਰਾਤ ਖ਼ਾਲਸੇ ਨੇ ਹੱਲਾ ਬੋਲ ਦਿੱਤਾ, ਮਾਲ ਧਨ ਲੁੱਟ ਲਿਆ। ਉਹ ਗੱਡੇ ਜਿਨ੍ਹਾਂ 'ਤੇ ਸਵਾਰ ਭਾਰਤ ਦੀਆਂ ਦੇਵੀਆਂ, ਜਿਨ੍ਹਾਂ ਨੂੰ ਜ਼ਾਲਮ ਵਿਸ਼ੇ ਵਿਕਾਰਾਂ ਦੀ ਪੂਰਤੀ ਲਈ ਜਬਰਨ ਆਪਣੇ ਦੇਸ਼ ਲੈ ਜਾ ਰਹੇ ਸਨ, ਦੇ ਮੂੰਹ ਜੰਗਲ ਵੱਲ ਕਰਕੇ ਤੋਰ ਲਏ। ਫ਼ੌਜ ਵਿੱਚ ਹਫੜਾ-ਦਫ਼ੜੀ ਮੱਚ ਗਈ, ਦੇਵੀਆਂ ਦੇ ਹੱਥ ਪੈਰ ਖੋਲ੍ਹੇ , ਉਨ੍ਹਾਂ ਨੂੰ ਘਣੇ ਜੰਗਲ ਸੁਰੱਖਿਅਤ ਥਾਂ 'ਤੇ ਲੈ ਜਾ ਕੇ, ਸਭਨਾਂ ਦੇ ਪਿੰਡ, ਪਤੇ ਪੁੱਛੇ, ਵਾਪਸ ਸੁਰੱਖਿਅਤ ਉਨ੍ਹਾਂ ਦੇ ਘਰੀਂ ਪਹੁੰਚਾਇਆ। ਅਜਿਹਾ ਉੱਚਾ ਇਿਖ਼ਲਾਕ ਸੀ ਖ਼ਾਲਸੇ ਦਾ "**ਪਰ ਬੇਟੀ ਕੋ ਬੇਟੀ ਜਾਣੇ, ਪਰ ਇਸਤਰੀ ਕਉ ਮਾਤ ਬਖਾਨੇ॥ ਆਪਣੀ ਇਸਤਰੀ ਸੋ ਰਤ ਹੋਈ, ਰਹਿਤਵਾਨ ਗੁਰ ਕਾ ਸਿੰਘ**

**ਸੋਈ ॥**''ਜ਼ਾਲਮਾਂ ਦੇ ਪੰਜਿਆਂ ਵਿੱਚੋਂ ਆਜ਼ਾਦ ਹੋਈਆਂ ਭਾਰਤੀ ਦੇਵੀਆਂ ਨੇ ਖ਼ਾਲਸੇ ਨੂੰ ਹਜ਼ਾਰਾਂ ਅਸੀਸਾਂ ਦਿੱਤੀਆਂ। ਖ਼ਾਲਸੇ ਦਾ ਪਹਿਲਾ ਕਰੱਤਵ ਹੈ ਗਊ ਗ਼ਰੀਬ ਤੇ ਅਬਲਾ ਦੀ ਰੱਖਿਆ ਕਰਨਾ। ਸੋ ਉਸ ਸਮੇਂ ਪੰਥ ਇਹ ਜ਼ਿੰਮੇਵਾਰੀ ਸੁੱਚਜੇ ਜਥੇਦਾਰ (ਬਾਬਾ ਦੀਪ ਸਿੰਘ, ਸ. ਜੱਸਾ ਸਿੰਘ ਆਹਲੂਵਾਲੀਏ) ਆਦਿ ਦੀ ਆਗਿਆ ਵਿੱਚ ਰਹਿ ਕੇ ਨਿਭਾ ਰਿਹਾ ਸੀ। ਖ਼ਾਲਸੇ ਤੋਂ ਕਿਸੇ ਧੀ ਭੈਣ ਨੂੰ ਆਪਣੀ ਇੱਜ਼ਤ ਦਾ ਖ਼ਤਰਾ ਨਹੀਂ ਸੀ। ਹਰ ਇੱਕ ਕੌਮ ਖ਼ਾਲਸੇ ਦਾ ਸਤਿਕਾਰ ਕਰਦੀ ਸੀ। ਦੁਸ਼ਮਣ ਵੀ ਖ਼ਾਲਸੇ ਦੇ ਜਤ ਸਤ ਨੂੰ ਵੇਖ ਕੇ ਅਸਚਰਜ ਸਨ। ਸਭਨਾਂ ਨੂੰ ਉਨ੍ਹਾਂ ਦੇ ਘਰੀਂ ਪੁਚਾਇਆ। ਮਾਪਿਆਂ ਦੇ ਕਾਲਜੇ ਠੰਡ ਪਈ, ਉਨ੍ਹਾਂ ਖ਼ਾਲਸੇ ਨੂੰ ਅਨੇਕਾਂ ਅਸੀਸਾਂ ਦਿੱਤੀਆਂ ।

ਜਦੋਂ ਦਿਨ ਚੜ੍ਹੇ ਅਬਦਾਲੀ ਨੇ ਆਪਣੀ ਫ਼ੌਜ ਦਾ ਨੁਕਸਾਨ ਵੇਖਿਆ ਅਤੇ ਸ਼ਹੀਦ ਹੋਏ ਸਿੰਘਾਂ ਦੇ ਪਰਤੱਖ ਸਰੂਪ ਨੂੰ ਤੱਕਿਆਂ ਤਦ ਅਸਚਰਜ ਰਹਿ ਗਿਆ। ਜਿਥੇ ਅਗਲਾ ਟਿਕਾਣਾ ਅਬਦਾਲੀ ਨੇ ਰਾਤ ਨੂੰ ਕੀਤਾ ਉਥੇ ਫਿਰ ਖ਼ਾਲਸੇ ਨੇ ਹੱਲਾ ਬੋਲ ਦਿੱਤਾ। ਬਾਕੀ ਬਚਿਆ ਸਭ ਸਮਾਨ ਖੋਹ ਲਿਆਂਦਾ ਅਤੇ ਬਹੁਤ ਸਾਰੀ ਅਬਦਾਲੀ ਦੀ ਫ਼ੌਜ ਮਾਰੀ ਗਈ। ਖ਼ਾਲਸਾ ਦਲ ਨੇ ਅਟਾਰੀ ਤਕ ਅਬਦਾਲੀ ਦਾ ਪਿੱਛਾ ਕੀਤਾ। ਇਸ ਜਿੱਤ ਦੀ ਖ਼ੁਸ਼ੀ ਵਿੱਚ ਕਾਫ਼ੀ ਭਾਰੇ ਦੀਵਾਨ ਸਜੇ। ਬਾਬਾ ਦੀਪ ਸਿੰਘ ਜੀ ਨੇ ਦਮਦਮੇ ਸਾਹਿਬ ਪੁੱਜ ਕੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ। ਲਾਹੌਰ ਪੁੱਜ ਕੇ ਖ਼ਾਲਸੇ ਬਾਬਤ ਅਬਦਾਲੀ ਨੇ ਪੁੱਛਗਿੱਛ ਕੀਤੀ। ਤਦ ਇੱਕ ਸ਼ਰੱਈ ਮੁਤੱਅਸਬੀ ਕਾਜ਼ੀ ਨੇ ਦੱਸਿਆ, ''ਜਹਾਂ ਪਨਾਹ ! ਇਹ ਸਿੱਖ ਕੌਮ ਹੈ, ਇਸ ਕੇ ਪੀਰ (ਕਾਮਲ ਮੁਰਸ਼ਦ) ਗੁਰੂ ਗੋਬਿੰਦ ਸਿੰਘ ਹੈਂ, ਉਸ ਨੇ ਇਸ ਕੌਮ ਕੋ ਆਬੇ-ਹਿਯਾਤ (ਅੰਮ੍ਰਿਤ) ਪਿਲਾ ਕਰ ਲੜਨਾ ਮਰਨਾ ਸਿਖਾਇਆ ਔਰ ਮਰ ਕਰ ਫਿਰ ਜ਼ਿੰਦਾ ਹੋਣੇ ਕੀ ਤਾਕਤ ਦੀ ਹੈ। ਇਨ੍ਹੋਂ ਕਾ ਧਾਰਮਕ ਕੇਂਦਰ ਅੰਮ੍ਰਿਤਸਰ (ਸਿੱਖੀ ਦਾ ਸੋਮਾ) ਹੈ ਔਰ ਯੇਹ ਅੰਮ੍ਰਿਤ ਪੀ ਕਰ ਦੁਬਾਰਾ ਜ਼ਿੰਦਾ ਹੋ ਜਾਤੇ ਹੈ, ਉਨ੍ਹੋਂ ਮੇਂ ਬਹੁਤ ਸ਼ਕਤੀ ਹੈ, ਰਾਤ ਮੇਂ ਹੀ ਸੈਂਕੜੇ ਮੀਲ ਸਫਰ ਕਰ ਲੇਤੇ ਹੈ, ਘੋੜੋਂ ਕੀ ਕਾਠੀ ਪਰ ਉਨ੍ਹੋਂ ਕੇ ਘਰ ਹੈਂ, ਸਾਗ-ਪੱਤਾ ਖਾ ਕਰ ਗੁਜ਼ਾਰਾ ਕਰਤੇ ਹੈਂ। ਇਨਹੋਂ ਕੋ ਖ਼ਤਮ ਕਰਨਾ ਬਹੁਤ ਮੁਸ਼ਕਲ ਕਾਮ ਹੈ।''

**ਕਾਜ਼ੀ ਦੇ ਇਹਨਾਂ ਲਫ਼ਜ਼ਾਂ ਦਾ ਨਿਚੋੜ ਭਯੋ ਹੈ ॥ ਇਨਕੋ ਆਬੇ-ਹਿਯਾਤ ਦਯੋ ਹੈ ॥**
**ਗ਼ਜ਼ਬ ਅਸਰ ਤਿਸਕਾ ਹਮ ਦੇਖਾ ॥ ਬੁਜ਼ਦਿਲ ਹੋਵਤ ਸਿੰਘ ਬਿਸੇਖਾ ॥**
**ਹਾੜ ਨ ਦਿਨ ਭਰ ਪੀਵਹਿ ਪਾਣੀ ॥ ਸਿਆਲ ਨ ਰਾਖਹਿ ਅਗਾਨ ਨੀਸਾਣੀ ॥**
**ਬੈਠਤ ਸੋਵਹਿ ਚਲਤੇ ਖਾਵਹਿ ॥ ਗ੍ਰਾਮ ਕਿਸੀ ਮੈਂ ਟਿਕਣ ਨਾ ਪਾਵਹਿ ॥**

ਉਪਰੋਕਤ ਗੱਲਾਂ ਸੁਣਕੇ ਅਬਦਾਲੀ ਨੇ ਆਪਣੇ ਪੁੱਤਰ ਤੈਮੂਰ ਨੂੰ ਹੁਕਮ ਦਿੱਤਾ, ''ਐਸੀ ਖ਼ਤਰਨਾਕ ਕੌਮ ਕੋ ਖ਼ਤਮ ਕਰੋ, ਇਨਕੇ ਧਾਰਮਕ ਮਰਕਜ਼ (ਕੇਂਦਰ) ਤਬਾਹ ਕਰ ਦੋ, ਆਬੇ-ਹਿਯਾਤ (ਅੰਮ੍ਰਿਤ ਸਰੋਵਰ)'' ਕਾ ਤਾਲਾਬ ਮੱਟੀ ਭਰ ਕਰ ਨਸ਼ਟ ਕਰ ਦੋ, ਜਾਉਂ ਔਰ ਜੰਗਲੋਂ ਮੇਂ ਘੂਮ ਕਰ ਇਸ ਜਥੇਬੰਦੀ ਕੋ ਬਰਬਾਦ ਕਰ ਦੋ।''

ਹੁਕਮ ਦੇ ਕੇ ਅਬਦਾਲੀ ਕਾਬਲ ਵੱਲ ਟੁਰ ਪਿਆ। ਪਿਛੋਂ ਤੈਮੂਰ ਨੇ ਆਪਣੀ ਫ਼ੌਜ ਮੁੜ ਖ਼ਾਲਸੇ ਨੂੰ ਖ਼ਤਮ ਕਰਨ ਵਾਸਤੇ ਗਸ਼ਤੀ ਰੂਪ ਵਿੱਚ ਹਰ ਇੱਕ ਪਿੰਡ, ਜੰਗਲ ਜੂਹ ਵੱਲ ਟੋਰ ਦਿੱਤੀ। ਤੈਮੂਰ ਦਾ ਫ਼ੌਜੀ ਜਰਨੈਲ ਜਹਾਨ ਖ਼ਾਂ ੩੦ ਹਜ਼ਾਰ ਫ਼ੌਜ ਲੈ ਕੇ ਅੰਮ੍ਰਿਤਸਰ ਪੁੱਜਾ। ਅੰਮ੍ਰਿਤਸਰ ਸਰੋਵਰ ਪੂਰ ਦਿੱਤਾ ਗਿਆ। ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕਰਕੇ ਮਨ ਮਾਨੀਆਂ ਕਰਨ ਲੱਗਾ। ਭਾਈ ਭਾਗ ਸਿੰਘ ਜੀ ਨੇ ਦਮਦਮੇ ਪੁੱਜ ਕੇ ਜਹਾਨ ਖ਼ਾਂ ਵਲੋਂ ਸਰੋਵਰ ਪੂਰ ਦੇਣ ਅਤੇ ਗੁਰਦੁਆਰਾ ਸਾਹਿਬ ਦੀ ਬੇਅਦਬੀ ਦਾ ਸਾਰਾ ਹਾਲ ਬਾਬਾ ਦੀਪ ਸਿੰਘ ਜੀ ਨੂੰ ਦੱਸਿਆ। ਇਸ ਸਮੇਂ ਦਮਦਮੇ ਸਾਹਿਬ ਬਾਬਾ ਦੀਪ ਸਿੰਘ ਜੀ ਗੁਰਬਾਣੀ ਲਿਖਣ ਦਾ ਕਾਰਜ ਕਰ ਰਹੇ ਸਨ। ਉਨ੍ਹਾਂ ਕਲਮ ਰੱਖ ਦਿੱਤੀ ਅਤੇ ਦੁਸ਼ਟਾਂ ਨੂੰ ਸੋਧਣ ਲਈ ਕਰਮਕੱਸਾ ਕਰ ਲਿਆ। ਸਭ ਸੰਗਤਾਂ ਨੂੰ ਬਾਬਾ ਦੀਪ ਸਿੰਘ ਜੀ ਨੇ ਸੂਚਨਾਵਾਂ ਭੇਜ ਦਿੱਤੀਆਂ। ਜਿੰਨੇ ਕੁ ਸਿੰਘ ਇੱਕਠੇ ਹੋਏ ਉਨ੍ਹਾਂ ਨੂੰ ਜਹਾਨ ਖ਼ਾਂ ਦੀ ਕਾਲੀ ਕਰਤੂਤ ਦਾ ਹਾਲ ਬਾਬਾ ਜੀ ਨੇ ਆਪ ਦੱਸਿਆ ਅਤੇ ਆਖਿਆ, ''ਹੁਣ ਵੇਲਾ ਹੈ ਸ਼ਹੀਦੀਆਂ ਦੇਣ ਦਾ, ਨਿੱਤਰੋ ਜੰਗੇ-ਮੈਦਾਨ ਵਿੱਚ।''ਤਰਨ ਤਾਰਨ ਸਾਹਿਬ ਤੱਕ ਪੁੱਜਦਿਆਂ ੧੦ ਹਜ਼ਾਰ ਸਿੰਘ ਇੱਕਤਰ ਹੋ ਗਏ। ਤਰਨ ਤਾਰਨ ਸਾਹਿਬ ਪੰਚਮ ਪਾਤਸ਼ਾਹ ਦੇ ਦਰਬਾਰ ਵਿੱਚ ਬਾਬਾ ਦੀਪ ਸਿੰਘ ਜੀ ਨੇ ਅਰਦਾਸ ਕੀਤੀ ਅਤੇ ਪ੍ਰਣ ਕੀਤਾ, ''ਸੱਚੇ ਪਾਤਿਸ਼ਾਹ, ਆਪ ਦੀ ਮਿਹਰ ਸਦਕੇ ਯੁੱਧ ਕਰਨ ਜਾ ਰਹੇ ਹਾਂ, ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਪੁੱਜ ਕੇ ਸ਼ਹੀਦ ਹੋਈਏ।''ਇਵੇਂ ਦਸ ਹਜ਼ਾਰ ਖ਼ਾਲਸਾ ਫ਼ੌਜ ਤਰਨਤਾਰਨ ਸਾਹਿਬ ਤੋਂ ਟੁਰ ਪਈ। ਉਧਰ ਜਹਾਨ ਖ਼ਾਂ ੪੦ ਹਜ਼ਾਰ ਫ਼ੌਜ ਸਮੇਤ ਗੋਹਲਵੜ ਦੇ ਥੇਹ ਤੇ ਮੋਰਚਾ ਮੱਲ ਕੇ ਬੈਠ ਗਿਆ। ਉਸ ਦੀ ਫੌਜ ਵਿੱਚ ਜ਼ਬਰਦਸਤ ਖਾਂ, ਰੁਸਤਮ ਖ਼ਾਂ, ਦੀਨਾ ਬੇਗ, ਜਹਾਨ ਖ਼ਾਨ ਸੈਨਾਪਤੀ, ਹਾਜੀ ਅਤੇ ਖ਼ਾਂ ਸੈਨਾਪਤੀ ਵਰਗੇ, ੧੩-੧੪ ਬਹਾਦਰ ਯੋਧੇ ਸਨ। ਬਾਬਾ ਦੀਪ ਸਿੰਘ ਜੀ ਨੇ ਤਰਨਤਾਰਨ ਸਾਹਿਬ ਤੋਂ ਬਾਹਰ ਆ ਕੇ ਲਕੀਰ ਕੱਢੀ ਕਿ ਜਿਹੜੇ ਜਾਨਾਂ ਤੇ ਖੇਡਣ ਨੂੰ ਤਿਆਰ ਹਨ, ਲਕੀਰ ਟੱਪ ਕੇ ਅੱਗੇ ਵਧ ਜਾਵੋ, ਜਿਹੜੇ ਮੌਤ ਤੋਂ ਡਰਦੇ ਹਨ ਉਹ ਪਿਛਾਂਹ ਮੁੜ ਜਾਵੋ। ਚੜ੍ਹਦੀ ਕਲਾ ਵਿੱਚ ਰਹਿਣ ਵਾਲੇ ਸਿੰਘ ਸਭ ਲਕੀਰ ਟੱਪ ਆਏ। ਇਹ ਘਟਨਾ ੧੮੧੪ ਬਿਕਰਮੀ ਦੀ ਹੈ। ਦੋਹਾਂ ਫੌਜਾਂ ਦੀ ਟੱਕਰ ਗੋਹਲਵੜ ਦੇ ਅਸਥਾਨ 'ਤੇ ਹੋਈ। ਬਾਬਾ ਜੀ ਨਾਲ ਬਾਬਾ ਨੌਧ ਸਿੰਘ, ਬਾਬਾ ਗੁਰਬਖ਼ਸ਼ ਸਿੰਘ, ਭਾਈ ਦਿਆਲ ਸਿੰਘ, ਬਲਵੰਤ ਸਿੰਘ, ਬਸੰਤ ਸਿੰਘ ਅਤੇ ਹੋਰ ਮਹਾਨ ਯੋਧੇ ਸਨ।

ਯੁੱਧ ਅਰੰਭ ਹੋ ਗਿਆ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਕਾਸ਼ ਗੂੰਜ ਉਠਿਆ। ਅਲੀ! ਅਲੀ!! ਦੀਆਂ ਅਵਾਜ਼ਾਂ ਵੀ ਅਕਾਸ਼ ਵਿੱਚ ਗੂੰਜਣ ਲੱਗੀਆਂ। ਤੀਰ ਕਮਾਨ, ਢਾਲਾਂ, ਤਲਵਾਰਾਂ, ਬਰਛੇ, ਬਰਛੀਆਂ ਦੇ ਚਲਣ ਨਾਲ ਮੈਦਾਨ ਅੰਦਰ ਕੱਟ-ਵੱਢ ਅਰੰਭ ਹੋ ਗਈ। ਖ਼ੂਨ ਨਾਲ ਧਰਤੀ ਰੰਗੀ ਗਈ, ਲੋਥਾਂ 'ਤੇ ਲੋਥਾਂ ਚੜ੍ਹ ਗਈਆਂ। ਪਠਾਣ ਫ਼ੌਜ ਦੇ ਪੈਰ ਉਖੜਨੇ ਸ਼ੁਰੂ ਹੋ ਗਏ ਪਰ ਜਹਾਨ ਖ਼ਾਨ ਨੇ ਲਲਕਾਰਾ

ਮਾਰਿਆ ਅਤੇ ਅਲੀ ਅਲੀ ਕਰਦਾ ਅੱਗੇ ਵਧਿਆ। ਭਾਈ ਦਿਆਲ ਸਿੰਘ ਨੇ ਜ਼ੋਰ ਨਾਲ ਤੀਰ ਚਲਾਇਆ ਜਿਹੜਾ ਜਹਾਨ ਖ਼ਾਂ ਦੀ ਛਾਤੀ ਵਿੱਚ ਵੱਜਾ ਅਤੇ ਹਾਥੀ ਵੀ ਜ਼ਖ਼ਮੀ ਹੋ ਗਿਆ। ਹਾਥੀ ਪਿਛਾਂਹ ਨੂੰ ਭੱਜ ਪਿਆ, ਜਹਾਨ ਖ਼ਾਂ ਹਾਥੀ ਤੋਂ ਹੇਠਾਂ ਡਿੱਗ ਪਿਆ। ਮੁਗ਼ਲ ਸੈਨਾ ਵਲੋਂ ਗੋਹਲਵੜ ਅਸਥਾਨ 'ਤੇ ਬਣਾਏ ਮੋਰਚਿਆ 'ਤੇ ਭਾਈ ਦਿਆਲ ਸਿੰਘ ਨੇ ਕਬਜ਼ਾ ਕਰ ਲਿਆ।

ਫਿਰ ਜ਼ਬਰਦਸਤ ਖਾਂ ਅੱਗੇ ਵਧਿਆ। ਉਹ ਦਿਆਲ ਸਿੰਘ ਨੂੰ ਘੇਰਾ ਪਾਉਣਾ ਚਾਹੁੰਦਾ ਸੀ ਪਰ ਬਲਵੰਤ ਸਿੰਘ ਨੇ ਲਲਕਾਰਾ ਮਾਰਿਆ ਅਤੇ ਉਸ ਨੂੰ ਅੱਗੇ ਹੋ ਕੇ ਘੇਰ ਲਿਆ ਅਤੇ ਉਂਗਲੀ 'ਤੇ ਘੁੰਮਾ ਕੇ ਅਜਿਹੀ ਸ਼ਕਤੀ ਨਾਲ ਚੱਕਰ ਛੱਡਿਆ ਕਿ ਜ਼ਬਰਦਸਤ ਖ਼ਾਂ ਮਾਰਿਆ ਗਿਆ। ਫਿਰ ਰੁਸਤਮ ਖਾਂ ਅੱਗੇ ਵਧਿਆ। ਤਦ ਬਲਵੰਤ ਸਿੰਘ ਨੇ ਮਿਆਨ ਵਿੱਚੋਂ ਚੰਡੀ ਧੂਈ, ਦੋਵੇਂ ਸੂਰਮੇਂ ਮੈਦਾਨ ਵਿੱਚ ਜੂਝਣ ਲੱਗੇ, ਤਲਵਾਰ ਖੜਕਣ ਲੱਗੀ, ਦੋਹਾਂ ਦਾ ਸਾਂਝਾ ਵਾਰ ਹੋਇਆ, ਦੋਵੇਂ ਸ਼ਹੀਦ ਹੋ ਗਏ। ਮੁਗ਼ਲ ਫ਼ੌਜ ਦੇ ਦਿਲ ਟੁੱਟ ਗਏ। ਸਿੰਘਾਂ ਨੇ ਤਿੰਨ ਜਥੇ ਬਣਾ ਕੇ ਹਮਲਾ ਕਰ ਦਿਤਾ। ਤੀਰ, ਬਰਛੀਆਂ, ਬਰਛੇ, ਢਾਲਾਂ ਬਿਜਲੀ ਦੀ ਚਮਕ ਵਾਂਙੂ ਲਸ਼ਕਾਰੇ ਮਾਰਨ ਲੱਗੀਆਂ। ਰਣ ਵਿੱਚ ਕਟਾ-ਵੱਢੀ ਹੋਣ ਲੱਗੀ। ਬਾਬਾ ਨੌਧ ਸਿੰਘ ਜੀ ਸ਼ਹੀਦ ਹੋ ਗਏ। ਬਾਬਾ ਦੀਪ ਸਿੰਘ ਜੀ ਦੇ ਹੱਥ ਵਿੱਚ ੧੮ ਸੇਰ ਦਾ ਦੁਧਾਰਾ ਖੰਡਾ ਫੜਿਆ ਹੋਇਆ ਸੀ। ਜਮਾਲ ਖ਼ਾਂ ਅਤੇ ਅਮਾਨ ਖਾਂ ਆਪਣੇ ਸੈਨਕਾਂ ਨੂੰ ਬਹਿਸ਼ਤਾਂ ਵਿੱਚ ਹੂਰਾਂ ਮਿਲਣ ਦੇ ਲਾਰੇ ਲਾ ਕੇ ਜੰਗੇ-ਮੈਦਾਨ ਵਿੱਚ ਜੂਝ ਮਰਨ ਲਈ ਲਲਕਾਰ ਰਹੇ ਸਨ।

ਬਾਬਾ ਦੀਪ ਸਿੰਘ ਅਤੇ ਜਮਾਲ ਖ਼ਾਂ ਦੀ ਸਿੱਧੀ ਟੱਕਰ ਹੋ ਪਈ। ਸਾਂਝਾ ਵਾਰ ਹੋਣ ਨਾਲ ਦੋਨਾਂ ਦੇ ਸਿਰ ਲੱਥ ਕੇ ਧਰਤੀ 'ਤੇ ਡਿਗ ਪਏ, ਪਰ ਇੱਕ ਸਿੰਘ ਨੇ ਬਾਬਾ ਜੀ ਨੂੰ ਆਖਿਆ, ''ਤੁਸੀਂ ਗੁਰੂ ਰਾਮਦਾਸ ਜੀ ਦੇ ਪਾਵਨ ਦਰਬਾਰ ਵਿੱਚ ਪੁੱਜ ਕੇ ਸ਼ਹੀਦ ਹੋਣ ਦਾ ਪ੍ਰਣ ਕੀਤਾ ਸੀ। ਅਜੇ ਸੁਧਾਸਰ ਤਿੰਨ ਮੀਲ ਹੈ।'' ਗੁਰਸਿੱਖ ਦੇ ਵਚਨ ਸੁਣਦਿਆਂ ਸਾਰ ਧੜ ਅਤੇ ਸੀਸ ਵਿੱਚੋਂ ਸਤਿਗੁਰੂ ਜੀ ਦੀ ਮਿਹਰ ਨਾਲ ਵਾਹਿਗੁਰੂ ਸ਼ਬਦ ਦਾ ਉਚਾਰਨ ਹੋਇਆ। ਧੜ ਹਿੱਲਿਆ, ਖੰਡਾ ਤਾਂ ਪਹਿਲਾਂ ਹੀ ਹੱਥ ਵਿੱਚ ਸੀ, ਬਾਬਾ ਜੀ ਸਾਵਧਾਨ ਹੋ ਕੇ ਖੜ੍ਹੇ ਹੋ ਗਏ ਅਤੇ ਸੀਸ ਖੱਬੇ ਹੱਥ ਦੀ ਤਲੀ 'ਤੇ ਧਰ ਕੇ ਸੱਜੇ ਹੱਥ ਨਾਲ ਅਜਿਹਾ ਖੰਡਾ ਵਾਹਿਆ ਕਿ ਕਣਕ ਦੇ ਸੱਥਰਾਂ ਵਾਂਙੂ ਵੈਰੀ ਦਲ ਦੇ ਵੱਢ ਵੱਢ ਢੇਰ ਲਾ ਦਿੱਤੇ। ਉਹ ਜੰਗੇ ਮੈਦਾਨ ਛੱਡ ਕੇ ਭੱਜ ਗਏ। ਇਵੇਂ ਸੀਸ ਤਲੀ 'ਤੇ ਰੱਖ ਕੇ ਬਾਬਾ ਦੀਪ ਸਿੰਘ ਜੀ ਤਿੰਨ ਮੀਲ ਤੱਕ ਲੜਦੇ ਚਲੇ ਗਏ। ਅੰਤ ਗੁਰੂ ਰਾਮਦਾਸ ਜੀ ਦੇ ਪਾਵਨ ਸਰੋਵਰ ਦੀ ਪਰਕਰਮਾਂ ਵਿੱਚ ਸੀਸ ਪਹੁੰਚਾ ਦਿੱਤਾ। ਗੁਰੂ ਸਾਹਿਬ ਜੀ ਨੇ ਇਹ ਅਲੌਕਿਕ ਖੇਡ ਵਰਤਾ ਕੇ ਬਾਬਾ ਦੀਪ ਸਿੰਘ ਜੀ ਦਾ ਪ੍ਰਣ ਪੂਰਾ ਕੀਤਾ। ਇਵੇਂ ਬਹਾਦਰ ਸੂਰਮੇ ਜਰਨੈਲ ਬਾਬਾ ਦੀਪ ਸਿੰਘ ਜੀ ਸੂਰਮਿਆਂ ਵਾਂਗ ਸ਼ਹੀਦ ਹੋਏ। ਜਿਥੇ ਬਾਬਾ ਜੀ ਦਾ ਸੀਸ ਪੁੱਜਾ ਉਸ ਥਾਂ ਦਰਬਾਰ ਸਾਹਿਬ ਦੀ ਪਰਕਰਮਾ ਵਿੱਚ, ਗੁ: ਸ਼ਹੀਦ ਬੁੰਗਾ ਅਸਥਿਤ ਹੈ। ਜਿਥੇ ਬਾਬਾ ਦੀਪ ਸਿੰਘ ਜੀ ਦਾ ਸੀਸ ਲੱਥਾ, ਇਹ ਥਾਂ ਅੰਮ੍ਰਿਤਸਰ

ਸਾਹਿਬ ਤੋਂ ਤਰਨਤਾਰਨ ਸਾਹਿਬ ਨੂੰ ਜਾਣ ਵਾਲੀ ਸੜਕ 'ਤੇ ਗੁ: ਸੰਗਰਾਣਾ ਸਾਹਿਬ ਦੇ ਸਾਹਮਣੇ ਸੱਜੇ ਪਾਸੇ ਇੱਕ ਫਰਲਾਂਗ ਦੀ ਵਿੱਥ 'ਤੇ ਹੈ। ਇਸ ਦਾ ਨਾਂ ਗੁਰਦੁਆਰਾ ਟਾਹਲਾ ਸਾਹਿਬ ਹੈ।

ਬਾਬਾ ਜੀ ਦੇ ਸਰੀਰ ਦਾ ਸਸਕਾਰ ਰਾਮਗੜ੍ਹੀਆ ਮਿਸਲ ਦੇ ਸਰਦਾਰਾਂ ਦੀਆਂ ਸਮਾਧਾਂ ਵਿੱਚ ਕੀਤਾ ਗਿਆ। ਜਿਥੇ ਹੁਣ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਹੈ, ਜਿਸ ਦੀ ਸੇਵਾ ਸੰਤ ਬਾਬਾ ਭੂਰੀ ਵਾਲਿਆਂ ਨੇ ਕਰਵਾਈ ਹੈ। ਸ਼ਹੀਦ ਸਦਾ ਸੱਚਾਈ ਦੇ ਮਾਰਗ 'ਤੇ ਤੁਰਦੇ ਹਨ, ਜਿਹੜੇ ਕੌਮ ਵਾਸਤੇ ਨਵਾਂ ਸਨੇਹਾ ਦਿੰਦੇ ਹਨ ਕਿ ਮਨੁੱਖੀ ਜੀਵਨ ਖ਼ੁਦਗ਼ਰਜ਼ੀ ਵਿੱਚ ਫਸ ਕੇ ਐਸ਼-ਪ੍ਰਸਤੀ ਵਾਸਤੇ ਨਹੀਂ, ਸਗੋਂ ਧਰਮ ਦੀ ਖ਼ਾਤਰ, ਗਊ-ਗ਼ਰੀਬ ਦੀ ਰੱਖਿਆ ਦੀ ਖ਼ਾਤਰ ਸ਼ਹੀਦ ਹੋਣ ਵਾਸਤੇ ਮਿਲਿਆ ਹੈ।

ਗੁਰਮੁਖ ਪਿਆਰਿਓ! ਧੰਨ ਹਨ ਬਾਬਾ ਦੀਪ ਸਿੰਘ ਜੀ, ਜਿਨ੍ਹਾਂ ਸੀਸ ਤਲੀ 'ਤੇ ਰੱਖ ਕੇ ਹਰਿਮੰਦਰ ਸਾਹਿਬ ਦੀ ਪਾਵਨ ਪਵਿੱਤ੍ਰਤਾ ਕਾਇਮ ਕੀਤੀ। ਅਸਾਡਾ ਫ਼ਰਜ਼ ਬਣਦਾ ਹੈ ਕਿ ਗੁਰਦੁਆਰਿਆਂ ਦੀ ਸੇਵਾ-ਸੰਭਾਲ ਪੁਰਾਤਨ ਸਿੰਘਾਂ ਵਾਂਙੂ ਭਜਨ-ਸਿਮਰਨ, ਸੇਵਾ ਅਤੇ ਨੇਕੀ ਦੇ ਮਾਰਗ 'ਤੇ ਟੁਰਦਿਆਂ ਕਰੀਏ। ਸਾਨੂੰ ਵੀ ਸਤਿਗੁਰੂ ਜੀ ਆਪਣੇ ਪਾਵਨ ਚਰਨ-ਕਮਲਾਂ ਦਾ ਆਸਰਾ ਬਖ਼ਸ਼ਣ!

—•—

# ਕਾਂਡ - 49

# ਇਤਿਹਾਸ
# ਗੁਰਦੁਆਰਾ ਰਾਮਪੁਰ ਖੇੜਾ

## ਭੂਗੋਲਿਕ ਸਥਿਤੀ

ਰਾਮਪੁਰ ਖੇੜੇ ਦਾ ਥੇਹ (Mound) ਹੁਸ਼ਿਆਰਪੁਰ ਤੋਂ ਦਸੂਹਾ, ਮੁਕੇਰੀਆਂ ਤੇ ਪਠਾਨਕੋਟ[1] ਜਾਣ ਵਾਲੀ ਜਰਨੈਲੀ ਸੜਕ ਤੇ 18 ਮੀਲ ਦੀ ਵਿੱਥ 'ਤੇ ਪਿੰਡ ਮਾਛੀਆਂ[2] ਦੇ ਲਹਿੰਦੇ ਪਾਸੇ ਕੋਈ ਦੋ ਕੁ ਫਰਲਾਂਗ ਤੇ ਵਾਕਿਆ ਹੈ, ਜੋ ਜ਼ਿਲ੍ਹਾ ਹੁਸ਼ਿਆਰਪੁਰ ਸਬ ਤਹਿਸੀਲ ਭੂੰਗਾ ਵਿੱਚ ਪੈਂਦਾ ਹੈ। 1947 ਈ: ਤੋਂ ਪਹਿਲਾਂ ਅੰਗਰੇਜ਼ ਰਾਜ ਸਮੇਂ ਇਹ ਥੇਹ ਪਹਿਲਾਂ ਤਹਿਸੀਲ ਦਸੂਹਾ ਵਿੱਚ ਵਾਕਿਆ ਸੀ। ਸੰਸਾਰ ਦੇ ਨਕਸ਼ੇ ਤੇ ਇਸ ਪੁਰਾਤਨ ਤੇ ਇਤਿਹਾਸਕ ਥੇਹ ਦੀ ਸਥਿਤੀ (Location) 32 ਡਿਗਰੀ 5 ਲੈਟੀਚੂਡ (ਚੌੜਾਈ) ਅਤੇ 30 ਡਿਗਰੀ 58 ਲੌਂਗੀਚੂਡ (ਲੰਬਾਈ) ਤੇ ਹੈ। ਸਥਾਨਿਕ ਤੌਰ ਤੇ ਇਹ ਥੇਹ ਚੜ੍ਹਦੇ ਪਾਸਿਓਂ ਪਿੰਡ ਮਾਛੀਆਂ[2] ਪੱਛਮ ਵਲੋਂ ਪਿੰਡ ਗੋਇੰਦਪੁਰ[3] ਲਹਿੰਦੇ ਵਲੋਂ ਪਿੰਡ ਬਾਹਲਾ[4] ਅਤੇ ਦੱਖਣ ਵਲੋਂ ਪਿੰਡ ਤਲਵੰਡੀ ਜੱਟਾਂ[5] ਵਿੱਚ ਘਿਰਿਆ ਹੋਇਆ ਹੈ।

ਇਸ ਥੇਹ ਦੀਆਂ ਹੱਦਾਂ ਉਪਰੋਕਤ ਪਿੰਡਾਂ ਨਾਲ ਲਗਦੀਆਂ ਹਨ, ਪਰ ਸਰਕਾਰੀ ਕਾਗ਼ਜ਼ਾਂ (Govt. Records) ਵਿੱਚ ਗੋਇੰਦਪੁਰ ਪਿੰਡ ਦੀ ਹੱਦ ਵਿੱਚ ਹੈ। ਜੋ ਅੰਗਰੇਜ਼ ਸਰਕਾਰ ਦੇ ਪੰਜਾਬ ਦੇ ਸੂਬੇ ਦੀ ਜਿੱਤ ਪਿੱਛੋਂ ਬੰਦੋਬਸਤ ਸਮੇਂ ਆਇਆ ਸੀ। ਇਸ ਥੇਹ ਦੇ ਇਰਦ ਗਿਰਦ ਦੇ ਪਿੰਡਾਂ ਦੀ ਮੌਜੂਦਾ ਹੱਦਬੰਦੀ ਸੰਨ 1853 ਈ: ਵਿੱਚ ਅੰਗਰੇਜ਼ ਸਰਕਾਰ ਨੇ, ਪੰਜਾਬ ਦੇ ਪਹਿਲੇ ਬੰਦੋਬਸਤ ਸਮੇਂ ਕੀਤੀ ਸੀ। ਇਹ ਹੱਦਬੰਦੀ ਟੋਡਰ ਮੱਲ[6] , ਅਕਬਰ ਬਾਦਸ਼ਾਹ ਦੇ ਵਜ਼ੀਰ ਦੀ ਹੱਦਬੰਦੀਆਂ ਦੇ ਆਧਾਰ ਤੇ ਹੋਈ ਸੀ

---

*1. ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਦਾ ਹੈਡਕੁਆਟਰ, ਜੋ ਗੁਰਦਾਸਪੁਰ ਤੋਂ ਧਰਮਸ਼ਾਲਾ ਵਾਲੀ ਸੜਕ ਤੇ ਸਥਿਤ ਹੈ, ਜੋ ਪਠਾਣ ਰਾਜਪੂਤਾਂ ਦੇ ਰਾਜ ਦੀ ਰਾਜਧਾਨੀ ਹੁੰਦਾ ਸੀ। ਇਹ ਸ਼ਹਿਰ ਦਿੱਲੀ ਤੋਂ ਜੰਮੂ ਕਸ਼ਮੀਰ ਜਾਣ ਵਾਲੀ ਜਰਨੈਲੀ ਸੜਕ ਤੇ ਛਾਉਣੀ ਵੀ ਹੈ, 2. ਹਦਬਸਤ ਨੰ : 44, ਥਾਣਾ ਹਰਿਆਣਾ-ਕੁਲ ਰਕਬਾ ਜ਼ਮੀਨ 105 ਹੈਕਟੇਅਰ, 3.ਹਦਬਸਤ ਨੰ : 42, ਥਾਣਾ ਹਰਿਆਣਾ-ਕੁਲ ਰਕਬਾ ਜ਼ਮੀਨ 363 ਹੈਕਟੇਅਰ, 4. ਹਦਬਸਤ ਨੰ : 47, ਥਾਣਾ ਹਰਿਆਣਾ-ਕੁਲ ਰਕਬਾ ਜ਼ਮੀਨ 172 ਹੈਕਟੇਅਰ, 5. ਹਦਬਸਤ ਨੰ : 46, ਥਾਣਾ ਹਰਿਆਣਾ-ਕੁਲ ਰਕਬਾ ਜ਼ਮੀਨ 181 ਹੈਕਟੇਅਰ, 6. ਲਾਹੌਰ ਦਾ ਇੱਕ ਖੱਤਰੀ, ਅਕਬਰ, ਮੁਗਲ ਬਾਦਸ਼ਾਹ ਦਾ ਵਜ਼ੀਰ ਉਮਰਾ ਤੇ ਦੀਵਾਨ। 1580 ਈ: ਵਿੱਚ ਬੰਗਾਲ ਦਾ ਸੂਬੇਦਾਰ ਬਣਾਇਆ ਗਿਆ ਸੀ। ਟੋਡਰ ਮੱਲ ਨੇ ਸਾਰੇ ਭਾਰਤ ਦੀ ਜ਼ਮੀਨ ਨੂੰ ਪਹਿਲੀ ਵੇਰ ਮਾਪ ਕੇ ਜ਼ਿਮੀਦਾਰਾਂ ਵਿੱਚ ਤਕਸੀਮ ਕਰਕੇ ਉਨ੍ਹਾਂ ਨੂੰ ਮਾਲਕ ਬਣਾ ਕੇ ਸਰਕਾਰੀ ਲਗਾਨ ਮੁਕੱਰਰ ਕੀਤਾ ਸੀ। ਸ਼ੇਰਸ਼ਾਹ ਸੂਰੀ ਨੇ ਉਸ ਨੂੰ ਕਿਲ੍ਹਾ ਰੁਹਤਾਸ ਜ਼ਿਲ੍ਹਾ ਜੇਹਲਮ ( ਪਾਕਸਤਾਨ) ਦਾ ਬਣਾਉਣ ਲਈ ਇੰਚਾਰਜ ਬਣਾਇਆ ਸੀ। ਉਸ ਦੀ ਮੌਤ 10 ਨਵੰਬਰ, 1589 ਨੂੰ ਹੋਈ ਸੀ।*

ਪਰ ਅੰਗਰੇਜ਼ ਸਰਕਾਰ ਦੀ ਜ਼ਮੀਨ ਦੀ ਵੰਡ ਵਜ਼ੀਰ ਟੋਡਰ ਮੱਲ ਨਾਲੋਂ ਵਧੇਰੇ ਵਿਸਥਾਰ ਅਤੇ ਪੱਕੇ ਢੰਗ ਵਾਲੀ ਸੀ ਜੋ ਭਾਰਤ ਦੇ ਆਜ਼ਾਦ ਹੋਣ ਦੇ ਸਮੇਂ ਤੋਂ ਅੱਜ ਤਕ ਉਹੋ ਸਿਸਟਮ ਚਲਿਆ ਆ ਰਿਹਾ ਹੈ।

## ਇਤਿਹਾਸ

ਰਾਮਪੁਰ ਥੇਹ ਦਾ ਨਾਂ ਏਨਾ ਹੀ ਪੁਰਾਣਾ ਹੈ, ਜਿੰਨਾ ਪੰਜਾਬ ਅਤੇ ਭਾਰਤ ਦੇ ਹੋਰ ਪੁਰਾਤਨ ਥੇਹ ਹਨ। ਥੇਹਾਂ ਦਾ ਇਤਿਹਾਸ, ਸਮਿਆਂ ਸਮਿਆਂ ਦੇ ਦੁੱਖਾਂ-ਸੁੱਖਾਂ ਦੀਆਂ ਘਟਨਾਵਾਂ ਦੇ ਫਿਲਮਾਂ ਦੇ ਝਲਕਾਰਿਆਂ ਵਾਂਗ ਹੈ। ਜਿਨ੍ਹਾਂ ਦੀਆਂ ਕੁੱਖਾਂ ਨੂੰ ਫਰੋਲਣ ਨਾਲ ਹਰ ਸਮੇਂ ਦੇ ਇਤਿਹਾਸਕ, ਸਭਿਆਚਾਰਕ, ਧਾਰਮਿਕ, ਮਕਾਨ ਉਸਾਰੀ ਤੇ ਹੋਰ ਹਰ ਸਮੇਂ ਦੀ ਰੰਗਣ ਦੀਆਂ ਹੂ-ਬ-ਹੂ ਤਸਵੀਰਾਂ ਨਿਕਲ ਆਉਂਦੀਆਂ ਹਨ। ਪੁਰਾਤੱਤਵੀ (Archeological) ਦੇ ਮਾਹਿਰਾਂ ਨੇ ਥੇਹਾਂ ਦੀ ਖੁਦਾਈ ਕਰਕੇ ਸਮੇਂ ਸਮੇਂ ਦੀਆਂ ਘਟਨਾਵਾਂ ਨੂੰ ਲੜੀਵਾਰ ਜੋੜ ਕੇ ਪੂਰੇ ਇਤਿਹਾਸ ਨੂੰ ਜੀਵਤ ਕੀਤਾ ਹੈ। ਪੰਜਾਬ ਤੇ ਭਾਰਤ ਵਿੱਚ ਹੀ ਨਹੀਂ ਬਲਕਿ ਸੰਸਾਰ ਦੇ ਕੋਨੇ ਕੋਨੇ ਵਿੱਚ ਸਰਕਾਰਾਂ ਅਤੇ ਵਿਗਿਆਨੀਆਂ ਨੇ ਥੇਹਾਂ ਦੀਆਂ ਖੁਦਾਈਆਂ ਵਿੱਚ ਬਹੁਤ ਜ਼ਿਆਦਾ ਦਿਲਚਸਪੀ ਲੈ ਕੇ, ਗੁਜ਼ਰੀਆਂ ਸਦੀਆਂ ਵਿੱਚ ਹੋਏ ਲੋਕਾਂ ਦੀ ਰਹਿਣੀ ਬਹਿਣੀ, ਧਰਮ, ਯੁੱਧ, ਫ਼ਸਲਬਾੜੀ ਤੇ ਹਰ ਜੀਵਨ ਪੱਖ ਉਤੇ ਰੋਸ਼ਨੀਆਂ ਪਾਈਆਂ ਹਨ। ਇਸ ਥੇਹ ਦੀ ਕੁੱਖ ਵਿੱਚ ਬਹੁਤ ਕੁਛ ਲੁਕਿਆ ਜਾਪਦਾ ਹੈ, ਜੋ ਬਾਕਾਇਦਾ ਖੁਦਾਈ (Regular excavation) ਰਾਹੀਂ ਹੀ ਪਤਾ ਲਗ ਸਕਦਾ ਹੈ। ਇਹ ਗੱਲ ਯਕੀਨੀ ਹੈ ਕਿ ਕਿਸੇ ਵੇਲੇ ਇਸ ਥੇਹ ਦਾ ਫੈਲਾਅ 150-200 ਏਕੜਾਂ ਵਿੱਚ ਸੀ। ਚੜ੍ਹਦੇ ਅਤੇ ਲਹਿੰਦੇ ਪਾਸੀਂ ਦੋ ਨਦੀਆਂ ਵਗਦੀਆਂ ਸਨ- ਜਿਨ੍ਹਾਂ ਦੇ ਚਿੰਨ੍ਹ ਅੱਜ ਵੀ ਮਿਲਦੇ ਹਨ। ਇਨ੍ਹਾਂ ਦੇ ਨਿਰਮਲ ਜਲ ਇਥੋਂ ਦੇ ਜੀਵਾਂ ਅਤੇ ਪਸ਼ੂਆਂ ਦੀ ਜੀਵਨ ਦੀ ਹਰ ਲੋੜ ਨੂੰ ਪੂਰਾ ਕਰਦੇ ਸਨ। ਦੋਨੋਂ ਨਦੀਆਂ ਸ਼ਿਵਾਲਕ ਦੀਆਂ ਪਹਾੜੀਆਂ ਵਿੱਚੋਂ ਸਾਰਾ ਸਾਲ ਵਗਦੀਆਂ ਰਹਿੰਦੀਆਂ ਸਨ, ਪਰ ਹਜ਼ਾਰਾਂ ਸਾਲਾਂ ਦੇ ਲੰਬੇਰੇ ਪੰਧ ਨੇ ਧਰਤੀ ਉੱਤੇ ਹੋਏ ਉਲੱਥ-ਪਲੱਥ ਨੇ ਇਨ੍ਹਾਂ ਦੇ ਸਦੀਵੀ ਰਸਤਿਆਂ ਨੂੰ ਬਦਲ ਦਿੱਤਾ ਹੈ। ਅੰਗਰੇਜ਼ ਸਰਕਾਰ ਦੇ ਰੀਕਾਰਡਜ਼ ਵਿੱਚ ਇਸ ਥੇਹ ਨੂੰ "ਕੁਹਨਾ" ਲਿਖਿਆ ਹੈ, ਜੋ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਅਰਥ ਹਨ "ਪੁਰਾਣਾ, ਬੁੱਢਾ, ਭੱਜਿਆ, ਟੁੱਟਾ ਅਥਵਾ ਖੜਸੁਕ ਹੋਏ ਦਰਖ਼ਤ ਦੇ ਸੇਂਕ ਖਾਧੇ ਮੁੱਢ ਵਾਂਗ ਰੁੰਡ-ਮੁੰਡ।"

## ਜ਼ਿਲ੍ਹਾ ਹੁਸ਼ਿਆਰਪੁਰ ਦੇ ਥੇਹ

ਇਸ ਇਲਾਹੀ ਪੁਸਤਕ ਦੇ ਵਿਸਥਾਰ ਨੂੰ ਲੰਬਾ ਨਾ ਕਰਨ ਦੇ ਖ਼ਿਆਲ ਨਾਲ ਇਸ ਥੇਹ ਦੇ ਇਤਿਹਾਸ ਨੂੰ ਜ਼ਿਲ੍ਹਾ ਹੁਸ਼ਿਆਰਪੁਰ ਦੇ ਥੇਹਾਂ ਤਕ ਹੀ ਸੀਮਤ ਕਰਨਾ

ਮੁਨਾਸਿਬ ਹੋਵੇਗਾ। ਜ਼ਿਲ੍ਹਾ ਹੁਸ਼ਿਆਰਪੁਰ ਦੇ ਸਿਰਮੌਰ ਥੇਹਾਂ ਵਿੱਚੋਂ ਢੋਲਵਾਹਾ ਅਤੇ ਅਜੜਾਮ ਪੁਰਾਤਨ ਹਨ, ਜਿਨ੍ਹਾਂ ਦੀ ਮਹੱਤਤਾ ਭਾਰਤੀ ਥੇਹਾਂ ਦੀ ਪੱਧਰ ਨਾਲ ਜੁੜਦੀ ਹੈ। ਇਸ ਜ਼ਿਲ੍ਹੇ ਦੇ ਹੋਰ ਥੇਹਾਂ ਵਿੱਚੋਂ ਜ਼ਹੂਰਾ, ਰਾਮਪੁਰ ਖੇੜਾ ਅਤੇ ਦਸੂਹਾ ਦੇ ਥੇਹ ਵੀ ਬਹੁਤ ਪਰਾਣੇ ਹਨ। ਹੁਸ਼ਿਆਰਪੁਰ ਤੋਂ 15 ਮੀਲ ਅਤੇ ਹਰਿਆਣਾ ਤੋਂ 9 ਮੀਲ ਸ਼ਿਵਾਲਿਕ ਪਹਾੜੀਆਂ ਦੇ ਚਰਨਾਂ ਵਿੱਚ ਵਾਕਿਆ ਪਿੰਡ ਢੋਲਵਾਹਾ ਤੋਂ ਬਹੁਤ ਪੁਰਾਤਨ ਸਮਿਆਂ ਦੀਆਂ ਬਹੁਤ ਸਾਰੀਆਂ ਵਸਤੂਆਂ ਮਿਲੀਆਂ ਹਨ, ਜਿਵੇਂ ਹਿੰਦੂ ਤੇ ਜੈਨ ਧਰਮਾਂ ਦੀਆਂ ਮੂਰਤੀਆਂ,ਰਾਜਿਆਂ ਦੀਆਂ ਮੂਰਤੀਆਂ, ਮੋਹਰਾਂ, ਮੰਦਿਰ ਅਤੇ ਹਥਿਆਰ। ਪੰਜਾਬ ਸਰਕਾਰ ਦਾ ਪੁਰਾਤੱਤਵ ਵਿਭਾਗ (Archeological Dept.) ਅੱਜ ਵੀ ਇਸ ਥੇਹ ਦੀ ਖੁਦਾਈ ਕਰਵਾ ਰਿਹਾ ਹੈ। ਅਜੜਾਮ[1] ਦਾ ਥੇਹ, ਹੁਸ਼ਿਆਰਪੁਰ ਤੋਂ ਫਗਵਾੜਾ ਜਾਣ ਵਾਲੀ ਸੜਕ ਪਿੰਡ ਅਹਿਰਾਣਾ ਕਲਾਂ[2] ਦੇ ਲਹਿੰਦੇ ਪਾਸੇ ਢਾਈ ਤਿੰਨ ਮੀਲ ਤੇ ਸਥਿਤ ਹੈ, ਜੋ ਢੋਲਵਾਹਾ ਦੇ ਥੇਹ ਨਾਲੋਂ ਵੀ ਪੁਰਾਣਾ ਜਾਪਦਾ ਹੈ। ਇਥੋਂ ਮੋਰੀਆ ਅਤੇ ਗੁਪਤ ਬਾਦਸ਼ਾਹਾਂ ਤੋਂ ਵੀ ਬਹੁਤ ਪਹਿਲਾਂ ਦੇ ਪੈਸੇ ਸਿੱਕੇ-ਮੋਹਰਾਂ-ਮੂਰਤੀਆਂ, ਹਥਿਆਰ ਅਤੇ ਢੇਰੀ ਹੋਏ ਪਏ ਇਨਸਾਨਾਂ ਤੇ ਪਸ਼ੂਆਂ ਦੇ ਪਿੰਜਰ ਮਿਲੇ ਹਨ। ਜ਼ਹੂਰਾ[3] ਦਾ ਥੇਹ, ਜਲੰਧਰ ਤੇ ਦਸੂਹਾ ਵਾਲੀ ਸੜਕ ਦੇ ਲਹਿੰਦੇ ਪਾਸੇ ਟਾਂਡਾ ਉੜਮੁੜ ਤੋਂ ਤਿੰਨ ਚਾਰ ਮੀਲਾਂ ਤੇ ਦੱਖਣ ਵੱਲ ਵਾਕਿਆ ਹੈ, ਪਰ ਇਹ ਥੇਹ ਰਾਮਪੁਰ ਖੇੜਾ ਨਾਲੋਂ ਬਹੁਤ ਘੱਟ ਪੁਰਾਣਾ ਹੈ, ਜਿਸ ਵਿੱਚੋਂ ਸਿਰਫ਼ ਦੋ ਕੁ ਸੌ ਸਾਲ ਦੀਆਂ ਹੀ ਪੁਰਾਣੀਆਂ ਵਸਤੂਆਂ ਮਿਲੀਆਂ ਹਨ।

## ਰਾਮਪੁਰ ਖੇੜਾ ਥੇਹ

ਉਪਰੋਕਤ ਸਾਰਿਆਂ ਥੇਹਾਂ ਨਾਲੋਂ "ਰਾਮਪੁਰ ਖੇੜਾ, ਥੇਹ" ਦੀ ਵੱਖਰੀ ਗੱਲ ਹੈ। ਪੰਜਾਬ ਦੇ ਸਾਰੇ ਪੁਰਾਤਨ ਥੇਹਾਂ ਵਿੱਚੋਂ ਇਹ ਥੇਹ "ਸਰਾਪਿਆ " ਥੇਹ ਹੈ। ਸਰਾਪਿਆ ਥੇਹ ਇਸ ਲਈ ਆਖਿਆ ਜਾਂਦਾ ਹੈ ਕਿ ਕਿਸੇ ਸਮੇਂ ਅਚਾਨਕ ਰੱਬੀ ਕਰੋਪ ਨੇ ਇਸ ਪਿੰਡ ਨੂੰ ਗ਼ਰਕ ਕਰ ਦਿੱਤਾ ਸੀ, ਜੋ ਕਈ ਸਦੀਆਂ ਗੁਜ਼ਰ ਜਾਣ ਨਾਲ ਵੀ ਬਾਕੀ ਦੇ ਸੰਯੁਕਤ ਪੰਜਾਬ ਦੇ ਥੇਹਾਂ ਵਾਂਗ, ਇਸ ਥੇਹ ਤੇ ਮੁੜ ਵਸੋਂ ਨਹੀਂ ਹੋ ਸਕੀ। ਰੱਬੀ ਕਰੋਪ

---

*1. ਹਦਬਸਤ ਨੰ : 240- ਕੁਲ ਰਕਬਾ ਜ਼ਮੀਨ 938 ਹੈਕਟੇਅਰਜ਼ ਥਾਣਾ ਸਦਰ ਜ਼ਿਲ੍ਹਾ ਹੁਸ਼ਿਆਰਪੁਰ, ਕਾਹਰੀ-ਸਾਹਰੀ ਪਿੰਡਾਂ ਦੇ ਦੱਖਣ ਵੱਲ ਤੇ ਘੜਿਆਲ ਪਿੰਡ ਤੋਂ ਚੜ੍ਹਦੇ ਵੱਲ ਵਾਕਿਆ ਹੈ।*

*2. ਹਦਬਸਤ ਨੰ : 269- ਕੁਲ ਰਕਬਾ ਜ਼ਮੀਨ 1118 ਹੈਕਟੇਅਰਜ਼, ਥਾਣਾ ਸਦਰ, ਜ਼ਿਲ੍ਹਾ ਤੇ ਤਹਿਸੀਲ, ਹੁਸ਼ਿਆਰਪੁਰ-ਫਗਵਾੜਾ ਤੋਂ ਹੁਸ਼ਿਆਰਪੁਰ-ਪਠਾਨਕੋਟ ਵਾਲੀ ਸੜਕ ਤੇ ਵਾਕਿਆ ਹੈ। ਨਾਰੂ ਮੁਸਲਮਾਨ ਰਾਜਪੂਤਾਂ ਦਾ ਪਿੰਡ ਸੀ, ਜੋ ਭਾਰਤ ਅਤੇ ਪਾਕਿਸਤਾਨ ਦੀ ਵੰਡ ਪਿਛੋਂ ਥਾਰਾਂ ਪਾਕਿਸਤਾਨ ਤੋਂ ਆਏ ਵੱਖ ਵੱਖ ਪਿੰਡਾਂ ਦੇ ਲੋਕਾਂ ਨੂੰ ਵਸਣ ਲਈ ਥਾਂ ਦਿੱਤੀ ਗਈ ਸੀ।*

*3. ਹਦਬਸਤ ਨੰ : 2- ਕੁਲ ਰਕਬਾ ਜ਼ਮੀਨ 1316 ਹੈਕਟੇਅਰਜ਼- ਥਾਣਾ ਟਾਂਡਾ ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਜਲੰਧਰ ਤੋਂ ਪਠਾਣਕੋਟ ਜਾਣ ਵਾਲੀ ਜਰਨੈਲੀ ਸੜਕ ਤੇ ਲਹਿੰਦੇ ਪਾਸੇ ਦੋ ਕੁ ਮੀਲਾਂ ਦੀ ਵਿੱਥ ਤੇ ਸਥਿਤ ਹੈ।*

ਨੂੰ ਰੱਬ ਦਾ ਨਾਂ ਹੀ ਦੂਰ ਕਰ ਸਕਦਾ ਹੈ, ਜੋ ਸਚਖੰਡਵਾਸੀ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਘੋਰ ਤਪੱਸਿਆ ਦੇ ਸਦਕੇ ਇਥੇ ਮੁੜ ਵਸੋਂ ਹੋਈ ਹੈ। ਰਾਮਪੁਰ ਖੇੜਾ ਦਾ ਥੇਹ, ਮਹੰਜੋਦਾਰੋ[1] (ਮੋਇਆਂ ਦੀ ਢੇਰੀ) ਸਿੰਧ ਪਾਕਿਸਤਾਨ ਦੇ ਥੇਹ ਵਾਂਗ ਹੀ ਅਚਾਨਕ ਗ਼ਰਕ ਹੋ ਗਿਆ ਸੀ। ਸੰਤ ਬਾਬਾ ਹਰਨਾਮ ਸਿੰਘ ਜੀ ਨੇ ਸਮੇਂ ਸਮੇਂ ਸਿਰ ਇਸ ਥੇਹ ਅੰਦਰ ਗ਼ਰਕ ਹੋਈਆਂ ਰੂਹਾਂ ਅਤੇ ਹੋਰ ਕਈ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਖੁੱਲ੍ਹੇ ਤੌਰ ਤੇ ਆਪਣੇ ਸੇਵਕਾਂ ਪਾਸ ਕੀਤਾ ਸੀ ਤੇ ਉਨ੍ਹਾਂ ਦਾ ਝਲਕਾਰਾ ਸਾਫ਼ ਸਾਫ਼ ਇਸ ਪੁਸਤਕ ਵਿੱਚ ਸੰਤ ਸੇਵਾ ਸਿੰਘ ਜੀ ਨੇ ਅੰਕਿਤ ਕੀਤਾ ਹੈ।

ਭਾਰਤ ਦੀ ਇਹ ਬਦਕਿਸਮਤੀ ਰਹੀ ਹੈ ਕਿ ਮੁਸਲਮਾਨਾਂ ਦੇ ਸਮੇਂ ਹਿੰਦੂਆਂ ਦੇ ਰਿਕਾਰਡ ਸੰਭਾਲੇ ਨਹੀਂ ਗਏ। ਸੁਭਾਵਿਕ ਹੀ ਹਿੰਦੂ ਰਾਜਿਆਂ ਦੇ ਸਮਿਆਂ ਦੇ ਹਾਲਾਤ ਇਸ ਤਰਾਂ ਦਰਜ ਹੋਏ ਨਹੀਂ ਮਿਲਦੇ, ਜਿਵੇਂ ਮੁਸਲਮਾਨਾਂ ਦੇ ਸਮੇਂ ਦੇ। ਮੁਸਲਮਾਨ, ਅੰਗਰੇਜ਼ ਅਤੇ ਯਹੂਦੀ ਕੌਮਾਂ ਇਤਿਹਾਸ ਨੂੰ ਪੱਕੇ ਪੈਰੀਂ ਲਿਖਦੀਆਂ ਅਤੇ ਸੰਭਾਲਦੀਆਂ ਆਈਆਂ ਹਨ, ਜਿਸ ਦੀ ਭਾਰਤ ਵਿੱਚ ਹਰ ਸਮੇਂ ਥੁੜ੍ਹ ਰਹੀ ਹੈ। ਸਿਰਫ਼ ਅਕਬਰ ਬਾਦਸ਼ਾਹ ਦੇ ਸਮੇਂ ਭਾਰਤੀ ਇਤਿਹਾਸ ਨੂੰ ਪਹਿਲਾ ਮੌਕਾ ਮਿਲਿਆ ਜਦ ਕਿ ਅਕਬਰ ਦੇ ਦਰਬਾਰੀਆਂ ਨੇ ਭਾਰਤੀ ਜੀਵਨ ਦੇ ਹਰ ਤੱਥ ਦਾ ਰਿਕਾਰਡ ਕਾਇਮ ਕੀਤਾ। ਆਈਨੇ-ਅਕਬਰੀ ਕਰਤਾ ਵਜ਼ੀਰ ਅਬੂ ਫ਼ਜ਼ਲ ਦਾ ਪਹਿਲਾ ਗਜ਼ਟੀਅਰ ਆਫ਼ ਇੰਡੀਆ ਹੈ, ਜਿਸ ਵਿੱਚ ਭਾਰਤ ਦੇ ਹਰ ਸੂਬੇ ਦੀ ਜ਼ਮੀਨ, ਪਹਾੜਾਂ ਅਤੇ ਨਦੀਆਂ ਨਾਲਿਆਂ ਨੂੰ ਮਾਪਿਆ, ਜ਼ਮੀਨਦਾਰਾਂ (ਮਾਲਿਕਾਂ) ਨੂੰ ਸਰਕਾਰੀ ਪਟੇ ਦੇ ਕੇ ਜ਼ਮੀਨਾਂ ਤੇ ਜਾਇਦਾਦਾਂ ਦੇ ਮਾਲਕ ਬਣਾਇਆ, ਜੋ ਭਾਰਤ ਲਈ ਅਕਬਰ ਬਾਦਸ਼ਾਹ ਦੀ ਇੱਕ ਸਦੀਵੀ ਦੇਣ ਸੀ। ਅੰਗਰੇਜ਼ ਸਰਕਾਰ ਨੇ ਮੁਗ਼ਲ ਬਾਦਸ਼ਾਹਾਂ ਦੇ ਢਾਂਚੇ ਨੂੰ ਹੀ ਥੋੜ੍ਹੀ ਬਹੁਤ ਸੋਧ ਕਰਕੇ ਜਾਰੀ ਰੱਖਿਆ।

## ਅੰਗਰੇਜ਼ ਸਰਕਾਰ ਦੀ ਆਮਦ

ਅੰਗਰੇਜ਼ ਸਰਕਾਰ ਨੇ ਪੰਜਾਬ ਦੇ ਸੂਬੇ ਨੂੰ ਪੱਕੀ ਤਰ੍ਹਾਂ 1850 ਈ: ਵਿੱਚ ਅੰਗਰੇਜ਼ੀ ਹਕੂਮਤ ਵਿੱਚ ਸ਼ਾਮਲ ਕੀਤਾ ਸੀ। ਪਰ 1846 ਈ: ਵਿੱਚ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਸਮੇਂ ਦਰਿਆ ਬਿਆਸ ਤਕ ਦਾ ਪੰਜਾਬ ਅੰਗਰੇਜ਼ ਸਰਕਾਰ ਦੇ ਪੇਟੇ ਪੈ ਚੁੱਕਾ ਸੀ। ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿੱਚੋਂ ਸਭ ਤੋਂ ਪਹਿਲਾਂ ਜ਼ਿਲ੍ਹਾ ਹੁਸ਼ਿਆਰਪੁਰ ਦਾ ਬੰਦੋਬਸਤ 1852 ਈ: ਵਿੱਚ ਹੋਇਆ ਸੀ। ਇਸ ਬੰਦੋਬਸਤ ਸਮੇਂ ਮਾਲ ਦੇ ਮਹਿਕਮੇ ਦੇ ਬੜੇ ਤਜਰਬੇਕਾਰ ਅਫ਼ਸਰਾਂ ਨੂੰ ਇਹ ਕੰਮ ਸੰਭਾਲਿਆ ਗਿਆ ਸੀ। ਇਹਨਾਂ ਦੀ ਦੇਖ-ਭਾਲ ਡਿਪਟੀ ਕਮਿਸ਼ਨਰ ਆਪ ਕਰਦਾ ਸੀ। ਬੰਦੋਬਸਤ ਸਮੇਂ ਹਰ ਪਿੰਡ ਦੀ ਜ਼ਮੀਨ ਹਰ ਮਾਲਕ ਨੂੰ ਉਸ ਦੇ ਹਿੱਸੇ ਮੁਤਾਬਕ ਸਰਕਾਰੀ ਤੌਰ ਤੇ ਦਰਜ ਕੀਤੀ ਗਈ,

---

*1. ਦੁਨੀਆ ਦੇ ਵੱਡੇ-ਵੱਡੇ ਥੇਹਾਂ ਵਿੱਚੋਂ ਇੱਕ ਥੇਹ ਸੂਬਾ ਸਿੰਧ (ਪਾਕਿਸਤਾਨ) ਦੇ ਜ਼ਿਲ੍ਹਾ ਲਰਕਾਨਾ ਵਿੱਚ ਵਾਕਿਆ ਹੈ। ਇਸ ਥੇਹ ਦੀ ਖੁਦਾਈ 1922 ਈ: ਵਿੱਚ ਸ਼ੁਰੂ ਹੋਈ ਸੀ, ਜੋ ਅੱਜ ਤਕ ਚਾਲੂ ਹੈ। ਇਸ ਥੇਹ ਵਿੱਚ ਕਿਸੇ ਸਮੇਂ ਗ਼ਰਕ ਜਾਣ ਦੇ ਕਾਰਨ ਹਰ ਇੱਕ ਚੀਜ਼ ਆਪਣੇ ਆਪਣੇ ਸਮਿਆਂ ਦੀ ਤਸਵੀਰ ਹੈ। ਮਿੰਟਗੁਮਰੀ ਦੇ ਸ਼ਹਿਰ ਤੋਂ (ਪਾਕਿਸਤਾਨ) 15 ਮੀਲਾਂ ਦੀ ਵਿੱਥ ਤੇ ਹੜੱਪਾ ਦੇ ਥੇਹ ਵੀ ਹਨ।*

ਜਿਸ ਦਾ ਸਦੀਵੀ ਰਿਕਾਰਡ ਅੱਜ ਤਕ ਚਲਿਆ ਆ ਰਿਹਾ ਹੈ। ਇਸ ਮੌਕੇ ਤੇ ਜਾਇਦਾਦ ਦੀ ਵੰਡ ਦੇ ਨਾਲ ਨਾਲ ਇੱਕ ਬਹੁਤ ਨਿੱਗਰ ਕੰਮ ਇਹ ਹੋਇਆ ਕਿ ਹਰ ਪਿੰਡ ਨੂੰ ਸਰਕਾਰੀ ਰਿਕਾਰਡਾਂ ਵਿੱਚ ਬਣਨ ਵੇਲੇ ਉਸ ਪਿੰਡ ਦੇ ਵੱਡੇ ਵਡੇਰਿਆਂ ਪਾਸੋਂ ਦਰਜ ਕੀਤੇ ਗਏ ਹਰ ਤੱਥ ਦੀ ਤਸਦੀਕ ਕਰਵਾਈ ਤੇ ਨਾਲ ਹੀ ਉਸ ਪਿੰਡ ਦੇ ਇਤਿਹਾਸ ਨੂੰ ਉਸ ਪਿੰਡ ਅਤੇ ਇਲਾਕੇ ਦੇ ਸਿਆਣੇ ਲੋਕਾਂ ਪਾਸੋਂ ਪੁੱਛ ਕੇ ਦਰਜ ਕੀਤਾ ਕਿ ਉਹ ਪਿੰਡ ਕਦ ਅਤੇ ਕਿਸ ਨੇ, ਕਿਸ ਸਮੇਂ ਆਬਾਦ ਕੀਤਾ ਸੀ। ਇਸ ਪਿੰਡ ਦੀਆਂ ਪਵਿੱਤਰ ਥਾਵਾਂ, ਜਿਵੇਂ ਗੁਰਦੁਆਰੇ, ਮੰਦਿਰ, ਮਸਜਿਦਾਂ ਅਤੇ ਥੇਹਾਂ ਦਾ ਹਾਲ ਵੀ ਦਰਜ ਕਰਵਾਇਆ ਗਿਆ ਸੀ। ਤਲਵੰਡੀ ਜੱਟਾਂ[1] ਜੋ ਉਸ ਵੇਲੇ ਪੋਟੇ ਜੱਟਾਂ[2] ਦਾ ਪਿੰਡ ਸੀ, ਦੇ ਪੰਚਾਂ ਨੇ ਰਾਮਪੁਰ ਖੇੜਾ ਥੇਹ ਬਾਰੇ ਏਨਾ ਹੀ ਦੱਸਿਆ ਕਿ ਇਸ ਪਿੰਡ (ਤਲਵੰਡੀ ਜੱਟਾਂ) ਦੇ ਲਹਿੰਦੇ ਵੱਲ ਚਾਰ ਸੌ ਕਰਮਾਂ ਦੀ ਵਿੱਥ ਤੇ ਇੱਕ ਥੇਹ ਹੈ ਜੋ ਬੜਾ ਸਗਤਾ ਥੇਹ ਹੈ, ਗੈਰ ਆਬਾਦ ਹੈ। ਇਹ ਬਿਆਨ 1852 ਈ : ਦਾ ਹੈ।

## ਦੰਦ ਕਥਾ

ਇਹ ਗੱਲ ਸੁਣਨ ਵਿੱਚ ਆਈ ਹੈ ਕਿ ਰਾਮਪੁਰ ਖੇੜੇ ਦਾ ਥੇਹ ਈਸਵੀ ਸਦੀ ਤੋਂ ਤਿੰਨ ਸੌ ਸਾਲ ਪਹਿਲਾਂ ਘੁੱਗ ਵਸਦਾ ਪਿੰਡ ਸੀ। ਹੁਸ਼ਿਆਰਪੁਰ ਇਲਾਕੇ ਦੇ ਚਾਰ ਰਾਜਿਆਂ ਦੀਆਂ ਰਿਆਸਤਾਂ "ਨੰਦਾ ਚੌਰ [3] ਅਲਾਚੌਰ[4] ਬਲਾਚੌਰ[5] ਅਤੇ ਗੁਣਾਚੌਰ ਸਮੇਂ ਇਸ ਘੁੱਗ ਵਸਦੇ ਪਿੰਡ ਦਾ ਥੇਹ ਪੈ ਚੁੱਕਾ ਸੀ। ਚੌਰ ਦੇ ਅਰਥ ਹਨ, ਤਾਜ–ਤਖ਼ਤ –ਗੱਦੀ ( Canopy)। ਇਹ ਚਾਰ ਰਾਜੇ ਸਮਕਾਲੀ ਹੋਏ ਹਨ ਤੇ ਮਹਾਂਭਾਰਤ ਦੇ ਜੰਗ ਸਮੇਂ ਵੀ ਚੜ੍ਹਦੀਆਂ ਕਲ੍ਹਾਂ ਵਿੱਚ ਸਨ। ਪਾਂਡਵਾ ਨੇ ਹਾਰ ਖਾਣ ਪਿਛੋਂ ਇਸੇ ਜ਼ਿਲ੍ਹੇ ਵਿੱਚ ਹੀ ਬਨਵਾਸ ਕੱਟਿਆ ਸੀ। ਲਿਖਤੀ ਰਿਕਾਰਡਾਂ ਅਤੇ ਦੰਦ ਕਥਾਵਾਂ ਅਨੁਸਾਰ ਉਹ ਕਾਫ਼ੀ ਸਮਾਂ ਦਸੂਹਾ, ਗੜ੍ਹਦੀਵਾਲਾ, ਰਾਮਪੁਰ ਖੇੜਾ, ਢੋਲਬਾਹਾ, ਨੰਦਾਚੌਰ, ਭਾਮ, ਲਸਾੜਾ[6] ਵਿੱਚ ਆਮ ਵਿੱਚਰਦੇ ਰਹੇ ਸਨ। ਰਿਕਾਰਡਾਂ ਵਿੱਚ ਆਈ ਇਹ ਗੱਲ ਸਪੱਸ਼ਟ ਹੈ ਕਿ ਮਹਾਂਭਾਰਤ ਜੰਗ ਵਿੱਚ ਹਾਰ ਖਾ ਕੇ ਪਾਂਡਵ, 11 ਸਾਲ ਦਸੂਹੇ ਦੇ ਰਾਜੇ

---

*1. ਹਦਬਸਤ ਨੰਬਰ 46, ਕੁੱਲ ਰਕਬਾ ਜ਼ਮੀਨ 181 ਹੈਕਟੇਅਰਜ਼, ਥਾਣਾ ਅਤੇ ਸਬ ਤਹਿਸੀਲ ਭੂੰਗਾ।*

*2. ਸਿੱਖ ਜੱਟਾਂ ਦਾ ਗੋਤ ਜੋ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹਨ। ਇਹ ਜੱਟ ਆਪਣਾ ਪਿਛੋਕੜ ਸਿਬੀਅਨ ਰਾਜਿਆਂ ਨਾਲ ਜੋੜਦੇ ਹਨ, ਜੋ ਇੱਕ ਸੌ ਸਾਲ ਈਸਵੀ ਸੰਨ ਵਿੱਚ ਪੰਜਾਬ ਵਿੱਚ ਆਏ ਸਨ। ਸੰਯੁਕਤ ਪੰਜਾਬ ਦੇ ਸਾਰਿਆਂ ਜ਼ਿਲ੍ਹਿਆਂ ਵਿੱਚ ਮਿਲਦੇ ਸਨ। ਪਾਕਿਸਤਾਨ ਵਿੱਚ ਵੀ ਪੋਟੇ ਮੁਸਲਮਾਨ ਜੱਟਾਂ ਦੇ ਪਿੰਡ ਹਨ।*

*3. ਹਦਬਸਤ ਨੰ : 121, ਕੁੱਲ ਰਕਬਾ ਜ਼ਮੀਨ 453 ਹੈਕਟੇਅਰਜ਼, ਥਾਣਾ ਹਰਿਆਣਾ ਜ਼ਿਲ੍ਹਾ ਹੁਸ਼ਿਆਰਪੁਰ, ਪੁਰਾਤਨ ਸਮਿਆਂ ਵਿੱਚ ਹਿੰਦੂ ਚੰਦਰ ਬੰਸੀ ਰਾਜਿਆਂ ਦੀ ਰਾਜਧਾਨੀ ਹੁੰਦਾ ਸੀ, ਪਰ ਮੁਸਲਮਾਨ ਕਾਲ ਵਿੱਚ ਨਾਰੂ ਮੁਸਲਮਾਨ ਰਾਜਪੂਤਾਂ ਦਾ ਰਾਜ ਸੀ।*

*4. ਹਦਬਸਤ ਨੰ : 12, ਕੁੱਲ ਰਕਬਾ ਜ਼ਮੀਨ 772 ਹੈਕਟੇਅਰਜ਼, ਥਾਣਾ ਮਾਹਿਲਪੁਰ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ, ਜਸਵਾਲ ਰਾਜਪੂਤਾਂ ਦਾ ਪਿੰਡ ਹੈ। ਇਸ ਪਿੰਡ ਵਿੱਚ ਬਹੁਤ ਪੁਰਾਤਨ ਮੰਦਿਰ ਹੈ, ਜਿਸ ਦੀ ਸਦਭਾਵਨਾ ਦੂਰ ਤਕ ਫੈਲੀ ਹੋਈ ਹੈ।*

*5. ਹਦਬਸਤ ਨੰ : 193, ਕੁੱਲ ਰਕਬਾ ਜ਼ਮੀਨ 1273 ਹੈਕਟੇਅਰਜ਼, ਥਾਣਾ ਅਤੇ ਤਹਿਸੀਲ ਬਲਾਚੌਰ।*

*6. ਹਦਬਸਤ ਨੰ : 383 ਕੁੱਲ ਰਕਬਾ ਜ਼ਮੀਨ 430 ਹੈਕਟੇਅਰਜ਼, ਥਾਣਾ ਤੇ ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ।*

ਵਿਰਾਤ ਦੀ ਛੱਤਰ ਛਾਇਆ ਹੇਠ ਰਹੇ ਸਨ ਤੇ ਇਹਨਾਂ 11 ਸਾਲਾਂ ਵਿੱਚ ਹੁਸ਼ਿਆਰਪੁਰ ਦੇ ਇਲਾਕੇ ਵਿੱਚ ਹੀ ਰਹੇ। ਦਸੂਹਾ ਦੇ ਵਾਸੀ ਅੱਜ ਤਕ ਨਿਰਨੇ ਮੂੰਹ ਦਸੂਹਾ ਨੂੰ ਵਿਰਾਤ ਦੀ ਨਗਰੀ ਆਖਦੇ ਹਨ। ਵਿਰਾਤ ਰਾਜਾ ਬੜਾ ਧਰਮਾਤਮਾ, ਪਰਜਾਪਾਲਕ ਤੇ ਬੜਾ ਯੋਧਾ ਸੀ। ਉਸ ਦੇ ਰਾਜ ਵਿੱਚ ਪਰਜਾ ਬੜੀ ਸੁਖੀ ਸੀ। ਲੋਕੀਂ ਉਸ ਦੀ ਦੇਵਤਿਆਂ ਵਾਂਗ ਇੱਜ਼ਤ-ਮਾਨ ਕਰਦੇ ਸਨ। ਇਹ ਰਵਾਇਤ ਰਾਜਾ ਵੀਰਾਤ ਦੀ ਮਹਾਨਤਾ ਅਤੇ ਹਰਮਨ ਪਿਆਰਾ ਹੋਣ ਦੀ ਪ੍ਰਤੀਕ ਹੈ। ਦਸੂਹਾ ਮੁਗ਼ਲ ਰਾਜ ਵਿੱਚ ਵੀ ਬੜੀ ਰਾਜਨੀਤਕ ਮਹੱਤਤਾ ਵਾਲੀ ਥਾਂ ਰਹੀ ਹੈ। ਅਕਬਰ ਬਾਦਸ਼ਾਹ ਦੇ ਸਮੇਂ ਵਿੱਚ ਹੁਸ਼ਿਆਰਪੁਰ[1] ਅਤੇ ਬਜਵਾੜਾ[2] ਅਜੇ ਹੋਂਦ ਵਿੱਚ ਨਹੀਂ ਆਏ ਸਨ। ਬਾਬਰ ਦੇ ਹੱਲਿਆਂ ਤਕ ਇਹ ਇਲਾਕਾ ਚੰਦਰ ਬੰਸੀ ਰਾਜਪੂਤਾਂ ਦੇ ਅਧੀਨ ਰਿਹਾ ਜਿਸਦੇ ਜਾਨਸ਼ੀਨ ਤਕ ਛੋਟੀਆਂ ਮੋਟੀਆਂ ਰਿਆਸਤਾਂ ਦੇ ਰਾਜੇ ਰਹੇ।

## ਮੁਸਲਮਾਨ ਕਾਲ

ਭਾਰਤ ਵਿੱਚ ਮੁਸਲਮਾਨਾਂ ਦਾ ਰਾਜ ਭਾਵੇਂ ਅੱਠਵੀਂ ਸਦੀ ਈ: ਤੋਂ ਆਰੰਭ ਹੋਇਆ ਸੀ ਪਰ ਪਾਣੀਪਤ ਦੀ ਪਹਿਲੀ ਲੜਾਈ 1526 ਈਸਵੀ ਤਕ ਇਸ ਇਲਾਕੇ ਵਿੱਚ ਚੰਦਰਬੰਸੀ ਕੁੱਲ ਦੇ ਰਾਜਿਆਂ ਦਾ ਹੀ ਰਾਜ ਰਿਹਾ ਸੀ, ਫਿਰ ਵੀ ਮੁਸਲਮਾਨਾਂ ਦਾ ਇੱਕਤਦਾਰ, ਬਾਕੀ ਪੰਜਾਬ ਅਤੇ ਭਾਰਤ ਵਾਂਗ ਇਸ ਇਲਾਕੇ ਵਿੱਚ ਵੀ ਵਧਦਾ ਵਧਦਾ ਸਿਖਰ ਤੇ ਪੁੱਜ ਗਿਆ ਸੀ।

---

*1. ਜ਼ਿਲ੍ਹਾ ਹੁਸ਼ਿਆਰਪੁਰ ਦਾ ਹੈਡਕੁਆਰਟਰ। ਇਸ ਸ਼ਹਿਰ ਦੀ ਹੋਂਦ ਬਾਰੇ ਦੋ ਬਿਆਨ ਪ੍ਰਸਿੱਧ ਹਨ। ਪਹਿਲਾ ਇਹ ਕਿ ਅੱਜ ਤੋਂ 680 ਵਰ੍ਹੇ ਪਹਿਲਾਂ ਸ਼ਹਿਨਸ਼ਾਹ ਮੁਹੰਮਦ ਟੁਗਨਿਆਕ ਉਰਫ ਅਲ਼ਫ ਖਾਂ ਦੇ ਦੋ ਦਿਵਾਨ ਹਰਗੋਬਿੰਦ ਅਤੇ ਰਾਮਾ ਚੰਦ ਦੀਆਂ ਕੋਸ਼ਿਸ਼ਾਂ ਨਾਲ ਆਬਾਦ ਹੋਇਆ ਸੀ। ਦੂਜੇ ਬਿਆਨ ਅਨੁਸਾਰ ਬਜਵਾੜਾ ਦੇ ਰਹਿਣ ਵਾਲੇ ਹੁਸ਼ਿਆਰ ਖ਼ਾਨ ਨੇ ਆਪਣੇ ਨਾਂ ਤੇ ਆਬਾਦ ਕੀਤਾ ਸੀ। ਅੰਗਰੇਜ਼ ਸਰਕਾਰ ਨੇ 1852-53 ਵਿੱਚ ਸ਼ਿਵਾਲਕ ਦੀਆਂ ਪਹਾੜੀਆਂ ਵਿੱਚੋਂ ਨਿਕਲਦੇ ਚੋਅ ਜੋ ਇਸ ਆਬਾਦੀ ਨੂੰ ਹਰ ਸਾਲ ਨਸ਼ਟ ਕਰ ਜਾਂਦਾ ਸੀ, ਨੂੰ ਨੱਥ ਪਾਈ ਸੀ। ਪੱਕੇ ਬੰਨ੍ਹ ਲਾਉਣ ਲਈ 30 ਹਜ਼ਾਰ ਰੁਪਏ ਦੀ ਲਾਗਤ ਨਾਲ ਪਾਣੀ ਦੀ ਸਿੱਧੀ ਮਾਰ ਬੰਦ ਹੋ ਗਈ ਸੀ। 1809 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਇੱਕ ਹਿੱਸਾ ਸੀ। ਮਿਸਰ ਰੂਪ ਲਾਲ ਇਸ ਇਲਾਕੇ ਦਾ ਗਵਰਨਰ ਥਾਪਿਆ ਗਿਆ ਤਾਂ ਉਸ ਨੇ ਸਿੱਖ ਰਾਜ ਦੀ ਇਸ ਇਲਾਕੇ ਦੀ ਰਾਜਧਾਨੀ ਹੁਸ਼ਿਆਰਪੁਰ ਬਣਾਈ ਸੀ।*

*2. ਹਦਬਸਤ ਨੰ : 355 ਕੁੱਲ ਰਕਬਾ ਜ਼ਮੀਨ 923 ਹੈਕਟੇਅਰਜ਼, ਥਾਣਾ ਸਦਰ, ਤਹਿਸੀਲ ਤੇ ਜ਼ਿਲ੍ਹਾ ਹੁਸ਼ਿਆਰਪੁਰ, ਇੱਕ ਛੋਟਾ ਜਿਹਾ ਕਸਬਾ ਹੁਸ਼ਿਆਰਪੁਰ ਤੋਂ ਊਨਾ ਜਾਣ ਵਾਲੀ ਸੜਕ ਤੇ ਢਾਈ ਮੀਲਾਂ ਦੀ ਵਿੱਥ ਤੇ ਸਥਿਤ ਹੈ। ਮੁਸਲਮਾਨਾਂ ਦੇ ਸਮੇਂ ਇਸ ਇਲਾਕੇ ਦੀ ਬਹੁਤ ਮਹੱਤਤਾ ਸੀ। ਮਹਿਮੂਦ ਗਜ਼ਨਵੀ ਦੇ ਸਮੇਂ ਇੱਕ ਪ੍ਰਸਿੱਧ ਮੁਸਲਮਾਨ ਬਾਜੂ ਬੋਰਾ ਨੇ ਆਪਣੇ ਨਾਂ ਤੇ ਇਥੇ ਸ਼ਹਿਰ ਆਬਾਦ ਕੀਤਾ ਸੀ। ਇਸ ਸ਼ਹਿਰ ਦਾ ਵਿਸਥਾਰ 12 ਤੇ 18 ਮੀਲਾਂ ਵਿੱਚ ਸੀ। ਵਪਾਰ ਦਾ ਬਹੁਤ ਵੱਡਾ ਕੇਂਦਰ ਸੀ। ਅਕਬਰ ਬਾਦਸ਼ਾਹ ਦੇ ਵਜ਼ੀਰ ਟੋਡਰ ਮਲ ਨੇ ਇਸ ਸ਼ਹਿਰ ਨੂੰ ਕਈ ਹਿੱਸਿਆਂ ਵਿੱਚ ਵੰਡਿਆ ਸੀ। ਅੰਗਰੇਜ਼ਾਂ ਦੀ ਆਮਦ ਨਾਲ ਬਜਵਾੜੇ ਦੀ ਥਾਂ ਹੁਸ਼ਿਆਰਪੁਰ ਨੇ ਲੈ ਲਈ। ਆਈਨੇ-ਅਕਬਰੀ ਜਿਲਦ ਦੋ ਦੇ ਪੰਨੇ 320 ਅਨੁਸਾਰ ਇਸ ਸ਼ਹਿਰ ਦੀ ਜ਼ਮੀਨ ਦਾ ਕੁਲ ਰਕਬਾ 12363 ਵਿਘੇ, 24,25813 ਜ਼ਮੀਨ ਦਾ ਸਰਕਾਰੀ ਮਾਲੀਆ, 30 ਘੋੜ ਸਵਾਰ ਅਤੇ 300 ਪੈਦਲ ਫ਼ੌਜ ਹਰ ਸਮੇਂ ਹਾਜ਼ਰ ਰਹਿੰਦੀ ਸੀ। ਜ਼ਿਆਦਾ ਆਬਾਦੀ ਖਹਿਰੇ ਜੱਟਾਂ ਦੀ ਸੀ।*

## ਅਮੀਰ ਤੈਮੂਰ ਦਾ ਹੱਲਾ

ਜਨਵਰੀ 1399 ਈਸਵੀ ਨੂੰ ਤੈਮੂਰ ਦਿੱਲੀ ਦੀ ਮਾਰ-ਵੱਢ ਤੇ ਲੁੱਟ-ਮਾਰ ਕਰਨ ਪਿੱਛੋਂ ਕਾਂਗੜਾ ਦੇ ਮੰਦਿਰਾਂ ਨੂੰ ਢਾਹੁਣ ਅਤੇ ਹਿੰਦੂ ਰਾਜਿਆਂ ਨੂੰ ਲੁੱਟਣ ਲਈ ਦੂਨ ਦੇ ਰਸਤੇ ਰੋਪੜ ਤੋਂ ਕਾਂਗੜੇ ਵੱਲ ਵਧਿਆ ਸੀ। ਉਸ ਸਮੇਂ ਇਸ ਇਲਾਕੇ ਦੇ ਲੋਕਾਂ ਨੂੰ ਭਾਰੀ ਭੱਜ-ਦੌੜ ਪਈ ਸੀ। ਭਾਵੇਂ ਅਮੀਰ ਤੈਮੂਰ ਦਾ ਧਾਵਾ ਕਾਂਗੜੇ ਤੇ ਹੀ ਸੀ ਪਰ ਫ਼ੌਜ ਦੇ ਕੁਝ ਦਸਤੇ ਗੜ੍ਹਸ਼ੰਕਰ, ਹਰਿਆਣਾ, ਦਸੂਹਾ ਤੇ ਪਠਾਨਕੋਟ ਵਿੱਚ ਦੀ ਲੰਘਦੇ ਹੋਏ ਜੰਮੂ ਲਾਗੇ ਤੈਮੂਰ ਦੀਆਂ ਫ਼ੌਜਾਂ ਨੂੰ ਮਿਲੇ ਸਨ। ਇਹਨਾਂ ਮੁਸਲਮਾਨ ਦਸਤਿਆਂ ਨੇ ਵੀ ਰਸਤੇ ਵਿੱਚ ਲੋਕਾਂ ਦੀ ਮਾਰ-ਵੱਢ ਅਤੇ ਲੁੱਟ-ਮਾਰ ਕੀਤੀ ਸੀ। ਉਹਨਾਂ ਫ਼ੌਜੀ ਦਸਤਿਆਂ ਵਿੱਚੋਂ ਕੁਝ ਕੁ ਨੇ ਇਸ ਥੇਹ ਪਰ ਹਫ਼ਤਾ ਦੋ ਹਫ਼ਤੇ ਗੁਜ਼ਾਰੇ ਸਨ। ਇਸ ਇਲਾਕੇ ਦੇ ਮੁਲਾਣਿਆਂ ਨੇ ਫ਼ੌਜੀ ਦਸਤਿਆਂ ਨੂੰ ਰਾਸ਼ਨ-ਪਾਣੀ ਵੀ ਪੁੱਜਦਾ ਕੀਤਾ ਸੀ।

## ਬਾਬਰ ਸਮੇਂ

ਤੁਜ਼ਕੇ-ਬਾਬਰੀ ਵਿੱਚ (ਬਾਬਰ ਦੀ ਸਵਾਨਿਆ ਉਮਰੀ) ਬਾਬਰ, ਪਹਿਲੇ ਮੁਗ਼ਲ ਬਾਦਸ਼ਾਹ ਨੇ ਰਾਮਪੁਰ ਖੇੜਾ ਦੇ ਆਲੇ-ਦੁਆਲੇ ਦਾ ਇਤਿਹਾਸ ਲਿਖਿਆ ਹੈ, ਜੋ ਬੜਾ ਮਹੱਤਵਪੂਰਨ ਹੈ। ਬਾਬਰ ਦੀਆਂ ਫ਼ੌਜਾਂ, ਪਾਣੀਪਤ ਦੀ ਪਹਿਲੀ ਲੜਾਈ (1526) ਲੜਨ ਤੋਂ ਪਹਿਲਾਂ ਲਾਹੌਰ[1] ਤੇ ਕਲਾਨੌਰ[2] ਤੋਂ ਕਾਹਨੂੰਵਾਨ[3] ਲੰਘ ਕੇ ਬਿਆਸ ਦਰਿਆ ਪਾਰ ਕਰਕੇ ਗੁਰਦੁਆਰਾ ਗਰਨਾ ਸਾਹਿਬ[4] (ਅਜੇ ਹੋਂਦ ਵਿੱਚ ਨਹੀਂ ਸੀ ਆਇਆ) ਦਸੂਹਾ ਤੋਂ ਹੇਠਾਂ ਲੰਘ ਕੇ ਬਾਬਰ ਦੀਆਂ ਫ਼ੌਜਾਂ ਰਾਮਪੁਰ ਖੇੜੇ ਦੇ ਥੇਹ ਤੇ

---

*1. 1947 ਈਸਵੀ ਨੂੰ ਭਾਰਤ ਦੀ ਵੰਡ ਤਕ ਲਾਹੌਰ ਸੰਯੁਕਤ ਪੰਜਾਬ ਦੀ ਰਾਜਧਾਨੀ ਰਿਹਾ ਹੈ। ਬਾਬਰ ਬਾਦਸ਼ਾਹ ਦੇ ਹੱਲਿਆਂ ਤੋਂ ਲਾਹੌਰ ਦੀ ਬਹੁਤ ਮਹੱਤਤਾ ਵਧ ਗਈ ਸੀ। ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਦੀ ਵੀ ਲਾਹੌਰ ਹੀ ਰਾਜਧਾਨੀ ਸੀ ਅਤੇ ਅੰਗਰੇਜ਼ਾਂ ਸਮੇਂ ਵੀ। ਅੱਜ ਵੀ ਪਾਕਿਸਤਾਨੀ ਪੰਜਾਬ ਦੀ ਰਾਜਧਾਨੀ ਹੈ।*

*2. ਆਈਨੇ-ਅਕਬਰੀ ਜਿਲਦ ਦੂਜੀ ਪੰਨਾ 322 ਅਨੁਸਾਰ ਇਸ ਕਸਬੇ ਦੇ ਅਧੀਨ ਕੁਲ ਜ਼ਮੀਨ ਦਾ ਰਕਬਾ 286052 ਵਿਘੇ, ਸਰਕਾਰੀ ਮਾਲੀਆ 8320111 ਦਿਰਮ 447639 ਦਿਰਮ, ਸਿਊਰਗਾਲ 150, ਘੋੜ ਸਵਾਰ, ਫ਼ੌਜ ਅਤੇ 1500 ਪੈਦਲ ਫ਼ੌਜ ਹਰ ਸਮੇਂ ਤਾਇਨਾਤ ਰਹਿੰਦੀ ਸੀ। ਜ਼ਿਆਦਾ ਆਬਾਦੀ ਜੱਟਾਂ ਦੀ ਹੁੰਦੀ ਸੀ।*

*3. ਆਈਨੇ-ਅਕਬਰੀ ਜਿਲਦ ਦੂਜੀ ਅਨੁਸਾਰ ਇਥੇ ਅਕਬਰ ਦੇ ਸਮੇਂ ਇਸ ਕਸਬੇ ਦੇ ਅਧੀਨ 63608 ਵਿਘੇ ਜ਼ਮੀਨ, 3511499 ਦਿਰਮ ਜ਼ਮੀਨ ਦਾ ਸਰਕਾਰੀ ਲਗਾਨ, 127665 ਦਿਰਮ ਸਿਉਰਗਾਲ, 50 ਘੋੜ ਸਵਾਰ ਫ਼ੌਜ ਅਤੇ ਪੰਜ ਸੌ ਪੈਦਲ ਫ਼ੌਜ ਤਾਇਨਾਤ ਰਹਿੰਦੀ ਸੀ। ਕਾਹਨੂੰਵਾਨ ਦੇ ਛੰਭ ਵਿੱਚ ਸ਼ੇਰ, ਚੀਤੇ, ਹਾਥੀ, ਬਘਿਆੜ ਤੇ ਹੋਰ ਕਈ ਦਰਿੰਦੇ ਪਾਏ ਜਾਂਦੇ ਸਨ, ਜਿਹਨਾਂ ਦੇ ਸ਼ਿਕਾਰ ਲਈ ਜਹਾਂਗੀਰ ਬਾਦਸ਼ਾਹ ਕਈ ਵੇਰ ਗਿਆ ਸੀ, ਇਸ ਛੰਭ ਬਾਰੇ ਸਮਕਾਲੀ ਇਤਿਹਾਸਕਾਰਾਂ ਨੇ ਬਹੁਤ ਕੁਝ ਲਿਖਿਆ ਹੈ। ਸਿੱਖ ਇਤਿਹਾਸ ਦਾ ਪਹਿਲਾ ਘੱਲੂਘਾਰਾ ਵੀ ਇਥੇ ਹੀ ਵਾਪਰਿਆ ਸੀ।*

*4. ਗਰਨਾ ਸਾਹਿਬ ਦਾ ਰੇਲ ਦਾ ਸਟੇਸ਼ਨ ਗਿਲ੍ਹਾਂ ਤੇ ਬੋਦਲਾਂ ਨੇੜੇ ਸਥਿਤ ਹੈ, ਇਤਿਹਾਸਕ ਗੁਰਦੁਆਰਾ ਵੀ ਹੈ।*

ਪੁੱਜੀਆਂ ਸਨ। ਉੱਚੀ ਅਤੇ ਸੁਰੱਖਿਅਤ ਥਾਂ ਵੇਖ ਕੇ ਕਿਲ੍ਹਾ ਮਲੌਤ[1], ਜਿਸ ਦੇ ਖੰਡਰਾਤ ਅੱਜ ਵੀ ਹਰਿਆਣਾ ਕਸਬਾ ਵਲੋਂ ਚੜ੍ਹਦੇ ਵੱਲ ਤਿੰਨ-ਚਾਰ ਮੀਲਾਂ ਦੀ ਵਿੱਥ 'ਤੇ ਵੇਖੇ ਜਾ ਸਕਦੇ ਹਨ, ਹੱਲਾ ਕਰਨ ਤੋਂ ਪਹਿਲਾਂ, ਸਾਰੀ ਫ਼ੌਜ ਨੂੰ ਇਸ ਥੇਹ ਤੇ ਤਰਤੀਬ ਦਿੱਤੀ ਗਈ ਸੀ। ਹੱਲੇ ਤੋਂ ਤਿੰਨ ਚਾਰ ਦਿਨ ਪਹਿਲਾਂ ਕਿਲ੍ਹਾ ਮਲੌਤ ਦੇ ਆਲੇ-ਦੁਆਲੇ ਦੀ ਵਾਕਫ਼ੀਅਤ ਅਤੇ ਦੌਲਤ ਖਾਂ ਦੀ ਫ਼ੌਜ ਦਾ ਅੰਦਾਜ਼ਾ ਲਾਉਣ ਲਈ ਬਾਬਰ ਬਾਦਸ਼ਾਹ ਵਲੋਂ ਹਰ ਪਾਸੇ ਜਾਸੂਸ ਭੇਜੇ ਗਏ, ਜਿਹਨਾਂ ਵਿੱਚੋਂ ਹਰਿਆਣਾ, ਬਜਵਾੜਾ ਅਤੇ ਇਰਦ ਗਿਰਦ ਦੀਆਂ ਬਸਤੀਆਂ ਦੇ ਗਦਾਰ ਪਠਾਣ ਵੀ ਸ਼ਾਮਲ ਸਨ।

## ਦੌਲਤ ਖਾਂ ਦੀ ਮੱਕਾਰੀ

ਦੌਲਤ ਖਾਂ ਲੋਧੀ, ਗਵਰਨਰ ਪੰਜਾਬ ਨੇ, ਜਿਸਦੀ ਉਸ ਸਮੇਂ ਰਾਜਧਾਨੀ ਸੁਲਤਾਨਪੁਰ ਲੋਧੀ ਸੀ, ਕਿਲ੍ਹਾ ਮਲੌਤ ਨੂੰ ਆਪਣੀ ਪੂਰੀ ਪੂਰੀ ਡਿਫੈਂਸ ਲਾਈਨ ਬਣਾ ਰਖਿਆ ਸੀ। ਲਾਹੌਰੋਂ ਭੇਜ ਕੇ ਮੁਗ਼ਲ ਫ਼ੌਜਾਂ ਨਾਲ ਟੱਕਰ ਲੈਣ ਲਈ ਦੌਲਤ ਖਾਂ ਨੇ ਕਿਲ੍ਹਾ ਮਲੌਤ ਵਿੱਚ ਪੂਰੀ ਤਿਆਰੀ ਕੀਤੀ ਹੋਈ ਸੀ। ਦੌਲਤ ਖਾਂ, ਬਾਬਰ ਨਾਲ ਆਖ਼ਰੀ ਸਮੇਂ ਵੀ ਸੁਲਾਹ ਕਰਨੀ ਚਾਹੁੰਦਾ ਸੀ, ਪਰ ਬਾਬਰ ਨੇ ਉਸਦੀ ਬਦਨੀਅਤੀ, ਮੱਕਾਰੀ ਤੇ ਗੱਦਾਰੀ ਨੂੰ ਚੰਗੀ ਤਰ੍ਹਾਂ ਅਜ਼ਮਾਇਆ ਹੋਇਆ ਸੀ। ਉਸ ਦੇ ਮੱਕਰ, ਫਰੇਬ ਤੇ ਧੋਖੇ ਵਿੱਚ ਫਸਣਾ ਨਹੀਂ ਸੀ ਚਾਹੁੰਦਾ। ਦੌਲਤ ਖਾਂ ਦਾ ਖ਼ਿਆਲ ਸੀ ਕਿ ਬਾਬਰ ਇਸ ਪਾਸੇ ਨੂੰ ਅੱਖਾਂ ਉਹਲੇ ਕਰਕੇ ਸਿੱਧਾ ਹੀ ਇਬਰਾਹੀਮ ਨਾਲ ਟੱਕਰ ਜਾ ਲਵੇਗਾ ਤੇ ਦੌਲਤ ਖਾਂ ਬਾਬਰ ਉਤੇ ਪਿਛਿਉਂ ਹੱਲਾ ਕਰਕੇ ਤੇ ਬਾਬਰ ਨੂੰ ਹਾਰ ਦੇ ਕੇ ਇਬਰਾਹੀਮ ਪਾਸੋਂ ਕਾਫ਼ੀ ਕੁਝ ਪ੍ਰਾਪਤ ਕਰ ਕੇ, ਮੁੜ ਪੰਜਾਬ ਸੂਬੇ ਦਾ ਗਵਰਨਰ ਬਣ ਕੇ, ਕਿਸੇ ਸਮੇਂ ਮੌਕਾ ਮਿਲਣ ਤੇ ਦਿੱਲੀ ਦੇ ਰਾਜ ਨੂੰ ਪ੍ਰਾਪਤ ਕਰ ਸਕੇਗਾ।

## ਬਾਬਰ ਹੰਢਿਆ ਜਰਨੈਲ ਸੀ

ਬਾਬਰ ਕੱਚੀਆਂ ਗੋਲੀਆਂ ਦਾ ਖਿਡਾਰੀ ਨਹੀਂ ਸੀ। ਉਹ ਫਰਗ਼ਾਨਾ ਤੋਂ ਲੈ ਕੇ ਲਾਹੌਰ ਤਕ ਮੁਲਕ ਜਿੱਤ ਕੇ, ਹੁਣ ਸੋਨੇ ਦੀ ਚਿੜੀਆ ਨੂੰ ਕਾਬੂ ਕਰਨਾ ਚਾਹੁੰਦਾ ਸੀ। ਦੌਲਤ ਖਾਂ ਸਿਆਸੀ ਖੇਡ, ਬਾਬਰ, ਆਲਮ ਖਾਂ[2] ਸੁਲਤਾਨ ਤੇ ਇਬਰਾਹੀਮ ਵਿਚਕਾਰ ਖੇਡ ਕੇ ਆਪ ਸ਼ਹਿਨਸਾਹ-ਏ-ਹਿੰਦ ਬਣਨਾ ਚਾਹੁੰਦਾ ਸੀ, ਤੇ ਇਸ ਲੜਾਈ ਵਿੱਚ

---

*1. ਹਦਬਸਤ ਨੰ : 486, ਕੁੱਲ ਰਕਬਾ ਜ਼ਮੀਨ 1359 ਹੈਕਟੇਅਰਜ਼, ਜ਼ਮੀਨ ਦਾ ਮਾਲੀਆ 309 ਰੁਪਏ ਸਾਲਾਨਾ, ਥਾਣਾ ਹਰਿਆਣਾ, ਸਬ ਤਹਿਸੀਲ ਭੁੰਗਾ, ਜ਼ਿਲ੍ਹਾ ਹੁਸ਼ਿਆਰਪੁਰ, ਹੁਣ ਸਾਰਾ ਕਿਲ੍ਹਾ ਭੱਜੀ ਟੁੱਟੀ ਹਾਲਤ ਵਿੱਚ ਵਿਰਾਨ ਪਿਆ ਹੈ। ਚੜ੍ਹਦੇ ਪਾਸੇ ਨਿਰਮਲ ਪਾਣੀ ਦਾ ਚੋਅ ਵਗਦਾ ਹੈ। ਅਕਬਰ ਬਾਦਸ਼ਾਹ ਦੇ ਸਮੇਂ ਇਸ ਕਿਲ੍ਹੇ ਦੇ ਹਿੱਸੇ ਦੀ ਜ਼ਮੀਨ 6412 ਵਿਘੇ ਸਰਕਾਰੀ ਮਾਲੀਆ 4603620 ਦਿਰਮ ਹੁੰਦਾ ਸੀ। ਦੇਖੋ ਆਈਨੇ-ਅਕਬਰੀ ਜਿਲਦ ਦੂਜੀ ਪੰਨਾ 321, 2. ਸੁਲਤਾਨ ਇਬਰਾਹੀਮ ਦਾ ਬਾਗ਼ੀ ਚਾਚਾ।*

ਉਹ ਆਪਣੀਆਂ ਫ਼ੌਜਾਂ ਨਾਲ ਬਾਬਰ ਦੀ ਮਦਦ ਕਰੇਗਾ। ਦੂਜੀ ਵਲ, ਸੁਲਤਾਨ ਇਬਰਾਹੀਮ ਨੂੰ ਆਖਦਾ ਸੀ ਕਿ ਮੁਗ਼ਲਾਂ ਦਾ ਰਾਜ ਭਾਰਤ ਵਿੱਚ ਕਾਇਮ ਨਹੀਂ ਹੋਣ ਦਿੱਤਾ ਜਾਵੇਗਾ।

## ਤਿਕੋਨੀ ਟੱਕਰ

ਦੌਲਤ ਖਾਂ ਦਿੱਲੀ ਦੀ ਵਿਗੜੀ ਹੋਈ ਪੁਲੀਟੀਕਲ ਸਥਿਤੀ ਦਾ ਫ਼ਾਇਦਾ ਉਠਾਉਣਾ ਚਾਹੁੰਦਾ ਸੀ। ਇਬਰਾਹੀਮ ਨੇ ਸਾਰੇ ਜਰਨੈਲਾਂ ਗਵਰਨਰਾਂ ਤੇ ਹੋਰ ਰਸੂਖ਼ ਵਾਲੇ ਅਫ਼ਗਾਨਾਂ ਨਾਲ ਵਿਗਾੜੀ ਹੋਈ ਸੀ। ਬਹੁਤ ਸਾਰਿਆਂ ਨੂੰ ਬੇ-ਇੱਜ਼ਤ ਅਤੇ ਜ਼ਲੀਲ ਕਰਕੇ ਜੇਲ੍ਹਾਂ ਵਿੱਚ ਸੁੱਟ ਰਖਿਆ ਸੀ। ਉਸ ਦਾ ਚਾਚਾ ਆਲਮ ਖਾਂ ਉਸ ਦੇ ਵਿਰੁੱਧ ਬਗ਼ਾਵਤ ਕਰੀ ਬੈਠਾ ਸੀ ਉਸ ਨੇ ਤਾਂ ਬਾਬਰ ਨੂੰ ਦਿੱਲੀ ਤੇ ਹੱਲਾ ਕਰਨ ਲਈ ਸੱਦਾ ਘੱਲਿਆ ਸੀ। ਦੌਲਤ ਖਾਂ ਅੰਦਰੋਂ ਅੰਦਰੀ ਇਬਰਾਹੀਮ ਦਾ ਵੈਰੀ ਸੀ ਤੇ ਆਲਮ ਖਾਂ ਨੂੰ ਵੀ ਭਾਰੀ ਦੁਸ਼ਮਣ ਸਮਝਦਾ ਸੀ। ਉਸ ਨੇ ਵੀ ਬਾਬਰ ਨੂੰ ਦਿੱਲੀ ਤੇ ਹਮਲਾ ਕਰਨ ਲਈ ਸੱਦਾ ਘੱਲਿਆ ਸੀ, ਪਰ ਅੰਦਰੋਂ ਬਾਬਰ ਦੀ ਪੂਰੀ ਮੁਖ਼ਾਲਫ਼ਤ ਕਰਦਾ ਸੀ।

ਦੌਲਤ ਖਾਂ ਲੋਧੀ ਦਾ ਪੁੱਤਰ ਗਾਜ਼ੀ ਖਾਂ, ਕਿਲ੍ਹਾ ਮਲੌਤ ਦਾ ਗਵਰਨਰ ਸੀ, ਜੋ ਅੰਬ ਦੇ ਇਲਾਕੇ ਦੇ ਰਾਜਪੂਤਾਂ ਦੇ ਵਿਆਹਿਆ ਹੋਇਆ ਸੀ। ਇਥੇ ਰਾਜਪੂਤਾਂ ਦੀ ਮਦਦ ਨਾਲ ਗਾਜ਼ੀ ਖਾਂ, ਬਾਬਰ ਦੇ ਹੱਲੇ ਸਮੇਂ ਕਿਲ੍ਹਾ ਮਲੌਤ ਤੋਂ ਭੱਜ ਨਿਕਲਿਆ ਅਤੇ ਦਿੱਲੀ ਪੁੱਜ ਕੇ ਇਬਰਾਹੀਮ ਨਾਲ ਜਾ ਮਿਲਿਆ ਸੀ। ਗਾਜ਼ੀ ਖਾਂ ਦਾ ਟੱਬਰ ਮਲੌਤ ਦੇ ਕਿਲ੍ਹੇ ਵਿੱਚ ਹੀ ਸੀ। ਅਫ਼ਗਾਨਾਂ ਅਤੇ ਮੁਗ਼ਲਾਂ ਵਿਚਕਾਰ ਬੜੀ ਲੜਾਈ ਹੋਈ। ਭਾਰਤੀ ਇਤਿਹਾਸਕਾਰ ਮੁਗ਼ਲ ਰਾਜ ਦੀ ਬੁਨਿਆਦ ਇਸੇ ਲੜਾਈ ਦੀ ਜਿੱਤ ਨੂੰ ਆਖਦੇ ਹਨ, ਕਿਉਂਕਿ ਦੌਲਤ ਖਾਂ ਲੋਧੀ ਅਤੇ ਆਲਮ ਖਾਂ ਲੋਧੀ ਦੀਆਂ ਹਾਰਾਂ ਭਾਰਤੀ ਅਫ਼ਗਾਨ ਰਾਜ ਨੂੰ ਸਦੀਵੀ ਸੱਟ ਸੀ।

## ਕਿਲ੍ਹਾ ਮਲੌਤ ਦੀ ਜੰਗ

ਕਿਲ੍ਹਾ ਮਲੌਤ ਦੀ ਲੜਾਈ ਦੀ ਕਮਾਨ ਬਾਬਰ ਦੇ ਆਪਣੇ ਹੱਥ ਵਿੱਚ ਸੀ। ਦੌਲਤ ਖਾਂ ਨੇ ਇਸ ਕਿਲ੍ਹੇ ਵਿੱਚ ਵੱਧ ਤੋਂ ਵੱਧ ਫ਼ੌਜ, ਦਾਰੂ-ਸਿੱਕਾ ਅਤੇ ਹਥਿਆਰ ਰੱਖੇ ਹੋਏ ਸਨ। ਇਸ ਕਿਲ੍ਹੇ ਵਿੱਚ ਲੋਧੀਆਂ ਦੀ ਬੜੀ ਭਾਰੀ ਪੁਸਤਕਾਲਾ ਤੇ ਧਨ ਦੌਲਤ ਜਮ੍ਹਾਂ ਕੀਤੇ ਹੋਏ ਸਨ। ਘਮਸਾਨ ਦੀ ਲੜਾਈ ਦੇ ਕੁਝ ਸਮਾਂ ਪਿਛੋਂ ਦੋਵਾਂ ਪਾਸਿਆਂ ਦੇ ਫ਼ੌਜੀ ਕਿਲ੍ਹੇ ਵਿੱਚ ਰੱਖੇ ਧਨ ਦੌਲਤ ਅਤੇ ਕੀਮਤੀ ਸਮਾਨ ਨੂੰ ਲੁੱਟਣ ਲਗ ਪਏ। ਬਾਬਰ ਨੂੰ ਆਪ ਕੁਝ ਲੁਟੇਰਿਆਂ ਨੂੰ ਮਾਰ ਕੇ ਧਨ ਦੌਲਤ ਦੀ ਰਾਖੀ ਕਰਨੀ ਪਈ ਸੀ।

ਦੌਲਤ ਖਾਂ ਨੂੰ ਹਾਰ ਹੋਈ। ਮੁਗ਼ਲ ਫ਼ੌਜ ਦੇ ਜਰਨੈਲਾਂ ਨੇ ਦੌਲਤ ਖਾਂ ਨੂੰ ਉਸ ਦੀਆਂ ਦੋਵਾਂ ਤਲਵਾਰਾਂ, ਜੋ ਉਹ ਅਕਸਰ ਪਹਿਨਿਆ ਕਰਦਾ ਸੀ, ਖੱਬੇ ਤੇ ਸੱਜੇ ਮੋਢਿਆਂ ਵਿੱਚ ਲਟਕਾ ਕੇ ਬਾਬਰ ਅੱਗੇ ਪੇਸ਼ ਕੀਤਾ। ਬਾਬਰ ਨੇ ਪੁੱਛਿਆ, "ਤੂੰ ਮਦਦ ਕਰਨ ਦਾ ਵਾਅਦਾ ਕਰਕੇ ਬਾਗ਼ੀ ਹੋਇਆ। ਤੇਰੇ ਨਾਲ ਕੀ ਸਲੂਕ ਕੀਤਾ ਜਾਏ?" "ਮੇਰੀ ਭੁੱਲ ਬਖ਼ਸ਼ ਕੇ ਆਪਣਾ ਗੁਲਾਮ ਬਣਾ ਲਿਆ ਜਾਵੇ", ਦੌਲਤ ਖਾਂ ਨੇ ਉੱਤਰ ਦਿੱਤਾ।

## ਕਿਲ੍ਹਾ ਮਲੌਤ ਦੀ ਜਿੱਤ ਪਿਛੋਂ

ਜਿੱਤ ਦੀ ਪ੍ਰਾਪਤੀ ਪਿਛੋਂ ਬਾਬਰ ਨੇ ਫੁਰਤੀ ਨਾਲ ਕਾਰਵਾਈ ਕਰਦਿਆਂ ਹੋਇਆਂ, ਦੌਲਤ ਖਾਂ ਨੂੰ ਕਿਲ੍ਹਾ ਸੁਲਤਾਨ[1] ਪੁਰ ਲੋਧੀ ਵਿਖੇ ਕੈਦ ਵਿੱਚ ਪਾ ਦਿੱਤਾ। ਮਲੌਤ ਕਿਲ੍ਹੇ ਦੀ ਪ੍ਰਾਪਤੀ ਤੇ ਦੌਲਤ ਖਾਂ ਨੂੰ ਕੈਦੀ ਬਣਾਉਣ ਪਿਛੋਂ ਬਾਬਰ ਬਾਦਸ਼ਾਹ ਨੇ ਫ਼ੌਰੀ ਤੌਰ ਤੇ ਅਫ਼ਗਾਨ ਫ਼ੌਜ ਦੇ ਅਫ਼ਸਰਾਂ ਨੂੰ ਕੈਦੀ ਬਣਾ ਕੇ ਇਸੇ ਕਿਲ੍ਹੇ ਦੀ ਇੱਕ ਗੁੱਠ ਵਿੱਚ ਬੰਦ ਕਰਕੇ ਬਾਕੀ ਫ਼ੌਜੀਆਂ ਨੂੰ ਜੋ ਈਨ ਮੰਨ ਗਏ, ਰਿਹਾਅ ਕਰ ਦਿੱਤੇ ਗਏ ਤੇ ਕੁਝ ਕੁ ਕਤਲ ਕਰ ਦਿੱਤੇ ਗਏ। ਕਿਲ੍ਹੇ ਵਿੱਚ ਦੀ ਬਹੁਮੁੱਲੀ ਲਾਇਬਰੇਰੀ, ਧਨ ਦੌਲਤ, ਕੀਮਤੀ ਕਪੜਾ-ਲੀੜਾ ਤੇ ਹੋਰ ਲੋੜੀਂਦਾ ਸਾਮਾਨ, ਖੱਚਰਾਂ-ਘੋੜਿਆਂ ਅਤੇ ਗੱਡਿਆਂ ਤੇ ਲੱਦ ਕੇ, ਆਪਣੇ ਬੜੇ ਪੁੱਤਰ ਮਿਰਜ਼ਾ ਕਾਮਰਾਨ ਨੂੰ ਸੂਬਾ ਪੰਜਾਬ ਦਾ ਗਵਰਨਰ ਬਣਾ ਕੇ ਲਾਹੌਰ ਭੇਜ ਦਿੱਤਾ। ਇਥੋਂ ਦਾ ਪ੍ਰਬੰਧ ਆਪਣੇ ਸਭ ਤੋਂ ਛੋਟੇ ਪੁੱਤਰ ਮਿਰਜ਼ਾ ਅਸਕਰੀ ਨੂੰ ਸੰਭਾਲ ਕੇ, ਆਪ ਮੁੜ ਮੁਗ਼ਲ ਫ਼ੌਜ ਨੂੰ ਤਰਤੀਬ ਦੇ ਕੇ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਦੂਨ ਦੇ ਰਸਤੇ ਰੋਪੜ ਪੁੱਜ ਕੇ ਪਾਣੀਪਤ ਦੀ ਪਹਿਲੀ ਲੜਾਈ ਲਈ ਕਮਰ ਕੱਸੇ ਕਰਨ ਵਿੱਚ ਮਸ਼ਗੂਲ ਹੋ ਗਿਆ।

## ਰਾਮਪੁਰ ਥੇਹ ਦਾ ਫ਼ੌਜੀ ਕੈਂਪ

ਕਿਲ੍ਹਾ ਮਲੌਤ ਦੇ ਕੂਚ ਕਰਨ ਸਮੇਂ, ਦੋ ਮੁਗ਼ਲ ਫ਼ੌਜੀ ਦਸਤਿਆਂ ਦਾ ਕੈਂਪ ਜੋ ਥੇਹ ਰਾਮਪੁਰ ਵਿੱਚ ਸਥਿਤ ਸੀ, ਨੂੰ ਮਿਰਜ਼ਾ ਕਾਮਰਾਨ ਦੀ ਫ਼ੌਜ ਨਾਲ ਲਾਹੌਰ ਜਾਣ ਲਈ ਆਦੇਸ਼ ਦਿੱਤੇ ਗਏ। ਮਿਰਜ਼ਾ ਨੂੰ ਲਾਹੌਰ ਵੱਲ ਪਰਤਦੇ ਨੂੰ ਥੇਹ ਰਾਮਪੁਰ ਦੇ ਕੈਂਪ

---

*1. ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ ਦੀ ਤਹਿਸੀਲ ਹੈ। ਅਫ਼ਗਾਨ ਸੁਲਤਾਨਾਂ ਦੇ ਸਮੇਂ ਸੁਲਤਾਨਪੁਰ ਇਸਲਾਮੀ ਵਿਦਿਆ ਦਾ ਉਚ ਕੇਂਦਰ ਰਿਹਾ ਹੈ ਅਤੇ ਇਸ ਇਲਾਕੇ ਦੀ ਨਿਜ਼ਾਮਤ ਦਾ ਹੈਡਕੁਆਟਰ ਵੀ ਸੀ। ਇਤਿਹਾਸਕਾਰ ਇਸ ਗੱਲ ਨਾਲ ਵੀ ਸਹਿਮਤ ਹਨ ਕਿ ਔਰੰਗਜ਼ੇਬ ਨੇ ਛੋਟੀ ਉਮਰ ਵਿੱਚ ਸੁਲਤਾਨਪੁਰ ਲੋਧੀ ਦੇ ਇਸਲਾਮੀਆਂ ਕਾਲਜ ਦੇ ਮੌਲਾਣਿਆਂ ਪਾਸੋਂ ਧਾਰਮਿਕ ਵਿਦਿਆ ਪ੍ਰਾਪਤ ਕੀਤੀ ਸੀ।*

*ਅਕਬਰ ਬਾਦਸ਼ਾਹ ਦੇ ਸਮੇਂ ਇਥੇ ਇੱਕ ਪੱਕੀਆਂ ਇਟਾਂ ਦਾ ਕਿਲ੍ਹਾ ਸੀ। ਇਥੇ 101,865 ਬਿਘੇ ਜ਼ਮੀਨ, 4,020 ਦਾਮ ਸਰਕਾਰੀ ਮਾਲੀਆ, 405,830 ਸਿਊਰਗਾਲ, ਦੋ ਸੌ ਹਥਿਆਰਬੰਦ ਘੋੜ ਸਵਾਰ ਤੇ ਇੱਕ ਹਜ਼ਾਰ ਹਥਿਆਰਬੰਦ ਪੈਦਲ ਫ਼ੌਜ ਤਾਈਨਾਤ ਹੁੰਦੀ ਸੀ। ਜ਼ਿਆਦਾ ਆਬਾਦੀ ਭੱਟੀ ਜੱਟਾਂ ਦੀ ਹੁੰਦੀ ਸੀ। ਦੇਖੋ ਆਈਨੇ-ਅਕਬਰੀ ਜਿਲਦ ਦੂਜੀ ਪੰਨਾ 321*

ਵਿੱਚ, ਨੰਦਾਚੌਰ, ਹਰਿਆਣਾ, ਘੋੜੇ–ਵਾਹਾਂ[1], ਟਾਂਡਾ ਉੜਮੁੜ[2] ਤੇ ਚਟਾਲਾ[3] ਦੇ ਨਾਰੂ ਮੁਸਲਮਾਨ ਰਾਜਪੂਤ ਪਿਆਰ ਨਾਲ ਅਤੇ ਸਤਿਕਾਰ ਨਾਲ ਜੀ ਆਇਆਂ ਆਖਣ ਆਏ ਸਨ। ਨਾਰੂ ਰਾਜਪੂਤਾਂ ਨੇ ਮਿਰਜ਼ਾ ਕਾਮਰਾਨ ਨੂੰ ਦਰਿਆ ਬਿਆਸ ਪਾਰ ਕਰਨ ਲਈ ਪੂਰਾ ਪੂਰਾ ਸਹਿਯੋਗ ਦਿੱਤਾ ਸੀ।

## ਅਕਬਰ ਬਾਦਸ਼ਾਹ ਹਰਿਆਣੇ ਵਿੱਚ

ਅਕਬਰ ਬਾਦਸ਼ਾਹ ਦੇ ਵਜ਼ੀਰ ਅਬੁਲ ਫ਼ਜ਼ਲ ਦੇ ਲਿਖੇ ਅਕਬਰਨਾਮਾ, ਜਿਲਦ ਦੋ ਵਿੱਚ ਜ਼ਿਕਰ ਆਇਆ ਹੈ ਕਿ ਬੈਰਮ ਖਾਂ ਨੇ ਅਕਬਰ ਬਾਦਸ਼ਾਹ ਦੇ ਖ਼ਿਲਾਫ਼ ਬਗ਼ਾਵਤ ਕੀਤੀ। ਅਕਬਰ ਦੀਆਂ ਫ਼ੌਜਾਂ ਨੇ ਬੈਰਮ ਖਾਂ ਨੂੰ ਤਲਵਾੜਾ ਵਿਖੇ ਆਖ਼ਰੀ ਹਾਰ ਦਿੱਤੀ ਸੀ। ਦਿੱਲੀ ਤੋਂ ਫ਼ੌਜਾਂ ਨਾਲ ਬਾਗੀ ਬੈਰਮ ਖਾਂ ਦਾ ਪਿੱਛਾ ਕਰਦਾ ਕਰਦਾ ਅਕਬਰ ਹਰਿਆਣੇ ਪੁੱਜਾ ਸੀ। ਕੈਦੀ ਬੈਰਮ ਖਾਂ ਦੋ ਦਿਨ ਰਾਮਪੁਰ ਦੇ ਥੇਹ ਤੇ ਰਿਹਾ ਸੀ। ਸਮਕਾਲੀ ਇਤਿਹਾਸਕਾਰਾਂ ਨੇ ਸੰਖੇਪ ਤੌਰ ਤੇ ਬਿਆਨਿਆ ਹੈ ਕਿ ਕੈਦੀ ਬੈਰਮ ਖਾਂ ਨੇ ਰਮਣੀਕ ਪਰ ਵੀਰਾਨ ਪਏ ਥੇਹ ਤੇ ਦੋ ਦਿਨ ਕਿਆਮ ਦੌਰਾਨ ਨਿਮਾਜ਼ੇ ਮਗ਼ਫਰਤ (ਮੁਆਫ਼ੀ–ਛੁਟਕਾਰਾ) ਗੁਜ਼ਾਰੀ ਸੀ। ਹਰਿਆਣੇ ਤੋਂ ਇੱਕ ਫ਼ੌਜੀ ਦਸਤਾ ਬੈਰਮ ਖਾਂ ਨੂੰ ਇਸੇ ਥੇਹ ਤੋਂ ਲੈਣ ਆਇਆ ਸੀ। ਇਸੇ ਥੇਹ ਤੋਂ ਬੈਰਮ ਖਾਂ ਭਿੱਜਿਆਂ ਨੇਤਰਾਂ ਨਾਲ ਅਕਬਰ ਦੀ ਹਜ਼ੂਰੀ ਲਈ ਗਿਆ ਸੀ।

## ਅਕਬਰ ਦੀ ਦਰਿਆ ਦਿਲੀ

ਬੈਰਮ ਖਾਂ ਨੇ ਅਕਬਰ ਨੂੰ ਗੋਦੀ ਵਿੱਚ ਲੈ ਕੇ ਖਿਲਾਇਆ, ਪੜ੍ਹਾਇਆ ਤੇ ਪਾਲਿਆ ਪੋਸਿਆ ਸੀ। ਹਮਾਯੂੰ ਦੇ, ਭਾਰਤ ਤੋਂ 14 ਸਾਲਾਂ ਦੇ ਦੇਸ਼ ਨਿਕਾਲੇ ਸਮੇਂ, ਮੁਗ਼ਲ ਰਾਜ ਨੂੰ ਮੁੜ ਭਾਰਤ ਵਿੱਚ ਸਥਾਪਿਤ ਕਰਨ ਵਾਲਾ ਵਫ਼ਾਦਾਰ ਜਰਨੈਲ ਬੈਰਮ ਖਾਂ ਸੀ। ਜਿਸ ਨੇ ਨਿਆਣੇ ਅਕਬਰ ਨੂੰ ਬਾਪ ਬਣ ਕੇ ਪਾਲਿਆ ਪਲੋਸਿਆ ਸੀ। ਉਸੇ ਬੈਰਮ ਖਾਂ ਨੂੰ ਜ਼ੰਜੀਰਾਂ ਵਿੱਚ ਜਕੜਿਆ ਹੋਇਆ ਤੇ ਕੈਦੀ ਹੋਇਆਂ ਦੇਖ ਕੇ ਅਕਬਰ ਬਾਦਸ਼ਾਹ ਦੀਆਂ ਅੱਖਾਂ ਵਿੱਚੋਂ ਆਪ ਮੁਹਾਰੇ ਹੰਝੂ ਕਿਰਨ ਲੱਗ ਪਏ। ਬੈਰਮ ਖਾਂ ਦੀਆਂ ਜ਼ੰਜੀਰਾਂ ਫ਼ੌਰਨ ਤੁੜਾਈਆਂ ਗਈਆਂ ਤੇ ਅਦਬ ਨਾਲ ਉਸ ਨੂੰ ਬਰਾਬਰ ਕੁਰਸੀ ਤੇ ਬਿਠਾਇਆ। ਆਪਣੇ ਮਹਾਨ ਤੇ ਵਫ਼ਾਦਾਰ ਬਾਗ਼ੀ ਜਰਨੈਲ ਨੂੰ ਹਰਿਆਣੇ ਵਿਖੇ ਮੁਆਫ਼ ਕਰਕੇ ਉਸ ਨੂੰ ਮੱਕਾ ਸ਼ਰੀਫ਼ ਜਾਣ ਦਾ ਹੁਕਮ ਕਰਕੇ ਅਕਬਰ ਆਪ ਰਾਮਪੁਰ ਖੇੜਾ, ਕਾਹਨੂੰਵਾਨ ਤੇ ਕਲਾਨੌਰ ਹੁੰਦਾ ਹੋਇਆ ਲਾਹੌਰ ਪੁੱਜਾ ਸੀ। ਸਮਕਾਲੀ

---

*1. ਹਦਬਸਤ ਨੰ : 16, ਥਾਣਾ ਉੜਮੁੜ– ਤਹਿਸੀਲ ਦਸੂਹਾ ਕੁਲ ਜ਼ਮੀਨ ਦਾ ਰਕਬਾ 212 ਹੈਕਟੇਅਰਜ਼।*

*2. ਹਦਬਸਤ ਨੰ : 24, ਤਹਿਸੀਲ ਦਸੂਹਾ–ਕੁਲ ਰਕਬਾ ਜ਼ਮੀਨ 314 ਹੈਕਟੇਅਰਜ਼।*

*3. ਹਦਬਸਤ ਨੰ : 58, ਥਾਣਾ ਹਰਿਆਣਾ– ਸਬ ਤਹਿਸੀਲ ਭੂੰਗਾ–ਕੁੱਲ ਜ਼ਮੀਨ ਰਕਬਾ 620 ਹੈਕਟੇਅਰਜ਼।*

ਮੁਸਲਮਾਨ ਇਤਿਹਾਸਕਾਰਾਂ ਅਨੁਸਾਰ ਇਸ ਤੋਂ ਪਹਿਲਾਂ ਵੀ ਅਕਬਰ ਜਦ ਵਾਲੀ-ਅਹਿਦ ਸੀ। ਸਿਕੰਦਰ ਸੂਰ ਨੂੰ ਪਠਾਨਕੋਟ ਦੇ ਕਰੀਬ ਹਾਰ ਦੇ ਕੇ ਦਿੱਲੀ ਵੱਲ ਵਾਪਸੀ ਸਮੇਂ ਇੱਕ ਰਾਤ ਤੇ ਦੂਜੇ ਦਿਨ ਦੀ ਦੁਪਹਿਰ ਗੁਜ਼ਾਰ ਕੇ ਹਰਿਆਣੇ ਅਜੇ ਪੁੱਜਾ ਹੀ ਸੀ, ਕਿ ਦਿੱਲੀ ਤੋਂ ਹਰਕਾਰਾ ਹਮਾਯੂੰ ਬਾਦਸ਼ਾਹ ਦੀ ਮੌਤ ਦੀ ਖ਼ਬਰ ਲੈ ਕੇ ਪੁੱਜਾ। ਹਰਿਆਣੇ ਹੀ ਅਕਬਰ ਬਾਦਸ਼ਾਹ ਦੀ ਤਾਜਪੋਸ਼ੀ ਹੋਈ ਸੀ। ਪਰ ਸ਼ਾਹੀ ਐਲਾਨ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਵਿੱਚ ਹੋਇਆ ਸੀ।

## ਜਹਾਂਗੀਰ ਦਾ ਕੈਂਪ

ਤੁਜ਼ਕੇ ਜਹਾਂਗੀਰੀ[1] ਵਿੱਚ ਜ਼ਿਕਰ ਆਉਂਦਾ ਹੈ ਕਿ 1613 ਈ: ਦੇ ਕਰੀਬ ਜਦ ਜਹਾਂਗੀਰ ਦੀਆਂ ਫ਼ੌਜਾਂ ਕਾਂਗੜਾ ਦੇ ਹਿੰਦੂ ਮੰਦਿਰਾਂ ਨੂੰ ਢਹਿ-ਢੇਰੀ ਕਰ ਰਹੀਆਂ ਸਨ ਤਾਂ ਜਹਾਂਗੀਰ ਦਿੱਲੀ ਤੋਂ ਤਫਰੀਹ ਤਬਾਅ ਅਤੇ ਸਰਕਾਰੀ ਦੌਰੇ ਤੇ ਜੰਮੂ-ਕਸ਼ਮੀਰ ਵੱਲ ਆਇਆ ਸੀ। ਇਸ ਦੌਰੇ ਸਮੇਂ ਰੋਪੜ, ਗੜ੍ਹਸ਼ੰਕਰ, ਬਜਵਾੜਾ, ਹਰਿਆਣਾ, ਗੜ੍ਹਦੀਵਾਲਾ, ਦਸੂਹਾ ਅਤੇ ਪਠਾਨਕੋਟ ਵਿੱਚ ਦੀ ਹੁੰਦਾ ਹੋਇਆ ਕਸ਼ਮੀਰ ਪੁੱਜਾ ਸੀ। ਉਸ ਦੌਰੇ ਸਮੇਂ ਜਹਾਂਗੀਰ ਦਾ ਫ਼ੌਜੀ ਕੈਂਪ, ਜਿਵੇਂ ਘੋੜੇ, ਹਾਥੀ, ਖੱਚਰਾਂ ਇਤਆਦਿ ਇਸੇ ਥੇਹ ਤੇ ਲੱਗਾ ਸੀ। ਇਸ ਇਲਾਕੇ ਦੇ ਮੁਸਲਮਾਨ ਨਾਰੂ ਰਾਜਪੂਤ ਬਾਦਸ਼ਾਹੇ-ਵਕਤ ਪਾਸ, ਸ਼ਿਕਾਇਤਾਂ ਅਤੇ ਬਹੁਤ ਸਾਰਾ ਮਾਲ ਅਸਬਾਬ ਲੈ ਕੇ ਇਸੇ ਹੀ ਥੇਹ ਤੇ ਮਿਲੇ ਸਨ। ਸ਼ਿਕਾਇਤਾਂ ਦੇ ਹੱਲ ਮੌਕੇ ਤੇ ਹੀ ਕਰ ਦਿੱਤੇ ਗਏ ਸਨ। ਹਰਿਆਣਾ, ਨੰਦਾਚੌਰ ਦੇ ਅਤੇ ਹੋਰ ਮੁਸਲਮਾਨਾਂ ਨੂੰ ਜਹਾਂਗੀਰ ਨੇ ਸਿਊਰਗਾਲ[2] ਧਰਮਵੰਡ ਦੀ ਰਕਮ ਵਿੱਚ ਵਾਧਾ ਇਥੋਂ ਦੇ ਕੈਂਪ ਸਮੇਂ, ਕੀਤਾ ਸੀ। ਜ਼ਿਮੀਦਾਰਾਂ ਨੂੰ ਪਟੇ ਦਿੱਤੇ ਗਏ ਜਿਨ੍ਹਾਂ ਵਿੱਚ ਗੋਇੰਦਵਾਲ ਤੇ ਕਾਲਕੱਟ ਜੱਟ ਵੀ ਸਨ। ਇਨ੍ਹਾਂ ਦੀ ਤਫਸੀਲ ਸ਼ਾਹੀ ਫੁਰਮਾਨਾਂ ਦੀ ਸੂਚੀ ਵਿੱਚ ਦਰਜ ਹੈ, ਜਿਨ੍ਹਾਂ ਨੂੰ ਰੋਜ਼ਨਾਮਚੇ ਵੀ ਆਖਿਆ ਜਾਂਦਾ ਹੈ।

## ਸਿੱਖ ਰਾਜ ਸਮੇਂ

ਸਿੱਖਾਂ ਦੇ ਰਾਜ (1734-1849) ਵਿੱਚ ਵੀ ਰਾਮਪੁਰ ਥੇਹ ਤੇ ਸਮੇਂ ਸਮੇਂ ਸਿੰਘ ਘੋੜ ਸਵਾਰ ਇਥੋਂ ਦੀਆਂ ਬੋਹੜਾਂ ਅਤੇ ਪਿੱਪਲਾਂ ਦੀਆਂ ਸੰਘਣੀਆਂ ਛਾਵਾਂ ਦੀ ਮੌਜ ਮਾਣਦੇ ਰਹੇ ਹਨ। ਖ਼ਾਸ ਕਰਕੇ ਜਦ ਸਿੰਘ ਘੋੜਸਵਾਰ ਵੈਰੀ ਦਿਆਂ ਹੱਲਿਆਂ ਅਤੇ ਹਾੜ੍ਹ ਜੇਠ ਦੀਆਂ ਧੁੱਪਾਂ ਵਿੱਚ, ਥੇਹ ਦੇ ਦੋਨੋਂ ਪਾਸੀਂ ਵਗਦੀਆਂ ਨਦੀਆਂ ਵਿੱਚ ਆਪ ਇਸ਼ਨਾਨ ਕਰਦੇ ਅਤੇ ਘੋੜਿਆਂ ਦੇ ਕਮਰਕੱਸੇ ਖੋਹਲ ਕੇ ਨਦੀਆਂ ਵਿੱਚ ਇਸ਼ਨਾਨ ਕਰਾਉਂਦੇ ਸਨ। ਸਿੱਖ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਇਸ ਥੇਹ

---

1. *ਜਹਾਂਗੀਰ, ਮੁਗ਼ਲ ਬਾਦਸ਼ਾਹ ਦੀ ਸਵਾਨਿਆਂ ਉਮਰੀ।*
2. *ਧਰਮਵੰਡ ਦੀ ਉਹ ਰਕਮ ਜੋ ਇਸਲਾਮ ਧਰਮੀਆਂ ਨੂੰ ਹੀ ਦਿੱਤੀ ਜਾਂਦੀ ਸੀ।*

ਦੇ ਆਲੇ ਦੁਆਲੇ ਦੂਰ ਦੂਰ ਤਕ ਘਾਹ ਦੀ ਬਹੁਤਾਤ ਸੀ ਅਤੇ ਜੰਗਲ ਹੋਣ ਦੇ ਨਾਤੇ ਸਿੰਘਾਂ ਦੀ ਛਾਉਣੀ ਲਈ ਬਹੁਤ ਮਹਿਫੂਜ਼ ਥਾਂ ਸੀ। ਇਨ੍ਹਾਂ ਦਿਨਾਂ ਵਿੱਚ ਗੜ੍ਹਦੀਵਾਲੇ ਦੇ ਸਰਦਾਰ ਮਣਸਾ ਸਿੰਘ ਸਹੋਤਾ ਨੇ ਆਪਣੀ ਸਰਦਾਰੀ ਕਾਇਮ ਕੀਤੀ ਸੀ।

ਸਰਦਾਰ ਮਣਸਾ ਸਿੰਘ ਗੜ੍ਹਦੀਵਾਲੀਏ ਦਾ ਉਹ ਸਮਾਂ ਸੀ ਜਦ ਫੈਜ਼ਲਪੁਰੀਆ ਮਿਸਲ ਦੇ ਸਰਦਾਰ ਨੇ ਤਹਿਸੀਲ ਹੁਸ਼ਿਆਰਪੁਰ ਦੇ ਪਿੰਡ ਪੱਟੀ ਨੂੰ ਜਿੱਤਿਆ ਸੀ ਤੇ ਸਰਦਾਰ ਕਰੋੜਾ ਸਿੰਘ ਨੇ ਹਰਿਆਣਾ ਅਤੇ ਸ਼ਾਮਚੁਰਾਸੀ ਨੂੰ ਆਪਣੇ ਕਬਜ਼ੇ ਵਿੱਚ ਕੀਤਾ ਸੀ। ਫਗਵਾੜੇ ਦਾ ਚੌਧਰੀ ਹਕੂਮਤ ਰਾਏ ਸੀ। ਸਰਦਾਰ ਮਣਸਾ ਸਿੰਘ ਨੂੰ ਗੜ੍ਹਦੀਵਾਲੇ ਦੀ ਚੌਧਰ ਵਿਰਸੇ ਵਿੱਚ ਮਿਲੀ ਸੀ। ਉਹ ਐਸ਼ ਇਸ਼ਰਤ ਦੀ ਮੌਜ ਵਿੱਚ ਸਰਕਾਰੀ ਮਾਲੀਆ ਨਾ ਦੇ ਸਕਿਆ, ਜਿਸ ਕਰਕੇ ਉਸ ਨੂੰ ਲਾਹੌਰ ਵਿਖੇ ਜੇਲ੍ਹ ਦੀ ਹਵਾ ਵੀ ਫੱਕਣੀ ਪਈ ਸੀ। ਸਰਦਾਰ ਮਣਸਾ ਸਿੰਘ ਲਾਹੌਰ ਦੀ ਜੇਲ੍ਹ ਵਿੱਚੋਂ ਭਗੌੜਾ ਹੋ ਕੇ ਡੱਲੇਵਾਲੀਆ ਮਿਸਲ ਵਿੱਚ ਸ਼ਾਮਲ ਹੋ ਗਿਆ ਤੇ ਮੁੜ ਆਪਣੇ ਇਲਾਕੇ ਦਾ ਆਜ਼ਾਦ ਸਰਦਾਰ ਹੋ ਗਿਆ ਸੀ। ਉਸ ਦਾ ਪੋਤਾ ਸਰਦਾਰ ਮਹਿਤਾਬ ਸਿੰਘ ਆਹਲੂਵਾਲੀਆ ਮਿਸਲ ਦੇ ਸਰਦਾਰ ਫਤਹਿ ਸਿੰਘ ਨਾਲ ਮਿਲ ਕੇ ਆਪਣੇ ਇਲਾਕੇ ਨੂੰ ਹੋਰ ਵਧਾ ਰਿਹਾ ਸੀ। ਜਦ ਕਾਂਗੜੇ ਦਾ ਰਾਜਾ ਸੰਸਾਰ ਚੰਦ ਦੁਆਬੇ ਨੂੰ ਜਿੱਤਣਾ ਚਾਹੁੰਦਾ ਸੀ ਤਾਂ ਸਰਦਾਰ ਮਹਿਤਾਬ ਸਿੰਘ ਡਰੋਲੀ[1] ਦੇ ਮੋਰਚੇ ਵਿੱਚ ਲੜਦਾ ਸ਼ਹੀਦ ਹੋ ਗਿਆ ਸੀ ਪਰ ਰਾਜਾ ਸੰਸਾਰ ਚੰਦ ਹਾਰ ਖਾ ਕੇ ਭੱਜ ਗਿਆ ਸੀ।

ਇਨ੍ਹਾਂ ਦਿਨਾਂ ਦੀ ਗੱਲ ਹੈ ਕਿ ਪਿੰਡ ਬਾਹਲਾ[2] ਦੇ ਵਸਨੀਕ ਭੁੱਖ ਅਤੇ ਗਰੀਬੀ ਨਾਲ ਮਾਰੇ ਹੋਏ ਪਿੰਡ ਨੂੰ ਛੱਡ ਗਏ ਤੇ ਕਿਸੇ ਹੋਰ ਥਾਂ ਜਾ ਵਸੇ ਸਨ। ਇਸ ਉਜੜੇ ਪਿੰਡ ਵਿੱਚ ਗੜ੍ਹਦੀਵਾਲੇ ਦੇ ਸਰਦਾਰ ਨੇ ਨੱਨਰ ਜੱਟਾਂ ਨੂੰ ਵਸਣ ਲਈ ਪਿੰਡ ਬਾਹਲਾ ਵਿੱਚ ਥਾਂ ਦਿਤੀ ਸੀ ਪਰ ਪਿੰਡ ਦਾ ਨਾਂ ਪਹਿਲਾ ਹੀ ਚਲਦਾ ਰਿਹਾ।

ਸਰਦਾਰ ਬਘੇਲ ਸਿੰਘ ਦੇ ਘੋੜ ਸਵਾਰਾਂ ਨੇ ਚੋਖਾ ਸਮਾਂ ਰਾਮਪੁਰ ਥੇਹ ਨੂੰ ਛਾਉਣੀ ਬਣਾਈ ਰਖਿਆ ਸੀ। ਇਹ ਥੇਹ, ਇੱਕ ਵੱਡਾ ਫ਼ੌਜੀ ਕੈਂਪ ਸੀ, ਜੋ ਆਏ ਅਵਾਰਾ ਟੋਲਿਆਂ ਦੀ ਅਰਾਮਗਾਹ ਸੀ। ਸਿੱਖ ਮਿਸਲਾਂ ਦੇ ਸਮੇਂ ਇਹ ਥੇਹ ਭਗੌੜੇ ਸਿੰਘਾਂ ਨੂੰ ਵਾਰਾ ਖਾਂਦਾ ਸੀ ਕਿਉਂਕਿ ਇਹ ਬਹੁਤ ਸੁਰੱਖਿਅਤ ਤੇ ਨਿਵੇਕਲੀ ਥਾਂ ਸੀ। ਇਸ ਇਲਾਕੇ ਦੇ ਨਾਰੂ ਮੁਸਲਮਾਨ ਰਾਜਪੂਤ, ਸਿੱਖਾਂ ਨੂੰ ਅੰਦਰੋਗਤੀ ਸਹਿਯੋਗ ਦਿੰਦੇ ਸਨ। ਸਿੱਖਾਂ ਦੇ ਪਹਿਲੇ ਅਤੇ ਦੂਜੇ ਘੱਲੂਘਾਰਿਆਂ ਕਾਰਨ ਪੂਰੀ ਪੂਰੀ ਹਮਦਰਦੀ ਰਖਦੇ ਸਨ। ਇਹ ਗੱਲ ਯਕੀਨੀ ਹੈ ਕਿ ਇਸ ਇਲਾਕੇ ਦੇ ਮੁਸਲਮਾਨ ਰਾਜਪੂਤਾਂ ਨੇ ਇਸ ਥੇਹ ਤੇ ਸਿੰਘਾਂ ਨੂੰ ਰਾਸ਼ਨ ਪੁੱਜਦੇ ਕੀਤੇ ਅਤੇ ਘੋੜਿਆਂ ਨੂੰ ਦਾਣਾ ਪਾਣੀ ਵੀ ਦਿੱਤਾ।

---

*1. ਜ਼ਿਲ੍ਹਾ ਤੇ ਤਹਿਸੀਲ ਜਲੰਧਰ ਵਿੱਚ ਮਿਨਹਾਸ ਰਾਜਪੂਤਾਂ ਦਾ ਪਿੰਡ ਇਥੇ ਬਾਬਾ ਮਤੀਦਾਸ ਦਾ ਪ੍ਰਸਿੱਧ ਗੁਰਦੁਆਰਾ ਹੈ।*

*2. ਹਦਬਸਤ ਨੰ : 47, ਥਾਣਾ ਤੇ ਸਬ ਤਹਿਸੀਲ ਭੂੰਗਾ। ਕੁਲ ਰਕਬਾ 172 ਹੈਕਟੇਅਰਜ਼।*

## ਅੰਗਰੇਜ਼ ਸਰਕਾਰ ਦਾ ਸਮਾਂ

1808 ਈ: ਤੋਂ ਹੀ ਅੰਗਰੇਜ਼ ਸਰਕਾਰ ਨੇ ਪੰਜਾਬ, ਜੰਮੂ ਕਸ਼ਮੀਰ, ਅਤੇ ਅਫ਼ਗਾਨਿਸਤਾਨ ਦੇ ਹਰ ਰਸਤੇ ਦੇ ਨਕਸ਼ੇ, ਦਰਿਆ ਤੇ ਨਦੀ ਨਾਲਿਆਂ ਦੀ ਜਾਣਕਾਰੀ ਖੁਫ਼ੀਆ ਤੌਰ ਤੇ ਠੋਸ ਲੀਹਾਂ ਤੇ ਆਰੰਭ ਦਿੱਤੀ ਸੀ।

ਇਸੇ ਸੰਬੰਧ ਵਿੱਚ ਇੱਕ ਅੰਗਰੇਜ਼ ਯਾਤਰੀ ਮਿਸਟਰ ਥਾਮਸ ਬੀਲ 1829ਈ : ਦੇ ਕਰੀਬ ਦਿੱਲੀ ਤੋਂ ਜੰਮੂ ਕਸ਼ਮੀਰ ਨੂੰ ਪਾਣੀਪਤ, ਕਰਨਾਲ, ਅੰਬਾਲਾ, ਬਨੂੜ, ਰੋਪੜ, ਬਲਾਚੌਰ, ਗੜ੍ਹਸ਼ੰਕਰ, ਹੁਸ਼ਿਆਰਪੁਰ, ਹਰਿਆਣਾ, ਗੜ੍ਹਦੀਵਾਲਾ, ਦਸੂਹਾ, ਮੁਕੇਰੀਆਂ ਤੇ ਪਠਾਨਕੋਟ ਦੇ ਰਸਤੇ ਪੈਦਲ ਸ੍ਰੀ ਨਗਰ ਪੁੱਜਾ ਸੀ। ਉਸ ਨੇ ਇਸ ਸਾਰੇ ਸਫ਼ਰ ਵਾਲੇ ਰਸਤੇ ਦੀ ਵਿਸਥਾਰ ਪੂਰਵਕ ਰਿਪੋਰਟ ਅੰਗਰੇਜ਼ ਸਰਕਾਰ ਨੂੰ ਭੇਜੀ ਸੀ ਜੋ ਪਹਿਲਾਂ ਬਹੁਤ ਗੁਪਤ ਰੱਖੀ ਗਈ ਸੀ ਪਰ ਪੰਜਾਬ ਨੂੰ ਅੰਗਰੇਜ਼ ਰਾਜ ਦਾ ਹਿੱਸਾ ਬਣਾ ਲੈਣ ਪਿੱਛੋਂ ਉਹ ਰਿਪੋਰਟ ਸਫ਼ਰਨਾਮਾ ਦੀ ਸ਼ਕਲ ਵਿੱਚ ਛਾਪ ਦਿੱਤੀ ਗਈ ਸੀ। ਇਸ ਰਿਪੋਰਟ ਦਾ ਕੁੱਝ ਹੱਥ ਲਿਖਤੀ ਹਿੱਸਾ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਵਿੱਚ ਵੀ ਪਿਆ ਹੈ। ਉਸ ਯਾਤਰੀ ਨੇ ਸੁਭਾਵਿਕ ਹੀ, ਰਸਤੇ ਲੰਘਦਿਆਂ ਲੰਘਦਿਆਂ ਇਸ ਥੇਹ ਬਾਰੇ ਲਿਖਿਆ ਹੈ, "ਰਾਮਪੁਰ (ਖੇੜਾ) ਥੇਹ ਇੱਕ ਛੋਟੀ ਜਿਹੀ ਉੱਚੀ ਤੇ ਬੜੀ ਰਮਣੀਕ ਜਗ੍ਹਾ ਹੈ, ਜਿਸ ਨੂੰ ਸਥਾਈ ਲੋਕ ਰਾਮਪੁਰ (ਖੇੜਾ) ਦਾ ਥੇਹ ਆਖਦੇ ਹਨ। ਬੜੀ ਸਗਤੀ ਜਗਾਹ ਆਖੀ ਜਾਂਦੀ ਹੈ। ਇੱਕਾ ਦੁੱਕਾ ਆਦਮੀ ਇਥੇ ਰਾਤ ਨਹੀਂ ਗੁਜ਼ਾਰ ਸਕਦਾ ਪਰ ਅਕਸਰ ਫ਼ੌਜੀ ਕੈਂਪ ਚਲਿਆ ਆ ਰਿਹਾ ਹੈ। ਬਹੁਤ ਉੱਚੀ ਥਾਂ, ਸੁਣੀ ਜਾਂਦੀ ਸੀ ਪਰ ਸਮਿਆਂ ਦੇ ਲੰਬੇ ਪੰਧ ਵਿੱਚ ਬਾਰਸ਼ਾਂ, ਫ਼ੌਜਾਂ ਦੇ ਸਮੇਂ ਸਮੇਂ ਲਗਦੇ ਕੈਂਪਾਂ ਨੇ ਉਪਰਲੀਆਂ ਤਹਿਆਂ ਨੂੰ ਹੇਠਾਂ ਲੈ ਆਂਦਾ ਹੈ। ਬੋਹੜਾਂ ਤੇ ਪਿੱਪਲਾਂ ਦੀਆਂ ਠੰਢੀਆਂ ਛਾਵਾਂ ਨੇ ਕਈ ਤਪੀਆਂ ਰੂਹਾਂ ਨੂੰ ਠਾਰਿਆ ਹੈ।

**Dr. Bakhshish Singh Nijjar P.E.S.I**
DIRECTOR, Punjab State Archives & Archaeology, Rtd.
M.A.; Ph. D. History, M.A.; M.O.L. Persian, M.A. Punjabi;
Hons. Persian, Urdu & Punjabi, D.P.E. Walton, Lahore,
Member, Indian Historical Records Commission,
Sub-editor, Encyclopaedia of Hinduism,
Curator, Historical Museum, Nebraska- U.S.A.

—•—